# ਮਿਡਲ ਪੰਜਾਬੀ ਕੋਸ਼

(ਵਾਕਾਂ ਸਹਿਤ)

ਭਾਸ਼ਾ ਵਿਭਾਗ, ਪੰਜਾਬ



**MIDDLE PUNJABI KOSH** (with sentences)

ਮਿਡਲ ਪੰਜਾਬੀ ਕੋਸ਼ (ਵਾਕਾਂ ਸਹਿਤ)



ਪਹਿਲੀ ਵਾਰ : 1983
ਦੂਜੀ ਵਾਰ : 2001
ਕਾਪੀਆਂ : 5,000
ਮੁੱਲ : 69/- ਰੁਪਏ

0120– ਕੇ.ਤੇ ਉ.ਭਾ.ਬੋ–1455

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ
ਛਾਪਕ : ਵੀਰ ਭੂਮੀ ਪ੍ਰਿੰਟਿੰਗ ਪ੍ਰੈਸ, ਜਲੰਧਰ ਸ਼ਹਿਰ
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ ਵਿਭਾਗ ਪੰਜਾਬ

# ਦੋ ਸ਼ਬਦ

ਕੋਸ਼ ਸ਼ਬਦਾਂ ਦਾ ਉਹ ਖ਼ਜ਼ਾਨਾ ਹੁੰਦੇ ਹਨ ਜਿਨ੍ਹਾਂ ਵਿਚ ਭਾਸ਼ਾ ਦੀ ਵਡਮੁੱਲੀ ਵਿਰਾਸਤ ਨੂੰ ਸਾਂਭਿਆ ਜਾਂਦਾ ਹੈ। ਇਨ੍ਹਾਂ ਸ਼ਬਦ ਭੰਡਾਰਾਂ ਤੋਂ ਹੀ ਕਿਸੇ ਭਾਸ਼ਾ ਦੀ ਸਮਿੱਧੀ ਤੇ ਸਮਰੱਥਾ ਦਾ ਸਹੀ ਅਨੁਮਾਨ ਲਗਾਇਆ ਜਾ ਸਕਦਾ ਹੈ।

ਵੱਖ-ਵੱਖ ਸਾਹਿਤਕ ਅਦਾਰਿਆਂ/ਸੰਸਥਾਵਾਂ ਵਲੋਂ ਵਿਦਵਾਨਾਂ ਤੇ ਖੋਜਾਰਥੀਆਂ ਲਈ ਤਿਆਰ ਕੀਤੇ ਕਾਫ਼ੀ ਕੋਸ਼ ਉਪਲਬਧ ਹਨ, ਪ੍ਰੰਤੂ ਵਿਦਿਆਰਥੀਆਂ ਦੀ ਪੱਧਰ ਦੇ ਕੋਸ਼ਾਂ ਦੀ ਜਿਨ੍ਹਾਂ ਤੋਂ ਉਨ੍ਹਾਂ ਨੇ ਰਹਿਨੁਮਾਈ ਪ੍ਰਾਪਤ ਕਰਨੀ ਹੈ, ਅਜੇ ਘਾਟ ਮਹਿਸੂਸ ਕੀਤੀ ਜਾਂਦੀ ਹੈ। ਵਿਦਿਆਰਥੀਆਂ ਦੀ ਇਸੇ ਲੋੜ ਨੂੰ ਮੁੱਦੇ ਨਜ਼ਰ ਰੱਖਦੇ ਹੋਏ ਭਾਸ਼ਾ ਵਿਭਾਗ ਨੇ ਸਚਿੱਤਰ ਪ੍ਰਾਇਮਰੀ ਕੋਸ਼ ਤੇ ਮਿਡਲ ਪੰਜਾਬੀ ਕੋਸ਼ ਤਿਆਰ ਕਰਵਾਏ ਹਨ। ਇਨ੍ਹਾਂ ਕੋਸ਼ਾਂ ਵਿਚ ਜਿੱਥੇ ਸ਼ਬਦਾਂ ਦਾ ਵਿਆਕਰਣ ਅਤੇ ਅਰਥ ਭੇਦ ਦਿੱਤੇ ਗਏ ਹਨ ਉੱਥੇ ਅਰਥਾਂ ਨੂੰ ਵਧੇਰੇ ਸਪਸ਼ਟ ਕਰਨ ਲਈ ਉਨ੍ਹਾਂ ਦੇ ਪੱਧਰ ਅਨੁਸਾਰ ਸ਼ਬਦਾਂ ਨੂੰ ਵਾਕਾਂ ਵਿਚ ਵਰਤ ਕੇ ਵੀ ਦਰਸਾਇਆ ਗਿਆ ਹੈ। ਸ਼ਬਦਾਵਲੀ ਜ਼ਿਆਦਾਤਰ ਪਾਠ ਪੁਸਤਕਾਂ ਵਿਚੋਂ ਹੀ ਲਈ ਗਈ ਹੈ। ਸ਼ਬਦਾਂ ਦੀ ਚੋਣ ਵਿਦਿਆਰਥੀਆਂ ਦੀ ਪੱਧਰ ਨੂੰ ਧਿਆਨ ਵਿਚ ਰੱਖਦੇ ਹੋਏ ਹੀ ਕੀਤੀ ਗਈ ਹੈ।

ਕੋਸ਼ ਇਕ ਨਿਰੰਤਰ ਪ੍ਰਕ੍ਰਿਆ ਹੈ। ਸਮੇਂ ਦੇ ਨਾਲ-ਨਾਲ ਸ਼ਬਦਾਂ ਅਤੇ ਉਨ੍ਹਾਂ ਦੇ ਅਰਥਾਂ ਵਿਚ ਪਰਿਵਰਤਨ ਆਉਣਾ ਸੁਭਾਵਿਕ ਹੈ। ਦਿਨ ਪ੍ਰਤੀ ਦਿਨ ਹੋ ਰਹੀਆਂ ਤਬਦੀਲੀਆਂ ਕਾਰਣ ਕੋਸ਼ ਨੂੰ ਸਮੇਂ ਦਾ ਹਾਣੀ ਬਣਾਉਣ ਲਈ ਸੋਧ ਦਾ ਕਾਰਜ ਵੀ ਚਲਦਾ ਹੀ ਰਹਿੰਦਾ ਹੈ। ਇਸੇ ਜ਼ਰੂਰਤ ਨੂੰ ਧਿਆਨ ਵਿਚ ਰੱਖਦੇ ਹੋਏ ਮਿਡਲ ਪੰਜਾਬੀ ਕੋਸ਼ ਵਿਚ ਵੀ ਜ਼ਰੂਰੀ ਸੋਧਾਂ ਕੀਤੀਆਂ ਗਈਆਂ ਹਨ। ਲਗਭਗ 2000 ਦੇ ਕਰੀਬ ਨਵੀਆਂ ਐਂਟਰੀਆਂ ਸ਼ਾਮਲ ਕੀਤੀਆਂ ਗਈਆਂ ਹਨ। ਆਸ ਹੈ ਕਿ ਵਿਦਿਆਰਥੀ ਇਸ ਕੋਸ਼ ਦੀ ਪਹਿਲੀ ਐਡੀਸ਼ਨ ਵਾਂਗ ਹੀ ਸੋਧੇ ਹੋਏ ਰੂਪ ਦਾ ਵੀ ਨਿੱਘਾ ਸੁਆਗਤ ਕਰਨਗੇ ਅਤੇ ਇਸ ਤੋਂ ਪੂਰਾ-ਪੂਰਾ ਲਾਭ ਉਠਾਉਣਗੇ।

ਡਾ. ਮਦਨ ਲਾਲ ਹਸੀਜਾ

ਡਾਇਰੈਕਟਰ

ਭਾਸ਼ਾ ਵਿਭਾਗ ਪੰਜਾਬ

# ਵਰਤੇ ਗਏ ਸੰਕੇਤ

| | |
|---|---|
| ਅਖੰ. | ਅਖੰਡ |
| ਅਗੰ. | ਅਗੰਤਰ |
| ਅਵ. | ਅਵਧ |
| ਇ. | ਇਸਤਰੀ ਲਿੰਗ |
| ਕ੍ਰਿ. ਅਕ. | ਕ੍ਰਿਆ ਅਕਰਮਕ |
| ਕ੍ਰਿ. ਸਕ. | ਕ੍ਰਿਆ ਸਕਰਮਕ |
| ਕ੍ਰਿ. ਪ੍ਰੇ. | ਕ੍ਰਿਆ ਪ੍ਰੇਰਨਾਰਥਕ |
| ਕ੍ਰਿ. ਵਿ. | ਕ੍ਰਿਆ ਵਿਸ਼ੇਸ਼ਣ |
| ਪੰ. ਪੁ. | ਪੰਜਾਬੀ ਪੁਸਤਕ |
| ਪਛੇ. | ਪਛੇਤਰ |
| ਪੜ. | ਪੜਨਾਂਵ |
| ਪੁ. | ਪੁਲਿੰਗ |
| ਮੁਹਾ. | ਮੁਹਾਵਰਾ |
| ਵਾ. ਅੰਕ. | ਵਾਕ ਅੰਸ਼. |
| ਵਿ. | ਵਿਸ਼ੇਸ਼ਣ |

# ਸੰਪਾਦਕੀ ਬੋਰਡ

# ਮਿਡਲ ਪੰਜਾਬੀ ਕੋਸ਼

(ਵਾਕਾਂ ਸਹਿਤ)

## ੳ



**ਉਸਤਾਦ**—*ਪੁ. ਅਧਿਆਪਕ*—ਉਸਤਾਦ ਸਮਾਜ ਦਾ ਸਹੀ ਅਰਥਾਂ ਵਿਚ ਉਸਰੱਈਆ ਹੁੰਦਾ ਹੈ।

*ਵਿ. ਕਿਸੇ ਵੀ ਕੰਮ ਜਾਂ ਹੁਨਰ ਦਾ ਮਾਹਰ; ਚਲਾਕ*—ਰਾਜੀਵ ਦੇ ਪਿਤਾ ਸਿਤਾਰ ਵਜਾਉਣ ਵਿਚ ਬੜੇ ਉਸਤਾਦ ਹਨ; ਕੰਵਲ ਬੜਾ ਹੀ ਉਸਤਾਦ ਹੈ, ਸਾਨੂੰ ਉਸ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

**ਉਸਤਾਦੀ**—*ਇ. ਅਧਿਆਪਕ ਦਾ ਕੰਮ; ਚਲਾਕੀ*—ਪੁਰਾਣੇ ਸਮੇਂ ਵਿਚ ਉਸਤਾਦੀ ਇਕ ਸਤਿਕਾਰਯੋਗ ਕਿੱਤਾ ਮੰਨਿਆ ਜਾਂਦਾ ਸੀ; ਮੈਨੂੰ ਬੱਚਾ ਨਾ ਸਮਝ, ਮੈਂ ਤੁਹਾਡੀ ਉਸਤਾਦੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ।

**ਉੱਸਰਨਾ**—*ਕ੍ਰਿ. ਅਕ. ਕੰਧ, ਇਮਾਰਤ ਆਦਿ ਦਾ ਬਣਨਾ; ਕਿਸੇ ਚੀਜ਼ ਆਦਿ ਦਾ ਵਾਧੇ ਵੱਲ ਜਾਣਾ*—ਇਕ ਚੰਗੀ ਇਮਾਰਤ ਦੇ ਉੱਸਰਨ ਵਿਚ ਕਈ ਕਈ ਮਹੀਨੇ ਲਗ ਜਾਂਦੇ ਹਨ; ਅਜੋਕੇ ਮਨੁੱਖ ਦੇ ਉੱਸਰ ਰਹੇ ਜੀਵਨ ਵਿਚ ਵਿਗਿਆਨ ਦਾ ਬਹੁਤ ਵੱਡਾ ਹਿੱਸਾ ਹੈ।

**ਉਸਲਵੱਟਾ**—*ਪੁ. ਪਾਸਾ ਮਾਰਨ ਦਾ ਭਾਵ ਜਾਂ ਕਿਰਿਆ, ਪਸਲੇਟਾ*—ਬੀਮਾਰੀ ਕਾਰਣ ਮਰੀਜ਼ ਸਾਰੀ ਰਾਤ ਸੌਂ ਨਹੀਂ ਸਕਿਆ, ਉਸਲਵੱਟੇ ਹੀ ਲੈਂਦਾ ਰਿਹਾ।

**ਉਸਾਰਨਾ**—*ਕ੍ਰਿ. ਸਕ. ਇਮਾਰਤ ਆਦਿ ਬਣਾਉਣਾ*—ਪੁਰਾਣੇ ਜ਼ਮਾਨੇ ਵਿਚ ਕਿਲ੍ਹਿਆਂ ਦੇ ਉਸਾਰਨ ਵਿਚ ਕਿੰਨਾ ਹੀ ਸਮਾਂ ਲੱਗ ਜਾਂਦਾ ਸੀ।

**ਉਸਾਰੀ**—*ਇ. ਉਸਾਰਨ ਦਾ ਕੰਮ*—ਸੀਮਿੰਟ ਨਾ ਮਿਲਣ ਕਾਰਣ ਸਾਡੇ ਮਕਾਨ ਦੀ ਉਸਾਰੀ ਦਾ ਕੰਮ ਬੰਦ ਹੈ।

**ਉਕਸਾਉਣਾ**—*ਕ੍ਰਿ ਸਕ. ਉਭਾਰਨਾ, ਭੜਕਾਉਣਾ*—ਕਰਤਾਰ ਸਿੰਘ ਰਾਮੂ ਨੂੰ ਹਮੇਸ਼ਾ ਮੇਰੇ ਵਿਰੁੱਧ ਉਕਸਾਉਂਦਾ ਰਹਿੰਦਾ ਹੈ।

**ਉੱਕਣਾ**—*ਕ੍ਰਿ. ਅਕ. ਗ਼ਲਤੀ ਕਰ ਜਾਣਾ*—ਕਈ ਬੱਚਿਆਂ ਨੂੰ ਗੱਲ ਯਾਦ ਤਾਂ ਹੁੰਦੀ ਹੈ ਪਰ ਉਹ ਬੋਲਣ ਵੇਲੇ ਉੱਕ ਜਾਂਦੇ ਹਨ।

**ਉਕਤ**—*ਵਿ. ਉੱਪਰ ਦੱਸਿਆ ਜਾਂ ਕਿਹਾ ਗਿਆ, ਉਪਰੋਕਤ*—ਉਕਤ ਪੈਰ੍ਹਾ ਪੜ੍ਹ ਕੇ ਨਿਮਨ ਲਿਖਤ ਪ੍ਰਸ਼ਨਾਂ ਦੇ ਉੱਤਰ ਦਿਉ।

**ਉਕਤਾਉਣਾ**—*ਕ੍ਰਿ. ਅਕ. ਅੱਕਣਾ*—ਮੈਂ ਕਈ ਦਿਨਾਂ ਦਾ ਵਿਹਲਾ ਬੈਠ ਬੈਠ ਕੇ ਉਕਤਾ ਗਿਆ ਹਾਂ।

**ਉੱਕਰਨਾ**—*ਕ੍ਰਿ. ਸਕ. ਲੱਕੜੀ, ਧਾਤ, ਪੱਥਰ ਆਦਿ ਨੂੰ ਖੋਦ ਕੇ ਕੋਈ ਲਿਖਤ ਆਦਿ ਬਣਾਉਣਾ*—ਅਲੋਰਾ ਅਤੇ ਅਜੰਤਾ ਦੀਆਂ ਗੁਫ਼ਾਵਾਂ ਵਿਚ ਕਈ ਤਰ੍ਹਾਂ ਦੇ ਚਿੱਤਰ ਉੱਕਰੇ ਮਿਲਦੇ ਹਨ।

**ਉਕਾਉਣਾ**—*ਕ੍ਰਿ. ਸਕ. ਗ਼ਲਤੀ ਕਰਾ ਦੇਣਾ*—ਥੋੜ੍ਹੀ ਦੇਰ ਚੁੱਪ ਕਰ ਜਾ, ਕਿਤੇ ਮੈਨੂੰ ਹਿਸਾਬ ਵਿਚ ਉਕਾ ਨਾ ਦੇਈਂ।

**ਉਕਾਬ**—*ਪੁ. ਇਕ ਸ਼ਿਕਾਰੀ ਪੰਛੀ*—ਉਕਾਬ ਬਾਜ਼ ਤੋਂ ਵੱਡਾ ਅਤੇ ਗਿਧ ਤੋਂ ਛੋਟਾ ਹੁੰਦਾ ਹੈ।

**ਉਕੇਰਨਾ**—*ਕ੍ਰਿ. ਸਕ. ਉੱਕਰਨਾ*—ਧਾਤ, ਲੱਕੜ ਆਦਿ ਤੇ ਵੇਲ-ਬੂਟੇ ਉਕੇਰਨਾ ਹਰ ਕਿਸੇ ਦਾ ਕੰਮ ਨਹੀਂ।

**ਉੱਖੜਨਾ**—*ਕ੍ਰਿ. ਅਕ. ਪੁੱਟਿਆ ਜਾਣਾ, ਕਿਸੇ ਜੁੜੀ ਹੋਈ ਚੀਜ਼ ਦਾ ਅਲੱਗ ਹੋ ਜਾਣਾ*—ਕਲ੍ਹ ਦੀ ਹਨੇਰੀ ਨਾਲ ਸਾਰੇ ਬੂਟੇ ਉੱਖੜ ਗਏ ਹਨ; ਮੇਜ਼ ਕਈ ਥਾਵਾਂ ਤੋਂ ਉੱਖੜ ਗਿਆ ਹੈ, ਉਸ ਦੀ ਮੁਰੰਮਤ ਕਰਵਾ ਲਉ।

**ਉਖੇੜਨਾ**—*ਕ੍ਰਿ. ਸਕ. ਪੁੱਟਣਾ, ਕਿਸੇ ਜੁੜੀ ਹੋਈ ਚੀਜ਼ ਨੂੰ ਅਲੱਗ ਕਰਨਾ*—ਜ਼ਰਾ ਬੱਚਿਆਂ ਦਾ ਧਿਆਨ ਰੱਖਣਾ, ਕਿਤੇ ਬੂਟੇ ਨਾ ਉਖੇੜ ਦੇਣ; ਸਾਰਾ ਮੇਜ਼ ਉਖੇੜ ਕੇ ਨਵਾਂ ਬਣਾਉਣਾ ਪਵੇਗਾ।

**ਉੱਗਣਾ**—*ਕ੍ਰਿ. ਅਕ. ਬੀਜ ਦਾ ਧਰਤੀ ਵਿਚੋਂ ਫੁੱਟਣਾ, ਪੈਦਾ ਹੋਣਾ*—ਕਰੇਲੇ ਬੀਜਿਆਂ ਨੂੰ ਤਾਂ ਕਾਫ਼ੀ ਸਮਾਂ ਹੋ ਗਿਆ ਹੈ ਪਰ ਅਜੇ ਉੱਗਿਆ ਕੋਈ ਨਹੀਂ; ਹਰ ਕਿਸਮ ਦੇ ਬੂਟੇ ਦੇ ਉੱਗਣ ਲਈ ਖ਼ਾਸ ਕਿਸਮ ਦੀ ਮਿੱਟੀ ਦੀ ਲੋੜ ਹੁੰਦੀ ਹੈ।

**ਉੱਗਰਨਾ**—*ਕ੍ਰਿ. ਸਕ. ਮੁੱਕਾ, ਸੋਟੀ ਆਦਿ ਮਾਰਨ ਲਈ ਉੱਪਰ ਨੂੰ ਕਰਨਾ*—ਜਦੋਂ ਮਾਲੀ ਨੇ ਸੋਟੀ ਉੱਗਰੀ ਤਾਂ ਸਾਰੇ ਬੱਚੇ ਨੱਸ ਗਏ।

**ਉਗਰਾਹੀ**—*ਇ. ਉਗਰਾਹੁਣ ਦਾ ਕੰਮ; ਉਗਰਾਹੀ ਹੋਈ ਰਕਮ*—ਸਬਜ਼ੀ ਮੰਡੀ ਦੇ ਆੜ੍ਹਤੀਏ ਆਮ ਕਰਕੇ ਸ਼ਾਮ ਨੂੰ ਉਗਰਾਹੀ ਕਰਦੇ ਹਨ; ਗੁਰਪੁਰਬ ਲਈ ਉਗਰਾਹੀ ਕਿੰਨੀ ਇਕੱਠੀ ਹੋਈ ਹੈ?

**ਉਗਰਾਹੁਣਾ**—*ਕ੍ਰਿ. ਸਕ. ਉਗਰਾਹੀ ਕਰਨਾ*—ਬਾਕੀ ਦਾ ਸਾਰਾ ਕੰਮ ਮੈਂ ਕਰ ਲਵਾਂਗਾ, ਪੈਸੇ ਉਗਰਾਹੁਣ ਦਾ ਕੰਮ ਤੁਸੀਂ ਕਰ ਲਉ।

**ਉਗਲਣਾ**—*ਕ੍ਰਿ. ਸਕ. ਖਾਧੀ ਪੀਤੀ ਚੀਜ਼ ਨੂੰ ਬਾਹਰ ਕੱਢਣਾ, ਪੈਦਾ ਕਰਨਾ*—ਬੁਖ਼ਾਰ ਕਾਰਣ ਬੱਚੇ ਨੇ ਸਾਰਾ ਖਾਧਾ ਪੀਤਾ ਉਗਲ ਦਿੱਤਾ; ਧਰਤੀ ਸਾਡੇ ਲਈ ਸੋਨਾ, ਚਾਂਦੀ ਆਦਿ ਉਗਲਦੀ ਹੈ।

**ਉਂਗਲੀ ਲਾਉਣਾ**—*ਮੁਹਾ. ਚੁੱਕਣਾ, ਉਕਸਾਉਣਾ; ਬੱਚੇ ਨੂੰ ਉਂਗਲ ਫੜ ਕੇ ਤੋਰਨਾ*—ਕਈ ਬੰਦਿਆਂ ਨੂੰ ਉਂਗਲੀ ਲਾਉਣ ਦੀ ਭੈੜੀ ਆਦਤ ਹੁੰਦੀ ਹੈ; ਮੇਲੇ ਵਿਚ ਬਹੁਤ ਭੀੜ ਹੋਣ ਕਾਰਣ ਦਾਦੀ ਨੇ ਬੱਚੇ ਨੂੰ ਉਂਗਲੀ ਲਾਈ ਰੱਖਿਆ।

**ਉਗਾਉਣਾ**—*ਕ੍ਰਿ. ਸਕ. ਪੈਦਾ ਕਰਨਾ*—ਭਾਰਤ ਵਿਚ ਕਣਕ ਉਗਾਉਣ ਲਈ ਪੰਜਾਬ ਦਾ ਜ਼ਿਲ੍ਹਾ ਲੁਧਿਆਣਾ ਸਭ ਤੋਂ ਅੱਗੇ ਹੈ।

**ਉਘ ਸੁਘ**—*ਇ. ਸੂਹ, ਖ਼ਬਰ*—ਅਜੇ ਤਕ ਸਾਡੇ ਮੁਹੱਲੇ ਵਿਚ ਹੋਈ ਚੋਰੀ ਦੀ ਕੋਈ ਉਘ ਸੁਘ ਨਹੀਂ ਮਿਲੀ।

**ਉਘੜ ਦੁਘੜਾ**—*ਵਿ. ਬੇਤਰਤੀਬਾ ; ਉੱਚਾ ਨੀਵਾਂ*—ਘਰ ਵਿਚ ਉਘੜ ਦੁਘੜਾ ਪਿਆ ਸਾਮਾਨ ਚੰਗਾ ਨਹੀਂ ਲਗਦਾ ; ਸਾਡੇ ਪਿੰਡ ਵਾਲਾ ਰਸਤਾ ਬੜਾ ਉਘੜ ਦੁਘੜਾ ਹੈ।

**ਉੱਘੜਨਾ**—*ਕ੍ਰਿ. ਅਕ. ਪ੍ਰਗਟ ਹੋਣਾ*—ਜਦ ਉਸ ਨੇ ਆਪਣਾ ਭੇਦ ਉੱਘੜਦਾ ਵੇਖਿਆ ਤਾਂ ਘਬਰਾ ਗਿਆ।

**ਉੱਘਾ**—*ਵਿ. ਪ੍ਰਸਿੱਧ, ਮਸ਼ਹੂਰ*—ਮੋਹਨ ਦੇ ਪਿਤਾ ਜੀ ਆਪਣੇ ਇਲਾਕੇ ਦੇ ਉੱਘੇ ਵਿਅਕਤੀਆਂ ਵਿਚੋਂ ਹਨ।

**ਉਘਾੜਨਾ**—*ਕ੍ਰਿ. ਸਕ. ਪ੍ਰਗਟ ਕਰਨਾ*—ਜੇ ਤੂੰ ਮੇਰੇ ਵਿਰੁਧ ਕੋਈ ਗੱਲ ਕੀਤੀ ਤਾਂ ਮੈਂ ਤੇਰਾ ਸਾਰਾ ਭੇਦ ਉਘਾੜ ਦਿਆਂਗਾ।

**ਉੱਚ**—*ਵਿ. ਪੱਧਰ ਤੋਂ ਉੱਪਰ ਨੂੰ ਉੱਚਾ ਉੱਠਿਆ ਹੋਇਆ, ਉੱਤਮ*—"ਪਹੁੰਚ ਸਾਵਾਂ ਵਿਚ ਉੱਚ ਅਕਾਸ਼ੀ" ; ਭਾਈ ਵੀਰ ਸਿੰਘ ਪੰਜਾਬੀ ਦੇ ਉੱਚ ਕੋਟੀ ਦੇ ਵਿਦਵਾਨ ਹੋਏ ਹਨ।

**ਉੱਚ ਪਾਏ ਦਾ**—*ਵਿ. ਉੱਚੇ ਦਰਜੇ ਦਾ*—ਸ. ਨਾਨਕ ਸਿੰਘ ਨੇ ਪੰਜਾਬੀ ਵਿਚ ਕਈ ਉੱਚ ਪਾਏ ਦੇ ਨਾਵਲ ਲਿਖੇ ਹਨ।

**ਉੱਚੜਨਾ**—*ਕ੍ਰਿ. ਅਕ. ਚਮੜੀ ਆਦਿ ਨਾਲੋਂ ਮਾਸ ਦਾ ਵੱਖ ਹੋਣਾ*—ਕਈ ਵਾਰ ਖਾਰਸ਼ ਨਾਲ ਸਰੀਰ ਦਾ ਮਾਸ ਉੱਚੜਨ ਲੱਗ ਪੈਂਦਾ ਹੈ।

**ਉੱਚਾ**—*ਵਿ. ਪੱਧਰ ਤੋਂ ਉੱਪਰ ਨੂੰ ਉੱਚਾ ਉੱਠਿਆ ਹੋਇਆ; ਬੁਲੰਦ; ਲੰਮਾ (ਕੱਦ ਵਿਚ)*—ਸੜਕ ਦੇ ਦੋਹੀਂ ਪਾਸੀਂ ਉੱਚੇ ਉੱਚੇ ਦਰਖ਼ਤ ਬੜੇ ਸੁਹਣੇ ਲੱਗਦੇ ਹਨ; ਉਸਨੇ ਬੜੀ ਉੱਚੀ ਆਵਾਜ਼ ਨਾਲ ਆਖਿਆ, "ਹਾਏ! ਮੈਂ ਮਰ ਗਿਆ" ; ਉਹ ਮੇਰੇ ਨਾਲੋਂ ਕੱਦ ਵਿਚ ਉੱਚਾ ਹੈ।

**ਉਚਾਈ**—*ਇ. ਉੱਚੇ ਹੋਣ ਦਾ ਭਾਵ*—ਉਚਾਈ ਨੂੰ ਲੰਬਾਈ ਚੁੜਾਈ ਨਾਲ ਗੁਣਾ ਕਰਨ ਤੇ ਘਣਫਲ ਨਿਕਲਦਾ ਹੈ।

**ਉੱਚਾ-ਨੀਵਾਂ**—*ਵਿ. ਜੋ ਪੱਧਰਾ ਨਾ ਹੋਵੇ*—ਸੜਕਾਂ ਦੇ ਉੱਚਾ-ਨੀਵਾਂ ਹੋਣ ਕਰਕੇ ਸਫ਼ਰ ਕਰਨ ਵੇਲੇ ਬੜੇ ਹਿਚਕੋਲੇ ਲੱਗਦੇ ਹਨ।

**ਉਚਾਰਨ**—*ਪੁ. ਸ਼ਬਦ ਨੂੰ ਬੋਲਣ ਦੀ ਕਿਰਿਆ*—ਸ਼ਬਦ ਦਾ ਅਰਥ ਸਮਝਣ ਦੇ ਨਾਲ ਉਸ ਦਾ ਸਹੀ ਉਚਾਰਨ ਵੀ ਜਾਣਨਾ ਜ਼ਰੂਰੀ ਹੈ।

**ਉੱਚਾ ਲੰਬਾ**—*ਵਿ. ਲੰਮੇ ਕਦ ਵਾਲਾ*—ਗੱਭਰੂ ਉੱਚੇ ਲੰਮੇ ਹੀ ਸੁਹਣੇ ਲਗਦੇ ਹਨ।

**ਉਚਿਤ**—*ਵਿ. ਯੋਗ, ਢੁੱਕਵਾਂ*—ਗੱਲ ਤਾਂ ਤੇਰੀ ਬੜੀ ਉਚਿਤ ਹੈ ਪਰ ਜੋ ਜਿਸ ਤੇ ਅਮਲ ਹੋ ਸਕੇ।

**ਉਚਿਤਤਾ**—*ਇ. ਉਚਿਤ ਹੋਣ ਦਾ ਭਾਵ*—ਉਚਿਤਤਾ ਇਸੇ ਗੱਲ ਵਿਚ ਹੈ ਕਿ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਜਾਣ।

**ਉੱਚੀ ਉੱਚੀ**—*ਕ੍ਰਿ. ਵਿ. ਉੱਚੀ ਆਵਾਜ਼ ਨਾਲ, ਜ਼ੋਰ ਨਾਲ*—ਪੇਟ ਵਿਚ ਦਰਦ ਹੋਣ ਕਾਰਣ ਬੱਚਾ ਉੱਚੀ ਉੱਚੀ ਰੋ ਰਿਹਾ ਸੀ।

**ਉਚੇਚ**—*ਇ. ਖ਼ਾਸ ਖੇਚਲ*—ਜੇ ਤੁਸੀਂ ਮੇਰੇ ਲਈ ਕੋਈ ਉਚੇਚ ਨਾ ਕਰੋ ਤਾਂ ਮੈਂ ਤੁਹਾਡੇ ਕੋਲ ਜ਼ਰੂਰ ਠਹਿਰਾਂਗਾ।

**ਉਚੇਚਾ**—*ਵਿ. ਖ਼ਾਸ, ਵਿਸ਼ੇਸ਼*—ਮੈਂ ਤੁਹਾਨੂੰ ਉਚੇਚਾ ਸੱਦਾ ਭੇਜਿਆ ਹੈ।

*ਕ੍ਰਿ. ਵਿ. ਖ਼ਾਸ ਕਰਕੇ, ਵਿਸ਼ੇਸ਼ ਕਰਕੇ*—ਮੇਰੇ ਮਾਮਾ ਜੀ ਮੈਨੂੰ ਪਟਿਆਲੇ ਮਿਲਣ ਲਈ ਉਚੇਚੇ ਆਏ ਹਨ।

**ਉਚੇਰਾ**—*ਵਿ. ਕਿਸੇ ਤੋਂ ਵੱਧ ਉੱਚਾ*—ਰਣਬੀਰ ਦਾ ਕੱਦ ਰਵਿੰਦਰ ਨਾਲੋਂ ਉਚੇਰਾ ਹੈ।

**ਉੱਛਲਣਾ**—*ਕ੍ਰਿ. ਅਕ. ਕਿਸੇ ਚੀਜ਼ ਦਾ ਉੱਪਰ ਵੱਲ ਨੂੰ ਜਾਣਾ, ਕੰਢਿਆਂ ਤੋਂ ਬਾਹਰ ਡੁੱਲ੍ਹਣਾ*—ਗੇਂਦ ਵਿਚ ਹਵਾ ਘੱਟ ਹੋਣ ਕਰ ਕੇ ਪੂਰੀ ਤਰ੍ਹਾਂ ਨਹੀਂ ਉੱਛਲਦੀ, ਬਾਲਟੀ ਨੂੰ ਕੰਢਿਆਂ ਤਕ ਭਰ ਲੈਣਾ ਨਹੀਂ ਤਾਂ ਪਾਣੀ ਉੱਛਲੇਗਾ।

**ਉਛਾਲਣਾ**—*ਕ੍ਰਿ. ਸਕ. ਉੱਪਰ ਨੂੰ ਸੁੱਟਣਾ, ਵਧਾ ਚੜ੍ਹਾ ਕੇ ਦੱਸਣਾ*—ਸੋਟੇ ਨੂੰ ਖਰੂਦਾ ਨਾ ਉਛਾਲੋ, ਜਿਸ ਨੇ ਚੁਣੇ ਦੁੱਧ ਪੀਤਾ ਹੈ, ਇੰਨੀ ਗੱਲ ਤਾਂ ਨਹੀਂ ਸੀ ਜਿੰਨੀ ਅਖ਼ਬਾਰਾਂ ਵਿਚ ਉਛਾਲੀ ਗਈ ਹੈ।

**ਉਛਾਲਾ**—*ਪੁ. ਪਾਣੀ ਦਾ ਉੱਪਰ ਵੱਲ ਨੂੰ ਉੱਛਲਣ ਦਾ ਭਾਵ*—ਦਰਿਆ ਵਿਚ ਆਏ ਉਛਾਲਿਆਂ ਨੇ ਬੇੜੀ ਨੂੰ ਡੋਬ ਦਿੱਤਾ।

**ਉਜੱਡ**—*ਵਿ. ਗੰਵਾਰ, ਮੂਰਖ, ਅੱਖੜ*—ਉਹ ਤਾਂ ਉਜੱਡ ਹੈ, ਕਿਸੇ ਸਭਾ ਸੁਸਾਇਟੀ ਵਿਚ ਬੈਠਣ ਦੇ ਯੋਗ ਨਹੀਂ ; ਉਸ ਨੇ ਤਾਂ ਤੁਹਾਡੀ ਗੱਲ ਨਹੀਂ ਮੰਨਣੀ, ਉਹ ਤਾਂ ਉਜੱਡ ਹੈ।

**ਉਜੱਡਪੁਣਾ**—*ਪੁ. ਉਜੱਡ ਹੋਣ ਦਾ ਭਾਵ*—ਉਸ ਦੇ ਉਜੱਡਪੁਣੇ ਤੋਂ ਸਾਰੇ ਹੀ ਤੰਗ ਹਨ।

**ਉਜਰਤ**—*ਇ. ਮਿਹਨਤਾਨਾ, ਮਜ਼ਦੂਰੀ*—ਗਰੀਬਾਂ ਤੋਂ ਵੱਧ ਕੰਮ ਲੈਕੇ ਘੱਟ ਉਜਰਤ ਦੇਣਾ ਗਰੀਬਮਾਰ ਕਰਨਾ ਹੈ।

**ਉੱਜੜਨਾ**—*ਕ੍ਰਿ. ਅਕ. ਆਪਣੀ ਥਾਂ ਛੱਡ ਕੇ ਕਿਸੇ ਹੋਰ ਥਾਂ ਜਾਣਾ; ਬਰਬਾਦ ਹੋਣਾ, ਤਬਾਹ ਹੋਣਾ*—1947 ਵਿਚ ਦੇਸ਼ ਦੀ ਵੰਡ ਸਮੇਂ ਲੱਖਾਂ ਆਦਮੀਆਂ ਦੇ ਉੱਜੜਨ ਨਾਲ ਦੇਸ਼ ਲਈ ਇਕ ਨਵੀਂ ਸਮੱਸਿਆ ਪੈਦਾ ਹੋ ਗਈ ਸੀ, ਦਰਿਆ ਵਿਚ ਹੜ੍ਹ ਆਉਣ ਕਰਕੇ ਆਲੇ-ਦੁਆਲੇ ਦੇ ਕਈ ਪਿੰਡ ਉੱਜੜ ਗਏ।

**ਉੱਜੜਿਆ**—*ਵਿ. ਬਰਬਾਦ, ਤਬਾਹ*—ਆਪਣਾ ਉੱਜੜਿਆ ਘਰ ਵੇਖ ਕੇ ਮਾਲਕ ਦੀਆਂ ਅੱਖਾਂ ਵਿਚ ਹੰਝੂ ਆ ਗਏ।

**ਉਜਾਗਰ**—*ਵਿ. [illegible]*—ਸਾਡਾ ਲੋਕ-ਸਾਹਿਤ ਪੇਂਡੂ ਸਭਿਆਚਾਰ ਨੂੰ ਪੂਰਨ ਰੂਪ ਵਿਚ ਉਜਾਗਰ ਕਰਦਾ ਹੈ।

**ਉਜਾੜ**—*ਇ. ਉਹ ਥਾਂ ਜਿੱਥੇ ਕੋਈ ਨਾ ਵਸਦਾ ਹੋਵੇ*—ਉਜਾੜ ਵਿਚੋਂ ਲੰਘਦੇ ਕੁਝ ਰਾਹੀਆਂ ਨੂੰ ਡਾਕੂਆਂ ਨੇ ਲੁੱਟ ਲਿਆ।

*ਵਿ. ਜੋ ਆਬਾਦ ਨਾ ਹੋਵੇ*—ਜਿੱਥੇ ਹੁਣ ਮਿਲ ਲੱਗੀ ਹੋਈ ਹੈ, ਉਹ ਥਾਂ ਕਿਸੇ ਸਮੇਂ ਉਜਾੜ ਹੁੰਦੀ ਸੀ।

**ਉਜਾੜਨਾ**—*ਕ੍ਰਿ. ਸਕ. ਤਬਾਹ ਕਰਨਾ; ਬਹੁਤ ਜ਼ਿਆਦਾ ਖ਼ਰਚ ਕਰਨਾ*—ਜੂਏ ਦੀ ਆਦਤ ਨੇ ਹੀ ਉਸ ਦਾ ਘਰ ਉਜਾੜਿਆ ਹੈ; ਫ਼ਜ਼ੂਲ ਰਸਮਾਂ ਤੇ ਪੈਸਾ ਉਜਾੜਨਾ ਕੋਈ ਚੰਗੀ ਗੱਲ ਨਹੀਂ।

**ਉੱਠਣਾ**—*ਕ੍ਰਿ. ਅਕ. ਧੂੰਏਂ, ਹਵਾ ਆਦਿ ਦਾ ਉੱਪਰ ਨੂੰ ਜਾਣਾ; ਖਲੋਣਾ; ਜਾਗਣਾ*—ਗਰਮ ਹਵਾ ਹਮੇਸ਼ਾ ਉੱਪਰ ਵੱਲ ਨੂੰ ਉੱਠਦੀ ਹੈ; ਅਧਿਆਪਕ ਦੇ ਕਮਰੇ ਵਿਚ ਦਾਖ਼ਲ ਹੋਣ ਤੇ ਸਾਰੇ ਬੱਚੇ ਉੱਠ ਪਏ; ਮੈਂ ਹਰ ਰੋਜ਼ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਉੱਠਦਾ ਹਾਂ।

**ਉਠਾਉਣਾ**—*ਕ੍ਰਿ. ਸਕ. ਉਠਾਲਣਾ, ਖੜ੍ਹਾ ਕਰ ਦੇਣਾ; ਜਗਾਉਣਾ*—ਬੀਮਾਰ ਦੀ ਬਾਂਹ ਫੜ ਕੇ ਉਸ ਨੂੰ ਉਠਾਲ ਦਿਉ; ਮਾਂ ਨੇ ਸੁੱਤੀ ਹੋਈ ਨੀਨਾ ਨੂੰ ਹਲੂਣ ਕੇ ਉਠਾ ਲਿਆ।

**ਉਡ ਕੇ**—*ਕ੍ਰਿ. ਵਿ. ਕਾਹਲੀ ਕਾਹਲੀ, ਛੇਤੀ ਛੇਤੀ; ਬਹੁਤ ਚਾਹ ਨਾਲ, ਪਿਆਰ ਨਾਲ*—ਨੌਕਰ ਨਵੇਂ ਨਵੇਂ ਤਾਂ ਉਡ ਉਡ ਕੇ ਕੰਮ ਕਰਦੇ ਹਨ

ਪਰ ਪਿਛੋਂ ਭੇਤ ਪਾ ਜਾਂਦੇ ਹਨ; ਕਈ ਵਾਰੀ ਪੁਰਾਣੇ ਮਿੱਤਰਾਂ ਨੂੰ ਉਡ ਕੇ ਮਿਲਣ ਨੂੰ ਦਿਲ ਕਰਦਾ ਹੈ।

**ਉੱਡਣਾ**—*ਕ੍ਰਿ. ਅਕ. ਹਵਾ ਨਾਲ ਕਿਸੇ ਚੀਜ਼ ਆਦਿ ਦਾ ਉਪਰ ਵੱਲ ਜਾਣਾ, ਖ਼ਬਰ ਦਾ ਮਸ਼ਹੂਰ ਹੋਣਾ, ਰੰਗ ਦਾ ਫਿੱਕਾ ਪੈ ਜਾਣਾ*—ਤੇਜ਼ ਹਵਾ ਚੱਲਣ ਨਾਲ ਕੱਪੜੇ ਆਦਿ ਉਡਣ ਲੱਗ ਪੈਂਦੇ ਹਨ; ਉਸ ਦੇ ਮਰਨ ਦੀ ਖ਼ਬਰ ਮਿੰਟਾਂ ਵਿਚ ਹੀ ਸਾਰੇ ਸ਼ਹਿਰ ਵਿਚ ਉੱਡ ਗਈ; ਮੇਰੇ ਸੂਟ ਦਾ ਰੰਗ ਦੂਜੀ ਵਾਰੀ ਧੋਣ ਤੇ ਹੀ ਉੱਡ ਗਿਆ ਹੈ।

**ਉਡਾਉਣਾ**—*ਕ੍ਰਿ. ਸਕ. ਅਕਾਸ਼ ਵੱਲ ਚੜ੍ਹਾਉਣਾ (ਗੁੱਡੀ ਆਦਿ), ਮਾਰ ਦੇਣਾ (ਗੋਲੀ ਆਦਿ ਨਾਲ), ਫੈਲਾਉਣਾ (ਅਫਵਾਹ)*—ਬਸੰਤ ਗੁੱਡੀਆਂ ਉਡਾਉਣ ਦਾ ਤਿਉਹਾਰ ਹੈ; ਪਹਿਲਾਂ ਦੋਸ਼ੀਆਂ ਨੂੰ ਫਾਂਸੀ ਜਾਂ ਫਿਰ ਗੋਲੀ ਨਾਲ ਉਡਾ ਦਿੱਤਾ ਜਾਂਦਾ ਸੀ; ਪਤਾ ਨਹੀਂ ਇਹ ਖ਼ਬਰ ਕਿਸ ਨੇ ਉਡਾਈ ਹੈ?

**ਉਡਾਣ**—*ਇ. ਉਡਣ ਦਾ ਭਾਵ, ਉਡਾਰੀ*—ਜਹਾਜ਼ ਦੀ ਉਡਾਣ ਦਾ ਸਮਾਂ ਪਹਿਲਾਂ ਹੀ ਨਿਸ਼ਚਿਤ ਕੀਤਾ ਜਾਂਦਾ ਹੈ।

**ਉਡਾਰੀ**—*ਇ. ਉੱਡਣ ਦੀ ਕਿਰਿਆ*—ਕੁੱਕੜ ਦੀ ਉਡਾਰੀ ਬਹੁਤ ਉੱਚੀ ਨਹੀਂ ਹੁੰਦੀ।

**ਉਡਾਰੀ ਮਾਰ ਜਾਣਾ**—*ਮੁਹਾ. ਚੋਰੀ ਨੱਸ ਜਾਣਾ*—ਪਤਾ ਨਹੀਂ ਲੱਗਦਾ ਸਾਰਿਆਂ ਵਿਚ ਬੈਠਿਆਂ ਵੀ ਕਾਕਾ ਕਦੋਂ ਉਡਾਰੀ ਮਾਰ ਜਾਂਦਾ ਹੈ।

**ਉਡਾਰੂ**—*ਵਿ. ਉਡ ਸਕਣ ਵਾਲਾ, ਜੋ ਸੁਤੰਤਰ ਤੌਰ ਤੇ ਆਪਣਾ ਖ਼ਿਆਲ ਆਪ ਰੱਖ ਸਕੇ*—ਉਡਾਰੂ ਹੋਣ ਤਕ ਪੰਛੀ ਆਪਣੇ ਬੱਚਿਆਂ ਨੂੰ ਚੋਗਾ ਦਿੰਦੇ ਹਨ; ਜਦੋਂ ਬੱਚੇ ਉਡਾਰੂ ਹੋ ਜਾਣ ਤਾਂ ਮਾਪਿਆਂ ਦਾ ਫ਼ਿਕਰ ਘਟ ਜਾਂਦਾ ਹੈ।

**ਉੱਡੇ ਫਿਰਨਾ**—*ਮੁਹਾ. ਬਹੁਤ ਜ਼ਿਆਦਾ ਖ਼ੁਸ਼ ਹੋਣਾ*—ਜਦੋਂ ਦਾ ਦਰਸ਼ਨ ਸਿੰਘ ਵਲਾਇਤ ਤੋਂ ਡਾਕਟਰੀ ਕਰ ਕੇ ਆਇਆ ਹੈ ਉਸ ਦਾ ਸਾਰਾ ਪਰਵਾਰ ਉੱਡਿਆ ਫਿਰਦਾ ਹੈ।

**ਉਣਨਾ**—*ਕ੍ਰਿ. ਸਕ. ਬੁਣਨ ਦਾ ਕੰਮ ਕਰਨਾ, ਬੁਣਨਾ*—ਤੁਸੀਂ ਮੇਰੀ ਸਵੈਟਰ ਕਿੰਨੇ ਦਿਨਾਂ ਵਿਚ ਉਣ ਦਿਉਗੇ?

**ਉਣਾਉਣਾ**—*ਕ੍ਰਿ. ਪ੍ਰੇ. ਉਣਨ ਦਾ ਕੰਮ ਕਰਾਉਣਾ*—ਅੱਜ ਕਲ੍ਹ ਸਵੈਟਰ ਉਣਾਉਣ ਤੇ ਬੜੇ ਪੈਸੇ ਲੱਗ ਜਾਂਦੇ ਹਨ।

**ਉਣਾਈ**—*ਇ. ਉਣਨ ਦਾ ਕੰਮ ਜਾਂ ਮਜ਼ਦੂਰੀ*—ਤੁਸੀਂ ਇਸ ਸਵੈਟਰ ਦੀ ਕਿੰਨੀ ਉਣਾਈ ਦਿੱਤੀ ਹੈ?

**ਉਤਸ਼ਾਹ**—*ਪੁ. ਜੋਸ਼*—ਮਹਿੰਗਾਈ ਹੋਣ ਕਰਕੇ ਇਸ ਸਾਲ ਲੋਕਾਂ ਨੇ ਦੀਵਾਲੀ ਬਹੁਤੇ ਉਤਸ਼ਾਹ ਨਾਲ ਨਹੀਂ ਮਨਾਈ।

**ਉਤਸ਼ਾਹਜਨਕ**—*ਵਿ. ਉਤਸ਼ਾਹ ਦੇਣ ਵਾਲਾ*—ਪਹਿਲਾਂ ਤਾਂ ਮੈਂ ਹੌਸਲਾ ਛੱਡ ਦਿੱਤਾ ਸੀ ਪਰ ਤੁਹਾਡੇ ਉਤਸ਼ਾਹਜਨਕ ਸ਼ਬਦਾਂ ਨੇ ਮੇਰੇ ਦਿਲ ਵਿਚ ਫਿਰ ਹੌਂਸਲਾ ਪੈਦਾ ਕਰ ਦਿੱਤਾ ਹੈ।

**ਉਤਪਤੀ**—*ਇ. ਜਨਮ, ਪੈਦਾਇਸ਼*—ਮਨੁੱਖ ਦੀ ਉਤਪਤੀ ਤੇ ਵਿਕਾਸ ਦੀ ਕਹਾਣੀ ਬੜੀ ਲੰਬੀ ਹੈ।

**ਉਤਪੰਨ**—*ਵਿ. ਉਗਿਆ ਹੋਇਆ*—ਪੰਜਾਬ ਵਿਚ ਹੋਰ ਰਾਜਾਂ ਦੇ ਟਾਕਰੇ ਤੇ ਵਧੇਰਾ ਅਨਾਜ ਉਤਪੰਨ ਹੁੰਦਾ ਹੈ।

**ਉਤਪਾਦਨ**—*ਪੁ. ਪੈਦਾਵਾਰ, ਉਪਜ*—ਖੇਤੀ ਦੇ ਅਨੇਕੇ ਵਿਗਿਆਨਕ ਸਾਧਨਾਂ ਨਾਲ ਉਤਪਾਦਨ ਵਿਚ ਚੋਖਾ ਵਾਧਾ ਹੋਇਆ ਹੈ।

**ਉੱਤਮ**—*ਵਿ. ਭਲਾ, ਚੰਗਾ, ਵਧੀਆ, ਸ੍ਰੇਸ਼ਟ*—ਵਿੱਦਿਆ ਦੇਣਾ ਇਕ ਉੱਤਮ ਕਿੱਤਾ ਹੈ; ਅੱਜ ਦੇ ਕਹਾਣੀ ਮੁਕਾਬਲੇ ਵਿਚ ਗੀਤਾ ਦੀ ਕਹਾਣੀ ਸਭ ਤੋਂ ਉੱਤਮ ਸੀ।

**ਉੱਤਮਤਾ**—*ਇ. ਉੱਤਮ ਹੋਣ ਦਾ ਭਾਵ*—ਕਹਾਣੀ ਆਦਿ ਦੀ ਉੱਤਮਤਾ ਲਈ ਕਈ ਗੱਲਾਂ ਨੂੰ ਧਿਆਨ ਵਿਚ ਰੱਖਣਾ ਪੈਂਦਾ ਹੈ।

**ਉੱਤਰ**—*ਪੁ. ਇਕ ਦਿਸ਼ਾ, ਜਵਾਬ, ਸੁਆਲ ਦਾ ਜਵਾਬ*—ਹਿਮਾਲਾ ਪਰਬਤ ਭਾਰਤ ਦੇ ਉੱਤਰ ਵਿਚ ਹੈ; ਉਸਨੇ ਮੇਰੇ ਪੱਤਰ ਦਾ ਕੋਈ ਉੱਤਰ ਨਹੀਂ ਦਿੱਤਾ; ਉਂਝ ਤਾਂ ਤੁਹਾਡਾ ਸਾਰਾ ਸੁਆਲ ਠੀਕ ਹੈ, ਸਿਰਫ਼ ਉੱਤਰ ਗਲਤ ਹੈ।

**ਉੱਤਰ ਕਾਪੀ**—*ਇ. ਉਹ ਕਾਪੀ ਜਿਸ ਤੇ ਵਿਦਿਆਰਥੀ ਪ੍ਰੀਖਿਆ ਸਮੇਂ ਪ੍ਰਸ਼ਨਾਂ ਦੇ ਉੱਤਰ ਲਿਖਦੇ ਹਨ*—ਪ੍ਰੀਖਿਆ ਸਮੇਂ ਸੁਪਰਡੈਂਟ ਨੇ ਵਿਦਿਆਰਥੀਆਂ ਨੂੰ ਉੱਤਰਕਾਪੀ ਤੇ ਸਾਫ਼ ਸਾਫ਼ ਰੋਲ ਨੰਬਰ ਲਿਖਣ ਦੀ ਹਦਾਇਤ ਕੀਤੀ।

**ਉੱਤਰਦਾਈ**—*ਵਿ. ਜਵਾਬ ਦੇਹ*—ਮਰਿਆਦਾ ਅਨੁਸਾਰ ਹਰ ਕਰਮਚਾਰੀ ਤੇ ਅਧਿਕਾਰੀ ਆਪਣੇ ਤੋਂ ਸੀਨੀਅਰ ਅਫ਼ਸਰ ਅੱਗੇ ਉੱਤਰਦਾਈ ਹੁੰਦਾ ਹੈ।

**ਉਤਰਨਾ**—*ਕ੍ਰਿ. ਅਕ. ਉੱਚੇ ਥਾਂ ਤੋਂ ਹੇਠਾਂ ਲਹਿਣਾ, ਉੱਚੇ ਥਾਂ ਤੋਂ ਕਿਸੇ ਚੀਜ਼ ਆਦਿ ਦਾ ਥੱਲੇ ਨੂੰ ਲਹਿ ਜਾਣਾ, ਚਿਹਰੇ ਦਾ ਢਲਣਾ, ਹੜ੍ਹ ਆਦਿ ਦੇ ਪਾਣੀ ਦਾ ਘਟਣਾ, ਰੰਗ ਆਦਿ ਦਾ ਹਲਕਾ ਹੋਣਾ, ਕਰਜ਼ੇ ਆਦਿ ਦਾ ਮੁੱਕਣਾ*—ਹਵਾਈ ਜਹਾਜ਼ ਕੇਵਲ ਹਵਾਈ ਅੱਡੇ ਤੇ ਹੀ ਉੱਤਰ ਸਕਦਾ ਹੈ; ਟਰੱਕ ਤੋਂ ਸਾਮਾਨ ਉਤਾਰਨ ਵਿਚ ਅਜੇ ਕੁਝ ਸਮਾਂ ਲੱਗੇਗਾ; ਮਨਜੀਤ ਦੇ ਪਿਤਾ ਜੀ ਦਾ ਬਿਮਾਰ ਹੋਣ ਕਾਰਣ ਚਿਹਰਾ ਕਾਫ਼ੀ ਉਤਰਿਆ ਹੋਇਆ ਹੈ; ਹੁਣ ਦਰਿਆ ਵਿਚ ਹੜ੍ਹ ਦਾ ਪਾਣੀ ਕਾਫ਼ੀ ਉਤਰ ਗਿਆ ਹੈ; ਉਸਦੀ ਚੁੰਨੀ ਦਾ ਰੰਗ ਇਕ ਧੋ ਵਿਚ ਹੀ ਉਤਰ ਗਿਆ ਹੈ; ਮੇਰਾ ਕਰਜਾ ਛੇ ਕਿਸ਼ਤਾਂ ਵਿਚ ਉਤਰੇਗਾ।

**ਉੱਤਰਾਧਿਕਾਰੀ**—*ਪੁ. ਜਾਨਸ਼ੀਨ, ਵਾਰਸ*—ਪੁਰਾਣੇ ਸਮੇਂ ਵਿਚ ਰਾਜੇ ਦੀ ਮੌਤ ਤੇ ਬਾਅਦ ਉਸ ਦਾ ਵੱਡਾ ਪੁੱਤਰ ਹੀ ਉਸਦਾ ਉੱਤਰਾਧਿਕਾਰੀ ਹੁੰਦਾ ਸੀ।

**ਉੱਤਰੀ**—*ਵਿ. ਉੱਤਰ ਨਾਲ ਸਬੰਧਤ*—ਆਰੀਆ ਲੋਕ ਸਭ ਤੋਂ ਪਹਿਲਾਂ ਉੱਤਰੀ ਭਾਰਤ ਵਿਚ ਆ ਕੇ ਵੱਸੇ ਸਨ।

**ਉਤਾਰ-ਚੜ੍ਹਾਉ**—*ਪੁ. ਕੀਮਤਾਂ ਦੇ ਘਟਣ ਅਤੇ ਵਧਣ ਦਾ ਭਾਵ*—ਅਖ਼ਬਾਰਾਂ ਵਿਚ ਚੀਜ਼ਾਂ ਦੇ ਉਤਾਰ ਚੜ੍ਹਾਉ ਦੱਸਣ ਲਈ ਇਕ ਵੱਖਰਾ ਪੰਨਾ ਹੁੰਦਾ ਹੈ।

**ਉਤਾਰਨਾ**—*ਕ੍ਰਿ. ਸਕ. ਹੇਠਾਂ ਲਿਆਉਣਾ, ਲਾਹੁਣਾ, ਉਧੇੜਨਾ, ਕਰਜ਼ਾ ਆਦਿ ਮੁਕਾਉਣਾ*—ਮੀਂਹ ਆਉਣ ਵਾਲਾ ਹੈ, ਮੰਜੇ ਉਤਾਰ ਲਉ; ਸਵੇਰ ਤੋਂ ਛੱਲੀਆਂ ਦੇ ਦਾਣੇ ਉਤਾਰਨ ਕਰਕੇ ਲਾਲੀ ਦੇ ਹੱਥਾਂ ਤੇ ਛਾਲੇ ਪੈ ਗਏ ਹਨ; ਕਰਜ਼ਾ ਉਤਾਰਨ ਤੋਂ ਬਾਅਦ ਹੀ ਕੋਈ ਹੋਰ ਚੀਜ਼ ਖਰੀਦਣ ਬਾਰੇ ਸੋਚਾਂਗੇ।

**ਉਤਾਰ-ਪੁਤਾਰ**—*ਪੁ. ਤਬਦੀਲੀ*—ਭਾਸ਼ਾ ਦਾ ਨਾਂ ਬਦਲਣ ਨਾਲ ਕਿਸੇ ਭਾਸ਼ਾ ਦੇ ਬੁਨਿਆਦੀ ਤੱਤ ਨਹੀਂ ਬਦਲਦੇ, ਕੇਵਲ ਉਤਲੇ ਪਹਿਰਾਵੇ ਵਿਚ ਹੀ ਉਤਾਰ-ਪੁਤਾਰ ਹੁੰਦਾ ਹੈ।

**ਉਤਾਰਾ**—*ਪੁ.* ਠਹਿਰਨ ਜਾਂ ਠਹਿਰਾਉਣ ਦਾ ਭਾਵ; ਕਿਸੇ ਲਿਖਤ ਦੀ ਨਕਲ—ਸਾਨੂੰ ਜੰਞ ਦੇ ਉਤਾਰੇ ਲਈ ਪਹਿਲਾਂ ਹੀ ਕੋਈ ਪ੍ਰਬੰਧ ਕਰ ਲੈਣਾ ਚਾਹੀਦਾ ਹੈ; ਸਬੰਧਤ ਪੱਤਰ ਦਾ ਉਤਾਰਾ ਆਪ ਨੂੰ ਪਹਿਲਾਂ ਹੀ ਭੇਜ ਦਿੱਤਾ ਗਿਆ ਸੀ।

**ਉਤਾਰੂ**—*ਵਿ.* ਹੋਣ ਨੂੰ ਤਿਆਰ, ਬਿਲਕੁਲ ਤਿਆਰ—ਕੱਪੜੇ ਲੀੜੇ ਸਾਂਭ ਲਈ, ਬੱਦਲ ਉਤਾਰੂ ਹੋਇਆ ਖੜ੍ਹਾ ਹੈ।

**ਉਤਾਵਲਾ**—*ਵਿ.* ਕਾਹਲਾ; ਚਾਹਵਾਨ—ਉਤਾਵਲੇ ਆਦਮੀ ਤੋਂ ਕੰਮ ਕਰਨ ਲੱਗਿਆਂ ਕੋਈ ਨਾ ਕੋਈ ਗਲਤੀ ਰਹਿ ਹੀ ਜਾਂਦੀ ਹੈ; ਇਮਤਿਹਾਨ ਦੇਣ ਪਿੱਛੋਂ ਵਿਦਿਆਰਥੀ ਆਪਣੇ ਨਤੀਜੇ ਤੋਂ ਜਾਣੂ ਹੋਣ ਲਈ ਬੜੇ ਉਤਾਵਲੇ ਹੁੰਦੇ ਹਨ।

**ਉਤਾਵਲੀ**—*ਇ.* ਕਾਹਲੀ—ਤੂੰ ਹਰ ਕੰਮ ਵਿਚ ਉਤਾਵਲੀ ਨਾ ਕਰਿਆ ਕਰ।

**ਉੱਥਰੂ**—*ਪੁ.* ਖਾਣ ਪੀਣ ਸਮੇਂ ਕਿਸੇ ਚੀਜ਼ ਦੇ ਸਾਹ ਵਾਲੀ ਨਾਲੀ ਵਿਚ ਚਲੇ ਜਾਣ ਕਾਰਣ ਸਾਹ ਵਿਚ ਹੋਈ ਗੜਬੜ—ਜਦੋਂ ਉੱਥਰੂ ਆਵੇ ਤਾਂ ਪਾਣੀ ਪੀ ਲੈਣਾ ਚਾਹੀਦਾ ਹੈ।

**ਉਥਲ-ਪੁਥਲ**—*ਇ.* ਸਾਮਾਨ ਆਦਿ ਨੂੰ ਅੱਗੇ ਪਿੱਛੇ ਕਰਨ ਦਾ ਭਾਵ—ਸਫ਼ੈਦੀ ਆਦਿ ਹੋਣ ਸਮੇਂ ਸਾਰੇ ਘਰ ਵਿਚ ਉਥਲ-ਪੁਥਲ ਹੋ ਜਾਂਦੀ ਹੈ।

**ਉਦਘਾਟਨ**—*ਪੁ.* ਕਿਸੇ ਨਵੇਂ ਕੰਮ, ਸਮਾਗਮ ਆਦਿ ਨੂੰ ਕਿਸੇ ਪ੍ਰਸਿੱਧ ਵਿਅਕਤੀ ਦੁਆਰਾ ਸ਼ੁਰੂ ਕਰਨ ਦਾ ਭਾਵ—ਅੱਜ ਦੇ ਸਾਹਿਤਿਕ ਸਮਾਗਮ ਦਾ ਉਦਘਾਟਨ ਵਿੱਦਿਆ ਮੰਤਰੀ ਜੀ ਨੇ ਕਰਨਾ ਹੈ।

**ਉਦਘਾਟਨੀ**—*ਵਿ.* ਉਦਘਾਟਨ ਸਬੰਧੀ—ਸਾਡੇ ਵਿਭਾਗ ਦੇ ਉਦਘਾਟਨੀ ਸਮਾਰੋਹ ਤੇ ਮੰਤਰੀ ਜੀ ਆ ਰਹੇ ਹਨ।

**ਉੱਦਮ**—*ਪੁ.* ਯਤਨ, ਕੋਸ਼ਿਸ਼—ਉੱਦਮ ਕੀਤੇ ਬਿਨਾਂ ਕਿਸੇ ਚੀਜ਼ ਦੀ ਪ੍ਰਾਪਤੀ ਨਹੀਂ ਹੋ ਸਕਦੀ।

**ਉੱਦਮੀ**—*ਵਿ.* ਉੱਦਮ ਕਰਨ ਵਾਲਾ—ਉੱਦਮੀ ਆਦਮੀ ਲਈ ਕੋਈ ਵੀ ਕੰਮ ਮੁਸ਼ਕਲ ਨਹੀਂ ਹੁੰਦਾ।

**ਉਦਯੋਗ**—*ਪੁ.* ਸਨਅਤ—ਉੱਤਰ ਪ੍ਰਦੇਸ਼ ਖੰਡ ਦੇ ਉਦਯੋਗ ਲਈ ਪ੍ਰਸਿੱਧ ਹੈ।

**ਉਦਯੋਗਪਤੀ**—*ਪੁ.* ਕਾਰਖ਼ਾਨੇ ਦਾ ਮਾਲਕ—ਉਦਯੋਗਪਤੀਆਂ ਨੂੰ ਆਪਣੇ ਮਜ਼ਦੂਰਾਂ ਦਾ ਪੂਰਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ।

**ਉਦਯੋਗਿਕ**—*ਵਿ.* ਉਦਯੋਗ ਨਾਲ ਸਬੰਧਤ—ਅਜ਼ਾਦੀ ਤੋਂ ਪਿੱਛੋਂ ਭਾਰਤ ਨੇ ਉਦਯੋਗਿਕ ਖੇਤਰ ਵਿਚ ਬਹੁਤ ਤਰੱਕੀ ਕੀਤੀ ਹੈ।

**ਉਦਰੇਵਾਂ**—*ਪੁ.* ਉਦਰਨ ਦਾ ਭਾਵ, ਉਦਾਸੀ—ਹੋਸਟਲ ਵਿਚ ਜਾ ਕੇ ਬੱਚਾ ਮਾਪਿਆਂ ਦੇ ਉਦਰੇਵੇਂ ਕਾਰਣ ਬੀਮਾਰ ਹੋ ਗਿਆ।

**ਉਦਾਸ**—*ਵਿ.* ਜਿਸ ਦਾ ਦਿਲ ਉਚਾਟ ਰਹੇ, ਜਿਸ ਨੂੰ ਚਿੰਤਾ ਲੱਗੀ ਰਹੇ—ਜਦੋਂ ਦੇ ਰਾਮ ਦੇ ਮਾਪੇ ਬਾਹਰ ਗਏ ਹਨ, ਉਸ ਦਾ ਦਿਲ ਬੜਾ ਉਦਾਸ ਰਹਿੰਦਾ ਹੈ; ਜਦੋਂ ਦੀ ਮਾਤਾ ਜੀ ਦੀ ਬੀਮਾਰੀ ਦੀ ਚਿੱਠੀ ਆਈ ਹੈ, ਮੇਰਾ ਦਿਲ ਉਦਾਸ ਰਹਿੰਦਾ ਹੈ।

**ਉਦਾਸੀ**—*ਇ.* ਉਦਾਸ ਰਹਿਣ ਦਾ ਭਾਵ; ਇਕ ਸਿੱਖ ਸੰਪ੍ਰਦਾਇ—ਬੱਚੇ ਦੀ ਉਦਾਸੀ ਦਾ ਕਾਰਣ ਕਿਸੇ ਨੂੰ ਸਮਝ ਨਹੀਂ ਆ ਰਿਹਾ; ਉਦਾਸੀ ਸੰਪ੍ਰਦਾਇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਸ੍ਰੀ ਚੰਦ ਤੋਂ ਸ਼ੁਰੂ ਹੋ ਗਈ ਸੀ।

**ਉਦਾਰ**—*ਵਿ.* ਖੁੱਲ੍ਹੇ ਦਿਲ ਵਾਲਾ, ਵੱਡੇ ਦਿਲ ਵਾਲਾ—ਪੰਜਾਬੀ ਬੜੇ ਉਦਾਰ ਹੁੰਦੇ ਹਨ।

**ਉਦਾਰਚਿਤ**—*ਵਿ.* ਖੁੱਲ੍ਹੇ ਦਿਲ ਵਾਲਾ—ਮਹਾਰਾਜਾ ਰਣਜੀਤ ਸਿੰਘ ਇਕ ਉਦਾਰਚਿਤ ਰਾਜਾ ਸੀ।

**ਉਦਾਲਾ**—*ਪੁ.* ਆਲਾ ਦੁਆਲਾ—ਮਨੁੱਖ ਆਪਣੇ ਉਦਾਲੇ ਦੇ ਅਸਰ ਨੂੰ ਬਹੁਤ ਕਬੂਲ ਕਰਦਾ ਹੈ।

**ਉਦੇ**—*ਪੁ.* ਸੂਰਜ ਆਦਿ ਦੇ ਚੜ੍ਹਨ ਦਾ ਭਾਵ—ਸੂਰਜ ਉਦੇ ਹੋਣ ਦਾ ਦ੍ਰਿਸ਼ ਵੇਖਣਯੋਗ ਹੁੰਦਾ ਹੈ।

**ਉਦੇਸ਼**—*ਪੁ.* ਮੰਤਵ, ਪ੍ਰਯੋਜਨ—ਹਰ ਮਨੁੱਖ ਦਾ ਉਦੇਸ਼ ਸਮਾਜ ਸੇਵਾ ਹੋਣਾ ਚਾਹੀਦਾ ਹੈ।

**ਉੱਧਲਣਾ**—*ਕ੍ਰਿ. ਸਕ.*—ਲੜਕੀ ਦਾ ਆਪਣੇ ਪ੍ਰੇਮੀ ਨਾਲ ਚੋਰੀ ਘਰੋਂ ਨੱਸ ਜਾਣਾ—ਰਾਮ ਦੀ ਲੜਕੀ ਨੇ ਉਧੱਲ ਕੇ ਮਾਪਿਆਂ ਦੀ ਇੱਜ਼ਤ ਨੂੰ ਵੱਟਾ ਲਾ ਦਿੱਤਾ।

**ਉੱਧੜਨਾ**—*ਕ੍ਰਿ. ਅਕ.* ਸੀਤੇ ਹੋਏ ਕੱਪੜੇ ਦੀ ਸਿਲਾਈ ਖੁੱਲ੍ਹ ਜਾਣਾ, ਵਲ੍ਹੇਟੀ ਚੀਜ਼ ਦਾ ਖੁੱਲ੍ਹ ਜਾਣਾ—ਕਮੀਜ਼ ਦੀ ਸਿਲਾਈ ਕਈ ਥਾਵਾਂ ਤੋਂ ਉੱਧੜ ਗਈ ਹੈ, ਜ਼ਰਾ ਸੀ ਦੇਣਾ; ਰੱਸੀ ਦੇ ਵਲ ਉੱਧੜ ਗਏ ਹਨ, ਦੁਬਾਰਾ ਵੱਟ ਲਉ।

**ਉਧਾਰ**—*ਪੁ.* ਕਿਸੇ ਤੋਂ ਕੋਈ ਚੀਜ਼ (ਰਕਮ ਆਦਿ) ਲੈਣ ਦਾ ਭਾਵ, ਕਰਜ਼ਾ—ਉਧਾਰ ਲੈਣ ਨਾਲ ਪਿਆਰ ਘਟ ਜਾਂਦਾ ਹੈ; ਤੁਹਾਨੂੰ ਇਸ ਵਕਤ ਕਿੰਨਾ ਉਧਾਰ ਚਾਹੀਦਾ ਹੈ?

**ਉੱਧਾਰ**—*ਪੁ.* ਮੁਕਤੀ—ਕਿਸੇ ਦੇ ਮਰਨ ਪਿੱਛੋਂ ਪੂਜਾ ਤੇ ਪਾਠ ਉਸ ਦੇ ਉੱਧਾਰ ਲਈ ਕੀਤਾ ਜਾਂਦਾ ਹੈ।

**ਉਧਾਰਾ**—*ਵਿ.* ਉਧਾਰ ਲਿਆ ਹੋਇਆ—ਮੇਰੇ ਮਨ ਨੂੰ ਪੂਰੀ ਸ਼ਾਂਤੀ ਉਦੋਂ ਹੋਵੇਗੀ ਜਦੋਂ ਸਾਰਾ ਉਧਾਰਾ ਰੁਪਇਆ ਵਾਪਸ ਹੋ ਜਾਵੇਗਾ।

**ਉਧੇੜਨਾ**—*ਕ੍ਰਿ. ਸਕ.* ਕਿਸੇ ਬੁਣੀ ਜਾਂ ਸੀਤੀ ਚੀਜ਼ ਦੇ ਧਾਗੇ ਆਦਿ ਖੋਲ੍ਹਣਾ—ਇਸ ਸਾਲ ਨਵੀਆਂ ਰਜ਼ਾਈਆਂ ਖਰੀਦਣੀਆਂ ਮੁਸ਼ਕਲ ਹਨ, ਪੁਰਾਣੀਆਂ ਹੀ ਉਧੇੜ ਕੇ ਭਰਵਾ ਲਵੋ।

**ਉੱਨਤ**—*ਵਿ.* ਤਰੱਕੀ ਕੀਤਾ ਹੋਇਆ—ਸਾਡਾ ਦੇਸ਼ ਹੁਣ ਹਰ ਖੇਤਰ ਵਿਚ ਉੱਨਤ ਹੁੰਦਾ ਜਾ ਰਿਹਾ ਹੈ।

**ਉੱਨਤੀ**—*ਇ.* ਉੱਨਤ ਹੋਣ ਦਾ ਭਾਵ, ਤਰੱਕੀ—ਅੱਜ ਕਲ੍ਹ ਪੰਜਾਬ ਉੱਨਤੀ ਦੇ ਰਾਹ ਤੇ ਬੜੀ ਤੇਜ਼ੀ ਨਾਲ ਵਧ ਰਿਹਾ ਹੈ।

**ਉਨਰ**—*ਪੁ.* ਹੁਨਰ, ਕਲਾ—ਸੰਗੀਤ ਇਕ ਕੋਮਲ ਉਨਰ ਹੈ।

**ਉਨੀਂਦਰਾ**—*ਵਿ.* ਜਿਸ ਨੇ ਪੂਰੀ ਨੀਂਦ ਨਾ ਲਈ ਹੋਵੇ—ਕਲ੍ਹ ਰਾਤ ਦਾ ਉਨੀਂਦਰਾ ਹੋਣ ਕਰਕੇ ਮੈਂ ਅੱਜ ਬੜੀ ਥਕਾਵਟ ਮਹਿਸੂਸ ਕਰ ਰਿਹਾ ਹਾਂ।

*ਪੁ.* ਪੂਰੀ ਤਰ੍ਹਾਂ ਨਾ ਸੌਣ ਦਾ ਭਾਵ—ਮੈਨੂੰ ਸਫ਼ਰ ਕਰਕੇ ਪਿਛਲੇ ਦੋ ਦਿਨਾਂ ਦਾ ਬੜਾ ਉਨੀਂਦਰਾ ਹੈ।

**ਉਨੀਂਦਾ**—*ਵਿ.* ਜਿਸ ਨੇ ਪੂਰੀ ਨੀਂਦ ਨਾ ਲਈ ਹੋਵੇ—ਮੋਹਨ ਭੈਣ ਦੇ ਵਿਆਹ ਕਰਕੇ ਦੋ ਦਿਨਾਂ ਦਾ ਉਨੀਂਦਾ ਹੈ।

**ਉਨ੍ਹੀਂ ਪੈਰੀਂ**—*ਕ੍ਰਿ. ਵਿ.* ਉਸੇ ਵੇਲੇ, ਉਸ ਵਕਤ—ਉਹ ਸਾਡੇ ਘਰ ਆਇਆ ਤਾਂ ਜ਼ਰੂਰ ਸੀ ਪਰ ਕਿਸੇ ਜ਼ਰੂਰੀ ਕੰਮ ਕਾਰਣ ਉਨ੍ਹੀਂ ਪੈਰੀਂ ਵਾਪਸ ਚਲਿਆ ਗਿਆ।

**ਉਪਕਾਰ**—*ਪੁ.* ਦੂਜੇ ਦੇ ਭਲੇ ਲਈ ਕੀਤਾ ਕੰਮ; ਅਹਿਸਾਨ—ਕਿਸੇ ਤੇ ਉਪਕਾਰ ਕਰ ਕੇ ਉਸ ਨੂੰ ਭੁੱਲ ਜਾਣਾ ਚਾਹੀਦਾ ਹੈ; ਤੁਹਾਡਾ ਉਪਕਾਰ ਕਦੇ ਨਹੀਂ ਭੁਲਾਇਆ ਜਾ ਸਕਦਾ।

**ਉਪਕਾਰੀ**—*ਵਿ.* ਉਪਕਾਰ ਕਰਨ ਵਾਲਾ—ਰਾਜੇਸ਼ ਦੇ ਪਿਤਾ ਜੀ ਬੜੇ ਉਪਕਾਰੀ ਵਿਅਕਤੀ ਸਨ।

**ਉਪਜ**—*ਇ.* ਪੈਦਾਵਾਰ—ਸਾਡੀ ਸਰਕਾਰ ਅਨਾਜ ਦੀ ਉਪਜ ਵਧਾਉਣ ਵੱਲ ਉਚੇਚਾ ਧਿਆਨ ਦੇ ਰਹੀ ਹੈ।

**ਉਪਜਣਾ**—*ਕ੍ਰਿ. ਅਕ.* ਜੰਮਣਾ; ਪੈਦਾ ਹੋਣਾ—ਜੋ ਉਪਜਿਆ ਹੈ, ਉਸ ਨੇ ਇਕ ਦਿਨ ਬਿਨਸਣਾ ਹੈ; ਨੇਕ ਗੁਣ ਨੇਕ ਦਿਲਾਂ ਵਿਚੋਂ ਹੀ ਉਪਜਦੇ ਹਨ।

**ਉਪਜਾਉਣਾ**—*ਕ੍ਰਿ. ਸਕ.* ਉਗਾਉਣਾ; ਰਚਨਾ ਕਰਨਾ—ਅੱਜ ਕਲ੍ਹ ਸਰਕਾਰ ਵੱਧ ਤੋਂ ਵੱਧ ਅਨਾਜ ਉਪਜਾਉਣ ਤੇ ਜ਼ੋਰ ਦੇ ਰਹੀ ਹੈ; ਪੰਜਾਬੀ ਸਾਹਿੱਤ ਦੇ ਉਪਜਾਉਣ ਵਿਚ ਮੁਸਲਮਾਨਾਂ ਦਾ ਵੀ ਬੜਾ ਹਿੱਸਾ ਹੈ।

**ਉਪਜਾਊ**—*ਵਿ.* ਵਧੇਰੇ ਪੈਦਾਵਾਰ ਦੇਣ ਵਾਲੀ—ਖਾਦ ਪਾਉਣ ਨਾਲ ਧਰਤੀ ਵਧੇਰੇ ਉਪਜਾਊ ਹੋ ਜਾਂਦੀ ਹੈ।

**ਉਪਜੀਵਕਾ**—*ਇ.* ਰੋਜ਼ੀ—ਜਿੱਥੇ ਆਦਮੀ ਨੂੰ ਉਪਜੀਵਕਾ ਮਿਲੇ ਉੱਥੇ ਹੀ ਜਾਣਾ ਪੈਂਦਾ ਹੈ।

**ਉਪੱਦਰ**—*ਪੁ.* ਅਤਿਆਚਾਰ, ਜ਼ੁਲਮ—ਧਰਤੀ ਉੱਤੇ ਬਹੁਤ ਉਪੱਦਰ ਹੋਣ ਤੇ ਕੋਈ ਨਾ ਕੋਈ ਮਹਾਂਪੁਰਸ਼ ਜ਼ਰੂਰ ਅਵਤਾਰ ਲੈਂਦਾ ਹੈ।

**ਉਪਦੇਸ਼**—*ਪੁ.* ਸਿੱਖਿਆ, ਮੱਤ—ਦੂਜਿਆਂ ਨੂੰ ਉਪਦੇਸ਼ ਕਰਨਾ ਤਾਂ ਬੜਾ ਸੌਖਾ ਹੈ ਪਰ ਉਸ ਤੇ ਆਪ ਅਮਲ ਕਰਨਾ ਬੜਾ ਔਖਾ ਹੈ।

**ਉਪਦੇਸ਼ਕ**—*ਪੁ.* ਸਿੱਖਿਆ ਦੇਣ ਵਾਲਾ—ਉਪਦੇਸ਼ਕ ਨੂੰ ਚਾਹੀਦਾ ਹੈ ਕਿ ਜਿਸ ਗੱਲ ਦਾ ਉਹ ਉਪਦੇਸ਼ ਕਰੇ ਉਸ ਤੇ ਆਪ ਵੀ ਅਮਲ ਕਰੇ।

**ਉਪਨਿਆਸ**—*ਪੁ.* ਨਾਵਲ—ਚਿੱਟਾ ਲਹੂ ਨਾਨਕ ਸਿੰਘ ਦਾ ਛਪਿਆ ਉਪਨਿਆਸ ਹੈ।

**ਉਪਨਿਸ਼ਦ**—*ਪੁ.* ਵੇਦਾਂ ਦੇ ਉਹ ਅੰਤਮ ਭਾਗ ਜਿਨ੍ਹਾਂ ਵਿਚ ਆਤਮਾ ਤੇ ਪਰਮਾਤਮਾ ਦਾ ਵਿਚਾਰ ਕੀਤਾ ਹੋਇਆ ਹੈ—ਭਾਵੇਂ ਉਪਨਿਸ਼ਦਾਂ ਦੀ ਗਿਣਤੀ ਕਾਫ਼ੀ ਹੈ ਪਰ ਮੁੱਖ ਦਸ ਹੀ ਮੰਨੇ ਜਾਂਦੇ ਹਨ।

**ਉਪ-ਭਾਸ਼ਾ**—*ਇ.* ਉਪ ਬੋਲੀ—ਭਾਸ਼ਾ ਵਿਭਾਗ, ਪੰਜਾਬ ਨੇ ਕਈ ਉਪ-ਭਾਸ਼ਾਵਾਂ ਦੇ ਕੋਸ਼ ਤਿਆਰ ਕੀਤੇ ਹਨ।

**ਉਪਮਾ**—*ਇ.* ਉਸਤਤ—ਚੰਗੇ ਬੰਦਿਆਂ ਦੀ ਹਰ ਥਾਂ ਉਪਮਾ ਹੁੰਦੀ ਹੈ।

**ਉਪਯੋਗ**—*ਪੁ.* ਵਰਤੋਂ, ਇਸਤੇਮਾਲ—ਫਲਾਂ ਦਾ ਉਪਯੋਗ ਸਿਹਤ ਲਈ ਗੁਣਕਾਰੀ ਹੈ।

**ਉਪਯੋਗੀ**—*ਵਿ.* ਫ਼ਾਇਦੇਮੰਦ, ਲਾਭਦਾਇਕ—ਦੁੱਧ ਸਿਹਤ ਲਈ ਬਹੁਤ ਉਪਯੋਗੀ ਹੈ।

**ਉੱਪਰ**—*ਕ੍ਰਿ. ਵਿ.* ਉੱਤੇ, ਤੇ, ਉਤਾਂਹ—ਨਰਿੰਦਰ ਕੋਠੇ ਉੱਪਰ ਖੜ੍ਹਾ ਹੈ; ਜਿਉਂ ਜਿਉਂ ਅਸੀਂ ਉੱਪਰ ਜਾਂਦੇ ਹਾਂ ਹਵਾ ਦਾ ਦਬਾਅ ਘਟਦਾ ਜਾਂਦਾ ਹੈ।

**ਉੱਪਰਛਲ**—*ਇ.* ਉਲਟੀ, ਕੈ—ਸਵੇਰ ਦੀਆਂ ਕਈ ਵਾਰ ਉੱਪਰਛਲਾਂ ਆਉਣ ਕਰਕੇ ਅੱਜ ਮੇਰੀ ਤਬੀਅਤ ਬੜੀ ਖ਼ਰਾਬ ਹੈ।

**ਉਪਰੰਤ**—*ਕ੍ਰਿ. ਵਿ.* ਬਾਅਦ, ਮਗਰੋਂ—ਬੀ. ਏ. ਪਾਸ ਕਰਨ ਉਪਰੰਤ ਮੇਰਾ ਬੀ. ਐਡ. ਕਰਨ ਦਾ ਵਿਚਾਰ ਹੈ।

**ਉਪ-ਰਾਸ਼ਟਰਪਤੀ**—*ਪੁ.* ਉਹ ਵਿਅਕਤੀ ਜੋ ਰਾਸ਼ਟਰਪਤੀ ਤੋਂ ਹੇਠਲੀ ਪਦਵੀ ਉੱਤੇ ਲੱਗਿਆ ਹੋਇਆ ਹੋਵੇ—ਉਪ-ਰਾਸ਼ਟਰਪਤੀ ਦੀ ਪਦਵੀ ਰਾਸ਼ਟਰਪਤੀ ਤੋਂ ਹੇਠਾਂ ਹੁੰਦੀ ਹੈ।

**ਉਪਰਾਮ**—*ਵਿ.* ਉਚਾਟ, ਉਦਾਸ—ਪਿਤਾ ਜੀ ਦੀ ਚਿੱਠੀ ਨਾ ਆਉਣ ਕਰਕੇ ਮੇਰਾ ਦਿਲ ਬੜਾ ਉਪਰਾਮ ਹੈ।

**ਉਪਰਾਲਾ**—*ਪੁ.* ਹੀਲਾ, ਚਾਰਾ, ਕੋਸ਼ਿਸ਼—ਭਾਸ਼ਾ ਵਿਭਾਗ, ਪੰਜਾਬੀ ਭਾਸ਼ਾ ਤੇ ਦੂਜੀਆਂ ਭਾਸ਼ਾਵਾਂ ਦੀ ਤਰੱਕੀ ਲਈ ਦਿਨ ਰਾਤ ਉਪਰਾਲਾ ਕਰ ਰਿਹਾ ਹੈ।

**ਉੱਪਰੋ ਉੱਪਰੋ**—*ਕ੍ਰਿ. ਵਿ.* ਉੱਪਰਲੇ ਮਨੋਂ, ਵਿਖਾਵੇ ਵਜੋਂ—ਆਪਣੇ ਮਿੱਤਰਾਂ ਨਾਲ ਉੱਪਰੋ ਉੱਪਰੋ ਨਹੀਂ ਸਗੋਂ ਦਿਲੋਂ ਪਿਆਰ ਹੋਣਾ ਚਾਹੀਦਾ ਹੈ।

**ਉਪਰੋਕਤ**—*ਵਿ.* ਉੱਪਰ ਕਿਹਾ ਗਿਆ—ਉਪਰੋਕਤ ਪੈਰ੍ਹੇ ਵਿਚ ਲਕੀਰੇ ਸ਼ਬਦਾਂ ਦੇ ਅਰਥ ਦੱਸ ਕੇ ਉਨ੍ਹਾਂ ਨੂੰ ਵਾਕਾਂ ਵਿਚ ਵਰਤੋ।

**ਉਪਰਥਲੀ**—*ਕ੍ਰਿ. ਵਿ.* ਇਕ ਦੂਜੇ ਦੇ ਪਿੱਛੋਂ—ਉਪਰਥਲੀ ਦੇ ਹਾਦਸਿਆਂ ਕਾਰਣ ਉਸ ਦੀ ਸਿਹਤ ਬਹੁਤ ਖ਼ਰਾਬ ਹੋ ਗਈ।

**ਉਪਲਬਧ**—*ਵਿ.* ਪ੍ਰਾਪਤ, ਮੁਹੱਈਆ—ਕਈ ਪੁਰਾਤਨ ਪੁਸਤਕਾਂ ਲਾਇਬ੍ਰੇਰੀ ਵਿਚੋਂ ਵੀ ਉਪਲਬਧ ਨਹੀਂ ਹੁੰਦੀਆਂ।

**ਉਪਾਅ, ਉਪਾਇ**—*ਪੁ.* ਤਰੀਕਾ, ਢੰਗ, ਇਲਾਜ—ਇਸ ਮੁਸ਼ਕਲ ਵਿਚੋਂ ਨਿਕਲਣ ਦਾ ਮੈਨੂੰ ਕੋਈ ਉਪਾਅ ਨਹੀਂ ਸੁੱਝ ਰਿਹਾ; ਕੁਝ ਇਕ ਬੀਮਾਰੀਆਂ ਦਾ ਤਾਂ ਡਾਕਟਰਾਂ ਕੋਲ ਵੀ ਕੋਈ ਉਪਾਅ ਨਹੀਂ।

**ਉਪਾਸ਼ਕ**—*ਪੁ.* ਸ਼ਰਧਾਲੂ—ਮੇਰੀ ਸਹੇਲੀ, ਮਾਤਾ ਵੈਸ਼ਨੋ ਦੇਵੀ ਦੀ ਉਪਾਸ਼ਕ ਹੈ।

**ਉਪਾਧੀ**—*ਇ.* ਖ਼ਿਤਾਬ—ਸਰਕਾਰ ਲੜਾਈ ਵਿਚ ਵਿਖਾਈ ਬਹਾਦਰੀ ਵਜੋਂ ਫ਼ੌਜੀਆਂ ਨੂੰ ਵਿਸ਼ੇਸ਼ ਉਪਾਧੀਆਂ ਦਿੰਦੀ ਹੈ।

**ਉਫ਼**—*ਅਵ.* ਪੀੜ, ਦੁਖ ਆਦਿ ਕਾਰਣ ਨਿਕਲੀ ਆਵਾਜ਼—ਉਫ਼, ਅੱਜ ਤਾਂ ਸਿਰ ਵਿਚ ਬੜਾ ਹੀ ਦਰਦ ਹੋ ਰਿਹਾ ਹੈ।

**ਉਫ਼ ਨਾ ਕਰਨਾ**—*ਮੁਹਾ.* ਖ਼ੁਸ਼ੀ ਨਾਲ ਦੁੱਖ ਸਹਾਰਨਾ—ਬਹਾਦਰ ਆਦਮੀ ਵੱਡੀ ਤੋਂ ਵੱਡੀ ਮੁਸੀਬਤ ਵਿਚ ਵੀ ਉਫ਼ ਨਹੀਂ ਕਰਦੇ।

**ਉਬਲਣਾ**—*ਕ੍ਰਿ. ਅਕ.* ਪਾਣੀ, ਦੁੱਧ ਆਦਿ ਤਰਲ ਪਦਾਰਥਾਂ ਦਾ ਗਰਮ ਹੋ ਕੇ ਉੱਪਰ ਨੂੰ ਉੱਠਣਾ; ਸਬਜ਼ੀ ਆਦਿ ਦਾ ਪਾਣੀ ਵਿਚ ਅੱਗ ਦੇ ਸੇਕ ਨਾਲ ਗਲਣਾ—ਬਸ ਦੋ ਮਿੰਟ ਹੋਰ ਬੈਠੋ, ਚਾਹ ਦਾ ਪਾਣੀ ਉਬਲਦਾ ਹੈ, ਪੀ ਕੇ ਜਾਣਾ; ਦਾਲ ਉਬਲ ਤਾਂ ਗਈ ਹੈ, ਅਜੇ ਗਲੀ ਨਹੀਂ।

**ਉਬਾਲਣਾ**—*ਕ੍ਰਿ. ਸਕ.* ਪਾਣੀ ਦੁੱਧ ਆਦਿ ਤਰਲ ਪਦਾਰਥਾਂ ਨੂੰ ਬਹੁਤ ਜ਼ਿਆਦਾ ਗਰਮ ਕਰਨਾ; ਕਿਸੇ ਚੀਜ਼ ਨੂੰ ਪਾਣੀ ਆਦਿ ਤਰਲ ਪਦਾਰਥਾਂ ਵਿਚ ਰੱਖ ਕੇ ਗਰਮ ਕਰਨਾ—ਖੂਹ ਆਦਿ ਦਾ ਪਾਣੀ ਉਬਾਲ ਕੇ ਪੀਣਾ ਚੰਗਾ ਹੁੰਦਾ ਹੈ; ਅਜੇ ਆਲੂ ਉਬਾਲਣੇ ਹਨ।

**ਉਬਾਲਾ**—*ਪੁ.* ਉਬਲਣ ਦੀ ਕਿਰਿਆ—ਦੁੱਧ ਨੂੰ ਉਬਾਲਾ ਦੇ ਦਿਉ ਨਹੀਂ ਤਾਂ ਖ਼ਰਾਬ ਹੋ ਜਾਵੇਗਾ।

**ਉੱਭਾ ਸਾਹ**—*ਪੁ.* ਹਉਕਾ—ਬੱਚਾ ਲਗਾਤਾਰ ਰੋਣ ਕਰਕੇ ਉੱਭੇ ਸਾਹ ਲੈ ਰਿਹਾ ਸੀ।

**ਉਭਾਰਨਾ**—*ਕ੍ਰਿ. ਸਕ. ਉੱਚਾ ਕਰਨਾ, ਉਪਰ ਨੂੰ ਉਠਾਉਣਾ, ਜੋਸ਼ ਦੇਣਾ*—"ਬਾਗ਼ਾਂ ਵਿਚ ਬੂਟਿਆਂ ਨੇ ਡੰਡੀਆਂ ਉਭਾਰੀਆਂ" (ਪੰ. ਪ੍ਰ. 6); ਉਸ ਦੇ ਜੋਸ਼ੀਲੇ ਭਾਸ਼ਣ ਨੇ ਲੋਕਾਂ ਨੂੰ ਬੜਾ ਉਭਾਰਿਆ।

**ਉਮੰਗ**—*ਇ. ਇੱਛਾ, ਚਾਹ, ਵਲਵਲਾ*—ਤੁਹਾਨੂੰ ਮਿਲਣ ਲਈ ਮੇਰੇ ਦਿਲ ਵਿਚ ਕਈ ਦਿਨਾਂ ਤੋਂ ਬੜੀ ਉਮੰਗ ਸੀ; ਜਦੋਂ ਕਵੀ ਦੇ ਦਿਲ ਵਿਚ ਉਮੰਗਾਂ ਉੱਠਦੀਆਂ ਹਨ ਤਾਂ ਕਵਿਤਾ ਦਾ ਜਨਮ ਹੁੰਦਾ ਹੈ।

**ਉਮਰ**—*ਇ. ਆਯੂ*—ਹੋਣਹਾਰ ਬੱਚੇ ਛੋਟੀ ਉਮਰ ਤੋਂ ਹੀ ਪਛਾਣੇ ਜਾਂਦੇ ਹਨ।

**ਉਮਰ-ਕੈਦ**—*ਇ. ਕਾਨੂੰਨ ਅਧੀਨ ਵੱਧ ਤੋਂ ਵੱਧ ਸਾਲਾਂ ਦੀ ਕੈਦ*—ਛੋਟਾ ਸਿੰਘ ਨੂੰ ਕਤਲ ਕਰਨ ਕਾਰਣ ਉਮਰ-ਕੈਦ ਹੋਈ ਹੈ।

**ਉਮਲ ਉਮਲ ਪੈਣਾ**—*ਮੁਹਾ. ਡੁਲ੍ਹ ਡੁਲ੍ਹ ਪੈਣਾ*—ਭਾਈ ਵੀਰ ਸਿੰਘ ਦੀ ਕਵਿਤਾ ਵਿਚੋਂ ਦੇਸ਼ ਪਿਆਰ ਉਮਲ੍ਹ ਉਮਲ੍ਹ ਪੈਂਦਾ ਹੈ।

**ਉਮਲਣਾ**—*ਕ੍ਰਿ. ਅਕ. ਉੱਭਰ ਕੇ ਉੱਤੇ ਨੂੰ ਆਉਣਾ, ਫੁੱਟ ਕੇ ਨਿਕਲਣਾ*—ਪਿਆਰ ਤੇ ਹਮਦਰਦੀ ਵਰਗੇ ਜਜ਼ਬੇ ਹਿਰਦੇ ਵਿਚੋਂ ਹੀ ਉਮਲਦੇ ਹਨ।

**ਉਮੀਦ**—*ਇ. ਆਸ, ਭਰੋਸਾ*—ਅੱਜ ਪਿਤਾ ਜੀ ਦੇ ਆਉਣ ਦੀ ਪੂਰੀ ਉਮੀਦ ਹੈ; ਮੈਨੂੰ ਤੇਰੇ ਤੇ ਪੂਰੀ ਉਮੀਦ ਹੈ ਕਿ ਤੂੰ ਮੇਰੀ ਜ਼ਰੂਰ ਸਹਾਇਤਾ ਕਰੇਂਗਾ।

**ਉਮੀਦਵਾਰ**—*ਪੁ. ਪ੍ਰੀਖਿਆ ਵਿਚ ਬੈਠਣ ਜਾਂ ਨੌਕਰੀ ਚਾਹੁਣ ਵਾਲਾ ਵਿਅਕਤੀ; ਚੋਣ ਲੜਨ ਵਾਲਾ ਵਿਅਕਤੀ*—ਕਲਰਕਾਂ ਦੀਆਂ ਸੌ ਅਸਾਮੀਆਂ ਲਈ 500 ਉਮੀਦਵਾਰਾਂ ਵੱਲੋਂ ਬੇਨਤੀ-ਪੱਤਰ ਪ੍ਰਾਪਤ ਹੋਏ ਹਨ; ਇਸ ਸਾਲ ਅਸੈਂਬਲੀ ਦੀਆਂ ਚੋਣਾਂ ਵਿਚ ਉਮੀਦਵਾਰਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ।

**ਉਰਦੂ**—*ਪੁ. ਭਾਰਤ ਦੀਆਂ ਪ੍ਰਵਾਨਤ ਭਾਸ਼ਾਵਾਂ ਵਿਚੋਂ ਇਕ ਭਾਸ਼ਾ*—ਮਿਰਜ਼ਾ ਗ਼ਾਲਿਬ ਅਤੇ ਮੁਹੰਮਦ ਇਕਬਾਲ ਉਰਦੂ ਦੇ ਪ੍ਰਸਿੱਧ ਸ਼ਾਇਰ ਹੋਏ ਹਨ।

**ਉਰਾਰ**—*ਪੁ. ਇਹ ਪਾਸਾ*—ਦਰਿਆ ਦੇ ਉਰਾਰ ਮੈਦਾਨ ਹੈ ਅਤੇ ਪਰਲੇ ਪਾਸੇ ਪਹਾੜ ਹਨ।

*ਕ੍ਰਿ. ਵਿ. ਇਸ ਪਾਸੇ, ਇਸ ਕੰਢੇ*—ਕਿਸ਼ਤੀ ਦੇ ਡੁੱਬਣ ਸਮੇਂ ਅਸੀਂ ਉਰਾਰ ਬੈਠੇ ਸਾਂ।

**ਉਲੰਘਣਾ**—*ਕ੍ਰਿ. ਸਕ. ਨਿਯਮਾਂ ਨੂੰ ਤੋੜਨਾ*—ਆਵਾਜਾਈ ਦੇ ਨਿਯਮਾਂ ਦੇ ਉਲੰਘਣ ਵਾਲੇ ਨੂੰ ਸਜ਼ਾ ਦਿੱਤੀ ਜਾਵੇਗੀ।

*ਇ. ਨਿਯਮਾਂ ਨੂੰ ਤੋੜਨ ਦਾ ਭਾਵ*—ਸੜਕ ਦੇ ਸੱਜੇ ਪਾਸੇ ਚੱਲਣਾ ਆਵਾਜਾਈ ਦੇ ਨਿਯਮਾਂ ਦੀ ਉਲੰਘਣਾ ਕਰਨਾ ਹੈ।

**ਉਲਝੇਵਾਂ**—*ਪੁ. ਮੁਸੀਬਤ, ਰੁਝੇਵਾਂ*—ਅਜੇ ਪਹਿਲਾ ਉਲਝੇਵਾਂ ਖ਼ਤਮ ਨਹੀਂ ਹੋਇਆ ਕਿ ਨਵਾਂ ਪੈਦਾ ਹੋ ਗਿਆ ਹੈ; ਘਰ ਦੇ ਉਲਝੇਵਿਆਂ ਕਾਰਣ ਪਿਛਲੇ ਕਈ ਦਿਨਾਂ ਤੋਂ ਮਾਤਾ ਜੀ ਘਰੋਂ ਬਾਹਰ ਨਹੀਂ ਜਾ ਸਕੇ।

**ਉਲਟ**—*ਵਿ. ਵਿਰੁੱਧ*—ਉਸ ਨੇ ਇਹ ਕੰਮ ਮੇਰੀ ਮਰਜ਼ੀ ਦੇ ਉਲਟ ਕੀਤਾ ਹੈ।

**ਉਲਟਣਾ**—*ਕ੍ਰਿ. ਸਕ. ਪਲਟਣਾ, ਮੂਧਾ ਕਰਨਾ*—ਧਿਆਨ ਨਾਲ ਦੁੱਧ ਉਲਟਣਾ ਕਿਤੇ ਡੁੱਲ੍ਹ ਨਾ ਜਾਵੇ; ਬੱਚੇ ਨੇ ਗੁੱਸੇ ਵਿਚ ਆ ਕੇ ਦੁੱਧ ਦੀ ਭਰੀ ਕੜਾਹੀ ਉਲਟ ਦਿੱਤੀ।

*ਕ੍ਰਿ. ਅਕ. ਮੂਧਾ ਹੋਣਾ*—ਕੱਲ੍ਹ ਇਕ ਬੱਸ ਦੇ ਉਲਟਣ ਨਾਲ ਕਈ ਆਦਮੀ ਜ਼ਖ਼ਮੀ ਹੋ ਗਏ।

**ਉਲਟਾ**—*ਵਿ. ਸਿੱਧੇ ਦਾ ਉਲਟ, ਪੁੱਠਾ, ਮੂਧਾ; ਆਮ ਦੇ ਵਿਰੁੱਧ*—ਇਹ ਕੱਪੜੇ ਦਾ ਉਲਟਾ ਪਾਸਾ ਹੈ; ਬਾਲਟੀ ਉਲਟੀ ਪਈ ਹੋਈ ਹੈ; ਉਹ ਹਮੇਸ਼ਾ ਉਲਟਾ ਹੀ ਕੰਮ ਕਰਦਾ ਹੈ।

*ਕ੍ਰਿ. ਵਿ. ਸਗੋਂ*—ਉਹ ਆਪਣੀ ਗ਼ਲਤੀ ਤਾਂ ਮੰਨਦਾ ਨਹੀਂ ਉਲਟਾ ਮੇਰੇ ਉੱਤੇ ਦੋਸ਼ ਲਾ ਰਿਹਾ ਹੈ।

**ਉਲਟਾਉਣਾ**—*ਕ੍ਰਿ. ਸਕ. ਮੂਧਾ ਕਰਨਾ, ਪਲਟਣਾ*—ਦੁੱਧ ਦਾ ਪਤੀਲਾ ਇਕ ਪਾਸੇ ਰੱਖ ਦਿਉ, ਕਿਤੇ ਬੱਚੇ ਉਲਟਾ ਨਾ ਦੇਣ; ਬਾਲਟੀ ਵਾਲਾ ਦੁੱਧ ਪਤੀਲੇ ਵਿਚ ਉਲਟਾ ਦਿਉ।

**ਉਲਟਾ ਵਾਲ ਪੈਣਾ**—*ਮੁਹਾ. ਮਾੜੇ ਦਿਨ ਆਉਣਾ*—"ਧਰਤੀ ਇਹ ਭਾਗਭਰੀ ਪੰਜਾਂ ਦਰਿਆਵਾਂ ਦੀ, ਮੂੰਹ ਆਈ ਆਫ਼ਤ ਦੇ ਕੋਈ ਉਲਟਾ ਵਾਲ ਪਿਆ"। (ਪੰ. ਪ੍ਰ. 6)

**ਉਲਟੀ**—*ਇ. ਖਾਧੀ ਪੀਤੀ ਚੀਜ਼ ਮੂੰਹ ਰਾਹੀਂ ਉਲਟਾ ਦੇਣ ਦਾ ਭਾਵ, ਕੈ*—ਉਲਟੀ ਆਉਣ ਕਾਰਣ ਬੱਚੇ ਦੀ ਤਬੀਅਤ ਜ਼ਿਆਦਾ ਖ਼ਰਾਬ ਹੋ ਗਈ।

**ਉਲਥਾ**—*ਪੁ. ਅਨੁਵਾਦ*—ਨਾਨਕ ਸਿੰਘ ਦੇ ਕਈ ਨਾਵਲਾਂ ਦਾ ਉਲਥਾ ਹਿੰਦੀ ਵਿਚ ਵੀ ਹੋ ਚੁੱਕਾ ਹੈ।

**ਉੱਲਰਨਾ**—*ਕ੍ਰਿ. ਅਕ. ਇਕ ਪਾਸੇ ਨੂੰ ਝੁਕ ਜਾਣਾ*—ਅੱਗੇ ਸਵਾਰੀਆਂ ਜ਼ਿਆਦਾ ਹੋਣ ਕਰਕੇ ਟਾਂਗਾ ਉੱਲਰ ਗਿਆ ਹੈ।

**ਉਲਾਂਭਾ**—*ਪੁ. ਸ਼ਿਕਾਇਤ, ਉਲਾਹਮਾ*—ਬੱਚਿਆਂ ਪਿੱਛੇ ਹਰ ਰੋਜ਼ ਉਲਾਂਭਾ ਲੈ ਕੇ ਜਾਣਾ ਮੈਨੂੰ ਬਿਲਕੁਲ ਪਸੰਦ ਨਹੀਂ।

**ਉਲਾਰ**—*ਵਿ. ਇਕ ਪਾਸੇ ਨੂੰ ਉਲਰਿਆ ਹੋਇਆ*—ਟਾਂਗਾ ਪਿੱਛੇ ਵੱਲ ਉਲਾਰ ਹੋ ਗਿਆ ਹੈ, ਇਕ ਸਵਾਰੀ ਅੱਗੇ ਬਿਠਾ ਦਿਉ।

**ਉਲਾਰਨਾ**—*ਕ੍ਰਿ. ਸਕ. ਕਿਸੇ ਚੀਜ਼ ਆਦਿ ਨੂੰ ਇਕ ਪਾਸੇ ਝੁਕਾ ਦੇਣਾ*—ਪਿੱਛੇ ਬਹੁਤ ਸਾਮਾਨ ਰੱਖ ਕੇ, ਗੱਡਾ ਉਲਾਰ ਨਾ ਦੇਣਾ।

**ਉਲੀਕਣਾ**—*ਕ੍ਰਿ. ਸਕ. ਕਿਸੇ ਲਿਖਤ ਆਦਿ ਦਾ ਕੱਚੇ ਰੂਪ ਵਿਚ ਤਿਆਰ ਕਰਨਾ*—ਚਿੱਤਰਕਾਰ ਨੇ ਕਾਗ਼ਜ਼ ਉੱਤੇ ਅਜੇ ਚਿੱਤਰ ਉਲੀਕਿਆ ਹੈ, ਉਸ ਵਿਚ ਰੰਗ ਭਰਨੇ ਬਾਕੀ ਹਨ।

**ਉੱਲੂ**—*ਪੁ. ਰਾਤ ਨੂੰ ਜਾਗਣ ਵਾਲਾ ਇੱਲ ਦੀ ਸ਼ਕਲ ਦਾ ਇਕ ਪੰਛੀ; ਮੂਰਖ*—ਉੱਲੂ ਉਨ੍ਹਾਂ ਜਾਨਵਰਾਂ ਵਿਚੋਂ ਹੈ ਜਿਹੜੇ ਰਾਤ ਨੂੰ ਜਾਗਦੇ ਹਨ; ਉਹ ਤਾਂ ਨਿਰਾ ਉੱਲੂ ਹੈ, ਉਸ ਨੂੰ ਇਹ ਗੱਲ ਸਮਝਾਉਣੀ ਮੁਸ਼ਕਲ ਹੈ।

**ਉੱਲੂ ਬਣਾਉਣਾ**—*ਮੁਹਾ. ਮੂਰਖ ਬਣਾਉਣਾ*—ਹਰ ਕਿਸੇ ਦਾ ਉੱਲੂ ਬਣਾਉਣਾ ਉਸ ਦੀ ਆਦਤ ਹੀ ਬਣ ਗਈ ਹੈ।

**ਉੱਲੂ ਬੋਲਣਾ**—*ਮੁਹਾ. ਰੌਣਕ ਨਾ ਹੋਣਾ, ਉਜਾੜ ਹੀ ਉਜਾੜ ਹੋਣਾ*—ਹੜਤਾਲ ਕਾਰਣ ਬਜ਼ਾਰ ਵਿਚ ਉੱਲੂ ਬੋਲ ਰਹੇ ਹਨ।

**ਊਸ਼ਾ**—*ਇ. ਪਹੁ-ਫੁਟਾਲਾ, ਪਰਭਾਤ*—ਊਸ਼ਾ ਹੁੰਦੇ ਹੀ ਪੰਛੀ ਚਹਿ ਚਹਾਉਣਾ ਸ਼ੁਰੂ ਕਰ ਦਿੰਦੇ ਹਨ।

**ਊਘ**—*ਇ. ਨੀਂਦ ਦਾ ਝੂਟਾ*—ਰਾਤ ਨੂੰ ਪੂਰੀ ਨੀਂਦ ਨਾ ਆਉਣ ਕਰਕੇ ਮੈਨੂੰ ਅੱਜ ਕੰਮ ਕਰਨ ਲੱਗਿਆਂ ਊਘ ਆ ਰਹੀ ਹੈ।

**ਊਂਘਣਾ**—*ਕ੍ਰਿ. ਅਕ. ਨੀਂਦ ਦਾ ਝੂਟਾ ਲੈਣਾ*—ਕਾਕਾ ਊਂਘਦਾ ਪਿਆ ਹੈ, ਉਸ ਨੂੰ ਸੁਆ ਦਿਊ।

**ਊਜ**—*ਇ. ਤੁਹਮਤ*—ਜਦੋਂ ਤੁਹਾਡੇ ਪਾਸ ਕੋਈ ਸਬੂਤ ਨਹੀਂ, ਐਵੇਂ ਕਿਸੇ ਤੇ ਊਜ ਕਿਉਂ ਲਾਉਂਦੇ ਹੋ।

**ਊਟ ਪਟਾਂਗ**—*ਵਿ. ਫ਼ਜ਼ੂਲ, ਨਿਰਾਰਥਕ*—ਐਵੇਂ ਊਟ-ਪਟਾਂਗ ਗੱਲ ਕਰਨ ਦਾ ਕੀ ਲਾਭ, ਕੋਈ ਕੰਮ ਦੀ ਗੱਲ ਕਰੋ।

**ਊਠ**—*ਪੁ. ਮਾਰੂਥਲ ਦਾ ਇਕ ਜਾਨਵਰ*—ਊਠ ਬਿਨਾਂ ਕੁਝ ਖਾਧੇ-ਪੀਤੇ ਕਈ ਕਈ ਦਿਨ ਸਫ਼ਰ ਕਰ ਸਕਦਾ ਹੈ।

*ਵਿ. ਮੂਰਖ*—ਉਹ ਤਾਂ ਨਿਰਾ ਊਠ ਹੈ, ਉਸ ਨੂੰ ਜ਼ਰਾ ਜਿੰਨੀ ਅਕਲ ਨਹੀਂ।

**ਊਣ**—*ਇ. ਘਾਟ*—ਹਰ ਆਦਮੀ ਵਿਚ ਕੋਈ ਨਾ ਕੋਈ ਊਣ ਤਾਂ ਹੁੰਦੀ ਹੀ ਹੈ।

**ਊਣਾ**—*ਵਿ. ਜੋ ਪੂਰਾ ਨਾ ਭਰਿਆ ਹੋਵੇ*—ਦੁੱਧ ਦਾ ਗਲਾਸ ਪੂਰਾ ਭਰ ਕੇ ਨਾ ਦੇਣਾ, ਥੋੜ੍ਹਾ ਊਣਾ ਰੱਖਣਾ।

**ਊਂਧਾ**—*ਵਿ. ਸਿੱਧਾ ਸਾਦਾ, ਭੋਲਾ ਭਾਲਾ*—ਪਸ਼ੂਆਂ ਵਿਚੋਂ ਭੇਡ ਨੂੰ ਊਧਾ ਜਾਨਵਰ ਮੰਨਿਆ ਜਾਂਦਾ ਹੈ।

**ਊਰਜਾ**—*ਇ. ਸ਼ਕਤੀ, ਬਲ*—ਅੱਜਕਲ੍ਹ ਜ਼ਿਆਦਾਤਰ ਕਾਰਖਾਨੇ ਬਿਜਲੀ ਦੀ ਊਰਜਾ ਨਾਲ ਹੀ ਚੱਲਦੇ ਹਨ।

**ਊਰਾ**—*ਪੁ. ਜੁਲਾਹੇ ਦਾ ਇਕ ਸੰਦ*—ਊਰੇ ਤੇ ਅੱਟੀ ਚੜ੍ਹਾ ਕੇ ਉਸ ਤੇ ਨਲੀਆਂ ਵੱਟੀਆਂ ਜਾਂਦੀਆਂ ਹਨ।

*ਵਿ. ਜਿਸ ਵਿਚ ਕੋਈ ਘਾਟ ਹੋਵੇ*—ਪੂਰਾ ਰੱਬ ਹੀ ਹੈ ਇਨਸਾਨ ਤਾਂ ਊਰਾ ਹੈ।

**ਊਰੀ**—*ਇ. ਜੁਲਾਹਿਆਂ ਦਾ ਇਕ ਸੰਦ ਜਿਸ ਤੇ ਸੂਤ ਦੀ ਅੱਟੀ ਚੜ੍ਹਾ ਕੇ ਉਸ ਤੇ ਨਲੀਆਂ ਆਦਿ ਵਟਦੇ ਹਨ*—ਜੁਲਾਹਾ ਊਰੀ ਤੇ ਸੂਤ ਚੜ੍ਹਾਉਂਦਾ ਹੈ।

**ਊਰੀ ਵਾਂਗ ਘੁੰਮਦੇ ਫਿਰਨਾ**—*ਮੁਹਾ. ਹਰ ਸਮੇਂ ਰੁੱਝਿਆ ਰਹਿਣਾ, ਬਿਲਕੁਲ ਵਿਹਲਾ ਨਾ ਬੈਠਣਾ*—ਉਹ ਤਾਂ ਸਾਰਾ ਦਿਨ ਆਪਣੇ ਕੰਮ ਵਿਚ ਊਰੀ ਵਾਂਗ ਹੀ ਘੁੰਮਦਾ ਰਹਿੰਦਾ ਹੈ।

**ਊਲਜਲੂਲ**—*ਵਿ. ਵਿਅਰਥ, ਫ਼ਜ਼ੂਲ*—ਉਸ ਨੂੰ ਤਾਂ ਐਵੇਂ ਊਲਜਲੂਲ ਬੋਲਣ ਦੀ ਆਦਤ ਹੈ।

**ਓਹੜ ਪੋਹੜ**—*ਪੁ. ਯਤਨ, ਕੋਸ਼ਿਸ਼, ਉਪਾਅ*—ਕਾਫ਼ੀ ਓਹੜ ਪੋਹੜ ਕਰਨ ਦੇ ਬਾਵਜੂਦ ਵੀ ਰੋਗੀ ਠੀਕ ਨਾ ਹੋ ਸਕਿਆ।

**ਓਕ**—*ਪੁ. ਪਾਣੀ ਪੀਣ ਲਈ ਬੁੱਕ ਵਾਂਗ ਬਣਾਈ ਹੱਥ ਦੀ ਸ਼ਕਲ*—ਛਬੀਲ ਉੱਤੇ ਲੋਕੀ ਓਕ ਨਾਲ ਪਾਣੀ ਪੀਂਦੇ ਹਨ।

**ਓਛਾ**—*ਵਿ. ਨੀਚ ਜਾਤ ਦਾ*—"ਜਾਤੀ ਓਛਾ ਪਾਤੀ ਓਛਾ, ਓਛਾ ਜਨਮ ਹਮਾਰਾ" (ਪੰ. ਪੁ. 7)

**ਓਟ**—*ਇ. ਓਹਲਾ; ਆਸਰਾ*—ਸ਼ਿਕਾਰੀ ਦਰਖ਼ਤ ਦੀ ਓਟ ਵਿਚ ਖੜ੍ਹੋ ਕੇ ਸ਼ਿਕਾਰ ਕਰ ਰਿਹਾ ਸੀ; ਸਾਨੂੰ ਕੇਵਲ ਵਾਹਿਗੁਰੂ ਦੀ ਹੀ ਓਟ ਰੱਖਣੀ ਚਾਹੀਦੀ ਹੈ।

**ਓਢਣ**—*ਪੁ. ਸਰੀਰ ਤੇ ਪਾਇਆ ਜਾਣ ਵਾਲਾ ਕੱਪੜਾ ਆਦਿ*—"ਤੁਧ ਬਿਨੁ ਰੋਗ ਰਜਾਈਆਂ ਦਾ ਓਢਣ" (ਪੰ. ਪੁ. 8)

**ਓਦਰਨਾ**—*ਕ੍ਰਿ. ਅਕ. ਉਦਾਸ ਹੋਣਾ*—ਹੁਣ ਤਾਂ ਮੇਰਾ ਦਿਲ ਇੱਥੋਂ ਓਦਰ ਗਿਆ ਹੈ।

**ਓਪਰਾ**—*ਵਿ. ਅਣਜਾਣ, ਨਾਵਾਕਫ਼; ਪਰਾਇਆ*—ਓਪਰੇ ਆਦਮੀ ਲਈ ਸਿਰਨਾਵੇਂ ਤੋਂ ਬਿਨਾਂ ਕਿਸੇ ਦਾ ਘਰ ਲੱਭਣ ਵਿਚ ਬੜੀ ਤਕਲੀਫ਼ ਹੁੰਦੀ ਹੈ; ਇਸ ਘਰ ਨੂੰ ਓਪਰਾ ਨਾ ਸਮਝੋ, ਤੁਹਾਡਾ ਆਪਣਾ ਘਰ ਹੈ।

**ਓਪੇਰਾ ਹਾਊਸ**—*ਪੁ. ਇਕ ਕਿਸਮ ਦਾ ਥੀਏਟਰ*—ਓਪੇਰਾ ਹਾਊਸ ਵਿਚ ਲੋਕ ਸੰਗੀਤ ਨਾਟਕ ਵੇਖਦੇ ਹਨ।

**ਓੜਕ**—*ਕ੍ਰਿ. ਵਿ. ਅੰਤ ਨੂੰ*—ਓੜਕ ਨੇਕੀ ਬੁਰਾਈ ਉੱਤੇ ਜਿੱਤ ਪ੍ਰਾਪਤ ਕਰਦੀ ਹੈ।

## ਅ

**ਅਸਹਿ**—*ਵਿ. ਜੋ ਸਹਿਆ ਨਾ ਜਾ ਸਕੇ, ਨਾ ਝੱਲਿਆ ਜਾਣ ਵਾਲਾ*—ਬਿਰਧ ਅਵਸਥਾ ਵਿਚ ਪੁੱਤਰ ਦੀ ਮੌਤ ਉਸ ਲਈ ਅਸਹਿ ਸਦਮਾ ਸੀ।

**ਅਸਹਿਮਤ**—*ਵਿ. ਜੋ ਸਹਿਮਤ ਨਾ ਹੋਵੇ*—ਤੁਹਾਡੀ ਤਜਵੀਜ਼ ਨਾਲ ਬਹੁਤੇ ਲੋਕ ਅਸਹਿਮਤ ਹਨ।

**ਅਸਗਾਹ**—*ਵਿ. ਬਹੁਤ ਡੂੰਘਾ*—ਵਿਗਿਆਨਕ ਕਾਢਾਂ ਸਦਕਾ ਮਨੁੱਖ ਅਸਗਾਹ ਸਮੁੰਦਰ ਤਕ ਪੁੱਜ ਗਿਆ ਹੈ।

**ਅਸਚਰਜਤਾ**—*ਇ. ਹੈਰਾਨਗੀ*—ਪ੍ਰੀਖਿਆ ਵਿਚੋਂ ਅਵੱਲ ਰਹਿਣ ਤੇ ਉਸ ਦੀ ਅਸਚਰਜਤਾ ਦੀ ਕੋਈ ਹੱਦ ਨਾ ਰਹੀ।

**ਅਸ਼ਟਮੀ**—*ਇ. ਹਰ ਪੱਖ ਦੀ ਅੱਠਵੀਂ ਤਿੱਥ*—ਹਿੰਦੂ ਇਸਤਰੀਆਂ ਆਮ ਤੌਰ ਤੇ ਅਸ਼ਟਮੀ ਦਾ ਵਰਤ ਰੱਖਦੀਆਂ ਹਨ।

**ਅਸ਼ਟਾਮ**—*ਪੁ. ਸਰਕਾਰੀ ਛਾਪ ਵਾਲਾ ਕਾਗਜ਼*—ਅਸ਼ਟਾਮ ਨਾ ਮਿਲਣ ਕਾਰਣ ਅੱਜ ਸੌਦਾ ਪੱਕਾ ਨਹੀਂ ਹੋ ਸਕਿਆ।

**ਅਸਤ**—*ਵਿ. ਛਿਪਿਆ ਹੋਇਆ*—ਸੂਰਜ ਅਸਤ ਹੋਣ ਵਾਲਾ ਹੈ, ਆਓ ਘਰ ਚੱਲੀਏ।

**ਅਸੱਤ**—*ਵਿ. ਸਦਾ ਨਾ ਰਹਿਣ ਵਾਲਾ*—ਇਸ ਅਸੱਤ ਸੰਸਾਰ ਵਿਚੋਂ ਹਰੇਕ ਨੇ ਇਕ ਦਿਨ ਚਲੇ ਜਾਣਾ ਹੈ।

*ਪੁ. ਝੂਠ*—ਸਾਰੀ ਗੱਲ ਤਾਂ ਤੁਸੀਂ ਸੁਣ ਲਈ ਹੈ, ਹੁਣ ਸੱਤ ਅਸੱਤ ਦਾ ਫ਼ੈਸਲਾ ਤੁਸੀਂ ਕਰਨਾ ਹੈ।

**ਅਸਤਬਲ**—*ਪੁ. ਘੋੜਿਆਂ ਦੇ ਬੰਨ੍ਹਣ ਦੀ ਥਾਂ*—ਪਟਿਆਲੇ ਦੇ ਬਾਰਾਂਦਰੀ ਬਾਗ਼ ਵਿਚ ਪਹਿਲਾਂ ਇਕ ਬਹੁਤ ਵੱਡਾ ਅਸਤਬਲ ਬਣਿਆ ਹੋਇਆ ਸੀ।

**ਅਸਤਰ**—*ਪੁ. ਕੋਟ ਆਦਿ ਦੇ ਹੇਠਾਂ ਲਾਇਆ ਜਾਣ ਵਾਲਾ ਕੱਪੜਾ*—ਕੋਟ ਦਾ ਕੱਪੜਾ ਬੜਾ ਮਹਿੰਗਾ ਹੈ, ਤੁਸੀਂ ਵਧੀਆ ਜਿਹਾ ਅਸਤਰ ਲਾਉਣਾ।

**ਅਸਤੀਫ਼ਾ**—*ਪੁ. ਨੌਕਰੀ ਜਾਂ ਕੋਈ ਪਦਵੀ ਛੱਡਣ ਦੀ ਅਰਜ਼ੀ,ਤਿਆਗ-ਪੱਤਰ*—ਨੌਕਰੀ ਮਿਲਣੀ ਸੌਖੀ ਨਹੀਂ ਇਸ ਲਈ ਅਸਤੀਫ਼ਾ ਦੇਣ ਤੋਂ ਪਹਿਲਾਂ ਚੰਗੀ ਤਰਾਂ ਸੋਚ ਲਵੋ।

**ਅਸੰਤੁਸ਼ਟ**—*ਵਿ. ਜੋ ਸੰਤੁਸ਼ਟ ਨਾ ਹੋਵੇ*—ਕਈ ਆਦਮੀ ਆਪਣੇ ਜੀਵਨ ਤੋਂ ਸਦਾ ਹੀ ਅਸੰਤੁਸ਼ਟ ਰਹਿੰਦੇ ਹਨ।

**ਅਸਥਾਈ**—*ਵਿ. ਸਥਿਰ ਨਾ ਰਹਿਣ ਵਾਲਾ, ਥੋੜ੍ਹ-ਚਿਰਾ*—ਸੁਰਿੰਦਰ ਦੀ ਨੌਕਰੀ ਅਜੇ ਅਸਥਾਈ ਹੀ ਲੱਗੀ ਹੈ ਪਰ ਉਮੀਦ ਹੈ ਕਿ ਜਲਦੀ ਹੀ ਪੱਕਾ ਹੋ ਜਾਵੇਗਾ।

**ਅਸਥਾਨ**—*ਪੁ. ਥਾਂ, ਡੇਰਾ*—ਕੁਰੁਕਸ਼ੇਤਰ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ ਅਸਥਾਨ ਹੈ, ਸਾਡੇ ਪਿੰਡ ਦੇ ਬਾਹਰ ਸੰਤਾਂ ਦਾ ਇਕ ਭਾਰੀ ਅਸਥਾਨ ਬਣਿਆ ਹੋਇਆ ਹੈ।

**ਅਸਥੀਆਂ**—*ਇ. ਮਰੇ ਹੋਏ ਪ੍ਰਾਣੀ ਦੇ ਦਾਹ-ਸੰਸਕਾਰ ਤੋਂ ਬਾਅਦ ਬਚੀਆਂ ਹੋਈਆਂ ਹੱਡੀਆਂ*—ਸਿੱਖਾਂ ਵਿਚ ਹੁਣ ਅਸਥੀਆਂ ਨੂੰ ਕੀਰਤਪੁਰ ਸਾਹਿਬ ਵਿਚ ਪ੍ਰਵਾਹ ਕੀਤਾ ਜਾਂਦਾ ਹੈ।

**ਅਸਪਸ਼ਟ**—*ਵਿ. ਜੋ ਸਪਸ਼ਟ ਨਾ ਹੋਵੇ*—ਤੁਹਾਡਾ ਜਵਾਬ ਅਜੇ ਅਸਪਸ਼ਟ ਹੈ, ਇਸ ਨੂੰ ਹੋਰ ਸਪਸ਼ਟ ਕਰਨ ਦਾ ਯਤਨ ਕਰੋ।

**ਅਸਫ਼ਲ**—*ਵਿ. ਜੋ ਸਫਲ ਨਾ ਹੋਵੇ; ਨਿਸਫਲ*—ਜ਼ਿੰਦਗੀ ਵਿਚ ਅਸਫਲ ਹੋਣ ਦਾ ਇਹ ਮਤਲਬ ਨਹੀਂ ਕਿ ਅੱਗੋਂ ਤੋਂ ਕੋਸ਼ਿਸ਼ ਕਰਨੀ ਬੰਦ ਕਰ ਦਿਉ; ਤੁਹਾਡੇ ਵੱਲੋਂ ਵਕਤ ਤੇ ਸਹਾਇਤਾ ਨਾ ਮਿਲਣ ਕਰਕੇ ਮੇਰੀ ਸਾਰੀ ਮਿਹਨਤ ਅਸਫ਼ਲ ਚਲੀ ਗਈ।

**ਅਸਬਾਬ**—*ਪੁ. ਚੀਜ਼, ਵਸਤ; ਸਾਮਾਨ*—ਘਰ ਬਦਲਣ ਸਮੇਂ ਛੋਟੇ ਮੋਟੇ ਅਸਬਾਬ ਨੂੰ ਸਾਂਭਣਾ ਹੀ ਮੁਸ਼ਕਲ ਹੋ ਜਾਂਦਾ ਹੈ, ਸਾਨੂੰ ਘੱਟ ਤੋਂ ਘੱਟ ਅਸਬਾਬ ਨਾਲ ਸਫ਼ਰ ਕਰਨਾ ਚਾਹੀਦਾ ਹੈ।

**ਅਸੰਭਵ**—*ਵਿ. ਨਾ ਹੋ ਸਕਣ ਵਾਲਾ, ਨਾ ਮੁਮਕਿਨ*—ਹਿੰਮਤ ਤੇ ਲਗਨ ਨਾਲ ਹਰ ਅਸੰਭਵ ਗੱਲ ਨੂੰ ਸੰਭਵ ਬਣਾਇਆ ਜਾ ਸਕਦਾ ਹੈ।

**ਅਸੰਮਤੀ**—*ਇ. ਸਹਿਮਤ ਨਾ ਹੋਣ ਦਾ ਭਾਵ*—ਮੀਟਿੰਗ ਵਿਚ ਕਿਸੇ ਮੈਂਬਰ ਨੇ ਵੀ ਮਤੇ ਤੇ ਅਸੰਮਤੀ ਪ੍ਰਗਟ ਨਹੀਂ ਕੀਤੀ।

**ਅਸਮਰੱਥਾ**—*ਇ. ਅਯੋਗਤਾ*—ਗਰੀਬ ਲੜਕੀ ਦੇ ਪਿਤਾ ਨੇ ਹੋਰ ਵਧੇਰੇ ਦਾਜ ਦੇਣ ਤੋਂ ਆਪਣੀ ਅਸਮਰੱਥਾ ਪ੍ਰਗਟ ਕੀਤੀ।

**ਅਸਮਾਨ**—*ਪੁ. ਅਕਾਸ਼*—ਅੱਜ ਤਾਂ ਸਾਰਾ ਦਿਨ ਅਸਮਾਨ ਤੇ ਬੱਦਲ ਹੀ ਰਹੇ ਹਨ।

**ਅਸਮਾਨੀ**—*ਵਿ. ਅਸਮਾਨ ਨਾਲ ਸਬੰਧਤ; ਅਸਮਾਨ ਦੇ ਰੰਗ ਵਰਗਾ*—ਪੰਛੀ ਅਸਮਾਨੀ ਵਾਤਾਵਰਣ ਵਿਚ ਰਹਿ ਕੇ ਬੜਾ ਖ਼ੁਸ਼ ਰਹਿੰਦੇ ਹਨ; ਸੀਲਾ ਨੇ ਸਿਰ ਤੇ ਅਸਮਾਨੀ ਰੰਗ ਦਾ ਦੁਪੱਟਾ ਲਿਆ ਹੋਇਆ ਹੈ।

**ਅਸਰ**—*ਪੁ. ਤਾਸੀਰ, ਪ੍ਰਭਾਵ*—ਦਵਾਈ ਦੇ ਪੁਰਾਣੀ ਹੋ ਜਾਣ ਨਾਲ ਉਸਦਾ ਅਸਰ ਖ਼ਤਮ ਹੋ ਜਾਂਦਾ ਹੈ, ਚੰਗੀ ਜਾਂ ਮਾੜੀ ਸੰਗਤ ਦਾ ਅਸਰ ਤਾਂ ਮਨੁੱਖ ਤੇ ਜ਼ਰੂਰ ਪੈਂਦਾ ਹੈ।

**ਅਸਰਦਾਰ**—*ਵਿ. ਅਸਰ ਕਰਨ ਵਾਲਾ, ਪ੍ਰਭਾਵਸ਼ਾਲੀ*—ਪਹਿਲਾ ਨਾਲੋਂ ਹੁਣ ਵਾਲੀ ਦਵਾਈ ਬੜੀ ਅਸਰਦਾਰ ਸਿੱਧ ਹੋਈ ਹੈ, ਮੰਤਰੀ ਜੀ ਦਾ ਕੱਲ੍ਹ ਦਾ ਭਾਸ਼ਣ ਬੜਾ ਅਸਰਦਾਰ ਸੀ।

**ਅਸਲ, ਅਸਲੀ**—*ਵਿ. ਸਹੀ, ਠੀਕ, ਖ਼ਾਲਸ, ਖੋਟ ਤੋਂ ਬਿਨਾਂ*—ਸਭ ਤੋਂ ਪਹਿਲਾਂ ਤੂੰ ਮੈਨੂੰ ਇਹ ਦੱਸ ਕਿ ਅਸਲੀ ਗੱਲ ਕੀ ਹੈ; ਸਾਡੇ ਸ਼ਹਿਰ ਵਿਚ ਕੇਵਲ ਦੋ ਦੁਕਾਨਾਂ ਤੇ ਹੀ ਅਸਲੀ ਘਿਉ ਦੀ ਮਿਠਾਈ ਬਣਦੀ ਹੈ; ਅੱਜਕਲ੍ਹ ਹਰ ਚੀਜ਼ ਵਿਚ ਮਿਲਾਵਟ ਹੈ, ਅਸਲੀ ਚੀਜ਼ ਬਹੁਤ ਘੱਟ ਮਿਲਦੀ ਹੈ।

**ਅਸਲਾ**—*ਪੁ. ਬਾਰੂਦ ਸਿੱਕਾ ਤੇ ਹਥਿਆਰ ਆਦਿ*—ਪੁਲਿਸ ਦੇ ਛਾਪਾ ਮਾਰਨ ਤੇ ਉਸ ਦੇ ਭਰਾ ਦੇ ਘਰੋਂ ਕਾਫ਼ੀ ਅਸਲਾ ਫੜਿਆ ਗਿਆ।

**ਅਸਲੀਅਤ**—*ਇ. ਅਸਲ ਗੱਲ*—ਪੁਲਿਸ ਇਸ ਮਾਮਲੇ ਦੀ ਅਸਲੀਅਤ ਜਾਣਨ ਬਾਰੇ ਪੂਰੀ ਕੋਸ਼ਿਸ਼ ਕਰ ਰਹੀ ਹੈ।

**ਅਸ਼ਲੀਲ**—*ਵਿ. ਲੱਚਰ, ਘਟੀਆ*—ਅਸ਼ਲੀਲ ਫ਼ਿਲਮਾਂ ਵੇਖਣ ਨਾਲ ਬੱਚੇ ਅਕਸਰ ਵਿਗੜ ਜਾਂਦੇ ਹਨ।

**ਅਸਲੋਂ**—*ਕ੍ਰਿ. ਵਿ. ਉੱਕਾ ਹੀ, ਬਿਲਕੁਲ*—ਉਹ ਇਸ ਮਾਮਲੇ ਵਿਚ ਤਾਂ ਅਸਲੋਂ ਹੀ ਨਿਰਦੋਸ਼ ਹੈ।

**ਅਸ਼ਾਂਤੀ**—*ਇ. ਸ਼ਾਂਤੀ ਨਾ ਹੋਣ ਦਾ ਭਾਵ*—ਜੇ ਮਨ ਵਿਚ ਅਸ਼ਾਂਤੀ ਹੋਵੇ ਤਾਂ ਕੋਈ ਵੀ ਕੰਮ ਕਰਨ ਨੂੰ ਜੀ ਨਹੀਂ ਕਰਦਾ।

**ਅਸਾਨ**—*ਵਿ. ਸੌਖਾ*—ਅੱਜ ਗਣਿਤ ਦਾ ਪਰਚਾ ਬੜਾ ਹੀ ਅਸਾਨ ਸੀ।

**ਅਸਾਨੀ**—*ਇ. ਸੌਖ*—ਜੇ ਤੁਸੀਂ ਅਸਾਨੀ ਨਾਲ ਹੀ ਪੈਸਿਆਂ ਦਾ ਪ੍ਰਬੰਧ ਕਰ ਸਕੋ ਤਾਂ ਜ਼ਰੂਰ ਕਰ ਦੇਣਾ।

**ਅਸਾਮੀ**—*ਇ. ਨੌਕਰੀ ਲਈ ਥਾਂ*—ਕੀ ਤੁਹਾਡੇ ਮਹਿਕਮੇ ਵਿਚ ਕੋਈ ਅਸਾਮੀ ਖ਼ਾਲੀ ਹੈ?

**ਅਸਾਰ**—*ਵਿ. ਸਥਿਰ ਨਾ ਰਹਿਣ ਵਾਲਾ*—ਇਸ ਅਸਾਰ ਸੰਸਾਰ ਤੋਂ ਹਰ ਕਿਸੇ ਨੇ ਚਲੇ ਜਾਣਾ ਹੈ।

**ਅਸਾੜਾ**—*ਪੜ. ਅਸਾਡਾ*—"ਸਭ ਕਿਛ ਕੀਤਾ ਤੇਰਾ ਹੋਵੈ, ਨਾਹੀ ਕਿਛ ਅਸਾੜਾ ਜੀਉ" (ਪੰ. ਪੁ. ੮)

**ਅਸੀਸ**—*ਇ. ਆਸ਼ੀਰਵਾਦ*—ਤੁਹਾਡੀਆਂ ਅਸੀਸਾਂ ਕਾਰਣ ਹੀ ਮੈਨੂੰ ਪ੍ਰੀਖਿਆ ਵਿਚ ਸਫ਼ਲਤਾ ਮਿਲੀ ਹੈ।

**ਅਸੀਸ ਲੱਗਣਾ**—*ਮੁਹਾ. ਕਿਸੇ ਦੀਆਂ ਦਿੱਤੀਆਂ ਹੋਈਆਂ ਅਸੀਸਾਂ ਦਾ ਅਸਰ ਹੋਣਾ*—ਮੈਨੂੰ ਤਾਂ ਨੌਕਰੀ ਮਿਲਣ ਦੀ ਕੋਈ ਉਮੀਦ ਨਹੀਂ ਸੀ, ਪਤਾ ਨਹੀਂ ਕਿਸ ਦੀ ਅਸੀਸ ਲੱਗੀ ਹੈ।

**ਅਸ਼ੁੱਧ**—*ਵਿ. ਜੋ ਠੀਕ ਨਾ ਹੋਵੇ*—ਅਸ਼ੁੱਧ ਸ਼ਬਦ ਜੋੜਾਂ ਦੇ ਨੰਬਰ ਕੱਟ ਲਏ ਜਾਣਗੇ।

**ਅਸ਼ੁੱਧੀ**—*ਇ. ਗ਼ਲਤੀ*—ਕਾਹਲੀ ਕਾਹਲੀ ਲਿਖਣ ਕਰਕੇ ਸ਼ਬਦ-ਜੋੜਾਂ ਦੀਆਂ ਕਈ ਅਸ਼ੁੱਧੀਆਂ ਰਹਿ ਗਈਆਂ ਹੋਣਗੀਆਂ, ਠੀਕ ਕਰ ਲੈਣਾ।

**ਅਸ਼ੁਭ**—*ਵਿ. ਨਹਿਸ਼*—ਵਿਆਹ ਦਾ ਮਹੂਰਤ ਕੱਢਣ ਲਈ ਪੰਡਤ ਸ਼ੁਭ, ਅਸ਼ੁਭ ਲਗਨ ਵਿਚਾਰ ਲੈਂਦਾ ਹੈ।

**ਅਸੂਲ**—*ਪੁ. ਨਿਯਮ*—ਜਿੱਥੇ ਤਕ ਹੋ ਸਕੇ ਸਾਨੂੰ ਅਸੂਲਾਂ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ।

**ਅਸੂਲੀ**—*ਵਿ. ਅਸੂਲ ਵਾਲਾ*—ਸਾਡੇ ਹੈੱਡਮਾਸਟਰ ਸਾਹਿਬ ਅਸੂਲੀ ਆਦਮੀ ਹਨ ਉਨ੍ਹਾਂ ਨੇ ਗ਼ਲਤ ਕੰਮ ਨਹੀਂ ਕਰਨਾ।

**ਅਸੈਂਬਲੀ**—*ਇ. ਵਿਧਾਨ ਸਭਾ*—ਅਸੈਂਬਲੀ ਦੀਆਂ ਚੋਣਾਂ ਆਮ ਕਰ ਕੇ ਪੰਜ ਸਾਲਾਂ ਬਾਅਦ ਹੁੰਦੀਆਂ ਹਨ।

**ਅਸ਼ੋਕ**—*ਪੁ. ਭਾਰਤ ਦਾ ਇਕ ਪ੍ਰਸਿੱਧ ਮਹਾਰਾਜਾ*—ਕਲਿੰਗਾ ਦੀ ਲੜਾਈ ਪਿੱਛੋਂ ਰਾਜਾ ਅਸ਼ੋਕ ਨੇ ਬੁੱਧ ਧਰਮ ਧਾਰਨ ਕਰ ਲਿਆ ਸੀ।

**ਅਸ਼ੋਕ ਚੱਕਰ**—*ਪੁ. ਭਾਰਤ ਸਰਕਾਰ ਵੱਲੋਂ ਫ਼ੌਜੀਆਂ ਨੂੰ ਬਹਾਦਰੀ ਵਜੋਂ ਦਿੱਤਾ ਜਾਣ ਵਾਲਾ ਇਨਾਮ*—ਪਰਮਵੀਰ ਚੱਕਰ, ਮਹਾਂਵੀਰ ਚੱਕਰ, ਵੀਰ ਚੱਕਰ ਅਤੇ ਅਸ਼ੋਕ ਚੱਕਰ ਪਹਿਲੇ ਵਰਗ ਦੇ ਇਨਾਮ ਹਨ।

**ਅਹਾਰ**—*ਪੁ. ਖ਼ੁਰਾਕ*—ਚੰਗਾ ਅਹਾਰ ਹੀ ਸਰੀਰ ਨੂੰ ਸ਼ਕਤੀਸ਼ਾਲੀ ਬਣਾ ਸਕਦਾ ਹੈ।

**ਅਹਿਸਾਸ**—*ਪੁ. ਮਹਿਸੂਸ ਕਰਨ ਦਾ ਭਾਵ*—ਹਰ ਨਾਗਰਿਕ ਨੂੰ ਆਪਣੇ ਅਧਿਕਾਰਾਂ ਦੇ ਨਾਲ ਨਾਲ ਜ਼ਿੰਮੇਵਾਰੀ ਦਾ ਅਹਿਸਾਸ ਵੀ ਹੋਣਾ ਚਾਹੀਦਾ ਹੈ।

**ਅਹਿਸਾਨ**—*ਪੁ. ਉਪਕਾਰ, ਮਿਹਰਬਾਨੀ, ਕਿਰਪਾ*—ਤੁਹਾਡਾ ਇਹ ਅਹਿਸਾਨ ਮੈਨੂੰ ਸਦਾ ਲਈ ਯਾਦ ਰਹੇਗਾ; ਜੇ ਤੁਸੀਂ ਮੇਰਾ ਇਹ ਕੰਮ ਕਰ ਦਿਉ ਤਾਂ ਤੁਹਾਡਾ ਬੜਾ ਅਹਿਸਾਨ ਹੋਵੇਗਾ।

**ਅਹਿਸਾਨਮੰਦ**—*ਵਿ. ਉਪਕਾਰ ਮੰਨਣ ਵਾਲਾ*—ਤੁਹਾਡੀ ਵਕਤ ਸਿਰ ਕੀਤੀ ਮਦਦ ਲਈ ਮੈਂ ਬੜਾ ਅਹਿਸਾਨਮੰਦ ਹਾਂ।

**ਅਹਿਮ**—*ਵਿ. ਬਹੁਤ ਜ਼ਰੂਰੀ*—ਕੱਲ੍ਹ ਦੀ ਮੀਟਿੰਗ ਵਿਚ ਬੜੇ ਅਹਿਮ ਫ਼ੈਸਲੇ ਕੀਤੇ ਜਾਣੇ ਹਨ।

**ਅਹਿਮਕ**—*ਵਿ. ਮੂਰਖ*—ਉਸ ਦਾ ਪੁੱਤਰ ਤਾਂ ਨਿਰਾ ਅਹਿਮਕ ਹੈ।

**ਅਹਿਮੀਅਤ**—*ਇ. ਮਹੱਤਤਾ*—ਅੱਜ ਦੇ ਯੁਗ ਵਿਚ ਪੈਸੇ ਦੀ ਅਹਿਮੀਅਤ ਵਧ ਰਹੀ ਹੈ।

**ਅਹਿੱਲ**—*ਵਿ. ਜੋ ਹਿਲਾਇਆ ਨਾ ਜਾ ਸਕੇ*—ਅਹਿੱਲ ਇਰਾਦੇ ਵਾਲਾ ਆਦਮੀ ਜ਼ਿੰਦਗੀ ਵਿਚ ਜ਼ਰੂਰ ਸਫ਼ਲ ਹੁੰਦਾ ਹੈ।

**ਅਹਿਲਕਾਰ**—*ਪੁ. ਰਾਜਦਰਬਾਰੀ, ਅਹੁਦੇਦਾਰ*—ਨੇਕ ਤੇ ਸੁਘੜ ਅਹਿਲਕਾਰਾਂ ਦੀ ਮਦਦ ਨਾਲ ਹੀ ਕੋਈ ਰਾਜਾ ਜਾਂ ਸਰਕਾਰ ਸਹੀ ਢੰਗ ਨਾਲ ਹਕੂਮਤ ਕਰ ਸਕਦਾ ਹੈ।

**ਅਹੁਦਾ**—*ਪੁ. ਪਦਵੀ; ਕਿਸੇ ਸੰਸਥਾ, ਸੁਸਾਇਟੀ ਆਦਿ ਦੇ ਪ੍ਰਬੰਧ ਆਦਿ ਲਈ ਬਣਾਈ ਗਈ ਪਦਵੀ*—ਮਾਤਾ ਜੀ ਨੇ ਮੈਨੂੰ ਅਸੀਸ ਦਿੱਤੀ: "ਪਰਮਾਤਮਾ ਕਰੇ ਤੂੰ ਚੰਗੇ ਅਹੁਦੇ ਤੇ ਲੱਗੇਂ"; ਐਤਕਾਂ ਕਰਜ਼ਾ ਸੁਸਾਇਟੀ ਦੇ ਪ੍ਰਧਾਨ ਦਾ ਅਹੁਦਾ ਸ. ਉਜਾਗਰ ਸਿੰਘ ਨੂੰ ਦਿੱਤਾ ਗਿਆ ਹੈ।

**ਅਹੁੜਨਾ**—*ਕ੍ਰਿ. ਅਕ. (ਕੋਈ ਗੱਲ) ਸੁੱਝਣਾ*—ਮੈਂ ਬੜਾ ਯਤਨ ਕੀਤਾ ਪਰ ਮੈਨੂੰ ਉਦੋਂ ਕੋਈ ਗੱਲ ਨਹੀਂ ਅਹੁੜੀ।

**ਅਹੂਤੀ**—*ਇ. ਘਿਉ ਜਾਂ ਹੋਰ ਸਮੱਗਰੀ ਜੋ ਕਿਸੇ ਦੇਵਤਾ ਦੀ ਭੇਟ ਕਰਨ ਲਈ ਮੰਤਰ ਪੜ੍ਹ ਕੇ ਅੱਗ ਵਿਚ ਪਾਈ ਜਾਂਦੀ ਹੈ*—ਪੰਡਤ ਜੀ ਮੰਤਰ ਪੜ੍ਹ ਕੇ ਹਵਨ ਵਿਚ ਅਹੂਤੀ ਪਾ ਰਹੇ ਸਨ।

**ਅਹੂਤੀ ਦੇਣਾ**—*ਮੁਹਾ. ਕਿਸੇ ਗੱਲ ਬਦਲੇ ਆਪਣੀ ਜਾਨ ਕੁਰਬਾਨ ਕਰਨਾ*—ਸਾਨੂੰ ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਲਈ ਕਈ ਕੀਮਤੀ ਜਾਨਾਂ ਦੀ ਅਹੂਤੀ ਦੇਣੀ ਪਈ।

**ਅੰਕ**—*ਪੁ. ਗਿਣਤੀ ਦੀ ਲਿਖਾਈ, ਹਿੰਦਸਾ; ਨੰਬਰ; ਉਹ ਰਸਾਲਾ, ਅਖ਼ਬਾਰ ਆਦਿ ਜੋ ਕਿਸੇ ਵਿਸ਼ੇਸ਼ ਵਿਅਕਤੀ ਸਬੰਧੀ ਜਾਂ ਅਵਸਰ ਉੱਤੇ ਕੱਢਿਆ ਜਾਵੇ*—੯ ਦੇ ਅੰਕ ਨੂੰ ਚਾਰ ਨਾਲ ਗੁਣਾ ਕੀਤਿਆਂ ਛੱਤੀ ਬਣਦੇ ਹਨ; ਪ੍ਰੀਖਿਆ ਵਿਚੋਂ ਪਾਸ ਹੋਣ ਲਈ ਸੌ ਵਿਚੋਂ ਤੇਤੀ ਅੰਕ ਪ੍ਰਾਪਤ ਕਰਨੇ ਜ਼ਰੂਰੀ ਹਨ; ਕਈ ਅਖ਼ਬਾਰ ਹਰ ਸਾਲ 14 ਨਵੰਬਰ ਨੂੰ "ਬਾਲ ਦਿਵਸ" ਅੰਕ ਕੱਢਦੇ ਹਨ।

**ਅਕਸ**—*ਪੁ. ਪਰਛਾਵਾਂ, ਛਾਇਆ*—ਮਾਪੇ ਆਪਣੇ ਬੱਚਿਆਂ ਦੇ ਜੀਵਨ ਤੇ ਕਿਸੇ ਬੁਰਾਈ ਦਾ ਅਕਸ ਨਹੀਂ ਪੈਣ ਦੇਣਾ ਚਾਹੁੰਦੇ।

**ਅਕਸਰ**—*ਕ੍ਰਿ. ਵਿ. ਬਹੁਤ ਕਰਕੇ, ਬਹੁਤ ਵਾਰ*—ਭੀੜ ਵਿਚ ਜੇਬ-ਕਤਰੇ ਅਕਸਰ ਲੋਕਾਂ ਦੀਆਂ ਜੇਬਾਂ ਕੱਟ ਲੈਂਦੇ ਹਨ।

**ਅੱਕਣਾ**—*ਕ੍ਰਿ. ਅਕ. ਤੰਗ ਪੈਣਾ; ਥੱਕਣਾ*—ਹੁਣ ਤਾਂ ਸ਼ਰਾਰਤੀ ਮੁੰਡੇ ਦੀਆਂ ਸ਼ਰਾਰਤਾਂ ਤੋਂ ਸਾਰੀ ਜਮਾਤ ਅੱਕ ਗਈ ਸੀ; ਛੱਡੋ ਹੁਣ ਤਾਂ ਸਵੇਰ ਦੇ ਕੰਮ ਕਰ ਕਰ ਕੇ ਅੱਕ ਗਏ ਹਾਂ।

**ਅੰਕਤ**—*ਵਿ. ਲਿਖਿਆ ਹੋਇਆ*—ਸਾਨੂੰ ਪੈਕਟਾਂ ਆਦਿ ਉੱਤੇ ਅੰਕਤ ਮੁੱਲ ਤੋਂ ਵੱਧ ਪੈਸੇ ਨਹੀਂ ਦੇਣੇ ਚਾਹੀਦੇ।

**ਅਕੱਥ**—*ਵਿ. ਜੋ ਕਿਹਾ ਨਾ ਜਾ ਸਕੇ*—ਈਸ਼ਵਰ ਦੀ ਲੀਲ੍ਹਾ ਅਕੱਥ ਹੈ।

**ਅਕ੍ਰਿਤਘਣ**—*ਵਿ. ਜੋ ਕਿਸੇ ਦੇ ਕੀਤੇ ਅਹਿਸਾਨ ਨੂੰ ਭੁੱਲ ਜਾਵੇ, ਅਹਿਸਾਨ-ਫ਼ਰਾਮੋਸ਼*—ਅਕ੍ਰਿਤਘਣ ਹੋਣਾ ਸਭ ਤੋਂ ਵੱਡਾ ਔਗੁਣ ਹੈ।

**ਅੰਕੜਾ**—*ਪੁ. ਅੰਕਾਂ ਦੀ ਗਿਣਤੀ*—ਹੁਣ ਦੇ ਅੰਕੜਿਆਂ ਅਨੁਸਾਰ ਪੰਜਾਬ ਵਿਚ ਸਭ ਤੋਂ ਵੱਧ ਵਸੋਂ ਵਾਲਾ ਸ਼ਹਿਰ ਲੁਧਿਆਣਾ ਹੈ।

**ਅਕਾਉਣਾ**—*ਕ੍ਰਿ. ਸਕ. ਤੰਗ ਕਰਨਾ; ਥਕਾਉਣਾ*—ਤੂੰ ਹਰ ਵਕਤ ਮੰਮੀ ਨੂੰ ਨਾ ਅਕਾਇਆ ਕਰ; ਢਿੱਡ ਦੀ ਕਈ ਦਿਨਾਂ ਦੀ ਬੀਮਾਰੀ ਨੇ ਮੈਨੂੰ ਅਕਾ ਦਿੱਤਾ ਹੈ।

**ਅਕਾਸ਼**—*ਪੁ. ਅਸਮਾਨ*—ਕਈ ਦਿਨਾਂ ਤੋਂ ਅਕਾਸ਼ ਤੇ ਬੱਦਲ ਛਾਏ ਹੋਏ ਹਨ।

**ਅਕਾਸ਼ ਗੰਗਾ**—*ਇ. ਅਸਮਾਨ ਵਿਚ ਕਰੋੜ ਤਾਰਿਆਂ ਦਾ ਮਿਲ ਕੇ ਬਣਿਆ ਇਕ ਲੰਮਾਂ ਇਕੱਠ ਜਾਂ ਰਾਹ ਜਿਹਾ*—ਰਾਤ ਨੂੰ ਧਿਆਨ ਨਾਲ ਅਸਮਾਨ ਵੱਲ ਵੇਖਿਆਂ ਅਕਾਸ਼ ਗੰਗਾ ਸਾਫ਼ ਦਿਖਾਈ ਦਿੰਦੀ ਹੈ।

**ਅਕਾਸ਼ਬਾਣੀ**—*ਇ. ਗ਼ੈਬੀ ਆਵਾਜ਼, ਰੱਬੀ ਬਾਣੀ; ਰੇਡੀਓ*—ਮਹਾਂ ਪੁਰਸ਼ਾਂ ਨੂੰ ਆਉਣ ਵਾਲੀਆਂ ਘਟਨਾਵਾਂ ਦੀ ਪਹਿਲਾਂ ਹੀ ਅਕਾਸ਼ਬਾਣੀ ਹੋ ਜਾਂਦੀ ਹੈ; ਅਕਾਸ਼ਬਾਣੀ ਜਲੰਧਰ ਤੋਂ ਗੁਰਬਾਣੀ ਵਿਚਾਰ ਦਾ ਬਹੁਤ ਵਧੀਆ ਪ੍ਰੋਗਰਾਮ ਪੇਸ਼ ਕੀਤਾ ਜਾਂਦਾ ਹੈ।

**ਅਕਾਦਮੀ**—*ਇ. ਸਿੱਖਿਆ, ਸੰਸਥਾ*—ਸਾਡੇ ਸ਼ਹਿਰ ਵਿਚ ਕਈ ਅਕਾਦਮੀਆਂ ਮੈਟ੍ਰਿਕ ਦੇ ਇਮਤਿਹਾਨ ਲਈ ਪ੍ਰਾਈਵੇਟ ਤਿਆਰੀ ਕਰਵਾਉਂਦੀਆਂ ਹਨ।

**ਅਕਾਰਥ**—*ਕ੍ਰਿ. ਵਿ. ਐਵੇਂ*—ਸਾਨੂੰ ਆਪਣਾ ਕੀਮਤੀ ਸਮਾਂ ਅਕਾਰਥ ਨਹੀਂ ਗੁਆਉਣਾ ਚਾਹੀਦਾ।

**ਅਕਾਲ**—*ਵਿ. ਜੋ ਨਾ ਮਰੇ*—ਪਰਮਾਤਮਾ ਤੋਂ ਬਿਨਾਂ ਇਸ ਦੁਨੀਆ ਵਿਚ ਕੋਈ ਵੀ ਅਕਾਲ ਨਹੀਂ।

**ਅਕਾਲ ਚਲਾਣਾ ਕਰਨਾ**—*ਮੁਹਾ. ਸੁਰਗਵਾਸ ਹੋ ਜਾਣਾ, ਮਰ ਜਾਣਾ*—ਸੁਰਜੀਤ ਦੇ ਪਿਤਾ ਜੀ ਕੱਲ੍ਹ ਰਾਤ ਦਿਲ ਦੀ ਬੀਮਾਰੀ ਕਾਰਣ ਅਚਾਨਕ ਅਕਾਲ ਚਲਾਣਾ ਕਰ ਗਏ ਹਨ।

**ਅੰਕੁਰ**—*ਪੁ. ਬੀਜ ਆਦਿ ਵਿਚੋਂ ਨਵੀਆਂ ਫੁੱਟੀਆਂ ਪੱਤੀਆਂ*—ਛੋਲਿਆਂ ਦੇ ਬੀਜਾਂ ਦੇ ਅੰਕੁਰ ਫੁੱਟ ਗਏ ਹਨ।

**ਅਕੇਵਾਂ**—*ਪੁ. ਅੱਕਣ ਦਾ ਭਾਵ*—ਕਈ ਦਿਨ ਲਗਾਤਾਰ ਸਫ਼ਰ ਕਰਨ ਕਰਕੇ ਹੁਣ ਮੈਨੂੰ ਅਕੇਵਾਂ ਹੋ ਗਿਆ ਹੈ।

**ਅੱਖ**—*ਇ. ਸਰੀਰ ਦਾ ਵੇਖਣ ਵਾਲਾ ਅੰਗ, ਨੇਤਰ*—ਸਵੇਰੇ ਉੱਠ ਕੇ ਅੱਖਾਂ ਤੇ ਠੰਢੇ ਪਾਣੀ ਦੇ ਛਿੱਟੇ ਮਾਰਨਾ ਅੱਖਾਂ ਲਈ ਬੜਾ ਲਾਭਦਾਇਕ ਹੈ।

**ਅੱਖ ਕੌੜੀ ਕਰਨਾ**—*ਮੁਹਾ. ਗੁੱਸੇ ਨਾਲ ਵੇਖਣਾ*—ਮੇਰੇ ਹੁੰਦਿਆਂ ਤੇਰੇ ਵੱਲ ਕੋਈ ਵੀ ਅੱਖ ਕੌੜੀ ਨਹੀਂ ਕਰ ਸਕਦਾ।

**ਅੱਖ ਦੇ ਫੋਰ ਵਿਚ**—*ਕ੍ਰਿ. ਵਿ.* ਬਹੁਤ ਛੇਤੀ, ਝੱਟ ਪਟ—ਅਜੋਕੇ ਯੁਗ ਵਿਚ ਦੂਰ ਤੋਂ ਦੂਰ ਵਾਪਰੀ ਘਟਨਾ ਵੀ ਅੱਖ ਦੇ ਫੋਰ ਵਿਚ ਸਭ ਨੂੰ ਪਤਾ ਲਗ ਜਾਂਦੀ ਹੈ।

**ਅੱਖ ਨਾ ਮਿਲਾਉਣਾ**—*ਮੁਹਾ. ਝੇਂਪਣਾ, ਕਤਰਾਉਣਾ*—ਕਿਸੇ ਤੋਂ ਆਪਣਾ ਕੰਮ ਕਢਵਾ ਕੇ ਉਸ ਨਾਲ ਅੱਖ ਨਾ ਮਿਲਾਉਣਾ ਚੰਗੇ ਬੰਦਿਆਂ ਦਾ ਕੰਮ ਨਹੀਂ ਹੈ।

**ਅੱਖ ਬਚਾਉਣਾ**—*ਮੁਹਾ. ਚੋਰੀ ਛਿਪੇ ਕੋਲੋਂ ਲੰਘ ਜਾਣਾ*—ਪਤਾ ਹੀ ਨਹੀਂ ਲੱਗਦਾ ਕਿ ਕਾਕਾ ਕਦੋਂ ਅੱਖ ਬਚਾ ਕੇ ਖੇਡਣ ਚਲਾ ਜਾਂਦਾ ਹੈ।

**ਅੱਖ ਮਾਰਨਾ**—*ਮੁਹਾ. ਅੱਖ ਦਾ ਇਸ਼ਾਰਾ ਜਾਂ ਸੰਕੇਤ ਕਰਨਾ*—ਸੋਹਣ ਨੇ ਮੈਨੂੰ ਅੱਖ ਮਾਰ ਕੇ ਰਾਮ ਨਾਲ ਗੱਲ ਕਰਨ ਤੋਂ ਰੋਕ ਦਿੱਤਾ।

**ਅੱਖ ਮੈਲੀ ਹੋਣਾ**—*ਮੁਹਾ. ਦਿਲ ਵਿਚ ਖੋਟ ਆ ਜਾਣਾ*—ਪਹਿਲਾ ਤਾਂ ਉਹ ਠੀਕ ਜਾਪਦਾ ਸੀ ਪਰ ਹੁਣ ਮੈਨੂੰ ਉਸ ਦੀ ਅੱਖ ਮੈਲੀ ਹੋ ਗਈ ਲਗਦੀ ਹੈ।

**ਅੱਖ ਲੱਗਣਾ**—*ਮੁਹਾ. ਨੀਂਦਰ ਆ ਜਾਣਾ*—ਮੇਰੀ ਅਜੇ ਅੱਖ ਲੱਗੀ ਹੀ ਸੀ ਕਿ ਬਾਹਰੋਂ ਕਿਸੇ ਨੇ ਘੰਟੀ ਵਜਾ ਦਿੱਤੀ।

**ਅੱਖ ਲਾਉਣਾ**—*ਮੁਹਾ. ਸੌਣਾ*—ਮੈਂ ਆਪਣੇ ਵੱਲੋਂ ਅੱਖ ਲਾਉਣ ਦੀ ਬੜੀ ਕੋਸ਼ਿਸ਼ ਕੀਤੀ ਪਰ ਕਾਕੇ ਦੇ ਬੀਮਾਰ ਹੋਣ ਕਾਰਣ ਸੌਂ ਨਹੀਂ ਸਕੀ।

**ਅੱਖੜ**—*ਵਿ. ਐਵੇਂ ਲੜ ਪੈਣ ਵਾਲਾ, ਝਗੜਾਲੂ, ਅੜਬ*—ਆਪਣੇ ਅੱਖੜ ਸੁਭਾਅ ਕਾਰਣ ਉਸਦਾ ਅਕਸਰ ਲੋਕਾਂ ਨਾਲ ਝਗੜਾ ਹੋ ਜਾਂਦਾ ਹੈ।

**ਅੱਖਾਂ ਅੱਗੇ ਹਨੇਰਾ ਆ ਜਾਣਾ**—*ਮੁਹਾ. ਚੱਕਰ ਆਉਣਾ, ਘੁਮੇਰੀ ਆਉਣਾ, ਕੁਝ ਨਾ ਸੁੱਝਣਾ*—ਤੇਜ਼ ਬੁਖਾਰ ਕਾਰਣ ਰਾਮ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ; ਸ਼ਾਮ ਦੀ ਅਚਾਨਕ ਮੌਤ ਦੀ ਖ਼ਬਰ ਸੁਣ ਕੇ ਉਸ ਦੇ ਭਰਾ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ।

**ਅੱਖਾਂ ਅੱਡੀਆਂ ਰਹਿ ਜਾਣਾ**—*ਮੁਹਾ. ਹੈਰਾਨ ਜਾਂ ਅਸਚਰਜ ਹੋਣਾ*—ਸਾਇੰਸ ਦੀਆਂ ਅਜੀਬ ਅਜੀਬ ਕਾਢਾਂ ਵੇਖ ਕੇ ਇਨਸਾਨ ਦੀਆਂ ਅੱਖਾਂ ਅੱਡੀਆਂ ਰਹਿ ਜਾਂਦੀਆਂ ਹਨ।

**ਅੱਖਾਂ ਸੁਜਾਉਣਾ**—*ਮੁਹਾ. ਬਹੁਤ ਜ਼ਿਆਦਾ ਰੋਣਾ*—ਕਈ ਬੱਚੇ ਥੋੜ੍ਹਾ ਜਿਹਾ ਝਿੜਕਣ ਨਾਲ ਹੀ ਅੱਖਾਂ ਸੁਜਾ ਲੈਂਦੇ ਹਨ।

**ਅੱਖਾਂ ਕੱਢਣਾ**—*ਮੁਹਾ. ਘੂਰਨਾ*—ਉਹ ਆਪਣੀ ਗ਼ਲਤੀ ਨੂੰ ਮੰਨਣ ਦੀ ਬਜਾਏ ਅੱਗੋਂ ਅੱਖਾਂ ਕੱਢਣ ਲੱਗ ਪਿਆ।

**ਅੱਖਾਂ ਖੁੱਲ੍ਹਣਾ**—*ਮੁਹਾ. ਜਾਗਣਾ; ਅਸਲ ਗੱਲ ਦਾ ਪਤਾ ਲੱਗਣਾ*—ਸਰਦੀਆਂ ਵਿਚ ਸਵੇਰ ਸੱਤ ਵਜੇ ਤਕ ਮੇਰੀਆਂ ਤਾਂ ਅੱਖਾਂ ਹੀ ਨਹੀਂ ਖੁੱਲ੍ਹਦੀਆਂ, ਹੁਣ ਉਸ ਦੀਆਂ ਅੱਖਾਂ ਖੁੱਲ੍ਹ ਗਈਆਂ ਹਨ, ਤੂੰ ਉਸ ਨੂੰ ਧੋਖਾ ਨਹੀਂ ਦੇ ਸਕਦਾ।

**ਅੱਖਾਂ ਤਾੜੇ ਲੱਗਣਾ**—*ਮੁਹਾ. ਬਹੁਤ ਨਸ਼ਾ ਆਉਣਾ*—ਭੰਗ ਪੀਣ ਦੀ ਦੇਰ ਸੀ ਕਿ ਸ਼ਾਮ ਲਾਲ ਦੀਆਂ ਅੱਖਾਂ ਤਾੜੇ ਲਗ ਗਈਆਂ।

**ਅੱਖਾਂ ਤੇ ਪੱਟੀ ਬੰਨ੍ਹਣਾ**—*ਮੁਹਾ. ਧਿਆਨ ਨਾ ਕਰਨਾ, ਜਾਣ-ਬੁੱਝ ਕੇ ਨਜ਼ਰ ਅੰਦਾਜ਼ ਕਰਨਾ*—ਕਈ ਮਾਪੇ ਆਪਣੇ ਬੱਚਿਆਂ ਦੀਆਂ ਗ਼ਲਤੀਆਂ ਨੂੰ ਜਾਣਦੇ ਹੋਏ ਵੀ ਉਨ੍ਹਾਂ ਨੂੰ ਰੋਕਣ ਦੀ ਬਜਾਏ ਅੱਖਾਂ ਤੇ ਪੱਟੀ ਬੰਨ੍ਹ ਰਖਦੇ ਹਨ।

**ਅੱਖਾਂ ਨਾਲ ਗੱਲਾਂ ਕਰਨਾ**—*ਮੁਹਾ. ਬਹੁਤ ਚਲਾਕ ਹੋਣਾ*—ਰਾਮ ਦੀ ਕੁੜੀ ਬਹੁਤ ਛੋਟੀ ਉਮਰ ਦੀ ਹੈ ਪਰ ਅੱਖਾਂ ਨਾਲ ਗੱਲਾਂ ਕਰਦੀ ਹੈ।

**ਅੱਖਾਂ ਨੀਵੀਆਂ ਕਰਨਾ**—*ਮੁਹਾ. ਸ਼ਰਮਿੰਦਾ ਹੋਣਾ*—ਸਾਨੂੰ ਕੋਈ ਅਜਿਹਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਸਾਡੇ ਵਡੇਰਿਆਂ ਨੂੰ ਅੱਖਾਂ ਨੀਵੀਆਂ ਕਰਨੀਆਂ ਪੈਣ।

**ਅੱਖਾਂ ਪੱਕਣਾ**—*ਮੁਹਾ. ਬਹੁਤ ਜ਼ਿਆਦਾ ਉਡੀਕ ਕਰਨਾ*—ਤੁਸੀਂ ਬੜੇ ਦਿਨਾਂ ਪਿੱਛੋਂ ਆਏ ਹੋ, ਮੇਰੀਆਂ ਤਾਂ ਅੱਖਾਂ ਪੱਕ ਗਈਆਂ ਹਨ।

**ਅੱਖਾਂ ਪਥਰਾ ਜਾਣਾ**—*ਮੁਹਾ. ਬੀਮਾਰੀ ਜਾਂ ਡਰ ਆਦਿ ਦੀ ਹਾਲਤ ਵਿਚ ਅੱਖਾਂ ਦਾ ਝਮਕਣਾ ਬੰਦ ਹੋ ਜਾਣਾ ਤੇ ਖੁੱਲ੍ਹਾ ਰਹਿਣਾ*—ਪੁੱਤਰ ਦੇ ਮਰਨ ਦੀ ਤਾਰ ਪੜ੍ਹਦਿਆਂ ਹੀ ਮਾਂ ਦੀਆਂ ਅੱਖਾਂ ਪਥਰਾ ਗਈਆਂ।

**ਅੱਖਾਂ ਫੇਰ ਲੈਣਾ**—*ਮੁਹਾ. ਬਦਲ ਜਾਣਾ*—ਔਖੇ ਵੇਲੇ ਆਪਣੇ ਵੀ ਅੱਖਾਂ ਫੇਰ ਲੈਂਦੇ ਹਨ।

**ਅੱਖਾਂ ਭਰਨਾ**—*ਮੁਹਾ. ਅੱਖਾਂ ਵਿਚ ਹੰਝੂ ਆ ਜਾਣਾ*—ਨਾਟਕ ਵਿਚਲੇ ਕਈ ਦੁਖਾਤਕ ਦ੍ਰਿਸ਼ ਵੇਖ ਕੇ ਲੋਕਾਂ ਦੀਆਂ ਕਈ ਵਾਰ ਅੱਖਾਂ ਭਰ ਆਈਆਂ।

**ਅੱਖਾਂ ਮੀਟ ਜਾਣਾ**—*ਮੁਹਾ. ਮਰ ਜਾਣਾ*—ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਸਿੱਖ ਰਾਜ ਕੁਝ ਸਾਲਾਂ ਵਿਚ ਹੀ ਖ਼ਤਮ ਹੋ ਗਿਆ।

**ਅੱਖਾਂ ਵਿਖਾਉਣਾ**—*ਮੁਹਾ. ਧਮਕਾਉਣਾ*—ਜਦੋਂ ਕਿਸਾਨ ਜਾਗੀਰਦਾਰ ਤੋਂ ਆਪਣੀ ਮਿਹਨਤ ਦੇ ਪੈਸੇ ਮੰਗਣ ਗਿਆ ਤਾਂ ਅੱਗੋਂ ਉਸਨੇ ਅੱਖਾਂ ਵਿਖਾਕੇ ਭਜਾ ਦਿੱਤਾ।

**ਅੱਖਾਂ ਵਿਚ ਘੱਟਾ ਪਾਉਣਾ**—*ਮੁਹਾ. ਧੋਖਾ ਦੇਣਾ, ਛਲ ਕਰਨਾ*—ਸਾਹਮਣੇ ਖੜ੍ਹਿਆਂ ਵੀ ਦੁਕਾਨਦਾਰ ਨੇ ਗਾਹਕ ਦੀਆਂ ਅੱਖਾਂ ਵਿਚ ਘੱਟਾ ਪਾ ਦਿੱਤਾ।

**ਅੱਖਾਂ ਵਿਚ ਰੜਕਣਾ**—*ਮੁਹਾ. ਚੰਗਾ ਨਾ ਲੱਗਣਾ*—ਆਪਣੀਆਂ ਭੈੜੀਆਂ ਆਦਤਾਂ ਕਾਰਣ ਉਹ ਹਰ ਕਿਸੇ ਦੀਆਂ ਅੱਖਾਂ ਵਿਚ ਰੜਕਦਾ ਹੈ।

**ਅੱਖਾਂ ਵਿਚ ਲੰਘਾਉਣਾ**—*ਮੁਹਾ. ਅੱਖਾਂ ਸਾਹਮਣੇ ਬਤੀਤ ਕਰਨਾ, ਅੱਖਾਂ ਸਾਹਮਣੇ ਗੁਜ਼ਾਰਨਾ*—ਲਗਭਗ ਪੌਣੀ ਸਦੀ ਇਸੇ ਸ਼ਹਿਰ ਅੰਦਰ ਅੱਖਾਂ ਵਿਚ ਲੰਘਾਉਣ ਕਾਰਣ ਉਹਦੇ ਪਿਤਾ ਜੀ ਇਸ ਸ਼ਹਿਰ ਦੇ ਸਭ ਤੋਂ ਪੁਰਾਣੇ ਬਜ਼ੁਰਗ ਮੰਨੇ ਜਾਂਦੇ ਸਨ।

**ਅਖਾੜਾ**—*ਪੁ.* ਪਹਿਲਵਾਨਾਂ ਦੇ ਕਸਰਤ ਕਰਨ ਜਾਂ ਘੁਲਣ ਦੀ ਥਾਂ; ਸਾਧੂਆਂ ਦਾ ਡੇਰਾ—ਸਾਡੇ ਮੁਹੱਲੇ ਵਿਚ ਦੋ ਅਖਾੜੇ ਬਣੇ ਹੋਏ ਹਨ; ਹਰਦੁਆਰ ਵਿਖੇ ਸਾਧੂਆਂ ਦੇ ਕਈ ਅਖਾੜੇ ਬਣੇ ਹੋਏ ਹਨ।

**ਅਖ਼ੀਰ**—*ਕ੍ਰਿ. ਵਿ.* ਅੰਤ ਵਿਚ, ਆਖ਼ਰ—ਅਖ਼ੀਰ ਉਸ ਨੂੰ ਆਪਣੀ ਹਾਰ ਮੰਨਣੀ ਪਈ।

**ਅਖ਼ੀਰਲਾ**—*ਵਿ.* ਆਖ਼ਰੀ, ਸਿਰੇ ਦਾ; ਆਖ਼ਰੀ, ਅੰਤਲਾ—ਇਸ ਗਲੀ ਦਾ ਅਖ਼ੀਰਲਾ ਮਕਾਨ ਸਾਡਾ ਹੈ; ਮੇਰਾ ਬੀ. ਏ. ਦਾ ਇਹ ਅਖ਼ੀਰਲਾ ਸਾਲ ਹੈ।

**ਅੱਖੋਂ ਉਹਲੇ ਕਰਨਾ**—*ਮੁਹਾ. ਅੱਖਾਂ ਤੋਂ ਪਰ੍ਹੇ ਕਰਨਾ, ਦੂਰ ਕਰਨਾ*—ਕੋਈ ਵੀ ਮਾਂ ਆਪਣੇ ਬੱਚਿਆਂ ਨੂੰ ਅੱਖੋਂ ਉਹਲੇ ਕਰਨਾ ਨਹੀਂ ਚਾਹੁੰਦੀ।

**ਅਖੌਤ**—*ਇ. ਅਖਾਣ*—ਕਈ ਲੇਖਕ ਆਪਣੀਆਂ ਰਚਨਾਵਾਂ ਵਿਚ ਅਖੌਤਾਂ ਅਤੇ ਮੁਹਾਵਰਿਆਂ ਦੀ ਬਹੁਤ ਵਰਤੋਂ ਕਰਦੇ ਹਨ।

**ਅੱਗ**—*ਇ. ਪੰਜਾਂ ਤੱਤਾਂ ਵਿਚੋਂ ਇਕ ਤੱਤ, ਗੁੱਸਾ*—ਸੁੱਕੀਆਂ ਲੱਕੜਾਂ ਨੂੰ ਛੇਤੀ ਅੱਗ ਲਗ ਜਾਂਦੀ ਹੈ; ਤੇਰੇ ਵਿਚ ਤਾਂ ਬੜੀ ਹੀ ਅੱਗ ਹੈ, ਇੰਨਾ ਗੁੱਸਾ ਚੰਗਾ ਨਹੀਂ ਹੁੰਦਾ।

**ਅੰਗ**—*ਪੁ. ਸਰੀਰ ਦਾ ਕੋਈ ਹਿੱਸਾ; ਅੰਸ਼*—ਸਾਨੂੰ ਆਪਣੇ ਸਰੀਰ ਦੇ ਹਰ ਅੰਗ ਦੀ ਪੂਰੀ ਸਫ਼ਾਈ ਰੱਖਣੀ ਚਾਹੀਦੀ ਹੈ; ਪੜ੍ਹਾਈ ਦੇ ਨਾਲ ਨਾਲ ਖੇਡਾਂ ਵੀ ਜੀਵਨ ਦਾ ਇਕ ਜ਼ਰੂਰੀ ਅੰਗ ਹਨ।

**ਅੰਗ ਅੰਗ ਦੁਖਣਾ**—*ਮੁਹਾ. ਬਹੁਤ ਜ਼ਿਆਦਾ ਥਕਾਵਟ ਹੋਣਾ*—ਸਾਰਾ ਦਿਨ ਫਿਰਦੇ ਰਹਿਣ ਕਾਰਣ ਮੇਰਾ ਤਾਂ ਅੰਗ ਅੰਗ ਦੁੱਖ ਰਿਹਾ ਹੈ।

**ਅੰਗ-ਸੰਗ**—*ਕ੍ਰਿ. ਵਿ. ਨਾਲ*—ਪਰਮਾਤਮਾ ਨੇਕ ਨੀਅਤ ਵਾਲੇ ਬੰਦਿਆਂ ਦੇ ਹਮੇਸ਼ਾ ਅੰਗ-ਸੰਗ ਰਹਿੰਦਾ ਹੈ।

**ਅੰਗ-ਸਾਕ**—*ਪੁ. ਸਬੰਧੀ, ਰਿਸ਼ਤੇਦਾਰ*—ਮੁਸੀਬਤ ਵੇਲੇ ਆਪਣੇ ਅੰਗ-ਸਾਕ ਵੀ ਅੱਖਾਂ ਫੇਰ ਜਾਂਦੇ ਹਨ।

**ਅੰਗਹੀਣ**—*ਵਿ. ਜਿਸ ਦਾ ਕੋਈ ਅੰਗ ਜਾਂਦਾ ਰਿਹਾ ਹੋਵੇ ਜਾਂ ਬੇਕਾਰ ਹੋ ਗਿਆ ਹੋਵੇ, ਲੰਗਾ, ਕਾਣਾ, ਲੂਲਾ, ਡੁੱਡਾ ਆਦਿ*—ਅੰਗਹੀਣ ਵਿਅਕਤੀਆਂ ਦੀ ਮਦਦ ਕਰਨਾ ਮਨੁੱਖ ਦਾ ਪਰਮ ਧਰਮ ਹੈ।

**ਅੰਗਪਾਲ**—*ਵਿ. ਮਿੱਤਰਤਾ ਨਿਭਾਉਣ ਵਾਲਾ*—ਸੱਚਾ ਦੋਸਤ ਉਹੀ ਹੈ ਜੋ ਬਿਪਤਾ ਸਮੇਂ ਕਿਸੇ ਦਾ ਅੰਗਪਾਲ ਬਣੇ।

**ਅੱਗ ਬਗੋਲਾ (ਭਬੂਕਾ) ਹੋਣਾ**—*ਮੁਹਾ. ਇਕਦਮ ਗੁੱਸੇ ਵਿਚ ਆ ਜਾਣਾ*—ਬਿਨਾਂ ਸੋਚੇ ਥੋੜ੍ਹੀ-ਥੋੜ੍ਹੀ ਗੱਲ ਤੇ ਅੱਗ ਬਗੋਲਾ ਹੋਣਾ ਚੰਗੀ ਗੱਲ ਨਹੀਂ ਹੈ।

**ਅੰਗ-ਰੱਖਿਅਕ**—*ਪੁ. ਰੱਖਿਆ ਕਰਨ ਵਾਲਾ, ਬਾਡੀਗਾਰਡ*—ਸਰਕਾਰ ਵੱਲੋਂ ਸਭ ਮੰਤਰੀਆਂ ਨੂੰ ਅੰਗ ਰੱਖਿਅਕ ਮੁਹੱਈਆ ਕੀਤੇ ਜਾਂਦੇ ਹਨ।

**ਅਗਰਬੱਤੀ**—*ਇ. ਸੁਗੰਧੀਦਾਰ ਲੰਮੀ ਤੀਲੀ, ਧੂਪ ਬੱਤੀ*—ਅਗਰਬੱਤੀ ਲਗਾਉਣ ਨਾਲ ਵਾਤਾਵਰਣ ਸੁਗੰਧਤ ਹੋ ਜਾਂਦਾ ਹੈ।

**ਅਗਲਾ**—*ਵਿ. ਦੂਜਾ; ਬਾਅਦ ਵਿਚ ਵਾਪਰਨ ਵਾਲਾ*—ਅਗਲੇ ਦੀ ਗੱਲ ਸੁਣੇ ਬਿਨਾਂ ਕੋਈ ਫ਼ੈਸਲਾ ਕਰਨਾ ਠੀਕ ਗੱਲ ਨਹੀਂ; ਹੁਣ ਤੁਹਾਡਾ ਅਗਲਾ ਪ੍ਰੋਗਰਾਮ ਕੀ ਹੈ?

**ਅਗਲੇਰਾ**—*ਵਿ. ਅਗਲੇ ਤੋਂ ਅਗਲਾ*—ਤੁਹਾਡੇ ਤੋਂ ਬਾਅਦ ਅਗਲਾ ਨੰਬਰ ਸ਼ਾਮ ਦਾ ਹੈ ਅਤੇ ਅਗਲੇਰਾ ਨਿੰਦਰ ਦਾ।

**ਅਗਵਾ**—*ਪੁ. ਜ਼ਬਰਦਸਤੀ ਚੁਕ ਕੇ ਲੈ ਜਾਣ ਦਾ ਭਾਵ*—ਪੁਲਿਸ ਬੱਚਿਆਂ ਨੂੰ ਅਗਵਾ ਕਰਨ ਵਾਲੇ ਗਰੋਹ ਨੂੰ ਫੜਨ ਲਈ ਪੂਰਾ ਯਤਨ ਕਰ ਰਹੀ ਹੈ।

**ਅਗਵਾਈ**—*ਇ. ਅੱਗੇ ਹੋ ਕੇ ਰਾਹ ਦੱਸਣ ਦਾ ਭਾਵ; ਸੁਆਗਤ*—ਸਾਡੇ ਹੈੱਡਮਾਸਟਰ ਸਾਹਿਬ ਦੀ ਅਗਵਾਈ ਵਿਚ ਸਕੂਲ ਨੇ ਬੜੀ ਤਰੱਕੀ ਕੀਤੀ ਹੈ; ਬਰਾਤ ਦੀ ਅਗਵਾਈ ਲਈ ਕੁਝ ਆਦਮੀਆਂ ਨੂੰ ਪਹਿਲਾਂ ਹੀ ਸਟੇਸ਼ਨ ਤੇ ਭੇਜ ਦਿੱਤਾ ਗਿਆ ਹੈ।

**ਅੱਗੜ-ਪਿੱਛੜ**—*ਕ੍ਰਿ. ਵਿ. ਇਕ ਦੂਜੇ ਦੇ ਮਗਰ*—ਬੱਚੇ ਅੱਗੜ-ਪਿੱਛੜ ਖਲੋ ਕੇ ਰੇਲ ਗੱਡੀ ਦੀ ਖੇਡ ਖੇਡਦੇ ਹਨ।

**ਅੰਗੜਾਈ**—*ਇ. ਆਲਸ ਦੂਰ ਕਰਨ ਲਈ ਅੰਗਾਂ ਨੂੰ ਤਾਣਨ ਦੀ ਕਿਰਿਆ*—ਅੰਗੜਾਈ ਲੈਣ ਨਾਲ ਅੰਗ ਖੁੱਲ੍ਹ ਜਾਂਦੇ ਹਨ।

**ਅੱਗਾ**—*ਪੁ. ਸਾਹਮਣਾ ਪਾਸਾ; ਆਉਣ ਵਾਲਾ ਸਮਾਂ*—ਰਾਣੇ ਹੋਰਾਂ ਦੀ ਕੋਠੀ ਦਾ ਅੱਗਾ ਤਾਂ ਬੜਾ ਚੰਗਾ ਹੈ ਪਰ ਪਿਛੋਕੜ ਕੁਝ ਨਹੀਂ; ਅੱਗਾ ਕਿਸ ਨੇ ਵੇਖਿਆ ਹੈ, ਤੁਸੀਂ ਹੁਣ ਦੀ ਸੋਚੋ।

**ਅੰਗਾਰਾ**—*ਪੁ. ਭਖਦਾ ਹੋਇਆ ਕੋਲਾ, ਬਲਦਾ ਹੋਇਆ ਕੋਲਾ*—ਅੰਗਾਰੇ ਬੁਝਾ ਦਿਉ ਤਾਂ ਜੋ ਕਿਸੇ ਦਾ ਪੈਰ ਆਦਿ ਨਾ ਸੜ ਜਾਵੇ।

**ਅਗਿਆਨ**—*ਪੁ. ਗਿਆਨ ਨਾ ਹੋਣ ਦਾ ਭਾਵ*—ਵਿੱਦਿਆ ਸਾਡੇ ਅਗਿਆਨ ਨੂੰ ਦੂਰ ਕਰਦੀ ਹੈ।

**ਅਗਿਆਨਤਾ**—*ਇ. ਗਿਆਨ ਨਾ ਹੋਣ ਦਾ ਭਾਵ*—ਵਿੱਦਿਆ ਦਾ ਮਨੋਰਥ ਅਗਿਆਨਤਾ ਨੂੰ ਦੂਰ ਕਰਨਾ ਹੈ।

**ਅੰਗੀਠੀ**—*ਇ. ਕੋਲੇ ਬਾਲਣ ਲਈ ਸੀਖਾਂ ਵਾਲਾ ਚੁਲ੍ਹਾ; ਕਮਰੇ ਵਿਚ ਸਜਾਵਟ ਦੀਆਂ ਚੀਜ਼ਾਂ ਰੱਖਣ ਲਈ ਬਣਾਈ ਹੋਈ ਥਾਂ*—ਸਰਦੀਆਂ ਵਿਚ ਪੱਥਰ ਦੇ ਕੋਲਿਆਂ ਦੀ ਅੰਗੀਠੀ ਕਮਰੇ ਅੰਦਰ ਰੱਖ ਕੇ ਨਹੀਂ ਸੌਣਾ ਚਾਹੀਦਾ; ਅੰਗੀਠੀ ਉੱਪਰ ਰੇਡੀਓ, ਫੋਟੋ ਆਦਿ ਪਏ ਹੁੰਦੇ ਹਨ।

**ਅੰਗੂਠਾ ਲਾਉਣਾ**—*ਮੁਹਾ. ਦਸਤਖ਼ਤਾਂ ਵਜੋਂ ਅੰਗੂਠੇ ਦਾ ਨਿਸ਼ਾਨ ਲਾਉਣਾ*—ਅਨਪੜ੍ਹ ਵਿਅਕਤੀ ਦਸਤਖ਼ਤ ਕਰਨ ਦੀ ਥਾਂ ਅੰਗੂਠਾ ਲਾਉਂਦੇ ਹਨ।

**ਅੰਗੂਰ**—*ਪੁ. ਇਕ ਵੇਲ ਤੇ ਉਸ ਦਾ ਫਲ*—ਹੁਣ ਅੰਗੂਰਾਂ ਦੀ ਫ਼ਸਲ ਪੰਜਾਬ ਵਿਚ ਵੀ ਹੋਣ ਲਗ ਪਈ ਹੈ।

**ਅੰਗੂਰੀ**—*ਵਿ. ਅੰਗੂਰ ਵਰਗੇ ਹਲਕੇ ਰੰਗ ਦਾ*—ਪ੍ਰੀਤਮ ਨੇ ਅੱਜ ਅੰਗੂਰੀ ਰੰਗ ਦੀ ਪੱਗ ਬੰਨ੍ਹੀ ਹੋਈ ਹੈ।

**ਅੱਗੇ**—*ਕ੍ਰਿ. ਵਿ. ਸਾਹਮਣੇ; ਪਹਿਲਾਂ; ਅਗਾਂਹ*—ਬੱਚਾ ਸ਼ੀਸ਼ੇ ਅੱਗੇ ਖੜ੍ਹ ਕੇ ਪਗੜੀ ਬੰਨ੍ਹਦਾ ਹੈ; ਅੱਜ ਕਲ੍ਹ ਜਿੱਥੇ ਮਾਰਕੀਟ ਬਣੀ ਹੋਈ ਹੈ ਉੱਥੇ ਅੱਗੇ ਉਜਾੜ ਸੀ; ਸੜਕ ਇੱਥੇ ਹੀ ਖ਼ਤਮ ਹੋ ਜਾਂਦੀ ਹੈ, ਅੱਗੇ ਨਹੀਂ ਜਾਂਦੀ।

**ਅੱਗੇ-ਪਿੱਛੇ**—*ਕ੍ਰਿ. ਵਿ. ਚਾਰੇ ਪਾਸੇ, ਆਸੇ ਪਾਸੇ; ਇਕ ਦੂਜੇ ਦੇ ਪਿੱਛੇ*—ਸੜਕ ਪਾਰ ਕਰਨ ਲੱਗਿਆਂ ਅੱਗੇ ਪਿੱਛੇ ਵੇਖ ਲੈਣਾ ਚਾਹੀਦਾ ਹੈ; ਰਾਜੂ ਤੇ ਮੈਂ ਲਾਈਨ ਵਿਚ ਤਾਂ ਅੱਗੇ ਪਿੱਛੇ ਹੀ ਖੜ੍ਹੇ ਸਾਂ ਪਰ ਮੇਰੀ ਵਾਰੀ ਆਉਣ ਤੇ ਟਿਕਟਾਂ ਖ਼ਤਮ ਹੋ ਗਈਆਂ।

**ਅੱਗੋਂ**—*ਕ੍ਰਿ. ਵਿ. ਅੱਗੇ ਤੋਂ, ਭਵਿੱਖ ਵਿਚ; ਸਮੇਂ ਤੋਂ ਪਹਿਲਾਂ ਹੀ; ਸਾਹਮਣੇ ਤੋਂ*—ਮੋਹਣੀ ਨੇ ਅੱਗੋਂ ਤੋਂ ਸਮੇਂ ਸਿਰ ਆਉਣ ਦਾ ਵਚਨ ਦਿੱਤਾ ਹੈ; ਜੇ ਤੇਰਾ ਪਰਚਾ ਅੱਗੋਂ ਖ਼ਤਮ ਹੋ ਜਾਵੇ ਤਾਂ ਉਸ ਨੂੰ ਇਕ ਵਾਰ ਫਿਰ ਪੜ੍ਹ ਲਈਂ; ਕਲ੍ਹ ਇਕ ਗੱਡੀ ਦੀ ਅੱਗੋਂ ਆ ਰਹੀ ਇਕ ਬਸ ਨਾਲ ਟੱਕਰ ਹੋ ਗਈ।

**ਅਚਕਨ**—*ਇ. ਇਕ ਤਰ੍ਹਾਂ ਦਾ ਲੰਮਾ ਕੋਟ*—ਅੱਜਕਲ੍ਹ ਅਚਕਨ ਪਾਉਣ ਦਾ ਰਿਵਾਜ ਘਟ ਗਿਆ ਹੈ।

**ਅਚਨਚੇਤ**—*ਕ੍ਰਿ. ਵਿ. ਅਚਾਨਕ*—ਅਚਨਚੇਤ ਹੀ ਕੰਮ ਪੈ ਜਾਣ ਕਾਰਣ ਸੁਭਾਸ਼ ਅੱਜ ਸਕੂਲ ਹਾਜ਼ਰ ਨਹੀਂ ਹੋ ਸਕਿਆ।

**ਅਚਨਚੇਤੀ**—*ਕ੍ਰਿ. ਵਿ.* ਅਚਾਨਕ, ਅਚਨਚੇਤ—ਪਹਿਲਾਂ ਰਮੇਸ਼ ਦਾ ਛੁੱਟੀ ਲੈਣ ਦਾ ਕੋਈ ਇਰਾਦਾ ਨਹੀਂ ਸੀ ਪਰ ਅਚਨਚੇਤੀ ਉਸ ਨੂੰ ਦਿੱਲੀ ਜਾਣਾ ਪੈ ਗਿਆ ਹੈ।

**ਅਚੰਭਤ**—*ਵਿ.* ਹੈਰਾਨ—ਵਿਗਿਆਨ ਦੀਆਂ ਅਜੋਕੀਆਂ ਕਾਢਾਂ ਨੇ ਮਨੁੱਖੀ ਮਨ ਨੂੰ ਅਚੰਭਤ ਕਰ ਦਿੱਤਾ ਹੈ।

**ਅਚੰਭਾ**—*ਪੁ.* ਹੈਰਾਨੀ—ਮੈਨੂੰ ਇਹ ਸੁਣ ਕੇ ਬਹੁਤ ਅਚੰਭਾ ਹੋਇਆ ਕਿ ਕੁਲਵੰਤ ਦਸਵੀਂ ਵਿਚੋਂ ਇਸ ਵਾਰ ਫੇਰ ਫੇਲ੍ਹ ਹੋ ਗਿਆ ਹੈ।

**ਅਚਾਰ**—*ਪੁ.* ਫਲ, ਸਬਜ਼ੀ ਆਦਿ ਵਿਚ ਲੂਣ ਤੇਲ ਆਦਿ ਪਾ ਕੇ ਤਿਆਰ ਕੀਤਾ ਇਕ ਪਦਾਰਥ;—ਅੱਜ ਕਲ੍ਹ ਅਚਾਰ ਡੱਬਿਆਂ ਵਿਚ ਬੰਦ ਮਿਲਦੇ ਹਨ।

**ਅਚਾਰੀ**—*ਵਿ.* ਅਚਾਰ ਨਾਲ ਸਬੰਧਤ—ਐਤਕਾਂ ਅਚਾਰੀ ਅੰਬ ਕਾਫ਼ੀ ਮਹਿੰਗਾ ਹੈ।

**ਅਚਾਰੀਆ**—*ਪੁ.* ਵਿੱਦਿਆ ਪੜ੍ਹਾਉਣ ਵਾਲਾ—ਵਿਦਿਆਰਥੀ ਆਸ਼ਰਮਾਂ ਵਿਚ ਅਚਾਰੀਆਂ ਕੋਲੋਂ ਵਿੱਦਿਆ ਪ੍ਰਾਪਤ ਕਰਦੇ ਹਨ।

**ਅੱਛਾ**—*ਵਿ.* ਚੰਗਾ; ਉੱਤਮ—ਅੱਛੇ ਆਦਮੀ ਦੀ ਹਰ ਥਾਂ ਕਦਰ ਹੁੰਦੀ ਹੈ; ਅੱਛਾ ਕੰਮ ਕਰਨ ਲਈ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ।

**ਅਛਾਈ**—*ਇ.* ਅੱਛਾ ਹੋਣ ਦਾ ਭਾਵ—ਭੈੜੇ ਆਦਮੀ ਤੋਂ ਅਛਾਈ ਦੀ ਆਸ ਨਹੀਂ ਕੀਤੀ ਜਾ ਸਕਦੀ।

**ਅਛੋਪਲੇ**—*ਕ੍ਰਿ. ਵਿ.* ਚੁੱਪ ਚੁਪੀਤੇ, ਬਿਨਾਂ ਅਵਾਜ਼ ਕੀਤੇ—ਬੱਚੇ ਨੇ ਪਿੱਛੋਂ ਆ ਕੇ ਅਛੋਪਲੇ ਹੀ ਮਾਂ ਦੀਆਂ ਅੱਖਾਂ ਬੰਦ ਕਰ ਦਿੱਤੀਆਂ।

**ਅੱਜ**—*ਕ੍ਰਿ. ਵਿ.* ਬੀਤ ਰਿਹਾ ਦਿਨ, ਇਹ ਦਿਨ—ਅੱਜ ਤੋਂ ਅੱਠਵੀਂ ਦਾ ਇਮਤਿਹਾਨ ਸ਼ੁਰੂ ਹੈ।

**ਅੱਜਕਲ੍ਹ**—*ਕ੍ਰਿ. ਵਿ.* ਵਰਤਮਾਨ ਸਮਾਂ, ਅਜੋਕਾ ਸਮਾਂ—ਅੱਜਕਲ੍ਹ ਹਰ ਆਦਮੀ ਚਾਹੁੰਦਾ ਹੈ ਕਿ ਉਹ ਵੱਧ ਤੋਂ ਵੱਧ ਪੈਸਾ ਕਮਾਵੇ।

*ਕ੍ਰਿ. ਵਿ.* ਅੱਜ ਜਾਂ ਕਲ੍ਹ, ਛੇਤੀ—ਉਸ ਨੇ ਮੇਰੇ ਰੁਪਏ ਅੱਜ ਕਲ੍ਹ ਹੀ ਵਾਪਸ ਕਰਨ ਲਈ ਕਿਹਾ ਸੀ।

**ਅਜਬ**—*ਵਿ.* ਹੈਰਾਨ ਕਰਨ ਵਾਲਾ—ਇਹ ਦੁਨੀਆ ਇਕ ਅਜਬ ਤਮਾਸ਼ਾ ਹੈ।

**ਅਜ਼ਲ**—*ਇ.* ਮੌਤ, ਕਾਲ—"ਰਹਿੰਦੇ ਬਾਣ ਅਜਲ ਦਾ ਰੂਪ ਸਨ, ਬਣ ਗਏ ਮਹਾਕਾਲੀ।" (ਪੰ. ਪ. 6)

**ਅਜਾਈਂ**—*ਕ੍ਰਿ. ਵਿ.* ਐਵੇਂ, ਵਿਅਰਥ—ਸਮਾਂ ਬੜਾ ਕੀਮਤੀ ਹੈ, ਇਸਨੂੰ ਅਜਾਈਂ ਨਹੀਂ ਗੁਆਉਣਾ ਚਾਹੀਦਾ।

**ਅੰਞਾਣਾ**—*ਵਿ.* ਛੋਟੀ ਉਮਰ ਦਾ—ਅਜੇ ਉਹ ਅੰਞਾਣਾ ਹੈ, ਉਸ ਦੀਆਂ ਗੱਲਾਂ ਦਾ ਗੁੱਸਾ ਨਾ ਕਰੋ।

**ਅਜ਼ਾਬ**—*ਪੁ.* ਤਸੀਹਾ, ਕਸ਼ਟ—ਪੁਰਾਣੇ ਜ਼ਮਾਨੇ ਵਿਚ ਦੋਸ਼ੀਆਂ ਨੂੰ ਬੜੇ ਅਜ਼ਾਬ ਦਿੱਤੇ ਜਾਂਦੇ ਸਨ।

**ਅਜੀਬ**—*ਵਿ.* ਅਨੋਖਾ, ਅਦਭੁਤ—ਅਜਾਇਬ ਘਰ ਵਿਚ ਦੁਨੀਆ ਦੀਆਂ ਅਜੀਬ ਚੀਜ਼ਾਂ ਰੱਖੀਆਂ ਜਾਂਦੀਆਂ ਹਨ।

**ਅਜੂਬਾ**—*ਪੁ.* ਅਜੀਬ ਚੀਜ਼, ਅਨੋਖੀ ਚੀਜ਼—ਆਗਰੇ ਦਾ ਤਾਜ ਮਹੱਲ ਦੁਨੀਆ ਦਾ ਸਭ ਤੋਂ ਪ੍ਰਸਿੱਧ ਅਜੂਬਾ ਹੈ।

**ਅਜੇ**—*ਕ੍ਰਿ. ਵਿ.* ਇਸ ਵੇਲੇ ਤਕ, ਹੁਣ ਤੀਕ—ਜਦੋਂ ਮੈਂ ਪਲੇਟਫਾਰਮ ਤੇ ਪੁੱਜਿਆ ਤਾਂ ਅਜੇ ਗੱਡੀ ਨਹੀਂ ਸੀ ਆਈ।

**ਅਜੇਹਾ**—*ਵਿ.* ਇਸ ਤਰ੍ਹਾਂ ਦਾ, ਇਸ ਵਰਗਾ—ਮੈਂ ਇਸ ਤੋਂ ਪਹਿਲਾਂ ਅਜਿਹੀ ਮਿੱਠੀ ਆਵਾਜ਼ ਵਿਚ ਕਦੇ ਕੋਈ ਗੀਤ ਨਹੀਂ ਸੀ ਸੁਣਿਆ।

**ਅਜੇ ਤੀਕ**—*ਕ੍ਰਿ. ਵਿ.* ਹੁਣ ਤਕ, ਇਸ ਵੇਲੇ ਤਕ—ਕਾਕਾ ਸਵੇਰ ਦਾ ਘਰੋਂ ਗਿਆ ਹੋਇਆ ਹੈ ਅਤੇ ਅਜੇ ਤੀਕ ਵਾਪਸ ਨਹੀਂ ਆਇਆ।

**ਅਜੋਕਾ**—*ਵਿ.* ਅਜਕੱਲ੍ਹ ਦਾ, ਮੌਜੂਦਾ—ਅਜੋਕਾ ਯੁੱਗ ਸਾਇੰਸ ਦਾ ਯੁੱਗ ਹੈ।

**ਅੰਞਾ**—*ਇ.* ਹਾਨੀ, ਨੁਕਸਾਨ—ਮਰਨ ਲੱਗਿਆਂ ਰਮਾ ਨੇ ਪਤੀ ਨੂੰ ਕਿਹਾ, "ਦੇਖਣਾ ਮੇਰੇ ਬੱਚੇ ਨੂੰ ਕੋਈ ਅੰਞਾ ਨਾ ਪਹੁੰਚਾਏ।"

**ਅਟਕਣਾ**—*ਕ੍ਰਿ. ਅਕ.* ਘੜੀ ਆਦਿ ਦਾ ਚੱਲਣਾ ਬੰਦ ਹੋ ਜਾਣਾ; ਠਹਿਰਨਾ, ਰਹਿਣਾ; ਕਿਸੇ ਚੀਜ਼ ਦਾ ਸੰਘ ਆਦਿ ਵਿਚ ਫਸਣਾ—ਸਾਡੀ ਘੜੀ ਕਿੰਨੇ ਦਿਨਾਂ ਦੀ ਅਟਕੀ ਹੋਈ ਹੈ; ਮੇਰੀ ਅਜੇ ਦਿੱਲੀ ਕੁਝ ਚਿਰ ਹੋਰ ਅਟਕਣ ਦੀ ਸਲਾਹ ਹੈ; ਬੱਚੇ ਦੇ ਗਲੇ ਵਿਚ ਦਸ ਪੈਸੇ ਦਾ ਸਿੱਕਾ ਅਟਕ ਗਿਆ ਹੈ।

**ਅਟਕਾ**—*ਪੁ.* ਰੁਕਾਵਟ—ਕਈ ਆਦਮੀਆਂ ਨੂੰ ਚਲਦੇ ਕੰਮ ਵਿਚ ਅਟਕਾ ਪਾਉਣ ਦੀ ਭੈੜੀ ਵਾਦੀ ਹੁੰਦੀ ਹੈ।

**ਅਟਕਾਉਣਾ**—*ਕ੍ਰਿ. ਸਕ.* ਰੁਕਾਵਟ ਪਾਉਣਾ; ਠਹਿਰਾਉਣਾ—ਜੇ ਤੂੰ ਮੇਰਾ ਕੰਮ ਅਟਕਾਉਣ ਦੀ ਕੋਸ਼ਿਸ਼ ਕੀਤੀ ਤਾਂ ਇਹ ਤੇਰੇ ਲਈ ਠੀਕ ਨਹੀਂ ਹੋਵੇਗਾ; ਉਸ ਨੇ ਬੜੇ ਜ਼ਰੂਰੀ ਕੰਮ ਜਾਣਾ ਹੈ, ਉਸ ਨੂੰ ਬਿਲਕੁਲ ਨਾ ਅਟਕਾਉ।

**ਅੱਟਣ**—*ਪੁ.* ਰਗੜ ਜਾਂ ਘਸਰ ਨਾਲ ਮਾਸ ਦੀ ਬਣੀ ਸਖ਼ਤ ਗੰਢ, ਗੁੰਮੜੀ—ਤੰਗ ਜੁੱਤੀ ਪਾਉਣ ਨਾਲ ਪੈਰਾਂ ਵਿਚ ਅੱਟਣ ਪੈ ਜਾਏ ਹਨ।

**ਅਟੱਲ**—*ਵਿ.* ਜੋ ਟਾਲਿਆ ਨਾ ਜਾ ਸਕੇ; ਨਾ ਬਦਲਣ ਵਾਲਾ, ਦ੍ਰਿੜ੍ਹ—ਕੁਦਰਤ ਦੇ ਨਿਯਮ ਅਟੱਲ ਹਨ; ਆਪਣੇ ਇਰਾਦੇ ਵਿਚ ਅਟੱਲ ਮਨੁੱਖ ਹਰ ਕੰਮ ਵਿਚ ਸਫ਼ਲ ਹੁੰਦਾ ਹੈ।

**ਅਟਾ ਸਟਾ**—*ਪੁ.* ਅੰਦਾਜ਼ਾ, ਅਨੁਮਾਨ—ਪੇਪਰਾਂ ਵਿਚ ਅਟੇ-ਸਟੇ ਨਾਲ ਲਿਖੇ ਪ੍ਰਸ਼ਨਾਂ ਵਿਚੋਂ ਬਹੁਤੇ ਨੰਬਰ ਨਹੀਂ ਆਉਂਦੇ।

**ਅਟੁੱਟ**—*ਵਿ.* ਨਾ ਟੁੱਟਣ ਵਾਲਾ, ਬਹੁਤ ਪੱਕਾ; ਅਨਿੱਖੜਵਾਂ—ਮਾਤਾ ਪਿਤਾ ਦਾ ਆਪਣੇ ਬੱਚਿਆਂ ਨਾਲ ਅਟੁੱਟ ਪਿਆਰ ਹੁੰਦਾ ਹੈ; ਕਸ਼ਮੀਰ ਭਾਰਤ ਦਾ ਇਕ ਅਟੁੱਟ ਅੰਗ ਹੈ।

**ਅਟੈਚੀਕੇਸ**—*ਪੁ.* ਇਕ ਤਰ੍ਹਾਂ ਦਾ ਚਮੜੇ ਆਦਿ ਦਾ ਬਣਿਆ ਛੋਟਾ ਟਰੰਕ—ਅੱਜ ਕਲ੍ਹ ਟਰੰਕ ਦੀ ਬਜਾਏ ਲੋਕੀਂ ਅਟੈਚੀਕੇਸ ਖਰੀਦਣਾ ਵਧੇਰੇ ਪਸੰਦ ਕਰਦੇ ਹਨ।

**ਅਟੈਲੀਅਨ**—*ਪੁ.* ਇਕ ਕਿਸਮ ਦਾ ਕੱਪੜਾ ਜੋ ਕੋਟਾਂ ਆਦਿ ਦੇ ਅੰਦਰ ਲਾਇਆ ਜਾਂਦਾ ਹੈ—ਦਰਜ਼ੀ ਨੂੰ ਆਖ ਦੇਣਾ ਕਿ ਮੇਰੇ ਕੋਟ ਲਈ ਵਧੀਆ ਅਟੈਲੀਅਨ ਲਾਏ।

**ਅਠਖੇਲੀ**—*ਇ.* ਮਟਕ—ਦਰਿਆ ਦਾ ਪਹਾੜੀ ਇਲਾਕੇ ਵਿਚੋਂ ਅਠਖੇਲੀਆਂ ਕਰਦੇ ਆਉਣ ਦਾ ਦ੍ਰਿਸ਼ ਬੜਾ ਮਨਮੋਹਣਾ ਹੁੰਦਾ ਹੈ।

**ਅਠੂੰਹਾਂ**—*ਪੁ.* ਅੱਠ ਲੱਤਾਂ ਵਾਲਾ ਇਕ ਜ਼ਹਿਰੀਲਾ ਕੀੜਾ—ਘਰ ਦੇ ਕੂੜ ਕਬਾੜ ਵਿਚ ਕਈ ਵਾਰ ਅਠੂੰਹੇਂ ਆਦਿ ਪੈਦਾ ਹੋ ਜਾਂਦੇ ਹਨ।

**ਅੱਡ**—*ਵਿ.* ਵੱਖਰਾ, ਅੱਡਰਾ—ਸ਼ਰਾਰਤੀ ਬੱਚਿਆਂ ਨੂੰ ਅੱਡ ਬਿਠਾ ਦਿਉ।

**ਅੱਡਣਾ**—*ਕ੍ਰਿ. ਸਕ. ਖੋਲ੍ਹਣਾ (ਮੂੰਹ), ਫੈਲਾਉਣਾ*—ਤੂੰ ਜ਼ਰਾ ਆਪਣਾ ਮੂੰਹ ਅੱਡ ਤਾਂ ਜੋ ਤੇਰਾ ਗਲਾ ਵੇਖ ਲਵਾਂ; ਕਿਸੇ ਅੱਗੇ ਹੱਥ ਅੱਡਣ ਨਾਲੋਂ ਆਪਣੀ ਥੋੜ੍ਹੀ ਕਮਾਈ ਵਿਚ ਗੁਜ਼ਾਰਾ ਕਰ ਲੈਣਾ ਚੰਗਾ ਹੈ।

**ਅੱਡਰਾ**—*ਵਿ. ਵੱਖਰਾ*—ਸ਼ਹਿਰਾਂ ਵਿਚ ਆਮ ਤੌਰ ਤੇ ਲੜਕੀਆਂ ਲਈ ਅੱਡਰੇ ਕਾਲਜ ਬਣੇ ਹੋਏ ਹੁੰਦੇ ਹਨ।

**ਅੱਡਾ**—*ਪੁ. ਕੰਮ ਕਰਨ ਦੀ ਥਾਂ; ਬੱਸਾਂ ਆਦਿ ਦੇ ਠਹਿਰਨ ਦੀ ਥਾਂ; ਫ਼ੌਜੀ ਟਿਕਾਣਾ*—ਲੁਹਾਰ ਅੱਡੇ ਤੇ ਬੈਠ ਕੇ ਕੰਮ ਕਰਦਾ ਹੈ; ਚੰਡੀਗੜ੍ਹ ਦੇ ਬੱਸ ਅੱਡੇ ਤੋਂ ਪੰਜਾਬ ਦੇ ਲਗਭਗ ਹਰ ਸ਼ਹਿਰ ਨੂੰ ਬੱਸ ਜਾਂਦੀ ਹੈ; ਸਾਡੇ ਹਵਾਈ ਜਹਾਜ਼ਾਂ ਨੇ ਦੁਸ਼ਮਣ ਦੇ ਕਈ ਅੱਡਿਆਂ ਤੇ ਬੰਬ ਸੁੱਟੇ।

**ਅੰਡਾਕਾਰ**—*ਵਿ. ਅੰਡੇ ਦੇ ਅਕਾਰ ਦਾ*—ਸਾਡੀ ਪ੍ਰਿਥਵੀ ਬਿਲਕੁਲ ਗੋਲ ਨਹੀਂ ਸਗੋਂ ਅੰਡਾਕਾਰ ਹੈ।

**ਅੱਡੀ**—*ਇ. ਪੈਰ ਦਾ ਪਿਛਲਾ ਹਿੱਸਾ ਜਿਹੜਾ ਲੱਤ ਦੇ ਹੇਠਾਂ ਹੁੰਦਾ ਹੈ*—ਸਰੀਰ ਦੇ ਸਾਰੇ ਅੰਗਾਂ ਨਾਲੋਂ ਅੱਡੀ ਦਾ ਮਾਸ ਸਖ਼ਤ ਹੁੰਦਾ ਹੈ।

**ਅੱਡੀ ਚੋਟੀ ਦਾ ਜ਼ੋਰ ਲਾਉਣਾ**—*ਮੁਹਾ. ਪੂਰਾ ਜ਼ੋਰ ਲਾਉਣਾ*—ਪੜ੍ਹਾਈ ਵਿਚ ਚੰਗੇ ਨੰਬਰ ਲੈਣ ਲਈ ਵਿਦਿਆਰਥੀਆਂ ਨੂੰ ਅੱਡੀ ਚੋਟੀ ਦਾ ਜ਼ੋਰ ਲਾਉਣਾ ਪੈਂਦਾ ਹੈ।

**ਅੱਡੀ ਨਾ ਲੱਗਣਾ**—*ਮੁਹਾ. ਬਹੁਤ ਖ਼ੁਸ਼ ਹੋਣਾ*—ਜਦੋਂ ਦਾ ਉਹ ਅਫ਼ਸਰ ਬਣਿਆ ਹੈ ਉਸ ਦੀ ਅੱਡੀ ਜ਼ਮੀਨ ਤੇ ਨਹੀਂ ਲਗਦੀ।

**ਅੱਡ ਅੱਡ**—*ਕ੍ਰਿ. ਵਿ. ਅਲੱਗ ਅਲੱਗ, ਵੱਖ-ਵੱਖ*—ਵਿਆਹ ਪਿੱਛੋਂ ਉਸਦੇ ਚਾਰੇ ਭਰਾ ਅੱਡ ਅੱਡ ਹੋ ਗਏ ਹਨ।

**ਅਡੋਲ**—*ਵਿ. ਜੋ ਨਾ ਡੋਲੇ*—ਮਹਾਨ ਪੁਰਖ ਅਨੇਕ ਕਸ਼ਟਾਂ ਵਿਚ ਵੀ ਅਡੋਲ ਰਹਿੰਦੇ ਹਨ।

**ਅਡੋਲਤਾ**—*ਇ. ਅਡੋਲ ਹੋਣ ਦਾ ਭਾਵ*—ਇੰਨੇ ਵੱਡੇ ਖ਼ਤਰੇ ਵਿਚ ਵੀ ਉਸਦੀ ਮਨ ਦੀ ਅਡੋਲਤਾ ਨੂੰ ਵੇਖ ਕੇ ਸਾਰੇ ਹੈਰਾਨ ਸਨ।

**ਅਣਸੱਦਿਆ**—*ਵਿ. ਜੋ ਬੁਲਾਇਆ ਨਹੀਂ ਗਿਆ*—ਅਣਸੱਦੇ ਮਹਿਮਾਨ ਦੀ ਕਦਰ ਨਹੀਂ ਹੁੰਦੀ।

**ਅਣਸੁਣਿਆ**—*ਵਿ. ਅਣਗੌਲਿਆ*—ਢੀਠ ਬੱਚੇ ਮਾਪਿਆਂ ਦਾ ਕਿਹਾ ਅਣਸੁਣਿਆ ਕਰ ਦਿੰਦੇ ਹਨ।

**ਅਣਹੋਈ**—*ਵਿ. ਜੋ ਹੋਈ ਜਾਂ ਵਾਪਰੀ ਨਾ ਹੋਵੇ*—ਕਈ ਵਾਰ ਅਜਿਹੀਆਂ ਅਣਹੋਈਆਂ ਗੱਲਾਂ ਹੋ ਜਾਂਦੀਆਂ ਹਨ ਜਿਨ੍ਹਾਂ ਦਾ ਮਨੁੱਖ ਨੂੰ ਕਦੇ ਖ਼ਿਆਲ ਵੀ ਨਹੀਂ ਹੁੰਦਾ।

**ਅਣਖ**—*ਇ. ਸਵੈਮਾਨ, ਗੈਰਤ*—ਦੇਸ਼ ਦੀ ਅਣਖ ਖ਼ਾਤਰ ਸਾਨੂੰ ਹਰ ਕਿਸਮ ਦੀ ਕੁਰਬਾਨੀ ਲਈ ਤਿਆਰ ਰਹਿਣਾ ਚਾਹੀਦਾ ਹੈ।

**ਅਣਖੀ**—*ਵਿ. ਅਣਖ ਵਾਲਾ*—ਸੁਰੇਸ਼ ਬੜਾ ਅਣਖੀ ਹੈ, ਉਹ ਭੁੱਖਾ ਰਹਿ ਜਾਵੇਗਾ, ਪਰ ਮੰਗਦਾ ਨਹੀਂ।

**ਅਣਖੀਲਾ**—*ਵਿ. ਅਣਖ ਵਾਲਾ, ਗੈਰਤ ਵਾਲਾ*—ਅਣਖੀਲਾ ਸਿਪਾਹੀ ਜੰਗ ਵਿਚੋਂ ਕਾਇਰਤਾ ਵਿਖਾਉਣ ਦੀ ਬਜਾਏ ਮਰ ਜਾਣਾ ਚੰਗਾ ਸਮਝਦਾ ਹੈ।

**ਅਣਗਹਿਲੀ**—*ਇ. ਲਾਪਰਵਾਹੀ*—ਜੇ ਬੀਮਾਰੀ ਦੀ ਸ਼ੁਰੂ ਵਿਚ ਅਣਗਹਿਲੀ ਕੀਤੀ ਜਾਵੇ ਤਾਂ ਬੀਮਾਰੀ ਵਧ ਜਾਂਦੀ ਹੈ।

**ਅਣਚੱਲਿਆ**—*ਵਿ. ਜੋ ਹਾਲੀ ਫਟਿਆ ਨਾ ਹੋਵੇ*—ਜੰਗ ਦੇ ਸਮੇਂ ਕਈ ਅਣਚੱਲੇ ਬੰਬ ਖੇਤਾਂ ਵਿਚ ਡਿੱਗ ਪੈਂਦੇ ਹਨ।

**ਅਣਜਾਣ**—*ਵਿ. ਓਪਰਾ, ਬੇਸਮਝ; ਬੇਖ਼ਬਰ*—ਅਣਜਾਣ ਆਦਮੀ ਹੋਣ ਕਰਕੇ ਮੈਨੂੰ ਇਸ ਸ਼ਹਿਰ ਦੇ ਰਸਤਿਆਂ ਦਾ ਬਹੁਤਾ ਪਤਾ ਨਹੀਂ; ਉਹ ਤਾਂ ਭਾਵੇਂ ਅਣਜਾਣ ਸੀ ਪਰ ਤੁਸੀਂ ਇੰਨੀ ਵੱਡੀ ਗਲਤੀ ਕਿਉਂ ਕੀਤੀ ਹੈ; ਸੁਰੇਸ਼ ਨੂੰ ਉਸ ਦੀ ਮਾਂ ਦੀ ਬੀਮਾਰੀ ਤੋਂ ਕਾਫ਼ੀ ਦੇਰ ਅਣਜਾਣ ਰੱਖਿਆ ਗਿਆ।

**ਅਣਜੋੜ**—*ਵਿ. ਜਿਨ੍ਹਾਂ ਦਾ ਆਪਸ ਵਿਚ ਮੇਲ ਨਾ ਹੋਵੇ, ਬੇਮੇਲ*—ਪੁਰਾਣੇ ਜ਼ਮਾਨੇ ਵਿਚ ਜ਼ਿਆਦਾਤਰ ਵਿਆਹ ਅਣਜੋੜ ਹੀ ਹੁੰਦੇ ਸਨ।

**ਅਣਥੱਕ**—*ਵਿ. ਜੋ ਨਾ ਥੱਕੇ; ਮਿਹਨਤੀ*—ਤੁਹਾਡਾ ਨੌਕਰ ਬੜਾ ਅਣਥੱਕ ਹੈ, ਸਾਰਾ ਦਿਨ ਕੰਮ ਵਿਚ ਰੁੱਝਿਆ ਰਹਿੰਦਾ ਹੈ; ਦੇਸ਼ ਨੂੰ ਆਪ ਵਰਗੇ ਅਣਥੱਕ ਆਦਮੀਆਂ ਦੀ ਬੜੀ ਲੋੜ ਹੈ।

**ਅਣਧੋਤਾ**—*ਵਿ. ਜੋ ਧੋਤਾ ਨਾ ਹੋਵੇ*—ਹਾਲੀ ਮੇਰੇ ਕੋਲ ਦੋ ਅਣਧੋਤੇ ਸੂਟ ਹੋਰ ਪਏ ਹਨ।

**ਅਣਬਣ**—*ਇ. ਝਗੜਾ ਹੋਣ ਦਾ ਭਾਵ*—ਕਾਫ਼ੀ ਚਿਰ ਤੋਂ ਉਨ੍ਹਾਂ ਦੋਹਾਂ ਦੀ ਅਣਬਣ ਹੈ।

**ਅੱਤ**—*ਵਿ. ਬਹੁਤ ਜ਼ਿਆਦਾ, ਹੱਦ ਤੋਂ ਵੱਧ*—ਅੱਜ ਅੱਤ ਦੀ ਗਰਮੀ ਪੈ ਰਹੀ ਹੈ।

*ਇ.* ਵਧੀਕੀ—ਅੱਤ ਕਰਨ ਦਾ ਨਤੀਜਾ ਕਦੀ ਵੀ ਚੰਗਾ ਨਹੀਂ ਨਿਕਲਦਾ।

**ਅੰਤ**—*ਪੁ. ਓੜਕ, ਆਖ਼ਰ, ਸਿੱਟਾ, ਨਤੀਜਾ; ਮੌਤ*—ਅੰਤ ਸਚਾਈ ਦੀ ਜਿੱਤ ਹੁੰਦੀ ਹੈ; ਮਾੜੇ ਕੰਮਾਂ ਦਾ ਅੰਤ ਮਾੜਾ ਹੀ ਹੁੰਦਾ ਹੈ; ਉਹਦਾ ਅੰਤ ਦਾ ਸਮਾਂ ਬੜਾ ਦਰਦਨਾਕ ਸੀ।

**ਅੰਤਹਕਰਨ (ਣ)**—*ਪੁ. ਹਿਰਦਾ*—ਅਜਿਹੀ ਭੈੜੀ ਗੱਲ ਕਰਨ ਲਈ ਮੇਰਾ ਅੰਤਹਕਰਨ ਨਹੀਂ ਮੰਨਦਾ।

**ਅਤਰ**—*ਪੁ. ਖ਼ੁਸ਼ਬੂ ਵਾਲੀਆਂ ਚੀਜ਼ਾਂ ਦਾ ਸਤ*—ਅੱਜਕਲ੍ਹ ਅਸਲੀ ਅਤਰ ਮਿਲਣਾ ਮੁਸ਼ਕਲ ਹੈ।

**ਅੰਤਰ**—*ਪੁ. ਫ਼ਰਕ*—ਸਾਡੇ ਕਹਿਣ ਅਤੇ ਕਰਨ ਵਿਚ ਅੰਤਰ ਨਹੀਂ ਹੋਣਾ ਚਾਹੀਦਾ।

**ਅੰਤਰਜਾਮੀ**—*ਵਿ. ਅੰਦਰ ਦੀ ਗੱਲ ਜਾਣਨ ਵਾਲਾ*—ਅਸੀਂ ਲੋਕਾਂ ਤੋਂ ਤਾਂ ਗੱਲ ਲੁਕਾ ਸਕਦੇ ਹਾਂ ਪਰ ਪਰਮਾਤਮਾ ਤਾਂ ਅੰਤਰਜਾਮੀ ਹੈ।

**ਅੰਤਰਰਾਸ਼ਟਰੀ**—*ਵਿ. ਸਾਰਿਆਂ ਰਾਸ਼ਟਰਾਂ ਨਾਲ ਸਬੰਧਤ*—1979 ਦਾ ਸਾਲ ਅੰਤਰ-ਰਾਸ਼ਟਰੀ ਬਾਲ-ਦਿਵਸ ਵਜੋਂ ਮਨਾਇਆ ਗਿਆ ਸੀ।

**ਅੰਤਰੀਵ**—*ਵਿ. ਲੁਕਿਆ ਹੋਇਆ, ਗੁੱਝਾ*—ਬੁੱਲ੍ਹੇ ਸ਼ਾਹ ਦੀਆਂ ਕਾਫ਼ੀਆਂ ਦਾ ਅੰਤਰੀਵ ਭਾਵ ਬਹੁਤ ਡੂੰਘਾ ਹੁੰਦਾ ਹੈ।

**ਅੰਤਲਾ**—*ਵਿ. ਅੰਤ ਦਾ, ਅਖ਼ੀਰਲਾ, ਸਭ ਤੋਂ ਪਿਛਲਾ*—ਸਾਡੀ ਕੁੜੀ ਦਾ ਹੁਣ ਬੀ. ਏ. ਦਾ ਅੰਤਲਾ ਸਾਲ ਹੈ; ਲਾਈਨ ਵਿਚ ਅੰਤਲਾ ਨੰਬਰ ਮੇਰਾ ਹੈ।

**ਅਤਾ ਪਤਾ**—*ਪੁ. ਥਹੁ ਪਤਾ, ਥਾਂ ਟਿਕਾਣਾ, ਖ਼ਬਰ*—ਫ਼ਕੀਰਾਂ ਦਾ ਕੋਈ ਅਤਾ ਪਤਾ ਨਹੀਂ ਹੁੰਦਾ; ਕਈ ਦਿਨਾਂ ਤੋਂ ਸੋਹਣ ਘਰੋਂ ਗ਼ਾਇਬ ਹੈ ਅਜੇ ਤਕ ਉਸ ਦਾ ਕੋਈ ਅਤਾ ਪਤਾ ਨਹੀਂ ਮਿਲਿਆ।

**ਅਤਿ**—*ਵਿ. ਬਹੁਤ ਜ਼ਿਆਦਾ*—ਵੇਲੇ ਸਿਰ ਸਹਾਇਤਾ ਕਰਨ ਲਈ ਮੈਂ ਆਪ ਦਾ ਅਤਿ ਧੰਨਵਾਦੀ ਹਾਂ।

**ਅਤੁੱਟ**—*ਵਿ. ਨਾ ਘਟਣ ਵਾਲਾ, ਅਮੁੱਕ*—ਦੀਵਾਨ ਦੀ ਸਮਾਪਤੀ ਪਿੱਛੋਂ ਗੁਰੂ ਦਾ ਅਤੁੱਟ ਲੰਗਰ ਵਰਤੇਗਾ।

**ਅੱਥਰਾ**—*ਵਿ. ਟਿਕ ਕੇ ਨਾ ਬਹਿਣ ਵਾਲਾ*—ਅੱਥਰੇ ਬੱਚਿਆਂ ਤੋਂ ਹਰ ਕੋਈ ਤੰਗ ਆ ਜਾਂਦਾ ਹੈ।

**ਅਥਾਹ**—*ਵਿ. ਜਿਸ ਦਾ ਥਾਹ ਨਾ ਪਾਇਆ ਜਾਵੇ; ਬਹੁਤ ਜ਼ਿਆਦਾ*—ਮਨੁੱਖ ਆਪਣੇ ਅੰਦਰ ਅਥਾਹ ਸ਼ਕਤੀ ਲਈ ਬੈਠਾ ਹੈ; ਉਹ ਤਾਂ ਇੰਜ ਗਾਉਂਦਾ ਹੈ ਜਿਵੇਂ ਉਸ ਨੂੰ ਆਪਣੀ ਕਲਾ ਤੇ ਅਥਾਹ ਵਿਸ਼ਵਾਸ ਹੋਵੇ।

**ਅਦਬ**—*ਪੁ. ਸਤਿਕਾਰ, ਇੱਜ਼ਤ; ਸਾਹਿਤ*—ਉਸ ਦੀ ਵਿਦਵਤਾ ਸਾਹਮਣੇ ਤਾਂ ਹਰ ਕਿਸੇ ਦਾ ਸਿਰ ਅਦਬ ਨਾਲ ਝੁਕ ਜਾਂਦਾ ਹੈ; ਪੰਜਾਬੀ ਅਦਬ ਨੂੰ ਮੁਸਲਮਾਨਾਂ ਦੀ ਬੜੀ ਦੇਣ ਹੈ।

**ਅੰਦਰ**—*ਪੁ. ਕਮਰੇ ਆਦਿ ਦਾ ਵਿਚਲਾ ਹਿੱਸਾ; ਦਿਲ, ਮਨ*—ਬਾਹਰ ਕਿਉਂ ਖੜ੍ਹੇ ਹੋ, ਅੰਦਰ ਆ ਜਾਉ; ਸਾਨੂੰ ਆਪਣੇ ਅੰਦਰ ਵੈਰ ਵਿਰੋਧ ਦੀ ਭਾਵਨਾ ਨਹੀਂ ਰੱਖਣੀ ਚਾਹੀਦੀ।

*ਕ੍ਰਿ. ਵਿ. ਵਿਚ*—ਸਾਰੀਆਂ ਕਿਤਾਬਾਂ ਅਲਮਾਰੀ ਅੰਦਰ ਰੱਖ ਦਿਉ।

**ਅੰਦਰਖ਼ਾਨੇ**—*ਕ੍ਰਿ. ਵਿ. ਲੁਕਵੇਂ ਤੌਰ ਤੇ*—ਇੰਜ ਜਾਪਦਾ ਹੈ ਜਿਵੇਂ ਉਨ੍ਹਾਂ ਦਾ ਅੰਦਰਖ਼ਾਨੇ ਕੋਈ ਸਮਝੌਤਾ ਹੋ ਗਿਆ ਹੋਵੇ।

**ਅੰਦਰਲਾ**—*ਵਿ. ਅੰਦਰ ਦੇ ਪਾਸੇ ਵਾਲਾ*—ਕੋਟ ਦੀ ਅੰਦਰਲੀ ਜੇਬ ਵਿਚੋਂ ਪੈਸੇ ਕੱਢ ਲਉ।

*ਪੁ. ਮਨ*—ਜੇ ਤੁਹਾਡਾ ਅੰਦਰਲਾ ਮੰਨਦਾ ਹੈ ਤਾਂ ਕਰੋ, ਉਂਜ ਮੈਂ ਤੁਹਾਨੂੰ ਮਜਬੂਰ ਨਹੀਂ ਕਰਦਾ।

**ਅੰਦਰੂਨੀ**—*ਵਿ. ਅੰਦਰ ਦਾ, ਅੰਦਰਲਾ, ਵਿਚਲਾ; ਘਰੇਲੂ, ਘਰ ਦਾ*—ਕਿਸੇ ਦੇਸ ਦੇ ਅੰਦਰੂਨੀ ਮਸਲਿਆਂ ਵਿਚ ਬਦੇਸ਼ੀ ਤਾਕਤਾਂ ਨੂੰ ਦਖ਼ਲ ਨਹੀਂ ਦੇਣਾ ਚਾਹੀਦਾ; ਗੁਆਂਢੀਆਂ ਦਾ ਆਪਸੀ ਝਗੜਾ ਤਾਂ ਨਿਬੜ ਗਿਆ ਪਰ ਅੰਦਰੂਨੀ ਗੱਲ ਦਾ ਪਤਾ ਨਹੀਂ ਲੱਗਿਆ।

**ਅੰਦਰੋਂ**—*ਕ੍ਰਿ. ਵਿ. ਅੰਦਰਲੇ ਪਾਸਿਉਂ, ਅੰਦਰ ਤੋਂ, ਵਿਚੋਂ; ਦਿਲੋਂ*—ਰਾਤ ਨੂੰ ਸੌਣ ਲੱਗਿਆਂ ਸਾਰੇ ਦਰਵਾਜ਼ੇ ਅੰਦਰੋਂ ਬੰਦ ਕਰ ਲੈਣਾ; ਗਲਾਸ ਬਾਹਰੋਂ ਤਾਂ ਸਾਫ਼ ਹੈ, ਅੰਦਰੋਂ ਨਹੀਂ; ਉਸ ਨੂੰ ਵੈਸੇ ਹੀ ਗੁੱਸਾ ਆ ਜਾਂਦਾ ਹੈ, ਉਂਜ ਅੰਦਰੋਂ ਮਾੜਾ ਨਹੀਂ।

**ਅੰਦਰੋ ਅੰਦਰੀ**—*ਕ੍ਰਿ. ਵਿ. ਲੁਕਵੇਂ ਤੌਰ ਤੇ*—ਸੁਣਿਆ ਹੈ ਕਿ ਹੁਣ ਦੋਹਾਂ ਧਿਰਾਂ ਦਾ ਅੰਦਰੋ ਅੰਦਰੀ ਸਮਝੌਤਾ ਹੋ ਗਿਆ ਹੈ।

**ਅਦਾ**—*ਇ. ਬੋਲਣ ਜਾਂ ਪੜ੍ਹਨ ਦਾ ਢੰਗ; ਹਾਵ ਭਾਵ*—ਪ੍ਰੇਮ ਦੀ ਕਵਿਤਾ ਪੜ੍ਹਨ ਦੀ ਅਦਾ ਆਪਣੀ ਕਿਸਮ ਦੀ ਹੈ; ਮੈਨੂੰ ਉਸ ਦੀਆਂ ਅਦਾਵਾਂ ਬੜੀਆਂ ਪਿਆਰੀਆਂ ਲਗਦੀਆਂ ਹਨ।

*ਵਿ. ਉਤਾਰਿਆ ਹੋਇਆ (ਕਰਜ਼ਾ)*—ਹੁਣ ਤਕ ਤੁਸੀਂ ਕਿੰਨਾ ਕਰਜ਼ਾ ਅਦਾ ਕਰ ਚੁੱਕੇ ਹੋ?

**ਅਦਾਕਾਰ**—*ਪੁ. ਐਕਟਰ*—ਨਾਟਕ ਦੀ ਸਫਲਤਾ ਸੁਚੱਜੇ ਅਦਾਕਾਰਾਂ ਤੇ ਨਿਰਭਰ ਕਰਦੀ ਹੈ।

**ਅਦਾਰਾ**—*ਪੁ. ਸੰਸਥਾ*—ਇਸ ਸਮੇਂ ਪੰਜਾਬੀ ਦੇ ਵਿਕਾਸ ਲਈ ਭਾਸ਼ਾ ਵਿਭਾਗ, ਪੰਜਾਬ ਇਕ ਪ੍ਰਮੁੱਖ ਅਦਾਰਾ ਹੈ।

**ਅਦਾਲਤ**—*ਇ. ਕਚਹਿਰੀ*—ਅਦਾਲਤ ਵਿਚ ਜਾਣ ਦੀ ਬਜਾਏ ਜਿੱਥੇ ਤਕ ਹੋ ਸਕੇ ਸਾਨੂੰ ਝਗੜਿਆਂ ਦਾ ਨਿਪਟਾਰਾ ਆਪ ਹੀ ਕਰ ਲੈਣਾ ਚਾਹੀਦਾ ਹੈ।

**ਅਦਾਲਤੀ**—*ਵਿ. ਅਦਾਲਤ ਨਾਲ ਸਬੰਧਤ*—ਅਜੇ ਤਕ ਇਸ ਮੁਕੱਦਮੇ ਦੀ ਅਦਾਲਤੀ ਕਾਰਵਾਈ ਸ਼ੁਰੂ ਨਹੀਂ ਹੋਈ।

**ਅੰਦੋਲਨ**—*ਪੁ. ਕਿਸੇ ਚੀਜ਼ ਦੀ ਪ੍ਰਾਪਤੀ ਲਈ ਸਮੂਹਿਕ ਤੌਰ ਤੇ ਕੀਤੀ ਜੱਦੋ ਜਹਿਦ, ਤਹਿਰੀਕ*—ਸੁਤੰਤਰਤਾ ਅੰਦੋਲਨ ਵਿਚ ਹਿੰਦੁਸਤਾਨੀਆਂ ਨੇ ਵੱਧ ਚੜ੍ਹ ਕੇ ਭਾਗ ਲਿਆ।

**ਅੱਧ**—*ਪੁ. ਅੱਧਾ ਹਿੱਸਾ; ਵਿਚਕਾਰ*—ਪੰਜਾਹ ਦਾ ਅੱਧ ਪੰਝੀ ਹੁੰਦਾ ਹੈ, ਅਸੀਂ ਹਾਲੇਂ ਬਾਜ਼ਾਰ ਦੇ ਅੱਧ ਵਿਚ ਪੁੱਜੇ ਸਾਂ ਕਿ ਮੀਂਹ ਪੈਣਾ ਸ਼ੁਰੂ ਹੋ ਗਿਆ।

**ਅਧਖੜ**—*ਵਿ. ਦਰਮਿਆਨੀ ਉਮਰ ਦਾ*—ਗ਼ਰੀਬੀ ਕਾਰਣ ਮੋਹਣ ਨੂੰ ਆਪਣੀ ਸੋਹਣੀ ਸੁਨੱਖੀ ਭੈਣ ਦਾ ਰਿਸ਼ਤਾ ਅਧਖੜ ਉਮਰ ਦੇ ਵਿਅਕਤੀ ਨਾਲ ਕਰਨਾ ਪਿਆ।

**ਅਧਰੰਗ**—*ਪੁ. ਇਕ ਰੋਗ ਜਿਸ ਵਿਚ ਸਰੀਰ ਦਾ ਅੱਧਾ ਹਿੱਸਾ ਮਾਰਿਆ ਜਾਂਦਾ ਹੈ*—ਅਧਰੰਗ ਇਕ ਬਹੁਤ ਭਿਆਨਕ ਬੀਮਾਰੀ ਹੈ।

**ਅੱਧ-ਰਿੜਕਾ**—*ਪੁ. ਅੱਧਾ ਰਿੜਕਿਆ ਦਹੀਂ ਜਿਸ ਵਿਚੋਂ ਮੱਖਣ ਨਹੀਂ ਕੱਢਿਆ ਹੁੰਦਾ*—ਗਰਮੀਆਂ ਵਿਚ ਸਵੇਰੇ ਅੱਧ-ਰਿੜਕਾ ਪੀਣਾ ਸਿਹਤ ਲਈ ਗੁਣਕਾਰੀ ਹੁੰਦਾ ਹੈ।

**ਅਧਵਾਟੇ**—*ਕ੍ਰਿ. ਵਿ. ਅਧੂਰੀ ਹਾਲਤ ਵਿਚ*—ਨਾਵਲ ਸੁਆਦਲਾ ਨਾ ਹੋਣ ਕਰਨ ਮੈਂ ਅਧਵਾਟੇ ਹੀ ਛੱਡ ਦਿੱਤਾ।

**ਅੱਧਾ**—*ਵਿ. ਕਿਸੇ ਚੀਜ਼ ਦੇ ਦੋ ਇਕੋ ਜਿਹੇ ਹਿੱਸਿਆਂ ਵਿਚੋਂ ਇਕ; ਬਹੁਤ ਕਮਜ਼ੋਰ*—ਦੁਕਾਨ ਵਿਚ ਅੱਧਾ ਹਿੱਸਾ ਮੇਰੇ ਵੱਡੇ ਭਰਾ ਦਾ ਹੈ; ਕੁਝ ਦਿਨਾਂ ਦੀ ਬੀਮਾਰੀ ਨੇ ਹੀ ਉਸ ਨੂੰ ਅੱਧਾ ਕਰ ਦਿੱਤਾ ਹੈ।

**ਅੰਧਾਧੁੰਦ**—*ਕ੍ਰਿ. ਵਿ. ਬਿਨਾਂ ਸੋਚੇ ਸਮਝੇ, ਅੰਨ੍ਹੇਵਾਹ; ਬਹੁਤ ਤੇਜ਼ੀ ਨਾਲ*—ਗੁੱਸੇ ਵਿੱਚ ਹੋਣ ਕਾਰਨ ਪਿਤਾ ਨੇ ਬੱਚੇ ਨੂੰ ਅੰਧਾਧੁੰਦ ਕੁੱਟਣਾ ਸ਼ੁਰੂ ਕਰ ਦਿੱਤਾ; ਅੱਜ ਸਵੇਰ ਤੋਂ ਅੰਧਾਧੁੰਦ ਵਰਖਾ ਹੋ ਰਹੀ ਹੈ।

**ਅਧਾਰ**—*ਪੁ. ਸਹਾਰਾ*—ਜਦੋਂ ਤਕ ਤੁਸੀਂ ਕੋਈ ਚੀਜ਼ ਨਹੀਂ ਖਾਉਗੇ ਦਿਲ ਨੂੰ ਅਧਾਰ ਕਿਵੇਂ ਹੋਵੇਗਾ।

**ਅਧਾਰਿਤ**—*ਵਿ. ਜਿਸ ਤੇ ਅਧਾਰ ਕਰਦਾ ਹੋਵੇ*—ਸ. ਨਾਨਕ ਸਿੰਘ ਦੇ ਨਾਵਲ ਸਮਾਜਿਕ ਜੀਵਨ ਤੇ ਅਧਾਰਿਤ ਹਨ।

**ਅੰਧਿਆਰਾ**—*ਪੁ. ਹਨੇਰਾ*—"ਜਿੱਥੇ ਕਦਮ ਅਸੀਂ ਹਾਂ ਰਖਦੇ ਮਿਟ ਜਾਂਦੇ ਅੰਧਿਆਰੇ"। (ਪੰ. ਪੁ. 6)

**ਅਧਿਐਨ**—*ਪੁ. ਪੜ੍ਹਨ ਦਾ ਭਾਵ*—ਪ੍ਰੇਮ ਸਿੰਘ ਨੇ ਸਿੱਖ ਇਤਿਹਾਸ ਦਾ ਬੜਾ ਅਧਿਐਨ ਕੀਤਾ ਹੈ।

**ਅਧਿਕਾਰ**—*ਪੁ. ਅਖ਼ਤਿਆਰ; ਹੱਕ; ਕਬਜ਼ਾ*—ਸਾਨੂੰ ਆਪਣੇ ਅਧਿਕਾਰਾਂ ਦੀ ਕਦੇ ਵੀ ਗ਼ਲਤ ਵਰਤੋਂ ਨਹੀਂ ਕਰਨੀ ਚਾਹੀਦੀ; ਅਧਿਕਾਰਾਂ ਦੇ ਨਾਲ ਨਾਲ ਸਾਨੂੰ ਆਪਣੇ ਫ਼ਰਜ਼ਾਂ ਦਾ ਵੀ ਅਹਿਸਾਸ ਹੋਣਾ ਚਾਹੀਦਾ ਹੈ; ਅਜੇ ਮਕਾਨ ਦਾ ਸਾਨੂੰ ਅਧਿਕਾਰ ਨਹੀਂ ਮਿਲਿਆ।

**ਅਧਿਕਾਰੀ**—*ਵਿ. ਅਫ਼ਸਰ; ਹੱਕ ਰੱਖਣ ਵਾਲਾ*—ਸਾਡੇ ਅਧਿਕਾਰੀ ਦਾ ਆਪਣੇ ਅਧੀਨ ਕਰਮਚਾਰੀਆਂ ਨਾਲ ਬੜਾ ਚੰਗਾ ਵਤੀਰਾ ਹੈ; ਜਾਇਦਾਦ ਦਾ ਅਸਲੀ ਅਧਿਕਾਰੀ ਕੌਣ ਹੈ, ਇਸ ਦਾ ਹਾਲੀ ਤਕ ਪਤਾ ਨਹੀਂ ਲਗ ਸਕਿਆ।

**ਅਧੀਨ**—*ਵਿ. ਆਗਿਆ ਵਿਚ*—ਕਿਸੇ ਵੀ ਵਿਭਾਗ ਦਾ ਸਾਰਾ ਪ੍ਰਬੰਧ ਵਿਭਾਗ ਦੇ ਮੁੱਖ ਅਫ਼ਸਰ ਦੇ ਅਧੀਨ ਹੁੰਦਾ ਹੈ।

**ਅਧੀਨਗੀ**—*ਇ. ਅਧੀਨ ਹੋਣ ਦਾ ਭਾਵ*—ਮੈਂ ਕਿਸੇ ਦੀ ਅਧੀਨਗੀ ਨਹੀਂ ਸਹਿ ਸਕਦਾ।

**ਅਧੀਰ**—*ਵਿ. ਧੀਰਜ ਰਹਿਤ*—ਅਧੀਰ ਹੋਣ ਦੀ ਕੀ ਲੋੜ ਹੈ, ਕਾਕਾ ਠੀਕ ਹੋ ਜਾਵੇਗਾ।

**ਅੱਧੀ ਰਾਤ**—*ਇ. ਬਹੁਤ ਦੇਰ ਬੀਤੀ ਰਾਤ; ਰਾਤ ਦੇ 12.00 ਵਜੇ ਦਾ ਸਮਾਂ*—ਅੱਜ ਕੱਲ੍ਹ ਬੱਚੇ ਅੱਧੀ ਅੱਧੀ ਰਾਤ ਤੱਕ ਟੀ. ਵੀ. ਦੇਖਦੇ ਰਹਿੰਦੇ ਹਨ ਪੜ੍ਹ ਪੜ੍ਹਾਈ ਵਲ ਧਿਆਨ ਨਹੀਂ ਦਿੰਦੇ ; ਅੱਧੀ ਰਾਤ ਨੂੰ ਚੋਰ ਚੋਰੀ ਕਰਕੇ ਫਰਾਰ ਹੋ ਗਏ।

**ਅਧੂਰਾ**—*ਵਿ. ਜੋ ਪੂਰਾ ਨਾ ਹੋਵੇ*—ਕੋਈ ਵੀ ਕੰਮ ਅਧੂਰਾ ਛੱਡਣਾ ਚੰਗੀ ਆਦਤ ਨਹੀਂ।

**ਅੱਧੋ ਅੱਧ, ਅੱਧ ਅੱਧਾ**—*ਕ੍ਰਿ. ਵਿ. ਦੋ ਬਰਾਬਰ ਹਿੱਸਿਆਂ ਵਿਚ*—ਪਿਉ ਦੀ ਜਾਇਦਾਦ ਦੋਵੇਂ ਭਰਾਵਾਂ ਵਿੱਚ ਅੱਧੋ ਅੱਧ ਵੰਡੀ ਗਈ।

**ਅੰਧਰਾਣਾ**—*ਵਿ. ਹੰਢਿਆ ਹੋਇਆ, ਪੁਰਾਣਾ*—ਨੌਕਰ ਮਾਲਕ ਦੇ ਦਿੱਤੇ ਅੰਧਰਾਣੇ ਕੋਟ ਨਾਲ ਖੁਸ਼ ਹੋ ਗਿਆ।

**ਅੰਨ**—*ਪੁ. ਅਨਾਜ; ਰੋਟੀ, ਭੋਜਨ*—ਅੰਗ੍ਰੇਜ਼ੀ ਖਾਦ ਦੀ ਵਰਤੋਂ ਨਾਲ ਅੰਨ ਦੀ ਉਪਜ ਬਹੁਤ ਵਧ ਗਈ ਹੈ; ਅੰਨ ਖਾਏ ਬਿਨਾਂ ਕੰਮ ਨਹੀਂ ਹੋ ਸਕਦਾ।

**ਅਨੰਦ**—*ਪੁ. ਖੁਸ਼ੀ, ਪ੍ਰਸੰਨਤਾ; ਅਨੰਦ ਕਾਰਜ*—ਟੈਲੀਵਿਜ਼ਨ ਤੇ ਆਈ ਅੱਜ ਦੀ ਪਿਕਚਰ ਬੜੀ ਵਧੀਆ ਸੀ, ਵੇਖ ਕੇ ਬੜਾ ਅਨੰਦ ਆਇਆ; ਅਸੀਂ ਬਰਾਤ ਦੇ ਆਉਣ ਸਮੇਂ ਤਾਂ ਸ਼ਾਇਦ ਨਾ ਪੁੱਜ ਸਕੀਏ ਪਰ ਅਨੰਦਾਂ ਤੇ ਜ਼ਰੂਰ ਪੁੱਜਾਂਗੇ।

**ਅਨੰਦ ਕਾਰਜ**—*ਪੁ. ਸਿੱਖ ਮਰਿਆਦਾ ਅਨੁਸਾਰ ਵਿਆਹ ਦੀ ਰਸਮ*—ਅਨੰਦ ਕਾਰਜ ਦੀ ਰਸਮ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਚੱਲੀ ਆ ਰਹੀ ਹੈ।

**ਅਨੰਦ ਲੈਣਾ**—*ਮੁਹਾ. ਮੌਜਾਂ ਕਰਨਾ*—ਲੀਲਾ ਨੂੰ ਨੌਕਰੀ ਮਿਲ ਗਈ ਹੈ, ਹੁਣ ਤਾਂ ਉਹ ਅਨੰਦ ਲੈਂਦੀ ਹੈ।

**ਅੰਨ-ਦਾਣਾ**—*ਪੁ. ਅੰਨ-ਪਾਣੀ, ਅੰਨ-ਜਲ*—ਜਿੱਥੇ ਦਾ ਅੰਨ-ਦਾਣਾ ਹੋਵੇ, ਉੱਥੇ ਆਦਮੀ ਪੁੱਜ ਹੀ ਜਾਂਦਾ ਹੈ।

**ਅਨਪੜ੍ਹ**—*ਵਿ. ਨਾ ਪੜ੍ਹਿਆ ਹੋਇਆ*—ਕਈ ਵਾਰੀ ਅਨਪੜ੍ਹ ਵਿਅਕਤੀ ਵੀ ਆਪਣੇ ਤਜਰਬੇ ਦੇ ਅਧਾਰ ਤੇ ਬੜੀਆਂ ਸਿਆਣੀਆਂ ਗੱਲਾਂ ਕਰਦੇ ਹਨ।

**ਅਨਪੜ੍ਹਤਾ**—*ਇ. ਨਾ ਪੜ੍ਹੇ ਹੋਣ ਦਾ ਭਾਵ*—ਜਿਉਂ ਜਿਉਂ ਸਿੱਖਿਆ ਦਾ ਵਾਧਾ ਹੋਵੇਗਾ, ਅਨਪੜ੍ਹਤਾ ਦੂਰ ਹੁੰਦੀ ਜਾਵੇਗੀ।

**ਅੰਨ-ਪਾਣੀ**—*ਪੁ. ਅੰਨ-ਜਲ, ਭੋਜਨ*—ਜੇ ਤੁਹਾਡਾ ਅੰਨ-ਪਾਣੀ ਖੀਣਾ ਹੋਇਆ ਤਾਂ ਮੈਂ ਵਿਆਹ ਤੇ ਪੁੱਜ ਜਾਵਾਂਗਾ; ਰੱਬ ਸਭ ਨੂੰ ਅੰਨ-ਪਾਣੀ ਦਿੰਦਾ ਹੈ।

**ਅਨਮੋਲ**—*ਵਿ. ਬਹੁਤ ਜ਼ਿਆਦਾ ਕੀਮਤੀ*—ਜੀਵਨ ਅਨਮੋਲ ਹੈ, ਇਸ ਨੂੰ ਐਵੇਂ ਨਹੀਂ ਗੁਆਉਣਾ ਚਾਹੀਦਾ।

**ਅਨਰਥ**—*ਪੁ. ਅਨਿਆਂ*—ਸਾਰਿਆਂ ਦੇ ਸਾਹਮਣੇ ਮੁੰਡੇ ਨੂੰ ਕਤਲ ਕੀਤਾ ਗਿਆ ਹੈ, ਇਸ ਤੋਂ ਵੱਡਾ ਅਨਰਥ ਹੋਰ ਕੀ ਹੋਣਾ ਹੈ।

**ਅਨਲਹੱਕ**—*ਵਾ. ਅ. ਮੈਂ ਰੱਬ ਹਾਂ*—ਮਨਸੂਰ ਦੇ ਅਨਲਹੱਕ ਕਹਿਣ ਤੇ ਹੀ ਉਸ ਨੂੰ ਫਾਂਸੀ ਤੇ ਲਟਕਾਇਆ ਗਿਆ ਸੀ।

**ਅੰਨ੍ਹਾ**—*ਵਿ. ਜਿਸ ਨੂੰ ਨਾ ਦਿੱਸਦਾ ਹੋਵੇ*—ਸਾਡੇ ਸ਼ਹਿਰ ਵਿਚ ਅੰਨ੍ਹੇ ਆਦਮੀਆਂ ਲਈ ਇਕ ਆਸ਼ਰਮ ਬਣਿਆ ਹੋਇਆ ਹੈ।

**ਅੰਨ੍ਹਾ ਹੋਣਾ**—*ਮੁਹਾ. ਵੇਖ ਕੇ ਜਾਂ ਧਿਆਨ ਨਾਲ ਕੰਮ ਨਾ ਕਰਨਾ*—ਤੂੰ ਤਾਂ ਮੇਰੇ ਉੱਤੇ ਆ ਡਿੱਗਿਆ ਹੈਂ, ਕੀ ਗੱਲ ਹੈ ਅੰਨ੍ਹਾ ਹੋਇਆ ਹੈਂ ?

**ਅਨਾਥ**—*ਵਿ. ਜਿਸ ਦੇ ਮਾਤਾ ਪਿਤਾ ਨਾ ਹੋਣ*—ਸਾਨੂੰ ਅਨਾਥ ਤੇ ਗ਼ਰੀਬ ਬੱਚਿਆਂ ਦੀ ਮਦਦ ਕਰਨੀ ਚਾਹੀਦੀ ਹੈ।

**ਅਨਾਰ**—*ਪੁ. ਇਕ ਰੁੱਖ ਤੇ ਉਸ ਦਾ ਫਲ; ਇਕ ਤਰ੍ਹਾਂ ਦੀ ਆਤਿਸ਼ਬਾਜ਼ੀ*—ਅਨਾਰ ਦਾ ਰਸ ਹੁੰਦਾ ਤਾਂ ਬੜਾ ਸੁਆਦਲਾ ਹੈ ਪਰ ਮਹਿੰਗਾ ਮਿਲਦਾ ਹੈ; ਬੱਚੇ ਅਨਾਰ ਚਲਾ ਕੇ ਬੜੇ ਖ਼ੁਸ਼ ਹੁੰਦੇ ਹਨ।

**ਅਨਿਆਂ, ਅਨਿਆਇ**—*ਪੁ. ਜ਼ੁਲਮ*—ਸਾਨੂੰ ਅਨਿਆਂ ਦਾ ਡਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ।

**ਅਨਿਆਈ**—*ਵਿ. ਜ਼ੁਲਮ ਕਰਨ ਵਾਲਾ, ਜ਼ਾਲਮ*—ਅਨਿਆਈ ਰਾਜੇ ਦੇ ਰਾਜ ਵਿਚ ਪਰਜਾ ਸਦਾ ਦੁਖੀ ਰਹਿੰਦੀ ਹੈ।

**ਅਨਿੱਖੜਵਾਂ**—*ਵਿ. ਜੋ ਨਿਖੇੜਿਆ ਨਾ ਜਾ ਸਕੇ, ਵੱਖ ਨਾ ਕੀਤਾ ਜਾਣ ਵਾਲਾ*—ਰਾਮਿੰਦਰ ਸਾਡੇ ਨਾਲ ਇਨਾ ਰਚ-ਮਿਚ ਗਿਆ ਹੈ ਕਿ ਅਸੀਂ ਉਸ ਨੂੰ ਆਪਣੇ ਪਰਵਾਰ ਦਾ ਇਕ ਅਨਿੱਖੜਵਾਂ ਅੰਗ ਸਮਝਦੇ ਹਾਂ।

**ਅਨੁਸਾਰ**—*ਕ੍ਰਿ. ਵਿ. ਮੁਤਾਬਕ*—ਜਿਵੇਂ ਤੁਸੀਂ ਕਿਹਾ ਸੀ ਮੈਂ ਤਾਂ ਉਸੇ ਅਨੁਸਾਰ ਹੀ ਕੰਮ ਕੀਤਾ ਹੈ।

**ਅਨੁਕੂਲ**—*ਕ੍ਰਿ. ਵਿ. ਮੁਆਫ਼ਕ*—ਰੋਗੀ ਨੂੰ ਸਿਰਫ਼ ਉਹੀ ਚੀਜ਼ਾਂ ਦਿਉ ਜਿਹੜੀਆਂ ਉਹਦੇ ਖਾਣ ਲਈ ਅਨੁਕੂਲ ਹੋਣ।

**ਅਨੁਚਿਤ**—*ਵਿ. ਜੋ ਉਚਿਤ ਨਾ ਹੋਵੇ, ਅਯੋਗ*—ਉਸ ਦੇ ਅਨੁਚਿਤ ਵਿਹਾਰ ਨੇ ਸਾਰਿਆਂ ਨੂੰ ਨਾਰਾਜ਼ ਕਰ ਦਿੱਤਾ ਹੈ।

**ਅਨੁਨਾਸਕ**—*ਵਿ. ਉਹ ਵਿਅੰਜਨ ਜਿਨ੍ਹਾਂ ਦਾ ਉਚਾਰਣ ਮੂੰਹ ਅਤੇ ਨੱਕ ਨਾਲ ਹੋਵੇ*—ਙ, ਞ, ਣ, ਨ ਤੇ ਮ ਇਹ ਪੰਜੇ ਅਨੁਨਾਸਕ ਵਿਅੰਜਨ ਹਨ।

**ਅਨੁਪ੍ਰਾਸ**—*ਪੁ. ਇਕ ਸ਼ਬਦ ਅਲੰਕਾਰ ਜਿਸ ਵਿਚ ਇਕੋ ਅੱਖਰ, ਛੰਦ ਜਾਂ ਵਾਕ ਆਦਿ ਵਿਚ ਮੁੜ ਮੁੜ ਆਉਂਦਾ ਹੈ*—"ਚੰਡੀ ਦੀ ਵਾਰ" ਵਿਚ ਅਨੁਪ੍ਰਾਸ ਦੀ ਵਰਤੋਂ ਬਹੁਤ ਕੀਤੀ ਗਈ ਹੈ।

**ਅਨੁਪਾਤ**—*ਪੁ. ਟਾਕਰੇ ਵਿਚ ਮਾਤਰਾ*—ਹਵਾ ਵਿਚ ਆਕਸੀਜਨ ਤੇ ਨਾਈਟ੍ਰੋਜਨ ਦਾ ਅਨੁਪਾਤ 1 : 3 ਦਾ ਹੁੰਦਾ ਹੈ।

**ਅਨੁਭਵ**—*ਪੁ. ਮਹਿਸੂਸ ਕਰਨ ਦਾ ਭਾਵ; ਤਜਰਬਾ*—ਮੈਂ ਤੁਹਾਡੀ ਤਕਲੀਫ਼ ਨੂੰ ਪੂਰੀ ਤਰ੍ਹਾਂ ਅਨੁਭਵ ਕਰਦਾ ਹਾਂ; ਕਈ ਵਾਰੀ ਜੀਵਨ ਵਿਚ ਅਜਿਹੇ ਕੌੜੇ ਅਨੁਭਵ ਹੁੰਦੇ ਹਨ ਜਿਨ੍ਹਾਂ ਬਾਰੇ ਸੋਚਿਆ ਵੀ ਨਹੀਂ ਹੁੰਦਾ।

**ਅਨੁਮਾਨ**—*ਪੁ. ਖ਼ਿਆਲ; ਅੰਦਾਜ਼ਾ*—ਅਨੁਮਾਨ ਹੈ ਕਿ ਰਮਾ ਹੁਰੀਂ ਅੱਜ ਸ਼ਾਮ ਤਕ ਘਰ ਪਹੁੰਚ ਜਾਣਗੇ; ਮਕਾਨ ਬਣਾਉਣ ਲਈ ਖ਼ਰਚੇ ਦਾ ਜਿੰਨਾ ਅਨੁਮਾਨ ਸੀ ਉਸ ਤੋਂ ਕਾਫ਼ੀ ਵੱਧ ਖ਼ਰਚ ਹੋ ਗਿਆ ਹੈ।

**ਅਨੁਵਾਦ**—*ਪੁ.* ਉਲਥਾ—ਹੇਠ ਲਿਖੇ ਪੈਰੇ ਦਾ ਪੰਜਾਬੀ ਵਿਚ ਅਨੁਵਾਦ ਕਰੋ।

**ਅਨੂਠਾ**—*ਵਿ.* ਅਨੋਖਾ—ਇਸ ਨਾਵਲ ਵਿਚ ਜੀਵਨ ਦੀਆਂ ਸਮੱਸਿਆਵਾਂ ਨੂੰ ਬੜੇ ਅਨੂਠੇ ਢੰਗ ਨਾਲ ਪੇਸ਼ ਕੀਤਾ ਗਿਆ ਹੈ।

**ਅਨੋਖਾ**—*ਵਿ.* ਹੈਰਾਨ ਕਰਨ ਵਾਲਾ, ਅਜਬ—ਬੱਚੇ ਅਨੋਖੀਆਂ ਵਸਤਾਂ ਵੇਖਣ ਦੇ ਬੜੇ ਸ਼ੌਕੀਨ ਹੁੰਦੇ ਹਨ।

**ਅਪਣੱਤ**—*ਇ.* ਆਪਣਾ ਸਮਝਣ ਦਾ ਭਾਵ—ਕਈ ਆਦਮੀਆਂ ਦਾ ਸੁਭਾਅ ਹੁੰਦਾ ਹੈ ਕਿ ਉਹ ਹਰ ਕਿਸੇ ਨਾਲ ਅਪਣੱਤ ਪੈਦਾ ਕਰ ਲੈਂਦੇ ਹਨ।

**ਅਪਣਾਉਣਾ**—*ਕ੍ਰਿ. ਸਕ.* ਸਵੀਕਾਰ ਕਰਨਾ—ਸਾਨੂੰ ਜ਼ਿੰਦਗੀ ਵਿਚ ਹਮੇਸ਼ਾ ਚੰਗੇ ਅਸੂਲਾਂ ਨੂੰ ਅਪਣਾਉਣਾ ਚਾਹੀਦਾ ਹੈ।

**ਅਪਰਾਧ**—*ਪੁ.* ਦੋਸ਼, ਕਸੂਰ; ਜੁਰਮ—ਮੈਂ ਸੱਚ ਕਹਿੰਦਾ ਹਾਂ, ਮੇਰਾ ਇਸ ਵਿਚ ਕੋਈ ਅਪਰਾਧ ਨਹੀਂ; ਮੋਤੀ ਲਾਲ ਨੂੰ ਚੋਰੀ ਦੇ ਅਪਰਾਧ ਵਿਚ ਪੰਜ ਸਾਲ ਕੈਦ ਦੀ ਸਜ਼ਾ ਹੋਈ ਹੈ।

**ਅਪਰਾਧੀ**—*ਪੁ.* ਅਪਰਾਧ ਕਰਨ ਵਾਲਾ, ਦੋਸ਼ੀ—ਜੱਜ ਨੇ ਅਪਰਾਧੀ ਨੂੰ ਦੋ ਸਾਲ ਦੀ ਕੈਦ ਦੀ ਸਜ਼ਾ ਦਿੱਤੀ ਹੈ।

**ਅਪਰੇਸ਼ਨ**—*ਪੁ.* ਡਾਕਟਰੀ ਇਲਾਜ ਅਨੁਸਾਰ ਸਰੀਰ ਦੇ ਕਿਸੇ ਹਿੱਸੇ ਨੂੰ ਚੀਰਨ ਆਦਿ ਦੀ ਕਿਰਿਆ—ਅੱਜਕਲ੍ਹ ਡਾਕਟਰੀ ਇਲਾਜ ਵਿਚ ਇੰਨੀ ਤਰੱਕੀ ਹੋ ਗਈ ਹੈ ਕਿ ਦਿਲ ਦਾ ਅਪਰੇਸ਼ਨ ਵੀ ਹੋ ਜਾਂਦਾ ਹੈ।

**ਅਪੀਲ**—*ਇ.* ਬੇਨਤੀ, ਅਰਜ਼—ਫਾਂਸੀ ਦੀ ਸਜ਼ਾ ਮਾਫ ਕਰਵਾਉਣ ਲਈ ਰਾਸ਼ਟਰਪਤੀ ਕੋਲ ਰਹਿਮ ਦੀ ਅਪੀਲ ਕੀਤੀ ਜਾਂਦੀ ਹੈ।

**ਅਪੂਰਨ**—*ਵਿ.* ਜੋ ਪੂਰਾ ਨਾ ਹੋਵੇ—ਇਸ ਜਗ ਵਿਚ ਪਰਮਾਤਮਾ ਤੋਂ ਬਿਨਾ ਹਰ ਸ਼ੈਅ ਅਪੂਰਨ ਹੈ।

**ਅਪੋਲੋ**—*ਪੁ.* ਚੰਨ ਤੇ ਜਾਣ ਵਾਲਾ ਇਕ ਕਿਸਮ ਦਾ ਹਵਾਈ ਜਹਾਜ਼—ਅਮਰੀਕਾ ਮਨੁੱਖ ਅਪੋਲੋ ਤੇ ਬੈਠ ਕੇ ਚੰਨ ਤਕ ਵੀ ਹੋ ਆਇਆ ਹੈ।

**ਅਫ਼ਸੋਸ**—*ਪੁ.* ਦੁੱਖ ; ਸੋਗ—ਮੈਨੂੰ ਬਹੁਤ ਅਫ਼ਸੋਸ ਹੈ ਕਿ ਮੈਂ ਆਪਣੇ ਮਾਮੇ ਦੇ ਲੜਕੇ ਦੇ ਵਿਆਹ ਤੇ ਨਹੀਂ ਪੁੱਜ ਸਕਿਆ; ਖ਼ੁਸ਼ੀ ਦੇ ਮੌਕੇ ਤੇ ਨਾ ਪੁੱਜਿਆ ਜਾਏ ਤਾਂ ਕੋਈ ਗੱਲ ਨਹੀਂ ਪਰ ਅਫ਼ਸੋਸ ਦੇ ਸਮੇਂ ਤਾਂ ਜ਼ਰੂਰ ਪੁੱਜਣਾ ਚਾਹੀਦਾ ਹੈ।

**ਅਫ਼ਸੋਸਿਆ**—*ਵਿ.* ਜੋ ਅਫ਼ਸੋਸ ਵਿਚ ਹੋਵੇ—ਕੀ ਗੱਲ ਹੈ ਤੂੰ ਅੱਜ ਬੜਾ ਅਫ਼ਸੋਸਿਆ ਬੈਠਾ ਹੈਂ ?

**ਅਫ਼ਗਾਨ**—*ਪੁ.* ਅਫ਼ਗਾਨਿਸਤਾਨ ਦਾ ਰਹਿਣ ਵਾਲਾ ਵਿਅਕਤੀ—ਅਫ਼ਗਾਨ ਬੜੇ ਬਹਾਦਰ ਹੁੰਦੇ ਹਨ।

**ਅਫ਼ਲਾਤੂਨ**—*ਪੁ.* ਯੂਨਾਨ ਦਾ ਇਕ ਪ੍ਰਸਿੱਧ ਫ਼ਿਲਾਸਫ਼ਰ—ਅਫ਼ਲਾਤੂਨ ਆਪਣੇ ਸਮੇਂ ਦਾ ਇਕ ਮਹਾਨ ਦਾਰਸ਼ਨਿਕ ਹੋਇਆ ਹੈ।

**ਅਫ਼ਵਾਹ**—*ਇ.* ਉੱਡਦੀ ਹੋਈ ਖ਼ਬਰ—ਸਾਨੂੰ ਕਦੇ ਵੀ ਅਫ਼ਵਾਹਾਂ ਤੇ ਯਕੀਨ ਨਹੀਂ ਕਰਨਾ ਚਾਹੀਦਾ।

**ਅੰਬ**—*ਪੁ.* ਇਕ ਪ੍ਰਸਿੱਧ ਰੁੱਖ ਤੇ ਉਸ ਦਾ ਫਲ—ਅੰਬਾਂ ਵਿਚੋਂ ਦੁਸਹਿਰੀ ਅੰਬ ਸਭ ਤੋਂ ਵਧੀਆ ਹੁੰਦਾ ਹੈ।

**ਅੰਬ-ਚੂਰ**—*ਪੁ.* ਸੁੱਕੇ ਹੋਏ ਅੰਬਾਂ ਦਾ ਪੀਸਿਆ ਪਦਾਰਥ—ਅੰਬ-ਚੂਰ ਦੀ ਵਰਤੋਂ ਖਾਣਿਆਂ ਲਈ ਹੁੰਦੀ ਹੈ।

**ਅੰਬਣਾ**—*ਕ੍ਰਿ. ਅਕ.* ਸਰੀਰ ਦੇ ਕਿਸੇ ਹਿੱਸੇ ਦਾ ਦਬਾਉ ਜਾਂ ਬੋਝ ਕਾਰਨ ਦੁਖਣ ਲਗ ਪੈਣਾ—ਲੰਮੇ ਸਫ਼ਰ ਵਿਚ ਬਹਿ ਬਹਿ ਕੇ ਪਾਸੇ ਹੀ ਅੰਬ ਜਾਂਦੇ ਹਨ।

**ਅੰਬਰ**—*ਪੁ.* ਆਕਾਸ਼, ਅਸਮਾਨ—ਅੱਜ ਤਾਂ ਅੰਬਰ ਬਿਲਕੁਲ ਸਾਫ਼ ਹੈ।

**ਅਬਲਾ**—*ਇ.* ਇਸਤਰੀ, ਔਰਤ—ਅਬਲਾ ਉੱਤੇ ਹਮਲਾ ਕਰਨਾ ਕਿਸੇ ਬਹਾਦਰ ਆਦਮੀ ਦਾ ਕੰਮ ਨਹੀਂ।

**ਅੰਬਾਰੀ**—*ਇ.* ਹਾਥੀ ਤੇ ਬੈਠਣ ਵਾਲੀ ਸੀਟ—ਪਹਿਲੇ ਜ਼ਮਾਨੇ ਵਿਚ ਰਾਜੇ ਦੀ ਸਵਾਰੀ ਲਈ ਅੰਬਾਰੀ ਨੂੰ ਬਹੁਤ ਜ਼ਿਆਦਾ ਸਜਾਇਆ ਜਾਂਦਾ ਸੀ।

**ਅੱਭੜਵਾਹੇ**—*ਕ੍ਰਿ. ਵਿ.* ਨੀਂਦਰ ਵਿਚੋਂ ਅਚਾਨਕ ਉੱਠਣ ਦੀ ਹਾਲਤ—ਜਦੋਂ ਰਾਤ ਨੂੰ ਇਕ ਦਮ ਮੀਂਹ ਪੈਣਾ ਸ਼ੁਰੂ ਹੋਇਆ ਤਾਂ ਮੈਂ ਅੱਭੜਵਾਹੇ ਜਾਗ ਪਿਆ।

**ਅਭਾਗ**—*ਪੁ.* ਭੈੜੀ ਕਿਸਮਤ—ਮੇਰੇ ਅਭਾਗ ਹਨ ਜੋ ਮੈਂ ਤੁਹਾਡੀ ਸੰਗਤ ਤੋਂ ਲਾਭ ਨਹੀਂ ਲੈ ਸਕਿਆ।

**ਅਭਾਗਾ**—*ਵਿ.* ਭੈੜੇ ਭਾਗਾਂ ਵਾਲਾ—ਕ੍ਰਿਸ਼ਨਾ ਤਾਂ ਬੜੀ ਅਭਾਗੀ ਹੈ, ਜਿੱਥੇ ਵੀ ਜਾਂਦੀ ਹੈ ਉਸ ਨੂੰ ਨੌਕਰੀ ਨਹੀਂ ਮਿਲਦੀ।

**ਅਭਾਵ**—*ਪੁ.* ਨਾ ਹੋਣ ਦਾ ਭਾਵ, ਅਣਹੋਂਦ—ਜੀਵਨ ਵਿਚ ਪੈਸੇ ਦਾ ਅਭਾਵ ਕਾਫ਼ੀ ਹੱਦ ਤਕ ਦੁੱਖ ਦਾ ਕਾਰਨ ਹੈ।

**ਅਭਿਆਸ**—*ਪੁ.* ਕਿਸੇ ਕੰਮ ਨੂੰ ਮੁੜ ਮੁੜ ਕਰਨ ਦੀ ਕਿਰਿਆ; ਸਿਮਰਨ ਕਰਨ ਦੀ ਕਿਰਿਆ—ਕਿਸੇ ਕੰਮ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਅਭਿਆਸ ਦੀ ਲੋੜ ਹੈ ; ਮਹਾਂਪੁਰਸ਼ ਨਾਮ ਸਿਮਰਨ ਦਾ ਅਭਿਆਸ ਕਰਦੇ ਹਨ।

**ਅਭਿਆਸੀ**—*ਪੁ.* ਮੁਹਾਰਤ ਕਰਨ ਵਾਲਾ ; ਸਿਮਰਨ ਕਰਨ ਵਾਲਾ—ਸਾਜ਼ ਵਜਾਉਣ ਵਾਲਾ ਆਦਮੀ ਜੇ ਸਾਜ਼ ਵਜਾਉਣ ਦਾ ਅਭਿਆਸੀ ਨਾ ਹੋਵੇ ਤਾਂ ਉਸ ਦੀ ਮੁਹਾਰਤ ਘਟ ਜਾਂਦੀ ਹੈ; ਪਰਮਿੰਦਰ ਦੇ ਪਿਤਾ ਜੀ ਬੜੇ ਅਭਿਆਸੀ ਹਨ।

**ਅਭਿਲਾਸ਼ਾ**—*ਇ.* ਇੱਛਾ, ਖ਼ਾਹਿਸ਼—ਜੀਵਨ ਵਿਚ ਮਨੁੱਖ ਦੀ ਹਰ ਅਭਿਲਾਸ਼ਾ ਪੂਰੀ ਨਹੀਂ ਹੁੰਦੀ।

**ਅਮਨ**—*ਪੁ.* ਸ਼ਾਂਤੀ—ਸ਼ਹਿਰ ਵਿਚ ਹੁਣ ਪੂਰੀ ਤਰ੍ਹਾਂ ਅਮਨ ਹੈ।

**ਅਮਨ-ਚੈਨ**—*ਪੁ.* ਅਮਨ, ਸ਼ਾਂਤੀ—ਜ਼ਿੰਦਗੀ ਅਮਨ ਚੈਨ ਨਾਲ ਬਤੀਤ ਕਰਨਾ ਹਰ ਸ਼ਹਿਰੀ ਦਾ ਬੁਨਿਆਦੀ ਹੱਕ ਹੈ।

**ਅਮਰ**—*ਵਿ.* ਜੋ ਨਾ ਮਰੇ—ਭਾਰਤ ਦੀ ਆਜ਼ਾਦੀ ਦੇ ਇਤਿਹਾਸ ਵਿਚ ਪੰਡਿਤ ਨਹਿਰੂ ਦਾ ਨਾਂ ਅਮਰ ਰਹੇਗਾ।

**ਅਮਰ ਫਲ**—*ਪੁ.* ਇਕ ਕਲਪਿਤ ਫਲ ਜਿਸ ਦੇ ਖਾਣ ਨਾਲ ਜੀਵ ਅਮਰ ਹੋ ਜਾਂਦਾ ਹੈ—ਮੁਸਲਮਾਨ ਬਹਿਸ਼ਤ ਵਿਚ ਅਮਰ ਫਲ ਦੇ ਹੋਣ ਦਾ ਵਿਸ਼ਵਾਸ ਰਖਦੇ ਹਨ।

**ਅੰਮ੍ਰਿਤ**—ਪੁ. ਕਿਸੇ ਧਾਰਮਕ ਸਥਾਨ ਦੇ ਸਰੋਵਰ ਆਦਿ ਤੋਂ ਪੀਣ ਲਈ ਲਿਆ ਜਾਣ ਵਾਲਾ ਜਲ; ਸਿੱਖ ਰਹਿਤ ਅਨੁਸਾਰ ਖੰਡੇ ਦਾ ਅੰਮ੍ਰਿਤ—ਸੰਗਤਾਂ ਮੱਥਾ ਟੇਕਣ ਤੋਂ ਬਾਅਦ ਸਰੋਵਰ 'ਚੋਂ ਅੰਮ੍ਰਿਤ ਲੈਂਦੀਆ ਹਨ ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾ 1699 ਈ. ਦੀ ਵਿਸਾਖੀ ਨੂੰ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਸੀ।

**ਅਮਲ**—ਪੁ. ਕਿਸੇ ਕੰਮ ਨੂੰ ਕਰਨ ਦਾ ਭਾਵ, ਨਸ਼ਾ, ਪ੍ਰਕਿਰਿਆ—ਅਜੇ ਇਸ ਕਾਨੂੰਨ ਤੇ ਅਮਲ ਸ਼ੁਰੂ ਨਹੀਂ ਹੋਇਆ; ਕਿਸੇ ਵੀ ਚੀਜ਼ ਦਾ ਅਮਲ ਕਰਨਾ ਚੰਗੀ ਆਦਤ ਨਹੀਂ; ਅੱਜ ਸਾਡੇ ਅਧਿਆਪਕ ਨੇ ਸਾਨੂੰ ਪਾਚਨ ਦੇ ਅਮਲ ਬਾਰੇ ਪੜ੍ਹਾਉਣਾ ਹੈ।

**ਅਮਲਾ**—ਪੁ. ਕਿਸੇ ਮਹਿਕਮੇਂ ਜਾਂ ਦਫ਼ਤਰ ਦੇ ਕੰਮ ਕਰਨ ਵਾਲੇ ਸਾਰੇ ਕਰਮਚਾਰੀ—ਪਿਤਾ ਜੀ ਦੇ ਦਫ਼ਤਰ ਦੇ ਅਮਲੇ ਦੀ ਗਿਣਤੀ ਲਗਭਗ 30 ਹੈ।

**ਅਮਲੀ**—ਵਿ. ਜਿਸ ਤੇ ਅਮਲ ਹੋ ਸਕੇ—ਜਲਦੀ ਹੀ ਇਸ ਸਕੀਮ ਨੂੰ ਅਮਲੀ ਰੂਪ ਦਿੱਤਾ ਜਾਵੇਗਾ।

ਪੁ. ਨਸ਼ਾ ਵਰਤਣ ਵਾਲਾ ਵਿਅਕਤੀ— ਅਮਲੀ ਵਿਅਕਤੀ ਦੀਆਂ ਗੱਲਾਂ ਤੇ ਕੋਈ ਯਕੀਨ ਨਹੀਂ ਕਰਦਾ।

**ਅਮਾਨਤ**—ਇ. ਕਿਸੇ ਕੋਲ ਸਾਂਭ ਕੇ ਰੱਖੀ ਹੋਈ ਕਿਸੇ ਦੀ ਕੋਈ ਚੀਜ਼—ਤੁਹਾਡੀ ਅਮਾਨਤ ਮੇਰੇ ਕੋਲ ਸੁਰੱਖਿਅਤ ਪਈ ਹੈ।

**ਅਮਾਨਤੀ**—ਵਿ. ਅਮਾਨਤ ਵਜੋਂ ਰੱਖੀ—ਮੇਰੀ ਅਮਾਨਤੀ ਰਕਮ ਮੈਨੂੰ ਵਾਪਸ ਕਰ ਦਿਉ।

**ਅਮੀਰ**—ਵਿ. ਧਨੀ, ਪੈਸੇ ਵਾਲਾ—ਸਾਡੇ ਦੇਸ਼ ਵਿਚ ਅਮੀਰ ਤੇ ਗਰੀਬ ਦਾ ਫ਼ਰਕ ਬੜਾ ਵਧ ਰਿਹਾ ਹੈ।

**ਅਮੀਰਾਨਾ**—ਵਿ. ਅਮੀਰਾਂ ਵਾਲਾ—ਅਮੀਰਾਨਾ ਜ਼ਿੰਦਗੀ ਬਤੀਤ ਕਰਨ ਵਾਲਿਆਂ ਨੂੰ ਗਰੀਬਾਂ ਦੀਆਂ ਮੁਸ਼ਕਲਾਂ ਦਾ ਕਿਵੇਂ ਪਤਾ ਲੱਗ ਸਕਦਾ ਹੈ।

**ਅਮੌਲ, ਅਮੁੱਲਾ**—ਵਿ. ਅਨਮੋਲ—ਵਾਹਿਗੁਰੂ ਨੇ ਉਨ੍ਹਾਂ ਦੇ ਘਰ ਪੁੱਤਰ ਦੀ ਅਮੁੱਲ ਦਾਤ ਬਖਸ਼ੀ ਹੈ।

**ਅਮੋਲ**—ਵਿ. ਜਿਸ ਦਾ ਮੁੱਲ ਨਾ ਪੈ ਸਕੇ—ਸਾਨੂੰ ਚਾਹੀਦਾ ਹੈ ਕਿ ਅਸੀਂ ਮਨੁੱਖੀ ਜੀਵਨ ਵਰਗੀ ਅਮੋਲ ਵਸਤੂ ਨੂੰ ਕਿਸੇ ਚੰਗੇ ਕੰਮ ਲਈ ਲਾਈਏ।

**ਅਯਾਲੀ**—ਪੁ. ਬੱਕਰੀਆਂ ਚਾਰਨ ਵਾਲਾ, ਆਜੜੀ—ਅਯਾਲੀ ਹਰ ਰੋਜ਼ ਪਹਾੜੀ ਉੱਤੇ ਬੱਕਰੀਆਂ ਨੂੰ ਚਰਾਉਣ ਲਈ ਲਿਜਾਂਦਾ ਹੈ।

**ਅਯੋਗ**—ਵਿ. ਜੋ ਲਾਇਕ ਨਹੀਂ, ਜੋ ਯੋਗ ਨਹੀਂ ; ਜੋ ਉਚਿੱਤ ਨਹੀਂ—ਅਯੋਗ ਬੱਚੇ ਮਾਪਿਆਂ ਦੀ ਕਮਾਈ ਨੂੰ ਐਵੇਂ ਹੀ ਬਰਬਾਦ ਕਰ ਦਿੰਦੇ ਹਨ; ਉਸ ਸਮੇਂ ਤੁਹਾਡਾ ਇਸ ਤਰ੍ਹਾਂ ਬੋਲਣਾ ਅਯੋਗ ਸੀ।

**ਅਰ**—ਪੁ. ਪਹੀਏ ਦਾ ਗਜ—ਪਹੀਏ ਦਾ ਅਰ ਟੁੱਟ ਗਿਆ ਹੈ, ਤਰਖਾਣ ਤੋਂ ਠੀਕ ਕਰਵਾ ਲਵੋ।

**ਅਰਸਾ**—ਪੁ. ਸਮਾਂ—ਰਾਮ ਸਿੰਘ ਨੂੰ ਸਾਡੇ ਮੁਹੱਲੇ ਵਿਚੋਂ ਗਿਆਂ ਕਾਫ਼ੀ ਅਰਸਾ ਹੋ ਗਿਆ ਹੈ।

**ਅਰਘ**—ਪੁ. ਉਹ ਚੀਜ਼ ਜਾਂ ਪਦਾਰਥ ਆਦਿ ਜੋ ਪੂਜਾ ਵਜੋਂ ਦੇਵੀ / ਦੇਵਤਿਆਂ ਨੂੰ ਭੇਟਾ ਕੀਤੀ ਜਾਂਦੀ ਹੈ—ਕਰਵਾ ਚੌਥ ਵਾਲੇ ਦਿਨ ਸੁਹਾਗਣਾਂ ਚੰਦ ਨੂੰ ਅਰਘ ਦੇ ਕੇ ਭੋਜਨ ਖਾਂਦੀਆਂ ਹਨ।

**ਅਰਜ਼**—ਇ. ਬੇਨਤੀ; ਚੌੜਾਈ—ਅਰਜ਼ ਕਰਨਾ ਮੇਰਾ ਫਰਜ਼ ਸੀ, ਬਾਕੀ ਮੰਨਣਾ ਜਾਂ ਨਾ ਮੰਨਣਾ ਤੁਹਾਡਾ ਕੰਮ ਹੈ; ਕੱਪੜੇ ਦਾ ਅਰਜ਼ ਘੱਟ ਹੋਣ ਕਰਕੇ ਕਮੀਜ਼ ਨੂੰ ਕੱਪੜਾ ਜ਼ਿਆਦਾ ਲੱਗੇਗਾ।

**ਅਰਜ਼ੀ**—ਇ. ਬੇਨਤੀ-ਪੱਤਰ—ਬਦਲੀਆਂ ਲਈ ਅਰਜ਼ੀਆਂ ਦੇਣ ਦੀ ਆਖਰੀ ਮਿਤੀ ਇਸ ਮਹੀਨੇ ਦੀ 15 ਤਰੀਕ ਹੈ।

**ਅਰਜ਼ੀ ਨਵੀਸ**—ਪੁ. ਅਰਜ਼ੀ ਲਿਖਣ ਵਾਲਾ—ਰਮੇਸ਼ ਦੇ ਪਿਤਾ ਜੀ ਅਰਜ਼ੀ ਨਵੀਸ ਹਨ।

**ਅਰਥ**—ਪੁ. ਮਤਲਬ—ਪੁਸਤਕ ਦੇ ਅੰਤ ਵਿਚ ਔਖੇ ਸ਼ਬਦਾਂ ਦੇ ਅਰਥ ਦਿੱਤੇ ਹੋਏ ਹਨ।

**ਅਰਥ-ਸ਼ਾਸਤਰ**—ਪੁ. ਉਹ ਵਿਦਿਆ ਜਿਸ ਵਿਚ ਧਨ ਦੀ ਪ੍ਰਾਪਤੀ, ਉਸ ਦੀ ਸੰਭਾਲ ਅਤੇ ਵਾਧੇ ਬਾਰੇ ਦੱਸਿਆ ਗਿਆ ਹੋਵੇ—ਨਰਿੰਦਰ ਸਰਕਾਰੀ ਕਾਲਜ ਵਿਚ ਅਰਥ-ਸ਼ਾਸਤਰ ਦਾ ਪ੍ਰੋਫ਼ੈਸਰ ਹੈ।

**ਅਰਥ ਲੱਗਣਾ**—ਮੁਹਾ. ਸਫਲ ਹੋ ਜਾਣਾ—ਆਖਰ ਮੇਰੀ ਮਿਹਨਤ ਕਿਸੇ ਅਰਥ ਲੱਗ ਹੀ ਗਈ।

**ਅਰਦਲ**—ਪੁ. ਕੰਮ ਕਰਨ ਲਈ ਸੇਵਾ ਵਿਚ ਰਹਿਣ ਦਾ ਭਾਵ—ਵੱਡਾ ਅਫ਼ਸਰ ਹੋਣ ਕਰਕੇ ਉਸ ਦੀ ਅਰਦਲ ਵਿਚ ਕਈ ਨੌਕਰ ਹਨ।

**ਅਰਦਲੀ**—ਪੁ. ਸੇਵਾਦਾਰ—ਫ਼ੌਜ ਦੇ ਹਰ ਵੱਡੇ ਅਫ਼ਸਰ ਨੂੰ ਇਕ ਅਰਦਲੀ ਮਿਲਦਾ ਹੈ।

**ਅਰਦਾਸ**—ਇ. ਬੇਨਤੀ; ਸਿੱਖ ਮੱਤ ਅਨੁਸਾਰ ਪਰਮਾਤਮਾ ਜਾਂ ਗੁਰੂ ਗ੍ਰੰਥ ਸਾਹਿਬ ਅੱਗੇ ਖੜ੍ਹੇ ਹੋ ਕੇ ਕੀਤੀ ਬੇਨਤੀ—ਉਸ ਨੇ ਮੇਰੀ ਸਫਲਤਾ ਲਈ ਪਰਮਾਤਮਾ ਅੱਗੇ ਅਰਦਾਸ ਕੀਤੀ; ਗ੍ਰੰਥੀ ਸਿੰਘ ਨੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਅਰਦਾਸ ਕੀਤੀ।

**ਅਰਪਣ**—ਪੁ. ਭੇਟਾ—ਦੇਸ਼ ਦੀ ਆਜ਼ਾਦੀ ਲੈਣ ਲਈ ਭਗਤ ਸਿੰਘ ਵਰਗੇ ਕਈ ਨੌਜਵਾਨਾਂ ਨੂੰ ਆਪਣੀਆਂ ਜਾਨਾਂ ਅਰਪਨ ਕਰਨੀਆਂ ਪਈਆਂ।

**ਅਰਬ**—ਪੁ. ਏਸ਼ੀਆ ਦਾ ਇਕ ਦੇਸ਼; ਸੌ ਕਰੋੜ ਦੀ ਗਿਣਤੀ—ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਅਰਬ ਦੇਸ਼ ਦੇ ਮੱਕਾ ਸ਼ਹਿਰ ਵਿਚ ਹੋਇਆ ਸੀ; ਇਸ ਸਮੇਂ ਸੰਸਾਰ ਦੀ ਆਬਾਦੀ ਕਈ ਅਰਬ ਹੋ ਗਈ ਹੈ।

**ਅਰਬੀ**—ਵਿ. ਅਰਬ ਦੇਸ਼ ਦਾ—ਅਰਬੀ ਘੋੜੇ ਵਧੀਆ ਕਿਸਮ ਦੇ ਮੰਨੇ ਜਾਂਦੇ ਹਨ।

ਇ. ਅਰਬ ਦੀ ਬੋਲੀ; ਇਕ ਸਬਜ਼ੀ—ਮੁਸਲਮਾਨਾਂ ਦੀ ਧਾਰਮਿਕ ਪੁਸਤਕ ਕੁਰਾਨ ਸ਼ਰੀਫ਼ ਅਰਬੀ ਵਿਚ ਲਿਖੀ ਹੋਈ ਹੈ; ਮੈਨੂੰ ਅਰਬੀ ਦੀ ਸਬਜ਼ੀ ਬੜੀ ਚੰਗੀ ਲਗਦੀ ਹੈ।

**ਅਰਮਾਨ**—ਪੁ. ਸੱਧਰ, ਰੀਝ—ਦਾਜ ਦੇ ਲਾਲਚੀ ਸਹੁਰਿਆਂ ਨੇ ਆਪਣੀ ਨੂੰਹ ਦੇ ਸਾਰੇ ਅਰਮਾਨ ਕੁਚਲ ਕੇ ਰਖ ਦਿੱਤੇ।

**ਅਰਾਈਂ**—ਪੁ. ਮੁਸਲਮਾਨਾਂ ਦੀ ਇਕ ਜਾਤ—ਅਰਾਈਂ ਵਧੇਰੇ ਕਰਕੇ ਸਬਜ਼ੀ ਆਦਿ ਬੀਜਣ ਦਾ ਕੰਮ ਕਰਦੇ ਹਨ।

**ਅਰਾਮਪ੍ਰਸਤ**—ਵਿ. ਆਰਾਮ ਚਾਹੁਣ ਵਾਲਾ, ਅਰਾਮਪਸੰਦ—ਅਰਾਮ ਪ੍ਰਸਤ ਬੰਦੇ ਜ਼ਿੰਦਗੀ ਵਿਚ ਘੱਟ ਹੀ ਸਫ਼ਲ ਹੁੰਦੇ ਹਨ।

**ਅਰੋੜਾ**—ਪੁ. ਪੰਜਾਬ ਦੇ ਹਿੰਦੂ ਅਤੇ ਸਿੱਖਾਂ ਦੀ ਇਕ ਪ੍ਰਸਿੱਧ ਜਾਤੀ—

ਅੰਮ੍ਰਿਤਸਰ ਸ਼ਹਿਰ ਵਿਚ ਵਧੇਰੇ ਕਰਕੇ ਆਬਾਦੀ ਅਰੋੜਿਆਂ ਦੀ ਹੈ।

**ਅਲੱਗ**—*ਵਿ. ਵੱਖਰਾ*—ਮਹਿੰਦਰ ਨੇ ਹੁਣ ਆਪਣਾ ਕੰਮ ਅਲੱਗ ਸ਼ੁਰੂ ਕਰ ਲਿਆ ਹੈ।

**ਅਲੱਗ ਅਲੱਗ**—*ਕ੍ਰਿ. ਵਿ. ਵੱਖ-ਵੱਖ*—ਬੱਚੇ ਅੱਜਕਲ੍ਹ ਅਲੱਗ ਅਲੱਗ ਕਮਰਿਆਂ ਵਿਚ ਪੜ੍ਹਨਾ ਪਸੰਦ ਕਰਦੇ ਹਨ।

**ਅਲਗਰਜ਼**—*ਵਿ. ਲਾਪ੍ਰਵਾਹ*—ਅਲਗਰਜ਼ ਬੱਚੇ ਪੜ੍ਹਾਈ ਵੱਲ ਬਿਲਕੁਲ ਧਿਆਨ ਨਹੀਂ ਦਿੰਦੇ।

**ਅਲਗੋਜ਼ਾ**—*ਪੁ. ਫੂਕ ਨਾਲ ਵਜਾਉਣ ਵਾਲਾ ਇਕ ਪੇਂਡੂ ਸਾਜ਼*—ਅਲਗੋਜ਼ੇ ਦੀ ਆਵਾਜ਼ ਬੜੀ ਸੁਰੀਲੀ ਹੁੰਦੀ ਹੈ।

**ਅਲਬੇਲਣ**—*ਇ. ਬੇਪਰਵਾਹ ਇਸਤਰੀ*—"ਜ਼ੇ-ਜ਼ਰਾ ਨਾ ਵਹਿਮ ਖ਼ਿਆਲ ਤੈਨੂੰ ਘਰ ਚਲਣੇ ਦਾ ਅਲਬੇਲਣੇ ਨੀ" (ਪੰ. ਪੁ. 8)।

**ਅਲਬੇਲਾ**—*ਵਿ. ਬੇਪਰਵਾਹ*—ਉਹ ਬੜਾ ਅਲਬੇਲਾ ਆਦਮੀ ਹੈ।

**ਅੱਲ੍ਹੜ**—*ਵਿ. ਜੋ ਬਹੁਤ ਸਿਆਣਾ ਨਾ ਹੋਵੇ; ਜਿਸ ਨੂੰ ਕੰਮ ਕਰਨ ਦਾ ਢੰਗ ਨਾ ਆਉਂਦਾ ਹੋਵੇ*—ਅਜੇ ਉਨ੍ਹਾਂ ਦਾ ਮੁੰਡਾ ਅੱਲ੍ਹੜ ਹੈ, ਹੌਲੀ ਹੌਲੀ ਸਿਆਣਾ ਹੋ ਜਾਵੇਗਾ; ਤੁਹਾਡਾ ਨੌਕਰ ਤਾਂ ਨਿਰਾ ਹੀ ਅੱਲ੍ਹੜ ਹੈ ਜਿਹੜਾ ਰੋਟੀ ਵੀ ਨਹੀਂ ਪਕਾ ਸਕਦਾ।

**ਅੱਲਾ**—*ਪੁ. ਰੱਬ, ਪਰਮੇਸ਼ਰ*—ਦੁੱਖ ਵੇਲੇ ਤਾਂ ਅੱਲਾ ਹੀ ਯਾਦ ਆਉਂਦਾ ਹੈ।

*ਵਿ. ਜ਼ਖ਼ਮ ਜਿਹੜਾ ਅਜੇ ਪੂਰੀ ਤਰ੍ਹਾਂ ਠੀਕ ਨਾ ਹੋਇਆ ਹੋਵੇ*—ਅਜੇ ਤੁਹਾਡਾ ਜ਼ਖ਼ਮ ਅੱਲਾ ਹੈ, ਠੀਕ ਹੋਣ ਵਿਚ ਕੁਝ ਸਮਾਂ ਲਗ ਜਾਏਗਾ।

**ਅਲੂਆਂ**—*ਵਿ. ਉਹ (ਮੁੰਡਾ) ਜਿਸ ਦੇ ਅਜੇ ਦਾੜ੍ਹੀ ਮੁੱਛ ਨਾ ਆਈ ਹੋਵੇ*—ਉਸ ਦੇ ਮੁੰਡੇ ਦੀ ਉਮਰ ਤਾਂ ਏਨੀ ਨਹੀਂ ਲਗਦੀ, ਅਜੇ ਤਾਂ ਉਹ ਅਲੂਆਂ ਹੀ ਹੈ।

**ਅਲੂਣਾ**—*ਵਿ. ਜਿਸ ਵਿਚ ਲੂਣ ਨਾ ਹੋਵੇ*—ਦਿਲ ਦੀ ਬੀਮਾਰੀ ਕਾਰਣ ਡਾਕਟਰ ਨੇ ਮੈਨੂੰ ਅਲੂਣੀਆਂ ਸਬਜ਼ੀਆਂ ਖਾਣ ਲਈ ਕਿਹਾ ਹੈ।

**ਅਲੋਕਾਰ**—*ਵਿ. ਅਜੀਬ, ਅਨੋਖਾ*—ਸ਼ੁਰੂ ਵਿਚ ਟੈਲੀਵਿਜ਼ਨ ਭਾਵੇਂ ਲੋਕਾਂ ਨੂੰ ਇਕ ਅਲੋਕਾਰ ਚੀਜ਼ ਲਗਦੀ ਸੀ ਪਰ ਹੁਣ ਤਾਂ ਇਹ ਆਮ ਹੋ ਗਈ ਹੈ।

**ਅਲੋਚਨਾ**—*ਇ. ਪੜਚੋਲ, ਸਮੀਖਿਆ*—ਆਲੋਚਕਾਂ ਨੂੰ ਉਸਾਰੂ ਪੱਖ ਤੋਂ ਅਲੋਚਨਾ ਕਰਨੀ ਚਾਹੀਦੀ ਹੈ।

**ਅਲੌਕਿਕ**—*ਵਿ. ਜੱਗ ਤੋਂ ਨਿਆਰਾ*—ਸਿੱਖ ਇਤਿਹਾਸ ਸ਼ਹੀਦਾਂ ਦੀਆਂ ਅਲੌਕਿਕ ਕੁਰਬਾਨੀਆਂ ਨਾਲ ਭਰਿਆ ਪਿਆ ਹੈ।

**ਅਵੱਸ਼**—*ਕ੍ਰਿ. ਵਿ. ਜ਼ਰੂਰ*—ਤੁਸੀਂ ਚਿੰਤਾ ਨਾ ਕਰੋ, ਮੈਂ ਤੁਹਾਡਾ ਕੰਮ ਅਵੱਸ਼ ਕਰਾਂਗਾ।

**ਅਵਸਥਾ**—*ਇ. ਹਾਲਤ; ਉਮਰ*—ਇਸ ਅਵਸਥਾ ਵਿਚ ਰੋਗੀ ਨੂੰ ਹਸਪਤਾਲ ਲਿਜਾਣਾ ਜ਼ਰੂਰੀ ਹੈ; ਸਾਡੇ ਦਾਦਾ ਜੀ ਨੱਬੇ ਸਾਲ ਦੀ ਅਵਸਥਾ ਵਿਚ ਸਵਰਗਵਾਸ ਹੋਏ ਸਨ।

**ਅੱਵਲ**—*ਵਿ. ਪਹਿਲਾ; ਪਹਿਲੇ ਨੰਬਰ ਤੇ*—ਮਾਤਾ ਪਿਤਾ ਦੀ ਸੇਵਾ ਕਰਨਾ ਸਾਡਾ ਅੱਵਲ ਫ਼ਰਜ਼ ਹੈ; ਉਹ ਮੈਟ੍ਰਿਕ ਦੀ ਪਰੀਖਿਆ ਵਿਚ ਸਾਰੇ ਜ਼ਿਲ੍ਹੇ ਵਿਚ ਅੱਵਲ ਆਇਆ ਹੈ।

**ਅਵਾਰਾ**—*ਵਿ. ਬਿਨਾਂ ਕੰਮ ਕਾਜ ਦੇ ਜਾਂ ਵਿਹਲਾ ਫਿਰਨ ਵਾਲਾ*—ਜਦੋਂ ਦੀ ਉਸ ਨੂੰ ਮੋਹਣ ਦੀ ਸੰਗਤ ਮਿਲੀ ਹੈ, ਉਹ ਅਵਾਰਾ ਹੋ ਗਿਆ ਹੈ।

**ਅਵਾਰਾਗਰਦੀ**—*ਇ. ਅਵਾਰਾ ਹੋਣ ਦਾ ਭਾਵ*—ਤੂੰ ਸਾਰਾ ਦਿਨ ਅਵਾਰਾਗਰਦੀ ਕਰਦਾ ਰਹਿੰਦਾ ਹੈਂ, ਕਦੀ ਪੜ੍ਹ ਵੀ ਲਿਆ ਕਰ।

**ਅਵਾੜਾ**—*ਪੁ. ਅਫ਼ਵਾਹ*—ਇਸ ਆਦਮੀ ਸਬੰਧੀ ਸਾਡੇ ਪਿੰਡ ਵਿਚ ਕਈ ਅਵਾੜੇ ਉੱਠੇ ਹੋਏ ਹਨ।

**ਅਵੇਸਲਾ**—*ਵਿ. ਸੁਸਤ, ਢਿੱਲਾ*—ਜਿਉਂ ਜਿਉਂ ਇਮਤਿਹਾਨ ਨੇੜੇ ਆ ਰਿਹਾ ਹੈ, ਤੂੰ ਅਵੇਸਲਾ ਕਿਉਂ ਹੁੰਦਾ ਜਾ ਰਿਹਾ ਹੈਂ?

**ਅਵੇਰ**—*ਇ. ਦੇਰ*—ਅੱਜ ਮਾਂ ਜੀ ਨੂੰ ਰੋਟੀ ਤਿਆਰ ਕਰਨ ਵਿਚ ਅਵੇਰ ਹੋ ਗਈ ਹੈ।

**ਅਵੇਰੇ-ਸਵੇਰੇ**—*ਕ੍ਰਿ. ਵਿ. ਵੇਲੇ ਕੁਵੇਲੇ*—ਮੈਂ ਰਾਤੀਂ ਘਰ ਜ਼ਰੂਰ ਪੁੱਜ ਜਾਵਾਂਗਾ ਭਾਵੇਂ ਅਵੇਰੇ ਸਵੇਰੇ ਹੀ ਪੁੱਜਾਂ।

**ਅੜ**—*ਇ. ਜ਼ਿੱਦ*—ਹਰ ਗੱਲ ਵਿਚ ਤੇਰੀ ਅੜ ਮੈਨੂੰ ਚੰਗੀ ਨਹੀਂ ਲਗਦੀ।

**ਅੜਨਾ**—*ਕ੍ਰਿ. ਅਕ. ਫਸਣਾ; ਅੜੀ ਕਰਨਾ*—ਸਾਈਕਲ ਵਿਚ ਅੜਨ ਨਾਲ ਪਜਾਮਾ ਫਟ ਗਿਆ ਹੈ; ਤੁਹਾਨੂੰ ਅਫ਼ਸਰ ਦੇ ਸਾਹਮਣੇ ਆਪਣੀ ਗੱਲ ਤੇ ਅੜਨ ਦੀ ਕੀ ਲੋੜ ਸੀ।

**ਅੜਬ**—*ਵਿ. ਅੜੀਅਲ, ਹੱਠੀ, ਜ਼ਿੱਦੀ*—ਅੜਬ ਸੁਭਾਅ ਦੇ ਬੰਦੇ ਨਾਲ ਜ਼ਿੰਦਗੀ ਕੱਟਣਾ ਬਹੁਤ ਮੁਸ਼ਕਿਲ ਹੈ।

**ਅੜਾਉਣਾ**—*ਕ੍ਰਿ. ਸਕ. ਫਸਾਉਣਾ; ਬੰਦ ਕਰਨਾ*—ਤੁਸੀਂ ਤਾਂ ਉਸ ਗ਼ਰੀਬ ਨੂੰ ਜ਼ਬਰਦਸਤੀ ਇਸ ਮਾਮਲੇ ਵਿਚ ਅੜਾ ਰਹੇ ਹੋ; ਜਾਂਦੀ ਵੇਰ ਜ਼ਰਾ ਦਰਵਾਜ਼ਾ ਅੜਾਂ ਜਾਣਾ।

**ਅੜਾਉਣੀ**—*ਇ. ਬੁਝਾਰਤ*—ਤੂੰ ਤਾਂ ਐਵੇਂ ਅੜਾਉਣੀਆਂ ਪਾ ਰਿਹਾ ਹੈਂ, ਮੇਰੇ ਨਾਲ ਤਾਂ ਸਿੱਧੀ ਗੱਲ ਕਰ।

**ਅੜਿਆ-ਥੁੜਿਆ**—*ਵਿ. ਜਿਸ ਨੂੰ ਪੈਸੇ ਦੀ ਥੁੜ੍ਹ ਹੋਵੇ*—ਮੰਗਣ ਨੂੰ ਕਿਸੇ ਦਾ ਜੀ ਨਹੀਂ ਕਰਦਾ, ਬੰਦਾ ਅੜਿਆ-ਥੁੜਿਆ ਹੀ ਮੰਗਦਾ ਹੈ।

**ਅੜੀ**—*ਇ. ਜ਼ਿੱਦ*—ਕਾਕਾ ਕਾਫ਼ੀ ਚਿਰ ਤੋਂ ਸਾਈਕਲ ਲੈਣ ਲਈ ਅੜੀ ਕਰ ਰਿਹਾ ਹੈ।

**ਅੜੀਅਲ**—*ਵਿ. ਜ਼ਿੱਦੀ*—ਇਨਾ ਅੜੀਅਲ ਮੁੰਡਾ ਮੈਂ ਕਿਸੇ ਦਾ ਨਹੀਂ ਵੇਖਿਆ।

**ਅੜੁੰਬਣਾ**—*ਕ੍ਰਿ. ਸਕ. ਕਿਸੇ ਚੀਜ਼ ਦੀ ਨੋਕ ਨਾਲ ਅੜਾ ਕੇ ਚੁੱਕਣਾ*—ਮੁਗ਼ਲ ਰਾਜ ਵਿਚ ਸਿੱਖ ਬੱਚਿਆਂ ਨੂੰ ਨੇਜ਼ਿਆਂ ਤੇ ਅੜੁੰਬਣ ਤੋਂ ਵੀ ਸੰਕੋਚ ਨਹੀਂ ਸੀ ਕੀਤਾ ਜਾਂਦਾ।

**ਆਉਣ**—*ਪੁ. ਆਉਣ ਦਾ ਭਾਵ*—ਪਿਤਾ ਜੀ ਦੇ ਆਉਣ ਤੇ ਹੀ ਸਾਰੀ ਗੱਲ ਪਤਾ ਲੱਗੇਗੀ।

**ਆਉਣਾ**—*ਕ੍ਰਿ. ਸਕ. ਅੱਪੜਨਾ, ਪੁੱਜਣਾ; ਪ੍ਰਾਪਤ ਹੋਣਾ*—ਤੁਹਾਨੂੰ ਇੱਥੇ ਆਉਣ ਵਿਚ ਕੋਈ ਤਕਲੀਫ਼ ਤਾਂ ਨਹੀਂ ਹੋਈ; ਰਮਾਂ ਦੇ ਹਿਸਾਬ ਵਿਚ ਸੌ ਵਿਚੋਂ ਨੱਬੇ ਨੰਬਰ ਆਏ ਹਨ।

**ਆਉਂਦਾ-ਜਾਂਦਾ**—*ਵਿ. ਆਉਂਦਾ ਹੋਇਆ ਤੇ ਜਾਂਦਾ ਹੋਇਆ*—ਆਉਂਦੇ ਜਾਂਦੇ ਯਾਤਰੀਆਂ ਲਈ ਮੇਲੇ ਵਿਚ ਕਈ ਥਾਂਵਾਂ ਤੇ ਛਬੀਲਾਂ ਲੱਗੀਆਂ ਹੋਈਆਂ ਸਨ।

**ਆਓ-ਭਗਤ**—*ਇ. ਮੁਆਗਤ ਕਰਨ ਦਾ ਭਾਵ; ਖ਼ਾਤਰ, ਟਹਿਲ*—ਬਰਾਤ ਦੀ ਆਉ-ਭਗਤ ਕਰਨ ਲਈ ਬਹੁਤ ਸਾਰੇ ਆਦਮੀ ਪੁੱਜੇ ਹੋਏ ਸਨ; ਵਿਆਹ ਵਿਚ ਉਨ੍ਹਾਂ ਨੇ ਮਹਿਮਾਨਾਂ ਦੀ ਬੜੀ ਆਉ ਭਗਤ ਕੀਤੀ।

**ਆਈ**—*ਇ. ਮੌਤ*—ਆਈ ਨੂੰ ਕੌਣ ਰੋਕ ਸਕਦਾ ਹੈ।

**ਆਸ**—*ਇ. ਉਮੀਦ; ਭਰੋਸਾ, ਵਿਸ਼ਵਾਸ*—ਹਰ ਮਾਤਾ ਪਿਤਾ ਨੂੰ ਆਪਣੇ ਬੱਚਿਆ ਤੇ ਬੜੀਆਂ ਆਸਾ ਹੁੰਦੀਆਂ ਹਨ; ਰੱਬ ਤੇ ਆਸ ਰੱਖ, ਤੇਰੇ ਸਾਰੇ ਕੰਮ ਠੀਕ ਹੋ ਜਾਣਗੇ।

**ਆਸ਼ਕ**—*ਪੁ. ਪ੍ਰੇਮੀ*—ਭੌਰੇ ਫੁੱਲਾਂ ਦੇ ਬੜੇ ਆਸ਼ਕ ਹੁੰਦੇ ਹਨ।

**ਆਸਤਕ**—*ਪੁ. ਰੱਬ ਦੀ ਹੋਂਦ ਨੂੰ ਮੰਨਣ ਵਾਲਾ ਵਿਅਕਤੀ*—ਆਸਤਕ ਈਸ਼ਵਰ ਦੀ ਹੋਂਦ ਨੂੰ ਹਰ ਚੀਜ਼ ਵਿਚ ਮੰਨਦੇ ਹਨ।

**ਆਸਰਾ**—*ਪੁ. ਸਹਾਰਾ; ਟੇਕ*—ਇਸ ਮੁਸੀਬਤ ਵਿਚ ਤਾਂ ਹੁਣ ਇਕ ਰੱਬ ਦਾ ਹੀ ਆਸਰਾ ਰਹਿ ਗਿਆ ਹੈ; ਮੇਜ਼ ਹਿਲਦਾ ਹੈ ਇਸਦੇ ਹੇਠਾਂ ਕੋਈ ਆਸਰਾ ਦੇ ਦਿਉ।

**ਆਸ਼ਾ**—*ਇ. ਆਸ, ਉਮੀਦ ; ਉਦੇਸ਼, ਮੰਤਵ*—ਆਸ਼ਾ ਹੈ ਕਿ ਰਾਮਿੰਦਰ ਇਸ ਵਾਰ ਚੰਗੇ ਨੰਬਰ ਲੈ ਕੇ ਪਾਸ ਹੋ ਜਾਏਗਾ; ਮੇਰਾ ਉਸਦਾ ਨੁਕਸਾਨ ਕਰਨ ਦਾ ਆਸ਼ਾ ਨਹੀਂ ਸੀ।

**ਆਸਾ ਦੀ ਵਾਰ**—*ਇ. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗ ਆਸਾ ਦੀ ਬਾਣੀ*—ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਹੁੰਦਾ ਹੈ।

**ਆਸਾਮੀ**—*ਇ. ਨੌਕਰੀ ਲਈ ਥਾਂ*—ਤੁਹਾਡੇ ਦਫ਼ਤਰ ਵਿਚ ਜਦੋਂ ਕਲਰਕ ਦੀ ਕੋਈ ਆਸਾਮੀ ਖਾਲੀ ਹੋਵੇ ਤਾਂ ਮੈਨੂੰ ਦੱਸਣਾ।

**ਆਸ਼ਾਵਾਦੀ**—*ਵਿ. ਉਮੀਦ ਰੱਖਣ ਵਾਲਾ, ਆਸ ਰੱਖਣ ਵਾਲਾ*—ਮੁਸੀਬਤ ਦੇ ਸਮੇਂ ਵੀ ਆਸ਼ਾਵਾਦੀ ਮਨੁੱਖ ਨਿਰਾਸ਼ ਨਹੀਂ ਹੁੰਦਾ।

**ਆਹਮਣੇ ਸਾਹਮਣੇ, ਆਹਮੋ ਸਾਹਮਣੇ**—*ਕ੍ਰਿ. ਵਿ. ਇਕ ਦੂਜੇ ਦੇ ਸਾਹਮਣੇ*—ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਫ਼ੈਸਲਾ ਹੋਵੇ ਤਾਂ ਆਹਮੋ ਸਾਹਮਣੇ ਬਹਿ ਕੇ ਗੱਲ ਕਰ ਲਵੋ।

**ਆਹਰ**—*ਪੁ. ਕੰਮ ਧੰਦਾ, ਕੰਮ-ਕਾਜ*—ਇਨਸਾਨ ਨੂੰ ਕੋਈ ਨਾ ਕੋਈ ਆਹਰ ਤਾਂ ਕਰਨਾ ਹੀ ਪੈਂਦਾ ਹੈ।

**ਆਹੂਤੀ**—*ਇ. ਘਿਉ ਜਾਂ ਹੋਰ ਸਮੱਗਰੀ ਜੋ ਕਿਸੇ ਦੇਵਤਾ ਦੀ ਭੇਟਾ ਕਰਨ ਲਈ ਮੰਤਰ ਪੜ੍ਹ ਕੇ ਅੱਗ ਵਿਚ ਪਾਈ ਜਾਵੇ*—ਪੰਡਤ ਜੀ ਵਿਆਹ ਸਮੇਂ ਅੱਗ ਵਿਚ ਆਹੂਤੀ ਪਾਉਂਦੇ ਹਨ।

**ਆਹੂ ਲਾਹੁਣਾ**—*ਮੁਹਾ. ਬਹੁਤ ਸਾਰੇ ਆਦਮੀ ਮਾਰ ਦੇਣਾ*—ਮਹਾ ਭਾਰਤ ਦੀ ਜੰਗ ਵਿਚ ਅਭਿਮੰਨਿਉਂ ਦੇ ਤਲਵਾਰ ਦੇ ਵਾਰ ਉਹਦੇ ਤੀਰਾਂ ਨਾਲੋਂ ਵੀ ਕਹਿਰੇ ਸਨ, ਜਿੱਧਰ ਜਾਂਦਾ ਆਹੂ ਲਾਹੁੰਦਾ ਜਾਂਦਾ ਸੀ।

**ਆਹੋ**—*ਅਵ. ਹਾਂ, ਠੀਕ*—ਆਹੋ ਭਈ, ਬੁਰੇ ਕੰਮਾਂ ਦਾ ਬੁਰਾ ਹੀ ਨਤੀਜਾ ਨਿਕਲਦਾ ਹੈ।

**ਆਕ੍ਰਮਣ**—*ਪੁ. ਹਮਲਾ*—ਸਾਡੀਆਂ ਫ਼ੌਜਾਂ ਦੁਸ਼ਮਣ ਦੇ ਆਕ੍ਰਮਣ ਦਾ ਮੁਕਾਬਲਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਹਨ।

**ਆਕੜ**—*ਇ. ਹੰਕਾਰ*—ਪੈਸੇ ਨਾਲ ਆਦਮੀ ਵਿਚ ਆਕੜ ਆ ਹੀ ਜਾਂਦੀ ਹੈ।

**ਆਕੜਨਾ**—*ਕ੍ਰਿ. ਅਕ. ਹੰਕਾਰ ਕਰਨਾ; ਲੜਨ ਲਈ ਤਿਆਰ ਹੋ ਜਾਣਾ; ਮਾਇਆ ਲੱਗਣ ਕਰਕੇ ਕੱਪੜੇ ਆਦਿ ਦਾ ਤਣਿਆ ਜਾਣਾ, ਸਰੀਰ ਦਾ ਪੂਰੀ ਤਰ੍ਹਾਂ ਤਣਿਆ ਜਾਣਾ*—ਜਦੋਂ ਦਾ ਉਸ ਦਾ ਅਮੀਰ ਘਰ ਵਿਚ ਵਿਆਹ ਹੋਇਆ ਹੈ, ਉਹ ਆਕੜਿਆ ਫਿਰਦਾ ਹੈ, ਮਾਮੂਲੀ ਜਿਹੀ ਗੱਲ ਤੇ ਆਕੜਨਾ ਕੋਈ ਚੰਗੀ ਗੱਲ ਨਹੀਂ, ਬਹੁਤ ਮਾਇਆ ਨਾ ਲਾਉਣਾ ਜੇ ਪਗੜੀ ਆਕੜ ਗਈ ਤਾਂ ਬੰਨ੍ਹਣੀ ਮੁਸ਼ਕਲ ਹੋ ਜਾਏਗੀ; ਬਹੁਤ ਜ਼ਿਆਦਾ ਸਰਦੀ ਕਾਰਣ ਮੇਰਾ ਸਰੀਰ ਆਕੜ ਗਿਆ ਹੈ।

**ਆਕੜਬਾਜ਼**—*ਵਿ. ਘਮੰਡੀ, ਹੰਕਾਰੀ*—ਉਹ ਬੜਾ ਆਕੜਬਾਜ਼ ਆਦਮੀ ਹੈ, ਕਦੀ ਵੀ ਕਿਸੇ ਆਮ ਬੰਦੇ ਨਾਲ ਗੱਲ ਨਹੀਂ ਕਰਦਾ।

**ਆਕੜ ਭੰਨਣਾ**—*ਮੁਹਾ. ਮਾਰ ਕੁੱਟ ਨਾਲ ਜਾਂ ਸਜ਼ਾ ਆਦਿ ਦੇ ਕੇ ਕਿਸੇ ਦਾ ਹੰਕਾਰ ਤੋੜਨਾ*—ਇਸ ਵਾਰ ਜੇ ਤੂੰ ਮੇਰੇ ਕਾਬੂ ਆ ਗਿਆ ਤਾਂ ਮੈਂ ਤੇਰੀ ਸਾਰੀ ਆਕੜ ਭੰਨ ਦਿਆਂਗਾ।

**ਆਕੀ**—*ਵਿ. ਹੁਕਮ ਨਾ ਮੰਨਣ ਵਾਲਾ*—ਅੱਜਕਲ੍ਹ ਸੁਰਿੰਦਰ ਮਾਪਿਆਂ ਤੋਂ ਆਕੀ ਹੋਇਆ ਫਿਰਦਾ ਹੈ।

**ਆਖਣਾ**—*ਕ੍ਰਿ. ਸਕ. ਕਹਿਣਾ; ਸਿਫ਼ਾਰਸ਼ ਕਰਨਾ*—ਜੋ ਕੁਝ ਤੁਸੀਂ ਆਖਣਾ ਹੈ ਨਿਡਰ ਹੋ ਕੇ ਆਖੋ; ਜੇ ਤੁਸੀਂ ਉਸ ਨੂੰ ਮੇਰੇ ਲਈ ਆਖ ਦਿਉ ਤਾਂ ਮੇਰਾ ਕੰਮ ਹੋ ਸਕਦਾ ਹੈ।

**ਆਖ਼ਰ**—*ਕ੍ਰਿ. ਵਿ. ਅੰਤ ਵਿਚ, ਅਖ਼ੀਰ*—ਆਖ਼ਰ ਤੈਨੂੰ ਮੇਰੀ ਗੱਲ ਮੰਨਣੀ ਹੀ ਪੈਣੀ ਹੈ।

**ਆਖ਼ਰਕਾਰ**—*ਕ੍ਰਿ. ਵਿ. ਅਖ਼ੀਰ ਨੂੰ, ਅੰਤ ਨੂੰ*—ਆਪਣਾ ਅੰਤ ਸਮਾਂ ਨੇੜੇ ਆਇਆ ਵੇਖ ਕੇ ਪਿਤਾ ਨੇ ਆਪਣੀ ਸਾਰੀ ਜਾਇਦਾਦ ਆਖ਼ਰਕਾਰ ਆਪਣੇ ਬੱਚਿਆ ਵਿਚ ਵੰਡ ਦਿੱਤੀ।

**ਆਖ਼ਰਾਂ ਦਾ**—*ਵਿ. ਬਹੁਤ ਹੀ ਜ਼ਿਆਦਾ*—ਇਸ ਸਾਲ ਤਾਂ ਆਖ਼ਰਾਂ ਦੇ ਮੀਂਹ ਪਏ ਹਨ।

**ਆਖ਼ਰੀ**—*ਵਿ. ਅੰਤਮ; ਸਿਰੇ ਵਾਲਾ*—ਮੇਰਾ ਬੀ. ਏ. ਦਾ ਇਹ ਆਖ਼ਰੀ ਸਾਲ ਹੈ; ਇਸ ਲਾਈਨ ਵਿਚ ਆਖ਼ਰੀ ਮਕਾਨ ਸਾਡਾ ਹੈ।

**ਆਗਮਨ**—*ਇ. ਆਉਣ ਦਾ ਭਾਵ, ਆਮਦ, ਪਹੁੰਚ; ਜਨਮ ਧਾਰਨ ਦਾ ਭਾਵ*—ਸ਼ਹਿਰ ਵਿਚ ਪ੍ਰਧਾਨ ਮੰਤਰੀ ਦੇ ਆਗਮਨ ਦੀ ਖ਼ਬਰ ਸੁਣ ਕੇ ਜਨਤਾ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ; ਸ਼ਹਿਰ ਵਿਚ ਗੁਰੂ ਨਾਨਕ ਦੇਵ ਜੀ ਦਾ ਸ਼ੁਭ ਆਗਮਨ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ।

**ਆਗਿਆ**—*ਇ. ਹੁਕਮ; ਕੋਈ ਕੰਮ ਕਰਨ ਦੀ ਪਰਵਾਨਗੀ ਲੈਣ ਦਾ ਭਾਵ, ਇਜਾਜ਼ਤ*—ਸਾਨੂੰ ਵੱਡਿਆਂ ਦੀ ਆਗਿਆ ਮੰਨਣੀ ਚਾਹੀਦੀ ਹੈ; ਕਾਫ਼ੀ ਦੇਰ ਹੋ ਗਈ ਹੈ ਮੈਨੂੰ ਜਾਣ ਦੀ ਆਗਿਆ ਦਿਉ।

**ਆਗਿਆਕਾਰ**—*ਵਿ. ਹੁਕਮ ਮੰਨਣ ਵਾਲਾ*—ਦਲੀਪ ਆਪਣੇ ਮਾਤਾ ਪਿਤਾ ਦਾ ਆਗਿਆਕਾਰ ਪੁੱਤਰ ਹੈ।

**ਆਚਰਣ**—*ਪੁ. ਚਾਲ-ਚਲਣ*—ਨੌਕਰੀ-ਪੱਤਰ ਦੇ ਨਾਲ ਆਚਰਣ ਦਾ ਸਰਟੀਫ਼ਿਕੇਟ ਵੀ ਲਾਉਣਾ ਪੈਂਦਾ ਹੈ।

**ਆਜਜ਼**—*ਵਿ. ਨਿਮਰਤਾ ਵਾਲਾ*—ਆਜਜ਼ ਅਤੇ ਮਿੱਠੇ ਸੁਭਾਅ ਵਾਲਾ ਆਦਮੀ ਆਪਣੇ ਵਿਰੋਧੀ ਨੂੰ ਵੀ ਜਿੱਤ ਲੈਂਦਾ ਹੈ।

**ਆਜ਼ਾਦ**—*ਵਿ. ਸੁਤੰਤਰ; ਜੋ ਕਿਸੇ ਦੀ ਪਰਵਾਹ ਨਾ ਕਰੇ*—ਆਜ਼ਾਦ ਹੋਣ ਤੋਂ ਮਗਰੋਂ ਭਾਰਤ ਨੇ ਹਰ ਖੇਤਰ ਵਿਚ ਤਰੱਕੀ ਕੀਤੀ ਹੈ; ਕੁਝ ਤਾਂ ਪਹਿਲਾਂ ਹੀ ਉਹ ਲਾਪਰਵਾਹ ਸੀ, ਪਿਤਾ ਦੇ ਮਰਨ ਤੋਂ ਬਾਅਦ ਉਹ ਬਿਲਕੁਲ ਆਜ਼ਾਦ ਹੋ ਗਿਆ ਹੈ।

**ਆਜ਼ਾਦੀ**—*ਇ. ਸੁਤੰਤਰਤਾ; ਖੁੱਲ੍ਹ*—ਭਾਰਤ ਦੀ ਆਜ਼ਾਦੀ ਦੇ ਸੰਗਰਾਮ ਵਿਚ ਪੰਜਾਬੀਆਂ ਦਾ ਬਹੁਤ ਵੱਡਾ ਹਿੱਸਾ ਹੈ; ਬੱਚਿਆਂ ਨੂੰ ਬਹੁਤੀ ਆਜ਼ਾਦੀ ਨਹੀਂ ਦੇਣੀ ਚਾਹੀਦੀ।

**ਆਟੇ ਵਿਚ ਲੂਣ ਹੋਣਾ**—*ਮੁਹਾ. ਮਿਕਦਾਰ ਜਾਂ ਗਿਣਤੀ ਵਿਚ ਬਹੁਤ ਘੱਟ ਹੋਣਾ*—ਮੁਗ਼ਲ ਰਾਜ ਸਮੇਂ ਸਿੱਖਾਂ ਦੀ ਗਿਣਤੀ ਆਟੇ ਵਿਚ ਲੂਣ ਹੋਣ ਦੇ ਬਰਾਬਰ ਸੀ।

**ਆਟੋ-ਰਿਕਸ਼ਾ**—*ਪੁ. ਇਕ ਤਰ੍ਹਾਂ ਦਾ ਰਿਕਸ਼ਾ ਜੋ ਮਸ਼ੀਨ ਨਾਲ ਚਲਦਾ ਹੈ*—ਵੱਡੇ ਵੱਡੇ ਸ਼ਹਿਰਾਂ ਵਿਚ ਆਟੋ-ਰਿਕਸ਼ਾ ਆਮ ਚਲਦੇ ਹਨ।

**ਆਂਢ-ਗੁਆਂਢ**—*ਪੁ. ਗੁਆਂਢ*—ਜੇ ਆਂਢ-ਗੁਆਂਢ ਚੰਗਾ ਹੋਵੇ ਤਾਂ ਆਦਮੀ ਨੂੰ ਬੜਾ ਆਰਾਮ ਰਹਿੰਦਾ ਹੈ।

**ਆਢਾ**—*ਪੁ. ਝਗੜਾ*—ਐਵੇਂ ਨਿੱਕੀ ਜਿਹੀ ਗੱਲ ਤੇ ਕਿਸੇ ਨਾਲ ਆਢਾ ਲਾਉਣਾ ਚੰਗੀ ਗੱਲ ਨਹੀਂ।

**ਆਢਾ ਬੰਨ੍ਹਣਾ**—*ਮੁਹਾ. ਝਗੜਾ ਕਰਨਾ, ਲੜਨਾ*—ਸ਼ੀਲਾ ਸਾਰਾ ਦਿਨ ਗਲੀ-ਗੁਆਂਢ ਨਾਲ ਆਢਾ ਬੰਨ੍ਹੀ ਰਖਦੀ ਹੈ।

**ਆਢੀ-ਗੁਆਂਢੀ**—*ਪੁ. ਗੁਆਂਢੀ*—ਸਾਨੂੰ ਆਂਢੀਆਂ-ਗੁਆਂਢੀਆਂ ਨਾਲ ਪਿਆਰ ਨਾਲ ਰਹਿਣਾ ਚਾਹੀਦਾ ਹੈ।

**ਆਣ**—*ਇ. ਅਣਖ, ਗ਼ੈਰਤ; ਆਉਣ*—ਕਈ ਆਦਮੀ ਤਬਾਹ ਹੋ ਜਾਂਦੇ ਹਨ ਪਰ ਆਪਣੀ ਆਣ ਨਹੀਂ ਛੱਡਦੇ; ਇਸ ਗੱਲ ਦਾ ਉੱਤਰ ਮੈਂ ਪਿਤਾ ਜੀ ਦੇ ਬਾਹਰੋਂ ਆਣ ਤੇ ਹੀ ਦੇ ਸਕਾਂਗਾ।

**ਆਂਤ**—*ਇ. ਆਂਦਰ*—ਭੋਜਨ ਦਾ ਪੂਰਾ ਪਾਚਨ ਛੋਟੀ ਆਂਤ ਵਿਚ ਹੁੰਦਾ ਹੈ।

**ਆਤਸ਼ਬਾਜ਼**—*ਪੁ. ਆਤਸ਼ਬਾਜ਼ੀ ਚਲਾਉਣ ਵਾਲਾ*—ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਦੀਵਾਲੀ ਤੇ ਬੜੇ ਚੰਗੇ ਆਤਸ਼ਬਾਜ਼ ਬੁਲਾਏ ਜਾਂਦੇ ਹਨ।

**ਆਤਸ਼ਬਾਜ਼ੀ**—*ਇ. ਪਟਾਕੇ ਆਦਿ ਚੀਜ਼ਾਂ ਜਿਨ੍ਹਾਂ ਨੂੰ ਅੱਗ ਲੱਗਣ ਤੇ ਧਮਾਕਾ ਹੁੰਦਾ ਹੈ*—ਭਾਰਤ ਵਿਚ ਆਤਸ਼ਬਾਜ਼ੀ ਦਾ ਉਦਯੋਗ ਵਧੇਰੇ ਕਰਕੇ ਦੱਖਣੀ ਭਾਰਤ ਵਿਚ ਹੈ।

**ਆਤਮ**—*ਵਿ. ਆਪਣੇ ਨਾਲ ਸਬੰਧਤ*—ਆਤਮ ਸਤਿਕਾਰ ਹਰ ਕਿਸੇ ਨੂੰ ਪਿਆਰਾ ਹੁੰਦਾ ਹੈ।

**ਆਤਮ-ਹੱਤਿਆ**—*ਇ. ਆਤਮ-ਘਾਤ*—ਆਤਮ-ਹੱਤਿਆ ਕਰਨਾ ਕਾਇਰਾਂ ਦਾ ਕੰਮ ਹੈ।

**ਆਤਮ-ਘਾਤ**—*ਪੁ. ਆਤਮ-ਹੱਤਿਆ*—ਆਤਮ-ਘਾਤ ਕਰਨ ਦੀ ਬਜਾਏ ਸਾਨੂੰ ਆਤਮ-ਘਾਤ ਕਰਨ ਦੇ ਕਾਰਣਾਂ ਦਾ ਮੁਕਾਬਲਾ ਕਰਨਾ ਚਾਹੀਦਾ ਹੈ।

**ਆਤਮ-ਵਿਸ਼ਵਾਸ**—*ਪੁ. ਆਪਣੇ ਆਪ ਤੇ ਭਰੋਸਾ*—ਆਤਮ-ਵਿਸ਼ਵਾਸ ਨਾਲ ਹਰ ਮੁਸ਼ਕਲ ਤੇ ਕਾਬੂ ਪਾਇਆ ਜਾ ਸਕਦਾ ਹੈ।

**ਆਤਮ-ਵਿਸ਼ਵਾਸੀ**—*ਵਿ. ਆਪਣੇ ਆਪ ਤੇ ਭਰੋਸਾ ਰੱਖਣ ਵਾਲਾ*—ਆਤਮਵਿਸ਼ਵਾਸੀ ਮਨੁੱਖ ਨੂੰ ਕਿਸੇ ਦਾ ਸਹਾਰਾ ਲੈਣ ਦੀ ਲੋੜ ਨਹੀਂ ਪੈਂਦੀ।

**ਆਤਮਾ**—*ਇ. ਰੂਹ*—ਕਿਸੇ ਦੀ ਆਤਮਾ ਨੂੰ ਦੁੱਖ ਦੇਣਾ ਸਭ ਤੋਂ ਵੱਡਾ ਪਾਪ ਹੈ।

**ਆਥਣ**—*ਇ. ਸ਼ਾਮ*—ਰਮਿੰਦਰ ਆਥਣ ਤਕ ਜ਼ਰੂਰ ਘਰ ਆ ਜਾਵੇਗੀ।

**ਆਦਤ**—*ਇ. ਵਾਦੀ*—ਜਿਹੜੀ ਆਦਤ ਇਕ ਵਾਰ ਪੈ ਜਾਵੇ ਛੇਤੀ ਛੇਤੀ ਨਹੀਂ ਜਾਂਦੀ।

**ਆਦਰ**—*ਪੁ. ਸਤਿਕਾਰ; ਖ਼ਾਤਰ*—ਚੰਗੇ ਬਾਲਕ ਮਾਪਿਆਂ ਦਾ ਸਦਾ ਆਦਰ ਕਰਦੇ ਹਨ, ਪਰਮਿੰਦਰ ਹੁਰੀਂ ਆਪਣੇ ਘਰ ਆਏ ਮਹਿਮਾਨਾਂ ਦਾ ਬੜਾ ਆਦਰ ਕਰਦੇ ਹਨ।

**ਆਦਰਸ਼ਵਾਦੀ**—*ਵਿ. ਆਦਰਸ਼ ਵਾਲਾ, ਅਤਿ ਉੱਤਮ*—ਮਹਾਰਾਜਾ ਰਣਜੀਤ ਸਿੰਘ ਪੰਜਾਬ ਦਾ ਇਕ ਆਦਰਸ਼ਵਾਦੀ ਰਾਜਾ ਸੀ।

**ਆਦਿ**—*ਵਿ. ਪਹਿਲਾ*—ਆਦਿ ਕਾਲ ਦਾ ਮਨੁੱਖ ਜੰਗਲਾਂ ਵਿਚ ਰਿਹਾ ਕਰਦਾ ਸੀ।

*ਪੁ. ਸ਼ੁਰੂ, ਮੁੱਢ*—ਮੈਂ ਪੰਜਾਬੀ ਪੁਸਤਕ ਆਦਿ ਤੋਂ ਅੰਤ ਤਕ ਪੜ੍ਹ ਲਈ ਹੈ।

**ਆਦਿ ਗ੍ਰੰਥ**—*ਪੁ. ਸ੍ਰੀ ਗੁਰੂ ਗ੍ਰੰਥ ਸਾਹਿਬ*—ਆਦਿ ਗ੍ਰੰਥ ਸਾਹਿਬ ਦਾ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ।

**ਆਦਿ ਜੁਗਾਦ**—*ਪੁ. ਦੁਨੀਆ ਦਾ ਮੁੱਢ*—ਲੋਕ-ਗੀਤ ਆਦਿ ਜੁਗਾਦ ਤੋਂ ਹੀ ਮਨੁੱਖੀ ਭਾਵਾਂ ਨੂੰ ਪ੍ਰਗਟ ਕਰਦੇ ਚਲੇ ਆ ਰਹੇ ਹਨ।

**ਆਦਿ ਵਾਸੀ**—*ਪੁ. ਕਿਸੇ ਦੇਸ਼ ਜਾਂ ਇਲਾਕੇ ਦੇ ਨਾ-ਉੱਨਤ ਮੁੱਢਲੇ ਵਸਨੀਕ*—ਭਾਰਤ ਸਰਕਾਰ ਨੇ ਆਦਿ ਵਾਸੀਆਂ ਦੀ ਤਰੱਕੀ ਲਈ ਨਵੀਆਂ ਸਕੀਮਾਂ ਤਿਆਰ ਕੀਤੀਆਂ ਹਨ।

**ਆਦੀ**—*ਵਿ. ਜਿਸ ਨੂੰ ਆਦਤ ਹੋਵੇ*—ਮੈਂ ਛੋਟੇ ਹੁੰਦਿਆਂ ਤੋਂ ਹੀ ਸਵੇਰੇ ਉੱਠਣ ਦਾ ਆਦੀ ਹਾਂ।

**ਆਧਾਰ**—*ਪੁ. ਸਹਾਰਾ, ਅਧਾਰ*—ਬੱਚੇ ਹੀ ਮਾਪਿਆਂ ਦੇ ਜੀਵਨ ਦਾ ਆਧਾਰ ਹੁੰਦੇ ਹਨ।

**ਆਧੁਨਿਕ**—*ਵਿ. ਅੱਜਕਲ੍ਹ ਦਾ, ਵਰਤਮਾਨ ਸਮੇਂ ਦਾ*—ਆਧੁਨਿਕ ਯੁੱਗ ਵਿਗਿਆਨ ਦਾ ਯੁੱਗ ਹੈ।

**ਆਨਰੇਰੀ**—*ਵਿ. ਬਿਨਾਂ ਤਨਖ਼ਾਹ*—ਮੈਂ ਤੁਹਾਡੀ ਸਭਾ ਦੇ ਸਕੱਤਰ ਦਾ ਕੰਮ ਆਨਰੇਰੀ ਤੌਰ ਤੇ ਕਰਾਂਗਾ।

**ਆਨਾ**—*ਪੁ. ਪੁਰਾਣੇ ਰੁਪਏ ਦਾ ਸੋਲ੍ਹਵਾਂ ਹਿੱਸਾ ਅਤੇ ਉਸਦਾ ਸਿੱਕਾ; ਅੱਖ ਦਾ ਡੇਲਾ*—ਇਕ ਆਨੇ ਦੇ ਚਾਰ ਪੁਰਾਣੇ ਪੈਸੇ ਹੁੰਦੇ ਸਨ, ਬਿੰਦ੍ਰ ਦੇ ਆਨੇ ਵਿਚ ਗੁੱਲੀ ਲਗ ਗਈ ਹੈ।

**ਆਨੇ ਬਹਾਨੇ**—*ਕ੍ਰਿ. ਵਿ. ਕਿਸੇ ਨਾ ਕਿਸੇ ਬਹਾਨੇ*—ਮਾਂ ਦੇ ਘਰੋਂ ਜਾਣ ਕਾਰਣ ਬੱਚਾ ਸਵੇਰ ਦਾ ਹੀ ਆਨੇ-ਬਹਾਨੇ ਰੋਈ ਜਾ ਰਿਹਾ ਹੈ।

**ਆਪ**—*ਪੜ. ਮੱਧਮ ਪੁਰਖ, ਇਕ ਵਚਨ ਲਈ ਆਦਰ ਪ੍ਰਗਟਾਉਣ ਵਾਲਾ ਸ਼ਬਦ*—ਆਪ ਨੇ ਇੰਨੀ ਖੇਚਲ ਕਿਉਂ ਕੀਤੀ ਹੈ?

*ਕ੍ਰਿ. ਵਿ. ਖ਼ੁਦ, ਆਪ*—ਇਹ ਕੰਮ ਮੈਂ ਆਪ ਹੀ ਕਰ ਲਵਾਂਗਾ, ਤੁਸੀਂ ਕੋਈ ਚਿੰਤਾ ਨਾ ਕਰਨਾ।

**ਆਪਸ ਵਿਚ**—*ਕ੍ਰਿ. ਵਿ. ਇਕ ਦੂਜੇ ਨਾਲ*—ਸਾਨੂੰ ਆਪਸ ਵਿਚ ਪਿਆਰ ਨਾਲ ਰਹਿਣਾ ਚਾਹੀਦਾ ਹੈ।

**ਆਪਸੀ**—*ਵਿ. ਇਕ ਦੂਜੇ ਦਾ*—ਹੁਣ ਸਾਡੇ ਆਪਸੀ ਸਬੰਧ ਬੜੇ ਚੰਗੇ ਹਨ।

**ਆਪਹੁਦਰਾ**—*ਵਿ. ਆਪਣੀ ਮਰਜ਼ੀ ਨਾਲ ਚੱਲਣ ਵਾਲਾ*—ਪਰਮਿੰਦਰ ਦਾ ਮੁੰਡਾ ਤਾਂ ਬੜਾ ਆਪਹੁਦਰਾ ਨਿਕਲਿਆ ਹੈ, ਕਿਸੇ ਦੀ ਗੱਲ ਨਹੀਂ ਮੰਨਦਾ।

**ਆਪਣਾ**—*ਪੜ. ਨਿਜ ਦਾ*—ਸਾਨੂੰ ਆਪਣਾ ਕੰਮ ਆਪ ਕਰਨਾ ਚਾਹੀਦਾ ਹੈ।

**ਆਪਣਾ ਆਪ**—*ਪੁ. ਆਪਾ*—ਗੁੱਸੇ ਵਿਚ ਤਾਂ ਉਸ ਨੂੰ ਆਪਣਾ ਆਪ ਹੀ ਭੁੱਲ ਜਾਂਦਾ ਹੈ।

**ਆਪਣਾ ਆਪਣਾ**—*ਵਿ. ਹਰ ਕਿਸੇ ਦਾ, ਨਿਜੀ, ਆਪੋ ਆਪਣਾ*—ਹਰ ਕਿਸੇ ਦਾ ਆਪਣਾ ਆਪਣਾ ਖ਼ਿਆਲ ਹੁੰਦਾ ਹੈ।

**ਆਪਣਾ ਢੋਲ ਵਜਾਉਣਾ**—*ਮੁਹਾ. ਆਪਣੇ ਆਪਣੇ ਮਤਲਬ ਦੀ ਗੱਲ ਕਰਨਾ*—ਮੀਟਿੰਗ ਵਿਚ ਸਾਰੇ ਮੈਂਬਰ ਆਪਣਾ ਆਪਣਾ ਢੋਲ ਵਜਾ ਰਹੇ ਸਨ।

**ਆਪਣੀ ਆਪਣੀ ਤੂਤੀ ਵਜਾਉਣਾ**—*ਮੁਹਾ. ਆਪਣੀ ਗੱਲ ਹੀ ਕਰਦੇ ਜਾਣਾ*—ਸਾਡੀ ਗੱਲ ਤਾਂ ਕੋਈ ਸੁਣਦਾ ਹੀ ਨਹੀਂ ਸੀ, ਸਾਰੇ ਆਪਣੀ ਆਪਣੀ ਤੂਤੀ ਵਜਾ ਰਹੇ ਸਨ।

**ਆਪਣੇ ਆਪ**—*ਕ੍ਰਿ. ਵਿ. ਬਿਨਾਂ ਕਿਸੇ ਦੇ ਦੱਸੇ ਜਾਂ ਆਖੇ*—ਮੈਂ ਇਹ ਗੱਲ ਪੁੱਛੀ ਨਹੀਂ, ਉਸ ਨੇ ਆਪਣੇ ਆਪ ਹੀ ਦੱਸੀ ਹੈ।

**ਆਪਣੇ ਆਪ ਵਿਚ ਰਹਿਣਾ**—*ਮੁਹਾ. ਆਪਣੇ ਆਲੇ ਦੁਆਲੇ ਵਿਚ ਕੋਈ ਦਿਲਚਸਪੀ ਨਾ ਰੱਖਣਾ*—ਸਾਨੂੰ ਤਾਂ ਉਮੀਦ ਨਹੀਂ ਕਿ ਉਸ ਦਾ ਇਸ ਮਾਮਲੇ ਵਿਚ ਕੋਈ ਕਸੂਰ ਹੋਵੇ, ਉਹ ਤਾਂ ਆਪਣੇ ਆਪ ਵਿਚ ਹੀ ਰਹਿਣ ਵਾਲਾ ਆਦਮੀ ਹੈ।

**ਆਪਣੇ ਹਾਲ ਤੇ ਛੱਡਣਾ**—*ਮੁਹਾ. ਕਿਸੇ ਨੂੰ ਉਸ ਦੀ ਹਾਲਤ ਤੇ ਉਸੇ ਤਰ੍ਹਾਂ ਰਹਿਣ ਦੇਣਾ*—ਅਜ ਉਸ ਨੂੰ ਕੁਝ ਨਾ ਕਹੋ, ਉਸ ਨੂੰ ਆਪਣੇ ਹਾਲ ਤੇ ਹੀ ਛੱਡ ਦਿਉ, ਬਾਅਦ ਵਿਚ ਸਮਝਾਣੇ।

**ਆਪ ਨਾ ਮਰੀਏ ਸਵਰਗ ਨਾ ਵੇਖੀਏ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਪਣਾ ਕੰਮ ਆਪ ਕਰਨ ਨਾਲ ਹੀ ਪੂਰਾ ਹੁੰਦਾ ਹੈ ਤਾਂ ਕਹਿੰਦੇ ਹਨ*—ਬੀਬੀ ਦੇ ਰੋਟੀ ਨਾ ਪਕਾਉਣ ਤੇ ਜਦੋਂ ਮੰਮੀ ਨੂੰ ਆਪ ਪਕਾਉਣੀ ਪਈ ਤਾਂ ਕਹਿਣ ਲੱਗੇ, "ਆਪ ਨਾ ਮਰੀਏ ਸਵਰਗ ਨਾ ਵੇਖੀਏ।"

**ਆਪ-ਮੁਹਾਰਾ**—*ਕ੍ਰਿ. ਵਿ. ਆਪਣੇ ਆਪ ਹੀ*—ਉਸ ਨੂੰ ਕਦੀ ਗੱਲ ਕਹਿ ਦਿਉ ਸਹੀ ਆਪ ਮੁਹਾਰਾ ਖਿਲਣ ਲੱਗ ਪੈਂਦਾ ਹੈ।

**ਆਪਾ**—*ਪੁ. ਆਪਣਾ ਆਪ*—ਇਸ ਕਹਾਣੀ ਵਿਚੋਂ ਲੇਖਕ ਦਾ ਆਪਾ ਪ੍ਰਗਟ ਹੁੰਦਾ ਹੈ।

**ਆਪੇ ਤੋਂ ਬਾਹਰ ਹੋਣਾ**—*ਮੁਹਾ. ਆਪਣੇ ਤੇ ਕਾਬੂ ਨਾ ਰਹਿਣਾ, ਬਹੁਤ ਗੁੱਸੇ ਵਿਚ ਆਉਣਾ*—ਸਾਨੂੰ ਛੋਟਿਆਂ ਛੋਟਿਆਂ ਗੱਲਾਂ ਤੇ ਖਿਝ ਕੇ ਆਪੇ ਤੋਂ ਬਾਹਰ ਨਹੀਂ ਹੋਣਾ ਚਾਹੀਦਾ।

**ਆਪੋ ਆਪਣਾ**—*ਵਿ. ਆਪਣਾ ਆਪਣਾ*—ਸਾਰੇ ਬੱਚੇ ਆਪੋ ਆਪਣਾ ਪੇਪਰ ਕਰੋ, ਕੋਈ ਕਿਸੇ ਦੀ ਨਕਲ ਨਾ ਕਰੇ।

**ਆਪੋ ਆਪਣੀ ਥਾਈਂ**—*ਕ੍ਰਿ. ਵਿ. ਆਪੋ ਆਪਣੀ ਥਾਂ, ਆਪੋ ਆਪਣੇ ਤੌਰ ਤੇ*—ਆਪੋ ਆਪਣੀ ਥਾਈਂ ਤੁਸੀਂ ਦੋਵੇਂ ਸੱਚੇ ਹੋ ਪਰ ਅਸਲੀਅਤ ਦਾ ਤੁਹਾਨੂੰ ਪਤਾ ਨਹੀਂ।

**ਆਪੋ ਵਿਚ**—*ਕ੍ਰਿ. ਵਿ. ਆਪਸ ਵਿਚ, ਇਕ ਦੂਜੇ ਨਾਲ*—ਤੁਸੀਂ ਇਹ ਸਾਰ ਲੱਡੂ ਆਪੋ ਵਿਚ ਵੰਡ ਲਵੋ, ਸੋਹਣ ਅਤੇ ਮੋਹਣ ਇਕੱਠੇ ਖੜ੍ਹੇ ਰਹਿ ਜਾਣ, ਪਤਾ ਨਹੀਂ ਕਿਸ ਗੱਲੋਂ ਆਪੋ ਵਿਚ ਲੜ ਪਏ।

**ਆਫ਼ਤ**—*ਇ. ਮੁਸੀਬਤ*—ਰੱਬ ਕਿਸੇ ਤੇ ਆਫ਼ਤ ਨਾ ਲਿਆਵੇ।

**ਆਫਰਨਾ**—*ਕ੍ਰਿ. ਅਕ. ਪੇਟ ਦਾ ਹਵਾ ਨਾਲ ਭਰ ਜਾਣਾ*—ਅੱਜ ਰੋਟੀ ਜ਼ਿਆਦਾ ਖਾਧੀ ਗਈ ਜਿਸ ਕਰਕੇ ਪੇਟ ਆਫਰ ਗਿਆ ਹੈ।

**ਆਬ**—*ਇ. ਚਮਕ, ਲਿਸ਼ਕ*—"ਕੋਈ ਰੋ ਕੇ ਨਾ ਪਾਣੀ ਫੇਰ ਐਵੇਂ, ਮੇਰੇ ਸੋਹਣੇ ਪੰਜਾਬ ਦੀ ਆਬ ਉੱਤੇ।" ਧਨੀ ਰਾਮ ਚਾਤ੍ਰਿਕ

**ਆਬਾਦ**—*ਵਿ. ਵਸਿਆ ਹੋਇਆ*—ਚੰਡੀਗੜ੍ਹ ਸ਼ਹਿਰ ਆਜ਼ਾਦੀ ਤੋਂ ਪਿੱਛੋਂ ਆਬਾਦ ਹੋਇਆ ਹੈ।

**ਆਬਾਦੀ**—*ਇ. ਵਸਨੀਕਾਂ ਦੀ ਗਿਣਤੀ; ਵਸੋਂ*—ਕਲਕੱਤਾ ਭਾਰਤ ਦਾ ਸਭ ਤੋਂ ਸੰਘਣੀ ਆਬਾਦੀ ਵਾਲਾ ਸ਼ਹਿਰ ਹੈ; ਪੰਜਾਬ ਦੀ ਆਬਾਦੀ ਬੜੀ ਤੇਜ਼ੀ ਨਾਲ ਵਧ ਰਹੀ ਹੈ।

**ਆਭਾ**—*ਇ. ਚਮਕ, ਲਿਸ਼ਕ*—ਅੱਜ ਉਸ ਦੇ ਚਿਹਰੇ ਤੇ ਪਹਿਲਾਂ ਵਾਲੀ ਆਭਾ ਨਹੀਂ ਸੀ।

**ਆਯਾਤ**—*ਵਿ. ਬਾਹਰੋਂ ਆਇਆ ਹੋਇਆ, ਦਰਾਮਦ*—ਭਾਵੇਂ ਪੰਜਾਬ ਅਨਾਜ ਦੀ ਪੈਦਾਵਾਰ ਵਿਚ ਮੋਹਰੀ ਸੂਬਾ ਹੈ ਪਰੰਤੂ ਫਿਰ ਵੀ ਜਨਸੰਖਿਆ ਦੇ ਵਾਧੇ ਕਾਰਨ ਅਨਾਜ ਆਯਾਤ ਕਰਨੀ ਹੀ ਪੈਂਦੀ ਹੈ।

**ਆਯੁਰਵੇਦ**—*ਪੁ. ਉਹ ਵਿੱਦਿਆ ਜਿਸ ਵਿਚ ਦੇਸੀ ਇਲਾਜ ਬਾਰੇ ਜਾਣਕਾਰੀ ਹੁੰਦੀ ਹੈ*—ਮੋਹਣ ਦੇ ਪਿਤਾ ਜੀ ਸੰਸਕ੍ਰਿਤ ਦੇ ਨਾਲ ਨਾਲ ਆਯੁਰਵੇਦ ਦੇ ਬੜੇ ਜਾਣੂ ਹਨ।

**ਆਯੁਰਵੇਦਿਕ**—*ਵਿ. ਆਯੁਰਵੇਦ ਦਾ*—ਪਟਿਆਲੇ ਦਾ ਆਯੁਰਵੇਦਿਕ ਕਾਲਜ ਬੜਾ ਪੁਰਾਣਾ ਹੈ।

**ਆਯੂ**—*ਇ. ਉਮਰ*—ਕਾਂ ਅਤੇ ਸੱਪ ਦੀ ਆਯੂ ਸਭ ਤੋਂ ਲੰਬੀ ਮੰਨੀ ਜਾਂਦੀ ਹੈ।

**ਆਰ**—*ਇ. ਮੋਚੀਆਂ ਦਾ ਬਰੀਕ ਨੋਕ ਵਾਲਾ ਇਕ ਸੰਦ*—ਮੋਚੀ ਆਰ ਨਾਲ ਸਿਲਾਈ ਕਰਦਾ ਹੈ।

**ਆਰਜ਼ੀ**—*ਵਿ. ਥੋੜ੍ਹੇ ਚਿਰ ਲਈ ਕੰਮ ਤੇ ਰੱਖਿਆ ਹੋਇਆ*—ਆਰਜ਼ੀ ਤੌਰ ਤੇ ਰੱਖੇ ਕਰਮਚਾਰੀਆਂ ਨੂੰ ਇਕ ਸਾਲ ਦੀ ਸੇਵਾ ਪੂਰੀ ਕਰਨ ਤੇ ਅਕਸਰ ਪੱਕਾ ਕਰ ਦਿੱਤਾ ਜਾਂਦਾ ਹੈ।

**ਆਰਟ**—*ਪੁ. ਕਲਾ*—ਚੰਗਾ ਬੋਲਣਾ ਵੀ ਇਕ ਆਰਟ ਹੈ।

**ਆਰਟਸ**—*ਪੁ. ਸਾਇੰਸ ਦੇ ਉਲਟ, ਸਮਾਜਿਕ ਵਿਗਿਆਨਾਂ ਦੇ ਵਿਸ਼ੇ*—ਗੌਰਮਿੰਟ ਵਿਮਨ ਕਾਲਜ, ਪਟਿਆਲਾ ਵਿਚ ਕੇਵਲ ਆਰਟਸ ਦੀਆਂ ਹੀ ਕਲਾਸਾਂ ਹਨ।

**ਆਰਤੀ**—*ਇ. ਘਿਉ ਦੇ ਦੀਵੇ ਜਗਾ ਕੇ ਦੇਵਤਾ ਦੀ ਮੂਰਤੀ ਅੱਗੇ ਫੇਰਨ ਦੀ ਕਿਰਿਆ*—ਮੰਦਰ ਵਿਚ ਦੋਵੇਂ ਵਕਤ ਆਰਤੀ ਹੁੰਦੀ ਹੈ।

**ਆਰਥਕ**—*ਵਿ. ਰੁਪਏ ਪੈਸੇ ਨਾਲ ਸਬੰਧਤ, ਮਾਲੀ*—ਆਰਥਕ ਉੱਨਤੀ ਨਾਲ ਹੀ ਦੇਸ ਤਰੱਕੀ ਕਰ ਸਕਦਾ ਹੈ।

**ਆਰੰਭ**—*ਪੁ. ਸ਼ੁਰੂ, ਮੁੱਢ*—ਇਸ ਕਿਤਾਬ ਦੇ ਆਰੰਭ ਵਿਚ ਬੜੀ ਸੁਆਦਲੀ ਕਹਾਣੀ ਆਉਂਦੀ ਹੈ।

**ਆਰੰਭਕ**—*ਵਿ. ਆਰੰਭ ਦਾ, ਮੁੱਢਲਾ*—ਸਾਡੀ ਪੰਜਾਬੀ ਪੁਸਤਕ ਦਾ ਆਰੰਭਕ ਪਾਠ ਕਵਿਤਾ ਤੋਂ ਸ਼ੁਰੂ ਹੁੰਦਾ ਹੈ।

**ਆਰਾਮ**—*ਪੁ. ਬੈਠ ਕੇ ਜਾਂ ਲੇਟ ਕੇ ਥਕਾਵਟ ਆਦਿ ਨੂੰ ਦੂਰ ਕਰਨ ਦਾ ਭਾਵ, ਸਿਹਤ ਠੀਕ ਹੋਣ ਦਾ ਭਾਵ*—ਮੈਨੂੰ ਕੁਝ ਦੇਰ ਆਰਾਮ ਕਰ ਲੈਣ ਦਿਉ ਫਿਰ ਚਲਦੇ ਹਾਂ; ਸ਼ਾਮ ਲਾਲ ਨੂੰ ਅੱਗੇ ਨਾਲੋਂ ਕਾਫ਼ੀ ਆਰਾਮ ਹੈ।

**ਆਰਾਮ, ਹਰਾਮ ਸਮਝਣਾ**—*ਮੁਹਾ. ਕਦੇ ਆਰਾਮ ਨਾ ਕਰਨਾ, ਹਰ ਵਕਤ ਕੰਮ ਕਰਦੇ ਰਹਿਣਾ*—ਆਰਾਮ ਨੂੰ ਹਰਾਮ ਸਮਝਣ ਵਾਲੇ ਲੋਕੀ ਹੀ ਕੋਈ ਮਹਾਨ ਕੰਮ ਕਰ ਸਕਦੇ ਹਨ।

**ਆਰਾਮ ਕੁਰਸੀ**—*ਇ. ਇਕ ਤਰ੍ਹਾਂ ਦੀ ਕੁਰਸੀ*—ਪਿਤਾ ਜੀ ਆਰਾਮ ਕੁਰਸੀ ਤੇ ਬੈਠ ਕੇ ਆਰਾਮ ਕਰ ਰਹੇ ਹਨ।

**ਆਰਾਮ-ਤਲਬ**—*ਵਿ. ਕੰਮ ਨਾ ਕਰ ਕੇ ਖੁਸ਼ ਰਹਿਣ ਵਾਲਾ*—ਬਹੁਤ ਜ਼ਿਆਦਾ ਧਨ ਮਨੁੱਖ ਨੂੰ ਆਰਾਮ-ਤਲਬ ਬਣਾ ਦਿੰਦਾ ਹੈ।

**ਆਰੀ**—*ਇ. ਤਰਖਾਣ ਦਾ ਇਕ ਸੰਦ*—ਆਰੀ ਲੱਕੜੀ ਚੀਰਨ ਲਈ ਵਰਤੀ ਜਾਂਦੀ ਹੈ।

*ਵਿ. ਬੇਵੱਸ*—ਬਹੁਤ ਜ਼ਿਆਦਾ ਬੁਢਾਪੇ ਕਾਰਨ ਉਹ ਹੁਣ ਤੁਰਨ ਤੋਂ ਆਰੀ ਹੋ ਗਿਆ ਹੈ।

**ਆਰੀਆ**—*ਪੁ. ਇਕ ਕੌਮ ਜੋ ਪਹਿਲਾਂ ਮੱਧ ਏਸ਼ੀਆ ਵਿਚ ਰਹਿੰਦੀ ਸੀ*—ਰਿਗਵੇਦ ਆਰੀਆ ਲੋਕਾਂ ਦਾ ਸਭ ਤੋਂ ਪਹਿਲਾ ਧਾਰਮਿਕ ਗ੍ਰੰਥ ਹੈ।

**ਆਰੀਆ ਸਮਾਜ**—*ਪੁ. ਇਕ ਸੰਪ੍ਰਦਾਇ ਜਿਸ ਨੂੰ ਸਵਾਮੀ ਦਿਆ ਨੰਦ ਜੀ ਨੇ ਚਲਾਇਆ ਸੀ*—ਆਰੀਆ ਸਮਾਜ ਨੇ ਪੰਜਾਬ ਵਿਚ ਵਿੱਦਿਆ ਦੇ ਪ੍ਰਸਾਰ ਲਈ ਕਾਫ਼ੀ ਕੰਮ ਕੀਤਾ ਹੈ।

**ਆਰੀਆ ਵਰਤ**—*ਪੁ. ਉੱਤਰੀ ਭਾਰਤ*—ਪੁਰਾਤਨ ਸਮੇਂ ਵਿਚ ਉੱਤਰੀ ਭਾਰਤ ਨੂੰ ਆਰੀਆ ਵਰਤ ਆਖਿਆ ਜਾਂਦਾ ਸੀ।

**ਆਲਮ**—*ਵਿ. ਇਲਮ ਵਾਲਾ, ਵਿਦਵਾਨ*—ਡਾਕਟਰ ਮੁਹੰਮਦ ਇਕਬਾਲ ਉਰਦੂ ਦੇ ਇਕ ਆਲਮ ਸ਼ਾਇਰ ਹੋਏ ਹਨ।

**ਆਲਾ**—*ਪੁ. ਚੀਜ਼ਾਂ ਰੱਖਣ ਲਈ ਕੰਧ ਵਿਚ ਬਣਿਆ ਖ਼ਾਨਾ*—ਅੱਜਕਲ੍ਹ ਕੰਧਾਂ ਵਿਚ ਆਲੇ ਰੱਖਣ ਦਾ ਰਿਵਾਜ ਨਹੀਂ ਰਿਹਾ।

**ਆਲਾ ਸਿੰਘ**—*ਪੁ. ਰਿਆਸਤ ਪਟਿਆਲਾ ਦਾ ਬਾਨੀ*—ਬਾਬਾ ਆਲਾ ਸਿੰਘ ਨੇ 12 ਫ਼ਰਵਰੀ, 1764 ਨੂੰ ਕਿਲਾ ਮੁਬਾਰਕ ਪਟਿਆਲਾ ਦੀ ਨੀਂਹ ਰੱਖੀ ਸੀ।

**ਆਲਾ-ਦੁਆਲਾ**—*ਪੁ. ਆਸਾ-ਪਾਸਾ*—ਸਾਰੀ ਤਾਂ ਸਭ ਕੁਝ ਠੀਕ ਹੈ ਪਰ ਸਾਡੇ ਮਕਾਨ ਦਾ ਆਲਾ-ਦੁਆਲਾ ਚੰਗਾ ਨਹੀਂ।

**ਆਲੀਸ਼ਾਨ**—*ਵਿ. ਵਧੀਆ, ਖ਼ੂਬਸੂਰਤ, ਸ਼ਾਨਦਾਰ*—ਭਾਸ਼ਾ ਵਿਭਾਗ ਦੀ ਇਮਾਰਤ 'ਭਾਸ਼ਾ ਭਵਨ' ਬੜੀ ਆਲੀਸ਼ਾਨ ਹੈ।

**ਆਲੂ ਬੁਖ਼ਾਰਾ**—*ਪੁ. ਇਕ ਪ੍ਰਸਿੱਧ ਫਲ*—ਕਸ਼ਮੀਰ ਦਾ ਆਲੂ ਬੁਖ਼ਾਰਾ ਗੋਲ ਰੰਗ ਦਾ ਹੁੰਦਾ ਹੈ।

**ਆਵੱਸ਼ਕਤਾ**—*ਇ. ਲੋੜ*—ਸਾਨੂੰ ਆਵਸ਼ਕਤਾ ਤੋਂ ਵੱਧ ਨਹੀਂ ਖਾਣਾ ਚਾਹੀਦਾ।

**ਆਵਾ**—*ਪੁ. ਘੁਮਿਆਰ ਦੀ ਭੱਠੀ ਜਿਸ ਵਿਚ ਭਾਂਡੇ ਪਕਾਏ ਜਾਂਦੇ ਹਨ, ਛੋਟਾ ਭੱਠਾ*—ਘੁਮਿਆਰ ਆਪਣੇ ਆਵੇ ਵਿਚ ਦੀਵਾਲੀ ਲਈ ਦੀਵੇ ਪਕਾਉਂਦਾ ਹੈ।

**ਆਵਾਜ਼**—*ਇ. ਧੁਨੀ, ਬੁਲਾਉਣ ਦਾ ਭਾਵ*—ਕੋਇਲ ਦੀ ਆਵਾਜ਼ ਬੜੀ ਮਿੱਠੀ ਹੁੰਦੀ ਹੈ; ਚੰਤ ਸਿੰਘ ਨੇ ਆਪਣੇ ਪੁੱਤਰ ਨੂੰ ਬੁਲਾਉਣ ਲਈ ਆਵਾਜ਼ ਦਿੱਤੀ।

**ਆਵਾਜ਼ ਉਠਾਉਣਾ**—*ਮੁਹਾ. ਕਿਸੇ ਗੱਲ ਦਾ ਵਿਰੋਧ ਕਰਨਾ*—ਨੌਜਵਾਨਾਂ ਨੂੰ ਚਾਹੀਦਾ ਹੈ ਕਿ ਉਹ ਦਾਜ ਆਦਿ ਸਮਾਜਿਕ ਬੁਰਾਈਆਂ ਵਿਰੁੱਧ ਆਵਾਜ਼ ਉਠਾਉਣ।

**ਆਵਾਜਾਈ**—*ਇ. ਆਉਣ ਜਾਣ ਦਾ ਭਾਵ, ਸੰਚਾਰ ਸਾਧਨ*—ਅੱਜਕਲ੍ਹ ਸੁਰਿੰਦਰ ਹੋਰਾਂ ਦੇ ਘਰ ਮਹਿਮਾਨਾਂ ਦੀ ਬੜੀ ਆਵਾਜਾਈ ਰਹਿੰਦੀ ਹੈ; ਆਵਾਜਾਈ ਦੇ ਸਾਧਨਾਂ ਦੇ ਪ੍ਰਸਾਰ ਨੇ ਦੂਰ ਦੇ ਦੇਸ਼ਾਂ ਨੂੰ ਵੀ ਨੇੜੇ ਲੈ ਆਂਦਾ ਹੈ।

**ਆੜ**—*ਇ. ਪੜਦਾ, ਓਟ*—ਚੋਰ ਲੋਕਾਂ ਨੂੰ ਵੇਖ ਕੇ ਕੰਧ ਦੀ ਆੜ ਵਿਚ ਲੁਕ ਗਿਆ।

**ਆੜੀ**—*ਪੁ. ਦੋਸਤ, ਮਿੱਤਰ*—ਸ਼ਾਮ ਸਿੰਘ ਮੇਰਾ ਬਚਪਨ ਦਾ ਆੜੀ ਹੈ।

**ਐਸ਼**—*ਇ. ਮੌਜ*—ਪੈਸੇ ਤੋਂ ਬਿਨਾ ਐਸ਼ ਨਹੀਂ ਹੋ ਸਕਦੀ।

**ਐਸ਼ਪ੍ਰਸਤ**—*ਵਿ. ਮੌਜਾਂ ਕਰਨ ਵਾਲਾ*—ਅਮੀਰਾਂ ਦੇ ਮੁੰਡੇ ਵਧੇਰੇ ਕਰਕੇ ਐਸ਼ਪ੍ਰਸਤ ਹੁੰਦੇ ਹਨ।

**ਐਸ਼ਪ੍ਰਸਤੀ**—*ਇ. ਐਸ਼ਪ੍ਰਸਤ ਹੋਣ ਦਾ ਭਾਵ*—ਜਿਨ੍ਹਾਂ ਨੇ ਸਾਰੀ ਉਮਰ ਐਸ਼ਪ੍ਰਸਤੀ ਕੀਤੀ ਹੋਵੇ ਉਨ੍ਹਾਂ ਲਈ ਕੰਮ ਕਰਨਾ ਬੜਾ ਮੁਸ਼ਕਲ ਹੈ।

**ਐਹ**—*ਪੜ. ਇਹ*—ਮੈਨੂੰ ਐਹ ਤਸਵੀਰ ਬੜੀ ਚੰਗੀ ਲੱਗੀ ਹੈ।

**ਐਕਟ**—*ਪੁ. ਡਰਾਮੇ ਦੀ ਇਕ ਪੂਰੀ ਝਾਕੀ*—ਇਸ ਡਰਾਮੇ ਦਾ ਆਖ਼ਰੀ ਐਕਟ ਬੜਾ ਸੁਆਦਲਾ ਸੀ।

**ਐਟਮ ਬੰਬ**—*ਪੁ. ਪ੍ਰਮਾਣੂ ਬੰਬ*—ਦੂਜੀ ਵੱਡੀ ਜੰਗ ਵਿਚ ਜਾਪਾਨ ਦੇ ਨਾਗਾਸਾਕੀ ਸ਼ਹਿਰ ਵਿਖੇ ਐਟਮ ਬੰਬ ਸੁੱਟਿਆ ਗਿਆ ਸੀ।

**ਐਟਮੀ**—*ਵਿ. ਪ੍ਰਮਾਣੂ ਨਾਲ ਸਬੰਧਤ*—ਭਾਰਤ ਵਿਚ ਐਟਮੀ ਸ਼ਕਤੀ ਤੋਂ ਹੋਰ ਜ਼ਿਆਦਾ ਬਿਜਲੀ ਪੈਦਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ।

**ਐਂਟ੍ਰੈਂਸ**—*ਇ. ਦਸਵੀਂ ਦੀ ਪਰੀਖਿਆ*—ਮੋਹਨੀ ਇਸ ਵਾਰ ਐਂਟ੍ਰੈਂਸ ਦੀ ਪਰੀਖਿਆ ਵਿਚ ਜ਼ਿਲਾ ਪਟਿਆਲਾ ਵਿਚੋਂ ਅੱਵਲ ਰਹੀ ਹੈ।

**ਐਟਲਸ**—*ਇ. ਨਕਸ਼ਿਆਂ ਦੀ ਪੁਸਤਕ*—ਐਟਲਸ ਨੂੰ ਵੇਖ ਕੇ ਭਾਰਤ ਦੇ ਖ਼ਾਲੀ ਨਕਸ਼ੇ ਵਿਚ ਭਾਰਤ ਦੇ ਪ੍ਰਮੁੱਖ ਦਰਿਆਵਾਂ ਨੂੰ ਭਰੋ।

**ਐਡੀਟਰ**—*ਪੁ. ਅਖ਼ਬਾਰਾਂ ਚਲਾਉਣ ਜਾਂ ਕੱਢਣ ਵਾਲਾ, ਸੰਪਾਦਕ*—ਮਦਨ ਦੇ ਪਿਤਾ ਜੀ ਇਕ ਪ੍ਰਸਿੱਧ ਪੰਜਾਬੀ ਅਖ਼ਬਾਰ ਦੇ ਐਡੀਟਰ ਲੱਗੇ ਹੋਏ ਹਨ।

**ਔਤਕਾਂ, ਔਤਕੀ**—*ਕ੍ਰਿ. ਵਿ. ਇਸ ਵਾਰ, ਇਸ ਦਫ਼ਾ*—ਜੇ ਬਾਰਸ਼ ਵਕਤ ਸਿਰ ਪਈ ਤਾਂ ਔਤਕੀਂ ਕਣਕ ਦੀ ਫ਼ਸਲ ਬੜੀ ਚੰਗੀ ਹੋਵੇਗੀ।

**ਐਨ**—*ਵਿ. ਬਿਲਕੁਲ, ਠੀਕ*—ਸਾਡਾ ਘਰ ਹਸਪਤਾਲ ਦੇ ਐਨ ਸਾਹਮਣੇ ਹੈ।

**ਐਨਕ**—*ਇ. ਅੱਖਾਂ ਤੇ ਲਾਉਣ ਵਾਲੇ ਸ਼ੀਸ਼ੇ ਜਿਨ੍ਹਾਂ ਨਾਲ ਸਾਫ਼ ਦਿਸਣ ਲੱਗ ਪੈਂਦਾ ਹੈ*—ਸਾਡੇ ਕਾਕੇ ਨੂੰ ਤਾਂ ਛੋਟੇ ਹੁੰਦਿਆਂ ਹੀ ਐਨਕ ਲੱਗ ਗਈ ਸੀ।

**ਐਬ**—*ਪੁ. ਬੁਰੀ ਆਦਤ*—ਜੇ ਸਿਗਰਟ ਆਦਿ ਪੀਣ ਦਾ ਐਬ ਲੱਗ ਜਾਏ ਤਾਂ ਮੁਸ਼ਕਲ ਨਾਲ ਹੀ ਜਾਂਦਾ ਹੈ।

**ਐਬੀ**—*ਵਿ. ਜਿਸ ਨੂੰ ਕਿਸੇ ਚੀਜ਼ ਦੀ ਬੁਰੀ ਆਦਤ ਹੋਵੇ*—ਐਬੀ ਆਦਮੀ ਦਾ ਕੋਈ ਭਰੋਸਾ ਨਹੀਂ ਹੁੰਦਾ।

**ਐਲਾਨ**—*ਪੁ. ਸਾਰੇ ਲੋਕਾਂ ਲਈ ਦਿੱਤੀ ਜਾਣ ਵਾਲੀ ਸੂਚਨਾ*—ਸਰਕਾਰੀ ਐਲਾਨ ਅਨੁਸਾਰ ਕਲ੍ਹ ਸਾਰੇ ਦਫ਼ਤਰਾਂ ਵਿਚ ਛੁੱਟੀ ਹੋਵੇਗੀ।

**ਐਲਾਨੀਆ**—*ਕ੍ਰਿ. ਵਿ. ਸਭ ਲੋਕਾਂ ਦੇ ਸਾਹਮਣੇ*—ਇਹ ਗੱਲ ਤਾਂ ਐਲਾਨੀਆ ਕਹੀ ਜਾ ਸਕਦੀ ਹੈ ਕਿ ਇਸ ਮਾਮਲੇ ਵਿਚ ਕਸੂਰ ਸੁਰਿੰਦਰ ਦਾ ਹੈ।

**ਐਵਰੈਸਟ**—*ਪੁ. ਹਿਮਾਲਾ ਪਰਬਤ ਦੀ ਸਭ ਤੋਂ ਉੱਚੀ ਚੋਟੀ*—ਤੇਨ ਸਿੰਗ ਨੇ ਹੀ ਸਭ ਤੋਂ ਪਹਿਲਾਂ ਮਾਊਂਟ ਐਵਰੈਸਟ ਤੇ ਫ਼ਤਿਹ ਪ੍ਰਾਪਤ ਕੀਤੀ ਸੀ।

**ਐਵੇਂ**—*ਕ੍ਰਿ. ਵਿ. ਬਿਨਾਂ ਕਿਸੇ ਕਾਰਣ ਤੋਂ; ਬਿਨਾ ਮੁੱਲ ਦੇ*—ਤੂੰ ਤਾਂ ਐਵੇਂ ਹੀ ਮੈਨੂੰ ਤੰਗ ਕਰ ਰਿਹਾ ਏਂ; ਵਿੱਦਿਆ ਸਾਗਰ ਨੇ ਮੇਰੇ ਕੋਲੋਂ ਇਕ ਕਿਤਾਬ ਐਵੇਂ ਹੀ ਲੈ ਲਈ ਹੈ।

**ਐਵੇਂ ਕਿਵੇਂ**—*ਕ੍ਰਿ. ਵਿ. ਇਸ ਤਰ੍ਹਾਂ, ਇੰਜ ਹੀ*—ਇਹ ਕੰਮ ਤਾਂ ਤੁਹਾਨੂੰ ਐਵੇਂ ਕਿਵੇਂ ਹੀ ਕਰਨਾ ਪਵੇਗਾ।

**ਔਂਸ**—*ਪੁ. ਚੀਜ਼ਾਂ ਤੋਲਣ ਦਾ ਇਕ ਮਾਪ*—ਸੋਲ੍ਹਾਂ ਔਂਸਾਂ ਦਾ ਇਕ ਪੌਂਡ ਹੁੰਦਾ ਹੈ।

**ਔਸਕੀਲੇਟਰ**—*ਪੁ. ਘੜੀ, ਪੱਖੇ ਆਦਿ ਨੂੰ ਘੁਮਾਉਣ ਵਾਲਾ ਇਕ ਯੰਤਰ*—ਸਾਡੇ ਟੇਬਲ ਫ਼ੈਨ ਦਾ ਔਸਕੀਲੇਟਰ ਕਈ ਦਿਨਾਂ ਤੋਂ ਖ਼ਰਾਬ ਹੈ।

**ਔਹਰ**—*ਇ. ਬੀਮਾਰੀ, ਤਕਲੀਫ਼*—ਕਈ ਡਾਕਟਰਾਂ ਨੂੰ ਵਿਖਾ ਚੁੱਕਾਂ ਹਾਂ ਪਰ ਅਜੇ ਤਕ ਔਹਰ ਦਾ ਪਤਾ ਨਹੀਂ ਲੱਗ ਸਕਿਆ।

**ਔਹਰ-ਸੋਹਰ**—*ਇ. ਬੀਮਾਰੀ, ਤਕਲੀਫ਼ ਆਦਿ*—ਸਾਨੂੰ ਔਹਰ-ਸੋਹਰ ਲਈ ਕੁਝ ਨਾ ਕੁਝ ਜ਼ਰੂਰ ਬਚਾ ਕੇ ਰੱਖਣਾ ਚਾਹੀਦਾ ਹੈ।

**ਔਕੜ**—*ਇ. ਬਿਪਤਾ, ਮੁਸੀਬਤ*—ਚੰਗਾ ਮਿੱਤਰ ਉਹ ਹੈ ਜੋ ਹਰ ਔਕੜ ਵਿਚ ਸਹਾਈ ਹੋਵੇ।

**ਔਕਾਤ**—*ਇ. ਹੈਸੀਅਤ*—ਇਨਾ ਖ਼ਰਚ ਕਰਨ ਦੀ ਮੇਰੀ ਔਕਾਤ ਨਹੀਂ।

**ਔਖ**—*ਇ. ਮੁਸ਼ਕਲ; ਮੁਸੀਬਤ, ਦੁੱਖ; ਤਕਲੀਫ਼*—ਘਰ ਲੱਭਣ ਵਿਚ ਤੁਹਾਨੂੰ ਕੋਈ ਔਖ ਤਾਂ ਨਹੀਂ ਆਈ; ਔਖ ਵਿਚ ਹੀ ਸੱਚੇ ਦੋਸਤ ਦੀ ਪਰਖ ਹੁੰਦੀ ਹੈ; ਮੇਰੇ ਹੁੰਦਿਆਂ ਤੈਨੂੰ ਇੱਥੇ ਕਿਸ ਗੱਲ ਦੀ ਔਖ ਹੈ?

**ਔਖਾ**—*ਵਿ. ਮੁਸ਼ਕਲ; ਪੈਸੇ ਵੱਲੋਂ ਤੰਗ*—ਕੰਮ ਬੜਾ ਹੀ ਔਖਾ ਸੀ, ਪਰ ਤੁਹਾਡੀ ਸਹਾਇਤਾ ਨਾਲ ਹੋ ਹੀ ਗਿਆ ਹੈ; ਅੱਜ ਕਲ੍ਹ ਸੋਹਣ ਸਿੰਘ ਬੜਾ ਔਖਾ ਹੈ, ਸਾਨੂੰ ਉਸ ਦੀ ਮਦਦ ਕਰਨੀ ਚਾਹੀਦੀ ਹੈ।

**ਔਗੁਣ**—*ਪੁ. ਦੋਸ਼; ਪਾਪ*—ਸਾਨੂੰ ਦੂਜਿਆਂ ਦੇ ਔਗੁਣ ਵੇਖਣ ਦੀ ਬਜਾਏ ਉਨ੍ਹਾਂ ਦੇ ਗੁਣ ਵੇਖਣੇ ਚਾਹੀਦੇ ਹਨ; ਪਰਮਾਤਮਾ ਸਭ ਦੇ ਔਗੁਣਾਂ ਨੂੰ ਬਖ਼ਸ਼ਣ ਵਾਲਾ ਹੈ।

**ਔਝੜ**—*ਪੁ. ਉਲਟਾ ਰਸਤਾ*—ਰਮੇਸ਼ ਤਾਂ ਬੜਾ ਸਮਝਦਾਰ ਸੀ ਪਤਾ ਨਹੀਂ ਕਿਉਂ ਔਝੜੀਂ ਪੈ ਗਿਆ ਹੈ।

**ਔਟਲਣਾ**—*ਕ੍ਰਿ. ਅਕ. ਗੁਆਚ ਜਾਣਾ*—ਮੇਲੇ ਦੀ ਭੀੜ ਵਿਚ ਬੰਦੇ ਆਮ ਕਰਕੇ ਔਟਲ ਜਾਂਦੇ ਹਨ।

**ਔਤਰਾ**—*ਵਿ. ਜਿਸ ਦੇ ਘਰ ਔਲਾਦ ਨਾ ਹੋਵੇ*—ਰੱਬ ਦੀ ਅਜਬ ਲੀਲ੍ਹਾ ਹੈ, ਕਈ ਵਿਚਾਰੇ ਤਾਂ ਔਤਰੇ ਹੀ ਮਰ ਜਾਂਦੇ ਹਨ।

**ਔਰਤ**—*ਇ. ਇਸਤਰੀ; ਪਤਨੀ*—ਦੇਸ਼ ਦੀ ਆਜ਼ਾਦੀ ਤੋਂ ਬਾਅਦ ਔਰਤਾਂ ਆਪਣੇ ਹੱਕਾਂ ਲਈ ਪੂਰੀ ਤਰ੍ਹਾਂ ਸੁਚੇਤ ਹੋ ਗਈਆਂ ਹਨ; ਅੱਜਕਲ੍ਹ ਹਰ ਕੋਈ ਚਾਹੁੰਦਾ ਹੈ ਕਿ ਉਸ ਨੂੰ ਪੜ੍ਹੀ-ਲਿਖੀ ਤੇ ਨੌਕਰੀ ਵਾਲੀ ਔਰਤ ਮਿਲੇ।

**ਔੜ**—*ਇ. ਮੀਂਹ ਨਾ ਵਸਣ ਦੀ ਹਾਲਤ*—ਔਤਕਾਂ ਔੜ ਕਾਰਣ ਫ਼ਸਲਾਂ ਦਾ ਬੜਾ ਨੁਕਸਾਨ ਹੋਇਆ ਹੈ।

**ਔੜ-ਸੌੜ**—*ਪੁ. ਮੁਸ਼ਕਲ ਸਮਾਂ*—ਸਿਆਣੇ ਆਦਮੀ ਔੜ ਸੌੜ ਲਈ ਕੁਝ ਨਾ ਕੁਝ ਜ਼ਰੂਰ ਬਚਾ ਕੇ ਰੱਖਦੇ ਹਨ।

**ਔੜਨਾ**—*ਕ੍ਰਿ. ਅਕ. ਸੁੱਝਣਾ*—ਘਬਰਾਹਟ ਵਿਚ ਮੈਨੂੰ ਉਹਦੀ ਗੱਲ ਦਾ ਕੋਈ ਉੱਤਰ ਹੀ ਨਾ ਔੜਿਆ।

## ੲ

**ਇਸ਼ਕ**—*ਪੁ. ਪ੍ਰੇਮ, ਪਿਆਰ*—ਇਸ਼ਕ ਛੁਪਾਇਆਂ ਨਹੀਂ ਛੁਪਦਾ।

**ਇਸਤਰੀ, ਇਸਤ੍ਰੀ**—*ਇ. ਨਾਰੀ, ਜ਼ਨਾਨੀ; ਵਹੁਟੀ; ਕੱਪੜੇ ਦੀ ਤਹਿ ਠੀਕ ਕਰਨ ਲਈ ਇਕ ਯੰਤਰ*—ਅੱਜਕਲ੍ਹ ਇਸਤਰੀਆਂ ਹਰ ਖੇਤਰ ਵਿਚ ਮਰਦ ਦੇ ਬਰਾਬਰ ਆ ਰਹੀਆਂ ਹਨ; ਪਰਦੀਪ ਦੀ ਇਸਤਰੀ ਬੜੇ ਚੰਗੇ ਸੁਭਾਅ ਦੀ ਹੈ; ਅੱਜ ਕਲ੍ਹ ਕੋਲਿਆਂ ਵਾਲੀ ਇਸਤਰੀ ਦਾ ਰਿਵਾਜ ਘਟ ਗਿਆ ਹੈ।

**ਇਸ਼ਤਿਹਾਰ**—*ਪੁ. ਛਪਿਆ ਹੋਇਆ ਉਹ ਕਾਗ਼ਜ਼ ਜਿਸ ਦੁਆਰਾ ਕਿਸੇ ਚੀਜ਼ ਦੀ ਮਸ਼ਹੂਰੀ ਕੀਤੀ ਜਾਂਦੀ ਹੈ*—ਅੱਜਕਲ੍ਹ ਦੁਕਾਨਾਂ ਦੀ ਮਸ਼ਹੂਰੀ ਲਈ ਇਸ਼ਤਿਹਾਰ ਵੰਡਣ ਦਾ ਬਹੁਤ ਰਿਵਾਜ ਹੋ ਗਿਆ ਹੈ।

**ਇਸ਼ਤਿਹਾਰੀ**—*ਵਿ. ਇਸ਼ਤਿਹਾਰ ਨਾਲ ਸਬੰਧਤ*—ਇਸ਼ਤਿਹਾਰੀ ਭਾਸ਼ਾ ਲਿਖਣਾ ਵੀ ਇਕ ਹੁਨਰ ਹੈ।

**ਇਸ਼ਨਾਨ**—*ਪੁ. ਨਹਾਉਣ ਦੀ ਕਿਰਿਆ; ਕਿਸੇ ਪਵਿੱਤਰ ਸਥਾਨ ਜਾਂ ਤੀਰਥ ਅਸਥਾਨ ਤੇ ਜਾ ਕੇ ਦਰਿਆ ਨਦੀ ਆਦਿ ਵਿਚ ਨਹਾਉਣ ਦੀ ਕਿਰਿਆ*—ਹਰ ਰੋਜ਼ ਇਸ਼ਨਾਨ ਕਰਨਾ ਸਿਹਤ ਲਈ

ਗੁਣਕਾਰੀ ਹੈ : ਤੀਰਥਾਂ ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਿਆ ਜਾਂਦਾ ਹੈ।

**ਇਸਪਾਤ**—*ਪੁ. ਇਕ ਪ੍ਰਕਾਰ ਦਾ ਵਧੀਆ ਲੋਹਾ, ਫੌਲਾਦ*—ਮੰਡੀ ਗੋਬਿੰਦਗੜ੍ਹ ਨੂੰ ਅੱਜਕਲ੍ਹ ਇਸਪਾਤ ਦਾ ਗੜ੍ਹ ਵੀ ਕਿਹਾ ਜਾਣ ਲੱਗ ਪਿਆ ਹੈ।

**ਇਸਲਾਮ**—*ਪੁ. ਮੁਸਲਮਾਨਾਂ ਦਾ ਮਜ਼੍ਹਬ*—ਹਜ਼ਰਤ ਮੁਹੰਮਦ ਸਾਹਿਬ ਇਸਲਾਮ ਧਰਮ ਦੇ ਬਾਨੀ ਹਨ।

**ਇਸਲਾਮੀ**—*ਵਿ. ਇਸਲਾਮ ਦਾ, ਇਸਲਾਮ ਨਾਲ ਸਬੰਧਤ*—ਪਾਕਿਸਤਾਨ ਇਸਲਾਮੀ ਦੇਸ਼ਾਂ ਵਿਚੋਂ ਇਕ ਹੈ।

**ਇਸ਼ਾਰਾ**—*ਪੁ. ਸੈਨਤ* - ਗੂੰਗੇ ਇਕ ਦੂਜੇ ਨਾਲ ਇਸ਼ਾਰਿਆਂ ਨਾਲ ਗੱਲਾਂ ਕਰਦੇ ਹਨ।

**ਇਸ਼ਾਰੇ ਤੇ ਨੱਚਣਾ**—*ਮੁਹਾ. ਕਿਸੇ ਦੇ ਕਹੇ ਤੇ ਚੱਲਣਾ, ਕਿਸੇ ਦੀ ਮਰਜ਼ੀ ਅਨੁਸਾਰ ਚੱਲਣਾ* - ਜੋਗਿੰਦਰ ਨੂੰ ਆਪ ਤਾਂ ਕੋਈ ਅਕਲ ਨਹੀਂ ਬਸ ਦੂਸਰਿਆਂ ਦੇ ਇਸ਼ਾਰਿਆਂ ਤੇ ਹੀ ਨੱਚਦਾ ਹੈ।

**ਇਕ**—*ਵਿ. ਗਿਣਤੀ ਦਾ ਪਹਿਲਾ ਅੰਕ* - ਬਠਿੰਡੇ ਲਈ ਗੱਡੀ ਇਕ ਨੰਬਰ ਪਲੇਟਫਾਰਮ ਤੇ ਖੜ੍ਹੀ ਹੈ।

**ਇਕ ਇਕ ਤੇ ਦੋ ਗਿਆਰਾਂ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੋ ਜਣਿਆਂ ਵਿਚ ਇਕ ਜਣੇ ਨਾਲੋਂ ਜ਼ਿਆਦਾ ਕੰਮ ਕਰਨ ਦੀ ਤਾਕਤ ਹੁੰਦੀ ਹੈ ਤਾਂ ਕਹਿੰਦੇ ਹਨ* - ਸੋਹਣ ਅਤੇ ਮੋਹਨ ਨੇ ਰਲ ਕੇ ਦੋ ਘੰਟਿਆਂ ਦਾ ਕੰਮ ਅੱਧੇ ਘੰਟੇ ਵਿਚ ਮੁਕਾ ਲਿਆ ਹੈ ਇਸੇ ਲਈ ਤਾਂ ਕਹਿੰਦੇ ਹਨ ਇਕ ਇਕ ਤੇ ਦੋ ਗਿਆਰਾਂ ਹੁੰਦੇ ਹਨ।

**ਇਕਸਾਰਤਾ**—*ਇ. ਬਰਾਬਰ ਹੋਣ ਦਾ ਭਾਵ, ਬਰਾਬਰੀ*—ਦਫਤਰਾਂ ਵਿਚ ਕੰਮ ਦੀ ਇਕਸਾਰਤਾ ਲਿਆਉਣ ਲਈ ਕੰਪਿਊਟਰ ਅੱਜ ਦੀ ਲੋੜ ਹੈ।

**ਇਕਸੁਰ**—*ਵਿ. ਇਕੋ ਸਲਾਹ ਵਾਲਾ* - ਇਸ ਮਾਮਲੇ ਤੇ ਉਹ ਸਾਰੇ ਹੀ ਇਕਸੁਰ ਹਨ।

**ਇਕਟੱਕ**—*ਕ੍ਰਿ. ਵਿ. ਲਗਾਤਾਰ* - ਬੱਚਾ ਤਸਵੀਰ ਵੱਲ ਕਾਫ਼ੀ ਦੇਰ ਤੋਂ ਇਕ ਟੱਕ ਵੇਖ ਰਿਹਾ ਹੈ।

**ਇਕਟੂਕ**—*ਵਿ. ਪੱਕਾ*—ਤੁਸੀਂ ਇਕ ਟੂਕ ਫ਼ੈਸਲਾ ਕਰੋ ਕਿ ਤੁਸੀਂ ਹੁਣ ਇੱਥੇ ਰਹਿਣਾ ਹੈ ਕਿ ਨਹੀਂ।

**ਇਕੱਠ**—*ਇ. ਜੋੜ; ਏਕਤਾ* - ਵਿਸਾਖੀ ਕਰਕੇ ਅੱਜ ਗੁਰਦੁਆਰੇ ਵਿਚ ਇਕੱਠ ਸੀ; ਇਕੱਠ ਵਿਚ ਬੜੀ ਬਰਕਤ ਹੈ।

**ਇਕੱਠਾ**—*ਵਿ. ਇਕੱਤਰ; ਸਾਂਝਾ* - ਝਗੜੇ ਕਾਰਨ ਗਲੀ ਵਿਚ ਬੜੇ ਲੋਕ ਇਕੱਠੇ ਹੋ ਗਏ ਸਨ; ਅਜੇ ਤਾਂ ਸਾਡੇ ਭਰਾਵਾਂ ਦਾ ਕਾਰੋਬਾਰ ਇਕੱਠਾ ਹੀ ਹੈ।

**ਇਕਦਮ**—*ਕ੍ਰਿ. ਵਿ. ਛੇਤੀ, ਝਟਪਟ* - ਤਾਰ ਆਉਣ ਕਰਕੇ ਮੈਨੂੰ ਇਕਦਮ ਹੀ ਦਿੱਲੀ ਜਾਣਾ ਪੈ ਗਿਆ।

**ਇਕਮੁੱਠ**—*ਕ੍ਰਿ. ਵਿ. ਮਿਲ ਕੇ, ਇਕੱਠਿਆਂ*—ਵਿਰੋਧੀ ਫਿਰ ਤਾਂ ਪੂਰੀ ਤਰ੍ਹਾਂ ਇਕ ਹੈ, ਇਸ ਲਈ ਸਾਨੂੰ ਇਕਮੁੱਠ ਹੋ ਕੇ ਰਹਿਣਾ ਚਾਹੀਦਾ ਹੈ।

**ਇਕੱਲਾ**—*ਵਿ. ਸਿਰਫ਼ ਇਕ, ਇਕਲੌਤਾ; ਵੱਖਰਾ*—ਸੁਰਿੰਦਰ ਮਾਪਿਆਂ ਦਾ ਇਕੱਲਾ ਪੁੱਤਰ ਹੋਣ ਕਰਕੇ ਬੜਾ ਲਾਡਲਾ ਹੈ; ਪੜ੍ਹਾਈ ਲਈ ਬੱਚਿਆਂ ਨੂੰ ਇਕੱਲਾ ਕਮਰਾ ਚਾਹੀਦਾ ਹੈ।

**ਇਕੱਲਾ ਕਹਿਰਾ, ਇਕੱਲਾ ਕਾਹਰਾ**—*ਵਿ. ਬਿਲਕੁਲ ਇਕੱਲਾ*—ਉਜਾੜ ਵਿਚੋਂ ਕਿਸੇ ਇਕੱਲੇ ਕਹਿਰੇ ਆਦਮੀ ਦਾ ਜਾਣਾ ਖ਼ਤਰੇ ਵਾਲੀ ਗੱਲ ਹੈ।

**ਇਕਲਾਪਾ**—*ਪੁ. ਇਕੱਲੇ ਹੋਣ ਦਾ ਭਾਵ, ਇਕੱਲਤਾ*—ਇਕਲਾਪਾ ਤੇ ਚਿੰਤਾ ਚਿਖਾ ਸਮਾਨ ਹੁੰਦਾ ਹੈ।

**ਇਕਾਈ**—*ਇ. ਗਿਣਤੀ ਵਿਚ ਇਕ ਹੋਣ ਦੀ ਹਾਲਤ*—ਹਿਸਾਬ ਵਿਚ ਸਭ ਤੋਂ ਪਹਿਲਾਂ ਅੰਕ ਇਕਾਈ ਕਹਾਉਂਦਾ ਹੈ।

**ਇਕਾਗਰ**—*ਵਿ. ਜਿਸ ਦਾ ਧਿਆਨ ਇਕ ਪਾਸੇ ਹੋਵੇ*—ਠੀਕ ਤਰ੍ਹਾਂ ਪੜ੍ਹਾਈ ਕਰਨ ਲਈ ਮਨ ਦਾ ਇਕਾਗਰ ਹੋਣਾ ਜ਼ਰੂਰੀ ਹੈ।

**ਇਕਾਗਰਤਾ**—*ਇ. ਇਕਾਗਰ ਹੋਣ ਦਾ ਭਾਵ*—ਭਜਨ ਕਰਨ ਲਈ ਮਨ ਦੀ ਇਕਾਗਰਤਾ ਬੜੀ ਜ਼ਰੂਰੀ ਹੈ।

**ਇੱਕੋ**—*ਵਿ. ਸਿਰਫ਼ ਇਕ; ਇਕਲੌਤਾ*—ਮੈਂ ਤੁਹਾਨੂੰ ਇੱਕੋ ਕੰਮ ਆਖਿਆ ਸੀ, ਤੁਸੀਂ ਉਹ ਵੀ ਨਹੀਂ ਕੀਤਾ, ਉਨ੍ਹਾਂ ਦਾ ਇੱਕੋ ਪੁੱਤਰ ਸੀ ਜਿਹੜਾ ਲੜਾਈ ਵਿਚ ਮਾਰਿਆ ਗਿਆ ਹੈ।

**ਇੱਕੋ ਅੱਖ ਨਾਲ ਵੇਖਣਾ**—*ਮੁਹਾ. ਸਾਰਿਆਂ ਨਾਲ ਇੱਕੋ ਜਿਹਾ ਵਰਤਾਰਾ ਕਰਨਾ*—ਮਾਪੇ ਤਾਂ ਬੱਚਿਆਂ ਨੂੰ ਹਮੇਸ਼ਾਂ ਇੱਕੋ ਅੱਖ ਨਾਲ ਵੇਖਦੇ ਹਨ।

**ਇਖ਼ਤਿਆਰ**—*ਪੁ. ਅਖ਼ਤਿਆਰ*—ਹੁਣ ਇਹ ਗੱਲ ਮੇਰੇ ਇਖ਼ਤਿਆਰ ਵਿਚ ਨਹੀਂ ਰਹੀ।

**ਇੱਛਕ**—*ਵਿ. ਇੱਛਾ ਰੱਖਣ ਵਾਲਾ, ਚਾਹਵਾਨ*—ਉਨ੍ਹਾਂ ਨੂੰ ਮਿਲਣ ਲਈ ਤਾਂ ਮੈਂ ਵੀ ਇੱਛਕ ਸਾਂ ਪਰ ਮੇਰੇ ਪਾਸ ਸਮਾਂ ਨਹੀਂ।

**ਇੱਛਾ, ਇੱਛਿਆ**—*ਇ. ਚਾਹ, ਖ਼ਾਹਸ਼*—ਇਨਸਾਨ ਦੀਆਂ ਇੱਛਾਵਾਂ ਦਿਨੋਂ ਦਿਨ ਵਧਦੀਆਂ ਹੀ ਜਾਂਦੀਆਂ ਹਨ।

**ਇੱਜ਼ਤਦਾਰ**—*ਵਿ. ਇੱਜ਼ਤ ਵਾਲਾ*—ਅਜੋਕੇ ਸਮੇਂ ਵਿਚ ਪੈਸੇ ਵਾਲਿਆਂ ਨੂੰ ਇੱਜ਼ਤਦਾਰ ਸਮਝਿਆ ਜਾਂਦਾ ਹੈ।

**ਇੰਜੀਨੀਅਰ**—*ਪੁ. ਉਹ ਵਿਅਕਤੀ ਜਿਸ ਨੇ ਮਸ਼ੀਨ ਆਦਿ ਦੇ ਕੰਮ ਵਿਚ ਪੂਰੀ ਤਰ੍ਹਾਂ ਸਿੱਖਿਆ ਪ੍ਰਾਪਤ ਕੀਤੀ ਹੋਵੇ* - ਅਜਕਲ੍ਹ ਬੱਚਿਆਂ ਦਾ ਝੁਕਾਅ ਡਾਕਟਰ ਅਤੇ ਇੰਜੀਨੀਅਰ ਬਣਨ ਵੱਲ ਵਧੇਰੇ ਹੋ ਗਿਆ ਹੈ।

**ਇੱਟ**—*ਇ. ਇਕ ਖ਼ਾਸ ਸ਼ਕਲ ਵਿਚ ਤਿਆਰ ਕਰ ਕੇ ਆਵੇ ਵਿਚ ਪਕਾਈ ਗਈ ਮਿੱਟੀ; ਤਾਸ਼ ਦੇ ਚਾਰ ਰੰਗਾਂ ਵਿਚੋਂ ਇਕ ਰੰਗ*—ਅੱਜ ਕਲ੍ਹ ਇੱਟਾਂ ਦੇ ਫਰਸ਼ ਦਾ ਰਿਵਾਜ ਘਟ ਗਿਆ ਹੈ ; ਇੱਟ ਤੇ ਪਾਨ ਦੇ ਪੱਤਿਆਂ ਦਾ ਰੰਗ ਲਾਲ ਹੁੰਦਾ ਹੈ।

**ਇੱਟ ਨਾਲ ਇੱਟ ਖੜਕਾਉਣਾ**—*ਮੁਹਾ. ਪੂਰੀ ਤਰ੍ਹਾਂ ਬਰਬਾਦ ਕਰ ਦੇਣਾ*—ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਸੀ।

**ਇੰਡੀਅਨ ਨੈਸ਼ਨਲ ਕਾਂਗਰਸ**—*ਇ. ਭਾਰਤ ਦੀ ਇਕ ਰਾਜਨੀਤਕ ਪਾਰਟੀ*—ਇੰਡੀਅਨ ਨੈਸ਼ਨਲ ਕਾਂਗਰਸ ਦੀ ਨੀਂਹ ਸੰਨ 1885 ਵਿਚ ਰੱਖੀ ਗਈ ਸੀ।

**ਇਤਰਾਜ**—*ਪੁ. ਉਜ਼ਰ*—ਤੁਹਾਡੇ ਇੱਥੇ ਠਹਿਰਨ ਵਿਚ ਮੈਨੂੰ ਕੋਈ ਇਤਰਾਜ ਨਹੀਂ।

**ਇਤਿਹਾਸ**—*ਪੁ. ਪੁਰਾਣੇ ਸਮੇਂ ਦਾ ਹਾਲ, ਤਾਰੀਖ਼*—ਸਿੱਖ ਕੌਮ ਦਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਪਿਆ ਹੈ।

**ਇਤਿਹਾਸਕਾਰ**—*ਪੁ. ਇਤਿਹਾਸ ਲਿਖਣ ਵਾਲਾ*—ਡਾ. ਗੰਡਾ ਸਿੰਘ ਪੰਜਾਬ ਦੇ ਇਕ ਪ੍ਰਸਿੱਧ ਇਤਿਹਾਸਕਾਰ ਹਨ।

**ਇਨਸਾਨ**—*ਪੁ. ਮਨੁੱਖ, ਬੰਦਾ*—ਕੰਮ ਕਰਨਾ ਇਨਸਾਨ ਦਾ ਫ਼ਰਜ਼ ਹੈ।

**ਇਨਸਾਨੀਅਤ**—*ਇ. ਇਨਸਾਨ ਹੋਣ ਦਾ ਭਾਵ, ਮਨੁੱਖਤਾ*—ਇਨਸਾਨੀਅਤ ਸਾਨੂੰ ਸਿਖਾਉਂਦੀ ਹੈ ਕਿ ਅਸੀਂ ਵੱਡੇ ਛੋਟੇ ਦਾ ਵਿਤਕਰਾ ਖ਼ਤਮ ਕਰ ਦੇਈਏ।

**ਇਰਾਦਾ**—*ਪੁ. ਇੱਛਾ, ਮਰਜ਼ੀ*—ਜੇ ਤੁਹਾਡਾ ਇਰਾਦਾ ਹੋਵੇ ਤਾਂ ਅੱਜ ਸਿਨੇਮਾ ਵੇਖਣ ਚੱਲੀਏ।

**ਇਲਜ਼ਾਮ**—*ਪੁ. ਦੋਸ਼, ਅਪਰਾਧ*—ਕਿਸੇ ਤੇ ਝੂਠਾ ਇਲਜ਼ਾਮ ਨਹੀਂ ਲਾਉਣਾ ਚਾਹੀਦਾ।

**ਇੱਲਤ**—*ਇ. ਸ਼ਰਾਰਤ*—ਉਸ ਨੂੰ ਤਾਂ ਹਰ ਵਕਤ ਕੋਈ ਨਾ ਕੋਈ ਇੱਲਤ ਹੀ ਸੁਝਦੀ ਹੈ।

**ਇੱਲਤੀ**—*ਵਿ. ਸ਼ਰਾਰਤੀ*—ਜਮਾਤ ਵਿਚ ਇੱਲਤੀ ਵਿਦਿਆਰਥੀ ਦੂਜੇ ਬੱਚਿਆਂ ਦਾ ਵੀ ਨੁਕਸਾਨ ਕਰਦੇ ਹਨ।

**ਇਲਾਹੀ**—*ਵਿ. ਪਰਮੇਸ਼ਰ ਦਾ, ਰੱਬੀ*—ਇਲਾਹੀ ਹੁਕਮ ਨੂੰ ਕੋਈ ਵੀ ਨਹੀਂ ਟਾਲ ਸਕਦਾ।

**ਇਲਾਕਾ**—*ਪੁ. ਮੁਲਕ ਦਾ ਕੋਈ ਹਿੱਸਾ, ਖੇਤਰ*—ਸਰਕਾਰ ਪਛੜੇ ਇਲਾਕਿਆਂ ਦੀ ਤਰੱਕੀ ਲਈ ਵਧੇਰੇ ਯਤਨ ਕਰ ਰਹੀ ਹੈ।

**ਇਲਾਕਾਈ**—*ਵਿ. ਇਲਾਕੇ ਨਾਲ ਸਬੰਧਤ, ਇਲਾਕੇ ਦਾ*—ਅੱਜ ਕਲ੍ਹ ਹਰ ਰਾਜ ਵਿਚ ਇਲਾਕਾਈ ਬੋਲੀਆਂ ਨੂੰ ਉੱਨਤ ਕੀਤਾ ਜਾ ਰਿਹਾ ਹੈ।

**ਇਵਜ਼**—*ਪੁ. ਬਦਲਾ*—ਤੂੰ ਮੇਰੇ ਅਹਿਸਾਨਾਂ ਦਾ ਮੈਨੂੰ ਕੀ ਇਵਜ਼ ਦਿੱਤਾ ਹੈ?

*ਕ੍ਰਿ. ਵਿ. ਬਦਲੇ*—ਉਹਦੀ ਮਿਹਨਤ ਦੇ ਇਵਜ਼ ਵਿਚ ਮਿਲੇ ਪੈਸੇ ਬਹੁਤ ਥੋੜ੍ਹੇ ਹਨ।

**ਈਸਾ**—*ਪੁ. ਈਸਾਈ ਧਰਮ ਦੇ ਬਾਨੀ*—ਈਸਵੀ ਸੰਨ ਹਜ਼ਰਤ ਈਸਾ ਜੀ ਦੇ ਜਨਮ ਤੋਂ ਸ਼ੁਰੂ ਹੁੰਦਾ ਹੈ।

**ਈਸਾਈ**—*ਪੁ. ਹਜ਼ਰਤ ਈਸਾ ਦੇ ਧਰਮ ਨੂੰ ਮੰਨਣ ਵਾਲਾ*—ਇਸ ਸਮੇਂ ਭਾਰਤ ਵਿਚ ਈਸਾਈਆਂ ਦੀ ਗਿਣਤੀ ਇਕ ਕਰੋੜ ਦੇ ਲਗਭਗ ਹੈ।

**ਈਮਾਨਦਾਰੀ**—*ਇ. ਈਮਾਨਦਾਰ ਹੋਣ ਦਾ ਭਾਵ*—ਈਮਾਨਦਾਰੀ ਇਨਸਾਨ ਦਾ ਸਭ ਤੋਂ ਵੱਡਾ ਗੁਣ ਮੰਨਿਆ ਜਾਂਦਾ ਹੈ।

**ਈਰਖਾ**—*ਇ. ਸਾੜਾ*—ਈਰਖਾ ਹਮੇਸ਼ਾ ਦੁਸ਼ਮਣੀ ਨੂੰ ਜਨਮ ਦਿੰਦੀ ਹੈ।

**ਈਰਖਾਲੂ**—*ਵਿ. ਈਰਖਾ ਕਰਨ ਵਾਲਾ*—ਈਰਖਾਲੂ ਮਨੁੱਖ ਦੂਜਿਆਂ ਦੇ ਨੁਕਸਾਨ ਵਿਚ ਆਪਣੀ ਖ਼ੁਸ਼ੀ ਸਮਝਦੇ ਹਨ।

**ਏਕੜ**—*ਪੁ. ਇਕ ਨਾਪ ਜੋ 4840 ਵਰਗ ਗਜ਼ ਦਾ ਹੁੰਦਾ ਹੈ*—ਸਾਡੇ ਪਾਸ ਕੁੱਲ ਪੰਜ ਏਕੜ ਜ਼ਮੀਨ ਹੈ।

**ਏਜੰਸੀ**—*ਇ. ਉਹ ਦੁਕਾਨ ਆਦਿ ਜਿਸ ਨੂੰ ਕਿਸੇ ਖ਼ਾਸ ਚੀਜ਼ ਦੇ ਵੇਚਣ ਦਾ ਅਧਿਕਾਰ ਦਿੱਤਾ ਗਿਆ ਹੋਵੇ*—ਮੇਰੇ ਚਾਚਾ ਜੀ ਕੋਲ ਗੈਸ ਦੀ ਏਜੰਸੀ ਹੈ।

**ਏਰੀਅਲ**—*ਪੁ. ਰੇਡੀਓ-ਲਹਿਰਾਂ ਨੂੰ ਇਕੱਠਾ ਕਰਨ ਵਾਲੀ ਤਾਰ*—ਕਈ ਟਰਾਂਜ਼ਿਸਟਰ ਏਰੀਅਲ ਤੋਂ ਬਿਨਾਂ ਵੀ ਚਲਦੇ ਹਨ।

## ਸ

**ਸੰਸਕ੍ਰਿਤੀ**—*ਇ. ਰਹਿਣ-ਸਹਿਣ ਦੀ ਰੀਤੀ, ਸਭਿਆਚਾਰ*—ਅੱਜਕਲ੍ਹ ਦੇ ਫ਼ੈਸ਼ਨਾਂ ਨੇ ਭਾਰਤੀ ਸੰਸਕ੍ਰਿਤੀ ਵਿਚ ਬਹੁਤ ਤਬਦੀਲੀ ਲਿਆਂਦੀ ਹੈ।

**ਸ਼ਸਤਰ**—*ਪੁ. ਹਥਿਆਰ*—ਪਟਿਆਲੇ ਦੇ ਅਜਾਇਬ ਘਰ ਵਿਚ ਪੁਰਾਣੇ ਸ਼ਸਤਰ ਨੁਮਾਇਸ਼ ਲਈ ਰੱਖੇ ਹੋਏ ਹਨ।

**ਸ਼ਸਤਰ-ਬੱਧ**—*ਵਿ. ਜਿਸ ਨੇ ਸ਼ਸਤਰ ਪਾਏ ਹੋਏ ਹੋਣ*—ਜੰਗ ਦੇ ਦੌਰਾਨ ਹਰ ਸਿਪਾਹੀ ਸ਼ਸਤਰ-ਬੱਧ ਹੁੰਦਾ ਹੈ।

**ਸਸਤਾ**—*ਵਿ. ਜੋ ਮਹਿੰਗਾ ਨਾ ਹੋਵੇ, ਜਿਸ ਦਾ ਮੁੱਲ ਥੋੜ੍ਹਾ ਹੋਵੇ*—ਗੁਰਦਿਆਲ ਸਿੰਘ ਨੂੰ ਮਕਾਨ ਬੜਾ ਸਸਤਾ ਮਿਲ ਗਿਆ ਹੈ।

**ਸਸਤਾਈ**—*ਇ. ਸਸਤਾ ਹੋਣ ਦਾ ਭਾਵ*—ਹੁਣ ਸਸਤਾਈ ਦਾ ਸਮਾਂ ਆਉਂਦਾ ਵਿਖਾਈ ਨਹੀਂ ਦਿੰਦਾ।

**ਸੰਸਥਾ**—*ਇ. ਸਭਾ, ਸੁਸਾਇਟੀ, ਅਦਾਰਾ*—ਮਹਿੰਗਾਈ ਨੂੰ ਰੋਕਣ ਲਈ ਸਾਨੂੰ ਹਰ ਸ਼ਹਿਰ ਵਿਚ ਸੰਸਥਾਵਾਂ ਬਣਾਉਣੀਆਂ ਚਾਹੀਦੀਆਂ ਹਨ, ਦੇਸ਼ ਦੀ ਵੰਡ ਪਿੱਛੋਂ ਪੰਜਾਬੀ ਦੇ ਵਿਕਾਸ ਲਈ ਕਈ ਸੰਸਥਾਵਾਂ ਬਣ ਗਈਆਂ ਹਨ।

**ਸੰਸਾ**—*ਪੁ. ਸੰਦੇਹ, ਸ਼ੱਕ*—ਸਭ ਤੋਂ ਪਹਿਲਾਂ ਮੈਂ ਤੁਹਾਡਾ ਸੰਸਾ ਦੂਰ ਕਰਨਾ ਚਾਹੁੰਦਾ ਹਾਂ।

**ਸੰਸਾਰ**—*ਪੁ. ਦੁਨੀਆ, ਜਹਾਨ*—ਸੰਸਾਰ ਪਰਮਾਤਮਾ ਦੀ ਇਕ ਵਚਿੱਤਰ ਰਚਨਾ ਹੈ।

**ਸੰਸਾਰਕ**—*ਵਿ. ਸੰਸਾਰ ਨਾਲ ਸਬੰਧਤ*—ਮਹਾਤਮਾ ਬੁੱਧ ਸੰਸਾਰਕ ਮੋਹ ਤਿਆਗ ਕੇ ਤਪੱਸਿਆ ਕਰਨ ਜੰਗਲ ਵਿਚ ਚਲੇ ਗਏ ਸਨ।

**ਸੰਸਾਰ-ਪ੍ਰਸਿੱਧ**—*ਵਿ. ਦੁਨੀਆ ਭਰ ਵਿਚ ਮਸ਼ਹੂਰ*—ਹਾਕੀ ਇਕ ਸੰਸਾਰ-ਪ੍ਰਸਿੱਧ ਖੇਡ ਹੈ।

**ਸਹਾ, ਸਹਿਆ**—*ਪੁ. ਲੰਮੇ ਕੰਨਾਂ ਵਾਲਾ ਇਕ ਜਾਨਵਰ, ਖ਼ਰਗੋਸ਼*—ਸਹਾ ਬਹੁਤ ਤੇਜ਼ ਦੌੜਦਾ ਹੈ।

**ਸ਼ਹਾਦਤ**—*ਇ. ਸ਼ਹੀਦੀ, ਬਲੀਦਾਨ; ਗਵਾਹੀ, ਸਾਖੀ*—ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਮਿਸਾਲ ਕਿਤੇ ਨਹੀਂ ਮਿਲਦੀ। ਗੁਰਦੇਵ ਸਿੰਘ ਦੇ ਕਤਲ ਦੇ ਮੁਕੱਦਮੇ ਵਿਚ ਅੱਜ ਥਾਣੇਦਾਰ ਬਲਵੰਤ ਸਿੰਘ ਦੀ ਸ਼ਹਾਦਤ ਸੀ।

**ਸ਼ਹਿ**—*ਇ. ਸ਼ੁੱਕ*—ਉਸ ਨੂੰ ਜ਼ਰੂਰ ਕਿਸੇ ਦੀ ਸ਼ਹਿ ਹੈ, ਨਹੀਂ ਤਾਂ ਉਸ ਦੀ ਆਪਣੀ ਇਨੀ ਹਿੰਮਤ ਨਹੀਂ।

**ਸਹਿਕਣਾ**—*ਕ੍ਰਿ. ਅਕ. ਤਰਸਣਾ*—ਅੱਜਕਲ੍ਹ ਉਸ ਤੇ ਇੰਨੀ ਗਰੀਬੀ ਹੈ ਕਿ ਉਹ ਇਕ ਇਕ ਪੈਸੇ ਲਈ ਸਹਿਕ ਰਿਹਾ ਹੈ।

**ਸਹਿਕਾਰੀ**—*ਵਿ. ਨਾਲ ਮਿਲ ਕੇ ਕੰਮ ਕਰਨ ਵਾਲਾ, ਸਹਾਇਕ, ਸਹਿਯੋਗੀ*—ਸਾਨੂੰ ਕਦੇ ਵੀ ਆਪਣੇ ਸਹਿਕਾਰੀਆਂ ਨਾਲ ਵਿਗਾੜਨੀ ਨਹੀਂ ਚਾਹੀਦੀ।

**ਸਹਿਜ**—*ਪੁ. ਠਰ੍ਹੰਮਾ, ਧੀਰਜ*—ਉਸ ਦੇ ਬੋਲਾਂ ਤੋਂ ਸਹਿਜ ਝਲਕਦਾ ਹੈ।

*ਵਿ. ਸੌਖਾ, ਸੁਖਾਲਾ*—ਇਹ ਕੰਮ ਇੰਨਾ ਸਹਿਜ ਨਹੀਂ ਜਿੰਨਾ ਤੁਸੀਂ ਸਮਝਦੇ ਹੋ।

**ਸਹਿਜ-ਸੁਭਾਅ**—*ਕ੍ਰਿ. ਵਿ. ਬਿਨਾਂ ਕੋਸ਼ਿਸ਼ ਤੋਂ, ਆਪਣੇ ਆਪ*—ਮੈਨੂੰ ਤਾਂ ਨੌਕਰੀ ਸਹਿਜ-ਸੁਭਾਅ ਹੀ ਮਿਲ ਗਈ ਹੈ।

**ਸ਼ਹਿਜ਼ਾਦਾ**—*ਪੁ. ਬਾਦਸ਼ਾਹ ਦਾ ਲੜਕਾ, ਰਾਜਕੁਮਾਰ*—ਪੁਰਾਣੇ ਸਮੇਂ ਵਿਚ ਵੱਡਾ ਸ਼ਹਿਜ਼ਾਦਾ ਰਾਜ ਸੰਭਾਲਿਆ ਕਰਦਾ ਸੀ।

**ਸ਼ਹਿਜ਼ਾਦੀ**—*ਇ. ਬਾਦਸ਼ਾਹ ਦੀ ਲੜਕੀ, ਰਾਜਕੁਮਾਰੀ*—ਅੱਜਕਲ੍ਹ ਅਮੀਰਾਂ ਦੀਆਂ ਲੜਕੀਆਂ ਆਪਣੇ ਆਪ ਨੂੰ ਸ਼ਹਿਜ਼ਾਦੀਆਂ ਤੋਂ ਘੱਟ ਨਹੀਂ ਸਮਝਦੀਆਂ।

**ਸਹਿਣਸ਼ੀਲ**—*ਵਿ. ਸਹਿਣ ਕਰਨ ਵਾਲਾ, ਸਹਾਰਨ ਵਾਲਾ*—ਗੁਰਦੇਵ ਸਹਿਣਸ਼ੀਲ ਸੁਭਾਅ ਦਾ ਹੋਣ ਕਰਕੇ ਆਪਣੇ ਦੋਸਤਾਂ ਵਿਚ ਹਰਮਨ ਪਿਆਰਾ ਹੈ।

**ਸਹਿਣਸ਼ੀਲਤਾ**—*ਇ. ਸਹਿਣਸ਼ੀਲ ਹੋਣ ਦਾ ਭਾਵ*—ਸਹਿਣਸ਼ੀਲਤਾ ਮਨੁੱਖ ਦਾ ਸਭ ਤੋਂ ਵੱਡਾ ਗੁਣ ਹੈ।

**ਸਹਿੰਦਾ ਸਹਿੰਦਾ**—*ਵਿ. ਸਹਿਣਯੋਗ*—ਜ਼ਖ਼ਮਾਂ ਉੱਤੇ ਸਹਿੰਦਾ ਸਹਿੰਦਾ ਗਰਮ ਲੇਗੜ ਰੱਖਣ ਨਾਲ ਆਰਾਮ ਮਿਲਦਾ ਹੈ।

**ਸਹਿਪਾਠੀ**—*ਪੁ. ਨਾਲ ਪੜ੍ਹਨ ਵਾਲਾ*—ਇੱਥੋਂ ਦੇ ਸੁਪਰਡੈਂਟ ਸਰਦਾਰ ਅਨੋਖ ਸਿੰਘ ਮੇਰੇ ਸਹਿਪਾਠੀ ਰਹੇ ਹਨ।

**ਸਹਿਮਤ**—*ਵਿ. ਇਕੋ ਰਾਏ ਰੱਖਣ ਵਾਲਾ, ਰਜ਼ਾਮੰਦ*—ਇਸ ਮਾਮਲੇ ਵਿਚ ਮੈਂ ਤੁਹਾਡੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

**ਸਹਿਮਤੀ**—*ਇ. ਸਹਿਮਤ ਹੋਣ ਦਾ ਭਾਵ, ਰਜ਼ਾਮੰਦੀ*—ਤੁਹਾਡੀ ਗੱਲ ਨਾਲ ਮੇਰੀ ਪੂਰੀ ਸਹਿਮਤੀ ਹੈ।

**ਸਹਿਯੋਗ**—*ਪੁ. ਮਿਲ ਕੇ ਕੰਮ ਕਰਨ ਦਾ ਭਾਵ, ਮਿਲਵਰਤਣ*—ਸਰਕਾਰੀ ਕੰਮ ਨੂੰ ਚੰਗੀ ਤਰ੍ਹਾਂ ਚਲਾਉਣ ਲਈ ਲੋਕਾਂ ਦੇ ਸਹਿਯੋਗ ਦੀ ਬੜੀ ਲੋੜ ਹੁੰਦੀ ਹੈ।

**ਸਹਿਯੋਗੀ**—*ਵਿ. ਨਾਲ ਮਿਲ ਕੇ ਕੰਮ ਕਰਨ ਵਾਲਾ, ਮਿਲਵਰਤਣ ਦੇਣ ਵਾਲਾ*—ਇਸ ਕੰਮ ਦੇ ਪੂਰਾ ਕਰਨ ਵਿਚ ਜਿਨ੍ਹਾਂ ਨੇ ਸਹਾਇਤਾ ਕੀਤੀ ਹੈ ਉਨ੍ਹਾਂ ਸਾਰੇ ਸਹਿਯੋਗੀਆਂ ਦਾ ਮੈਂ ਧੰਨਵਾਦ ਕਰਦਾ ਹਾਂ।

**ਸ਼ਹਿਰ**—*ਪੁ. ਵੱਡਾ ਨਗਰ*—ਅੱਜਕਲ੍ਹ ਸ਼ਹਿਰਾਂ ਦੀ ਆਬਾਦੀ ਦਿਨੋਂ ਦਿਨ ਵਧ ਰਹੀ ਹੈ।

**ਸ਼ਹਿਰੀ**—*ਵਿ. ਸ਼ਹਿਰ ਦਾ, ਸ਼ਹਿਰ ਨਾਲ ਸਬੰਧਤ*—ਸ਼ਹਿਰੀ ਜੀਵਨ ਵਿਚ ਪਿੰਡਾਂ ਵਰਗੀ ਸ਼ਾਂਤੀ ਨਹੀਂ ਮਿਲਦੀ।

*ਪੁ. ਸ਼ਹਿਰ ਵਿਚ ਰਹਿਣ ਵਾਲਾ, ਨਾਗਰਿਕ*—ਹਰ ਸ਼ਹਿਰੀ ਨੂੰ ਆਪਣੇ ਗਲੀ-ਮੁਹੱਲੇ ਦੀ ਸਫ਼ਾਈ ਰੱਖਣੀ ਚਾਹੀਦੀ ਹੈ।

**ਸਹੀ**—*ਵਿ. ਜੋ ਗ਼ਲਤ ਨਾ ਹੋਵੇ; ਠੀਕ*—ਤੁਹਾਡੇ ਸਵਾਲ ਦਾ ਜੁਆਬ ਪੂਰਾ ਸਹੀ ਨਹੀਂ; ਇਸ ਮਸਲੇ ਬਾਰੇ ਤੁਹਾਡੀ ਸਹੀ ਰਾਏ ਕੀ ਹੈ?

*ਇ. ਦਸਤਖ਼ਤ*—ਸਾਡੇ ਅਧਿਆਪਕਾਂ ਨੂੰ ਹਰ ਰੋਜ਼ ਹਾਜ਼ਰੀ ਦੇ ਰਜਿਸਟਰ ਤੇ ਸਹੀ ਪਾਉਣੀ ਪੈਂਦੀ ਹੈ।

**ਸਹੀ ਸਹੀ**—*ਕ੍ਰਿ. ਵਿ. ਠੀਕ ਠੀਕ*—ਅਧਿਆਪਕ ਨੇ ਬੱਚਿਆਂ ਨੂੰ ਸਹੀ ਸਹੀ ਗੱਲ ਦੱਸਣ ਲਈ ਕਿਹਾ।

**ਸਹੀ ਸਲਾਮਤ**—*ਵਿ. ਬਿਲਕੁਲ ਠੀਕ, ਠੀਕ ਠਾਕ*—ਅਸੀਂ ਇੱਥੇ ਸਭ ਸਹੀ ਸਲਾਮਤ ਹਾਂ, ਕੋਈ ਚਿੰਤਾ ਨਾਂ ਕਰਨਾ।

**ਸ਼ਹੀਦੀ ਪੁਰਬ**—*ਪੁ. ਕਿਸੇ ਮਹਾਂਪੁਰਖ ਜਾਂ ਗੁਰੂ ਦੀ ਸ਼ਹੀਦੀ ਦਾ ਦਿਨ*—ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਪੰਜਾਬ ਭਰ ਵਿਚ ਬੜੇ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

**ਸਹੁਰੇ, ਸਹੁਰੀਂ**—*ਕ੍ਰਿ. ਵਿ. ਸਹੁਰੇ ਘਰ ਵਿਖੇ*—ਵਹੁਟੀ ਨੂੰ ਆਪਣੇ ਸਹੁਰੇ ਘਰ ਦਿਲ ਲਾ ਕੇ ਰਹਿਣਾ ਚਾਹੀਦਾ ਹੈ।

**ਸਹੇੜਨਾ**—*ਕ੍ਰਿ. ਸਕ. ਕਿਸੇ ਮੁਸੀਬਤ ਆਦਿ ਵਿਚ ਫਸਣਾ*—ਉਸ ਦੇ ਮਾਮਲੇ ਵਿਚ ਪੈ ਕੇ ਮੈਂ ਤਾਂ ਐਵੇਂ ਮੁਸੀਬਤ ਹੀ ਸਹੇੜ ਲਈ ਹੈ।

**ਸ਼ੱਕ**—*ਪੁ. ਸੰਦੇਹ*—ਸ਼ੱਕ ਦਾ ਕੋਈ ਇਲਾਜ ਨਹੀਂ।

**ਸ਼ਕੰਜਵੀ**—*ਇ. ਨਿੰਬੂ ਪਾ ਕੇ ਬਣਾਇਆ ਮਿੱਠਾ ਪਾਣੀ*—ਗਰਮੀਆਂ ਵਿਚ ਸ਼ਕੰਜਵੀ ਜ਼ਰੂਰ ਪੀਣੀ ਚਾਹੀਦੀ ਹੈ।

**ਸ਼ਕਤੀ**—*ਇ. ਤਾਕਤ, ਬਲ ; ਸਮਰੱਥਾ*—ਖ਼ੁਰਾਕ ਸਾਡੇ ਸਰੀਰ ਨੂੰ ਸ਼ਕਤੀ ਦਿੰਦੀ ਹੈ ; ਬੀਮਾਰੀ ਨਾਲ ਕੰਮ ਕਰਨ ਦੀ ਸ਼ਕਤੀ ਘੱਟ ਜਾਂਦੀ ਹੈ।

**ਸ਼ਕਤੀਸ਼ਾਲੀ**—*ਵਿ. ਤਾਕਤ ਵਾਲਾ, ਬਲਵਾਨ*—ਖੇਡਾਂ ਸਰੀਰ ਨੂੰ ਸ਼ਕਤੀਸ਼ਾਲੀ ਬਣਾਉਣ ਵਿਚ ਸਹਾਇਤਾ ਕਰਦੀਆਂ ਹਨ।

**ਸ਼ੱਕਰਖੋਰਾ**—*ਵਿ. ਮਿੱਠੀਆਂ ਚੀਜ਼ਾਂ ਖਾਣ ਦਾ ਸ਼ੌਕੀਨ*—ਸ਼ੱਕਰਖੋਰਾ ਵਿਅਕਤੀ ਸ਼ੱਕਰ ਲੱਭ ਹੀ ਲੈਂਦਾ ਹੈ।

**ਸਕਰਟ**—*ਇ. ਲਹਿੰਗੇ ਦੀ ਕਿਸਮ ਦਾ ਇਕ ਪਹਿਰਾਵਾ*—ਅੱਜਕੱਲ੍ਹ ਸਕੂਲਾਂ ਵਿਚ ਲੜਕੀਆਂ ਨੂੰ ਵਰਦੀ ਵਿਚ ਸਕਰਟ ਪੁਆਈ ਜਾਂਦੀ ਹੈ।

**ਸ਼ੱਕਰਪਾਰਾ**—*ਪੁ. ਇਕ ਤਰ੍ਹਾਂ ਦੀ ਮਿਠਾਈ ਜੋ ਮੈਦੇ ਦੇ ਚੌਰਸ ਟੁਕੜਿਆਂ ਤੇ ਖੰਡ ਚੜ੍ਹਾ ਕੇ ਬਣਾਈ ਜਾਂਦੀ ਹੈ*—ਸ਼ੱਕਰਪਾਰਾ ਸਭ ਦੇ ਮਨ-ਭਾਉਂਦੀ ਮਿਠਾਈ ਹੈ।

**ਸ਼ਕਲਸੂਰਤ**—*ਇ. ਚਿਹਰਾ ਮੁਹਰਾ, ਮੁਹਾਂਦਰਾ*—ਸੰਸਾਰ ਵਿਚ ਇਕ ਦੂਜੇ

ਦੀ ਸ਼ਕਲ ਸੂਰਤ ਆਪੋ ਵਿਚ ਘੱਟ ਹੀ ਮਿਲਦੀ ਹੈ।

**ਸੰਕਲਪ**—*ਪੁ. ਇਰਾਦਾ*—ਉਸ ਨੇ ਚੰਗਾ ਨਾਗਰਿਕ ਬਣਨ ਦਾ ਸੰਕਲਪ ਕੀਤਾ ਹੋਇਆ ਹੈ।

**ਸਕਾ**—*ਪੁ. ਖ਼ੂਨ ਦਾ ਰਿਸ਼ਤਾ*—ਮੇਰਾ ਸਕਾ ਭਰਾ ਮੇਰੇ ਸਕੂਲ ਵਿਚ ਹੀ ਪੜ੍ਹਦਾ ਹੈ।

**ਸ਼ੱਕੀ**—*ਵਿ. ਸ਼ੱਕ ਕਰਨ ਵਾਲਾ*—ਮੇਰਾ ਦੋਸਤ ਬੜੇ ਸ਼ੱਕੀ ਸੁਭਾਅ ਦਾ ਹੈ।

**ਸਕੀਮੀ**—*ਵਿ. ਜੁਗਤੀ, ਸਮਝਦਾਰ*—ਸਕੀਮੀ ਬੰਦਾ ਹਰ ਮੁਸ਼ਕਲ ਨੂੰ ਹੱਲ ਕਰ ਲੈਂਦਾ ਹੈ।

**ਸਕੀਰੀ**—*ਇ. ਸਾਕਾਦਾਰੀ*—ਵਿਆਹ ਦੀ ਭਾਜੀ ਸਾਰੀ ਸਕੀਰੀ ਵਿਚ ਵੰਡੀ ਜਾਂਦੀ ਹੈ

**ਸੰਕੇਤਾਵਲੀ**—*ਇ. ਉਹ ਸੂਚੀ ਜੋ ਪੁਸਤਕ ਵਿਚ ਵਰਤੇ ਸੰਕੇਤਾਂ ਦੀ ਪੂਰੀ ਜਾਣਕਾਰੀ ਦੇਵੇ*—ਬੱਚਿਆਂ ਨੂੰ ਸੰਕੇਤਾਵਲੀ ਵੇਖ ਕੇ ਪਾਠ ਯਾਦ ਕਰਨਾ ਸੌਖਾ ਹੋ ਜਾਂਦਾ ਹੈ।

**ਸੰਕੋਚ**—*ਪੁ. ਝਿਜਕਣ ਦਾ ਭਾਵ, ਝਿਜਕ, ਸ਼ਰਮ, ਸੰਗ, ਸੰਜਮ*—ਸੱਚੀ ਗੱਲ ਕਹਿਣ ਵਿਚ ਮੈਨੂੰ ਕੋਈ ਸੰਕੋਚ ਨਹੀਂ; ਪਿੰਡਾਂ ਦੀਆਂ ਤੀਵੀਆਂ ਆਮ ਕਰਕੇ ਮਰਦਾਂ ਨਾਲ ਗੱਲ ਕਰਨ ਤੋਂ ਸੰਕੋਚ ਕਰਦੀਆਂ ਹਨ; ਬੇਲੋੜੇ ਖ਼ਰਚਿਆਂ ਤੋਂ ਸਾਨੂੰ ਸੰਕੋਚ ਕਰਨਾ ਚਾਹੀਦਾ ਹੈ।

**ਸੰਕੋਚੀ**—*ਵਿ. ਸੰਜਮ ਨਾਲ ਚੱਲਣ ਵਾਲਾ*—ਬਲਬੀਰ ਸੰਕੋਚੀ ਸੁਭਾਅ ਦਾ ਹੋਣ ਕਰਕੇ ਖ਼ਰਚ ਸੋਚ ਸਮਝ ਕੇ ਕਰਦਾ ਹੈ।

**ਸ਼ਖ਼ਸੀਅਤ**—*ਇ. ਵਿਅਕਤਿਤੱਵ*—ਸ੍ਰੀ ਰਾਬਿੰਦਰ ਨਾਥ ਟੈਗੋਰ ਦੀ ਸ਼ਖ਼ਸੀਅਤ ਦਾ ਮੇਰੇ ਤੇ ਬੜਾ ਪ੍ਰਭਾਵ ਹੈ।

**ਸੱਖਣਾ**—*ਵਿ. ਜੋ ਭਰਿਆ ਨਾ ਹੋਵੇ, ਖ਼ਾਲੀ*—ਅੱਜ ਤਾਂ ਮੇਰੀ ਜੇਬ ਬਿਲਕੁਲ ਸੱਖਣੀ ਹੈ।

**ਸਖ਼ਤ**—*ਵਿ. ਜੋ ਨਰਮ ਨਾ ਹੋਵੇ, ਕਰੜਾ; ਜੋ ਨਰਮ ਸੁਭਾਅ ਦਾ ਨਾ ਹੋਵੇ, ਗੁੱਸੇ ਵਾਲਾ*—ਲੱਕੜ ਦੇ ਟਾਕਰੇ ਤੇ ਲੋਹਾ ਸਖ਼ਤ ਹੁੰਦਾ ਹੈ; ਸਖ਼ਤ ਸੁਭਾਅ ਵਾਲਾ ਹਰ ਕਿਸੇ ਨੂੰ ਨਾਰਾਜ਼ ਕਰ ਦਿੰਦਾ ਹੈ।

*ਵਿ. ਤੇਜ਼, ਜ਼ਿਆਦਾ*—ਬਾਬੂ ਬਿਸ਼ਨ ਦਾਸ ਸਖ਼ਤ ਬੁਖ਼ਾਰ ਹੋਣ ਕਰਕੇ ਅੱਜ ਦਫ਼ਤਰ ਨਹੀਂ ਆਏ।

**ਸਖ਼ਤੀ**—*ਇ. ਦੁੱਖ ਦੇਣ ਦਾ ਭਾਵ, ਤਕਲੀਫ਼ ਦੇਣ ਦਾ ਭਾਵ; ਕਰੜਾਈ*—ਕਈ ਵਾਰੀ ਪੁਲਿਸ ਨੂੰ ਦੋਸ਼ੀਆਂ ਤੇ ਸਖ਼ਤੀ ਕਰਨੀ ਪੈਂਦੀ ਹੈ; ਇਹ ਕਹਿਣਾ ਠੀਕ ਨਹੀਂ ਕਿ ਹਰੇਕ ਕੰਮ ਕੇਵਲ ਸਖ਼ਤੀ ਨਾਲ ਹੀ ਹੋ ਸਕਦਾ ਹੈ।

**ਸੰਖਿਆ**—*ਇ. ਗਿਣਤੀ*—ਕਲ੍ਹ ਦੇ ਜਲਸੇ ਵਿਚ ਹਜ਼ਾਰਾਂ ਦੀ ਸੰਖਿਆ ਵਿਚ ਲੋਕ ਹਾਜ਼ਰ ਸਨ।

**ਸੰਖੇਪ**—*ਪੁ. ਛੋਟਾ ਰੂਪ*—ਸ਼ਬਦ ਗੌ. ਮਿ. ਸ., ਗੌਰਮਿੰਟ ਮਿਡਲ ਸਕੂਲ ਦਾ ਸੰਖੇਪ ਹੈ।

*ਵਿ. ਛੋਟਾ ਕੀਤਾ ਹੋਇਆ, ਘੱਟ ਕੀਤਾ ਹੋਇਆ*—ਇਹ ਕਹਾਣੀ ਨਾਨਕ ਸਿੰਘ ਦੇ ਇਕ ਨਾਵਲ ਦਾ ਸੰਖੇਪ ਰੂਪ ਹੈ।

**ਸੰਗ**—*ਪੁ. ਸਾਥ, ਮੇਲ*—ਜਿੱਥੋਂ ਤਕ ਹੋ ਸਕੇ ਚੰਗਿਆਂ ਦਾ ਸੰਗ ਕਰੋ।

*ਇ. ਸ਼ਰਮ*—ਮੈਨੂੰ ਤਾਂ ਉਸ ਦੇ ਕੋਲ ਜਾਂਦਿਆਂ ਸੰਗ ਆਉਂਦੀ ਹੈ।

*ਕ੍ਰਿ. ਵਿ. ਨਾਲ*—ਜੇ ਲੋੜ ਸਮਝੋ ਤਾਂ ਕਿਸੇ ਨੂੰ ਸੰਗ ਲੈ ਜਾਉ।

**ਸੰਗ–ਸੰਕੋਚ**—*ਇ. ਝਿਜਕ, ਸੰਕੋਚ*—ਸਾਨੂੰ ਗ਼ਲਤੀ ਮੰਨਣ ਲੱਗਿਆਂ ਕੋਈ ਸੰਗ-ਸੰਕੋਚ ਨਹੀਂ ਕਰਨੀ ਚਾਹੀਦੀ।

**ਸੰਗ–ਸਾਥ**—*ਪੁ. ਦੋਸਤੀ, ਮੇਲਜੋਲ; ਸਾਥ*—ਅੱਜਕਲ੍ਹ ਉਸ ਦਾ ਸੰਗ-ਸਾਥ ਵੱਡੇ ਆਦਮੀਆਂ ਨਾਲ ਹੈ; ਜੇ ਚੰਗਾ ਸੰਗ-ਸਾਥ ਹੋਵੇ ਤਾਂ ਸਫ਼ਰ ਆਰਾਮ ਨਾਲ ਕਟ ਜਾਂਦਾ ਹੈ।

**ਸੰਗਣਾ**—*ਕ੍ਰਿ. ਅਕ. ਸ਼ਰਮ ਕਰਨਾ, ਸ਼ਰਮਾਉਣਾ*—ਕਈ ਬੱਚੇ ਲੋਕਾਂ ਦੇ ਸਾਹਮਣੇ ਖੜੇ ਹੋ ਕੇ ਬੋਲਣ ਤੋਂ ਬੜੇ ਸੰਗਦੇ ਹਨ।

**ਸੰਗਤ**—*ਇ. ਸੁਹਬਤ, ਸੁਸਾਇਟੀ; ਦੀਵਾਨ ਵਿਚ ਹੋਇਆ ਧਾਰਮਿਕ ਇਕੱਠ*—ਜਿਸ ਤਰ੍ਹਾਂ ਦੀ ਸੰਗਤ ਹੋਵੇ ਉਸੇ ਤਰ੍ਹਾਂ ਦਾ ਅਸਰ ਹੁੰਦਾ ਹੈ; ਵਿਸਾਖੀ ਦੇ ਮੇਲੇ ਤੇ ਸੰਗਤਾਂ ਹੁੰਮ-ਹੁਮਾ ਕੇ ਹਰਿਮੰਦਰ ਸਾਹਿਬ ਵਿਖੇ ਪੁਜਦੀਆਂ ਹਨ।

**ਸ਼ਗਨ ਪਾਉਣਾ**—*ਮੁਹਾ. ਮੰਗਣੀ ਕਰਨਾ; ਅਸ਼ੀਰਵਾਦ ਵਜੋਂ ਕੁਝ ਦੇਣਾ*—ਵਿਆਹ ਤੋਂ ਪਹਿਲਾਂ ਸ਼ਗਨ ਪਾਉਣਾ ਵੀ ਇਕ ਜ਼ਰੂਰੀ ਰਸਮ ਹੈ; ਹਰ ਖ਼ੁਸ਼ੀ ਦੇ ਮੌਕੇ ਤੇ ਯਾਰਾਂ ਦੋਸਤਾਂ ਤੇ ਸਾਕ ਸਬੰਧੀਆਂ ਵੱਲੋਂ ਸ਼ਗਨ ਪਾਉਣਾ ਚੰਗਾ ਸਮਝਿਆ ਜਾਂਦਾ ਹੈ।

**ਸੰਗਮ**—*ਪੁ. ਦੋ ਜਾਂ ਇਸ ਤੋਂ ਵੱਧ ਨਦੀਆਂ ਦੇ ਮਿਲਣ ਦੀ ਥਾਂ*—ਅਲਾਹਾਬਾਦ ਵਿਚ ਗੰਗਾ, ਜਮਨਾ ਅਤੇ ਸਰਸਵਤੀ ਤਿੰਨ ਨਦੀਆਂ ਦਾ ਸੰਗਮ ਹੈ।

**ਸੰਗਮਰਮਰ**—*ਪੁ. ਇਕ ਪ੍ਰਕਾਰ ਦਾ ਚਿੱਟਾ ਪੱਥਰ ਜਿਹੜਾ ਇਮਾਰਤਾਂ ਨੂੰ ਲਾਇਆ ਜਾਂਦਾ ਹੈ*—ਤਾਜ ਮਹੱਲ ਸਾਰਾ ਹੀ ਸੰਗਮਰਮਰ ਦਾ ਬਣਿਆ ਹੋਇਆ ਹੈ।

**ਸੰਗਰਹਿਣੀ**—*ਇ. ਇਕ ਰੋਗ*—ਆਂਦਰਾਂ ਦੇ ਤਪਦਿਕ ਦਾ ਦੂਜਾ ਨਾਂ ਸੰਗਰਹਿਣੀ ਹੈ।

**ਸੰਗਰਾਮ**—*ਪੁ. ਲੜਾਈ*—1857 ਦੇ ਸੰਗਰਾਮ ਵਿਚ ਰਾਣੀ ਝਾਂਸੀ ਨੇ ਅੰਗ੍ਰੇਜ਼ੀ ਫ਼ੌਜ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ।

**ਸੰਗਰਾਮੀਆ**—*ਪੁ. ਸੰਗਰਾਮ ਕਰਨ ਵਾਲਾ ਵਿਅਕਤੀ*—ਸੁਤੰਤਰਤਾ ਸੰਗਰਾਮੀਆਂ ਨੂੰ ਭਾਰਤ ਸਰਕਾਰ ਮਾਇਕ ਸਹਾਇਤਾ ਦਿੰਦੀ ਹੈ।

**ਸੰਗਲ**—*ਪੁ. ਲੋਹੇ ਦੀ ਮੋਟੀ ਜ਼ੰਜੀਰ*—ਮੱਝ ਸੰਗਲ ਨਾਲ ਬੱਧੀ ਹੋਈ ਹੈ।

**ਸੰਗਲੀ**—*ਇ. ਲੋਹੇ ਦੀ ਪਤਲੀ ਜ਼ੰਜੀਰ*—ਬੱਚਾ ਕੁੱਤੇ ਨੂੰ ਸੰਗਲੀ ਤੋਂ ਫੜ ਕੇ ਬਾਹਰ ਸੈਰ ਲਈ ਲਿਜਾ ਰਿਹਾ ਹੈ।

**ਸੰਗਾਊ**—*ਵਿ. ਸ਼ਰਮਾਕਲ*—ਮੇਰਾ ਦੋਸਤ ਬੜਾ ਸੰਗਾਊ ਹੈ।

**ਸਗਾਈ**—*ਇ. ਮੰਗਣਾ, ਸ਼ਗਨ*—ਸਗਾਈ ਸਮੇਂ ਲੜਕੀ ਦੇ ਪਿਤਾ ਨੇ ਲੜਕੇ ਨੂੰ ਸੋਨੇ ਦਾ ਕੜਾ ਪਾਇਆ।

**ਸੰਗੀ**—*ਪੁ. ਸਾਥੀ*—ਚਿਰਾਂ ਪਿੱਛੋਂ ਬਚਪਨ ਦੇ ਸੰਗੀ ਨੂੰ ਮਿਲ ਕੇ ਬੜੀ ਖ਼ੁਸ਼ੀ ਹੁੰਦੀ ਹੈ।

**ਸੰਗੀਤ**—*ਪੁ. ਰਾਗ ਵਿੱਦਿਆ*—ਰਾਮ ਦੇ ਪਿਤਾ ਜੀ ਸੰਗੀਤ ਦੇ ਬੜੇ ਪ੍ਰੇਮੀ ਹਨ।

**ਸੰਗੀਤਕਾਰ**—ਪੁ. ਸੰਗੀਤ ਦਾ ਮਾਹਰ ਵਿਅਕਤੀ—*ਸਾਡੇ ਸ਼ਹਿਰ ਵਿਚ ਹਰ ਸਾਲ ਵੱਡੇ ਵੱਡੇ ਸੰਗੀਤਕਾਰਾਂ ਦਾ ਇਕ ਸੰਮੇਲਨ ਕੀਤਾ ਜਾਂਦਾ ਹੈ।*

**ਸੰਗੀਤਮਈ**—*ਵਿ. ਸੰਗੀਤ ਭਰਪੂਰ*—ਉਸ ਦੀ ਸੰਗੀਤਮਈ ਕਵਿਤਾ ਸੁਣ ਕੇ ਸਮੂਹ ਸਰੋਤੇ ਬੜੇ ਪ੍ਰਸੰਨ ਹੋਏ।

**ਸੰਗੀਨ**—*ਵਿ. ਭਾਰਾ, ਵੱਡਾ*—ਲੋਕਾਂ ਦੇ ਹਿਤਾਂ ਵਿਰੁੱਧ ਕੰਮ ਕਰਨ ਵਾਲੇ ਸੱਚਮੁਚ ਸੰਗੀਨ ਜੁਰਮ ਕਰਦੇ ਹਨ।

*ਇ.*—ਬੰਦੂਕ ਦੇ ਅੱਗੇ ਚੜ੍ਹਾਉਣ ਵਾਲੀ ਛੋਟੀ ਤਲਵਾਰ—ਸਿਪਾਹੀ ਨੇ ਦੁਸ਼ਮਣ ਦੀ ਛਾਤੀ ਵਿਚ ਸੰਗੀਨ ਖੋਭ ਦਿੱਤੀ।

**ਸੱਗੀ ਫੁੱਲ**—*ਪੁ. ਇਸਤਰੀਆਂ ਦਾ ਸਿਰ ਤੇ ਪਾਉਣ ਵਾਲਾ ਇਕ ਗਹਿਣਾ*—ਅੱਜ ਕੱਲ੍ਹ ਮੁੜ ਸੱਗੀ ਫੁੱਲ ਪਾਉਣ ਦਾ ਰਿਵਾਜ ਹੋ ਰਿਹਾ ਹੈ।

**ਸੰਘ**—*ਪੁ. ਗਲਾ, ਹਲਕ*—ਅਧਿਆਪਕ ਦੀ ਗੈਰ ਹਾਜ਼ਰੀ ਵਿਚ ਬੱਚੇ ਸੰਘ ਪਾੜ-ਪਾੜ ਕੇ ਰੌਲਾ ਪਾ ਰਹੇ ਸਨ।

**ਸੰਘਣਾ**—*ਵਿ. ਗਾੜ੍ਹਾ; ਇਕ ਦੂਜੇ ਦੇ ਬਹੁਤ ਨੇੜੇ*—ਮੱਝ ਦਾ ਦੁੱਧ ਗਾਂ ਦੇ ਦੁੱਧ ਨਾਲੋਂ ਸੰਘਣਾ ਹੁੰਦਾ ਹੈ; ਪੰਜਾਬ ਵਿਚ ਪਹਿਲਾਂ ਬਹੁਤ ਸਾਰੇ ਸੰਘਣੇ ਜੰਗਲ ਹੁੰਦੇ ਸਨ।

**ਸੰਘਾੜਾ**—*ਪੁ. ਪਾਣੀ ਦੀ ਇਕ ਵੇਲ ਦਾ ਨੁਕਰਾ ਵਾਲਾ ਫਲ*—ਉਬਲੇ ਹੋਏ ਸੰਘਾੜੇ ਬੜੇ ਸੁਆਦ ਹੁੰਦੇ ਹਨ।

**ਸੱਚ**—*ਵਿ. ਠੀਕ, ਸਹੀ*—ਤੁਹਾਡਾ ਕਹਿਣਾ ਬਿਲਕੁਲ ਸੱਚ ਹੈ।

*ਪੁ. ਅਸਲੀਅਤ, ਸਚਾਈ*—ਇਸ ਗੱਲ ਵਿਚ ਕਿੰਨਾ ਕੁ ਸੱਚ ਹੈ ਇਸ ਦਾ ਕਿਸੇ ਨੂੰ ਪਤਾ ਨਹੀਂ, ਸੱਚ ਦੀ ਹਮੇਸ਼ਾ ਜਿੱਤ ਹੁੰਦੀ ਹੈ।

*ਕ੍ਰਿ. ਵਿ. ਠੀਕ ਠੀਕ*—ਉਸ ਨੇ ਆਪਣੀ ਸਾਰੀ ਗੱਲ ਮੈਨੂੰ ਸੱਚ ਸੱਚ ਦੱਸ ਦਿੱਤੀ ਹੈ।

**ਸੱਚਖੰਡ**—*ਪੁ. ਬ੍ਰਹਮ ਲੋਕ, ਪਰਮ ਧਾਮ*—ਸ੍ਰੀ ਹਜ਼ੂਰ ਸਾਹਿਬ ਨੂੰ ਸੱਚਖੰਡ ਵੀ ਕਿਹਾ ਜਾਂਦਾ ਹੈ।

**ਸੱਚ-ਮੁੱਚ**—*ਕ੍ਰਿ. ਵਿ. ਸੱਚੀਂ-ਮੁੱਚੀਂ, ਵਾਸਤਵ ਵਿਚ*—ਤੁਹਾਡੀ ਗੱਲ ਸੱਚ-ਮੁੱਚ ਠੀਕ ਹੀ ਨਿਕਲੀ ਹੈ।

**ਸੱਚਾ**—*ਵਿ. ਸੱਚ ਬੋਲਣ ਵਾਲਾ; ਠੀਕ, ਸਹੀ*—ਸੱਚੇ ਮਨੁੱਖ ਦੀ ਹਰ ਥਾਂ ਇੱਜ਼ਤ ਹੁੰਦੀ ਹੈ; ਸਾਨੂੰ ਸੱਚੀ ਗੱਲ ਕਹਿਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ।

**ਸਚਾਈ**—*ਇ. ਸੱਚ ਬੋਲਣ ਦਾ ਭਾਵ; ਈਮਾਨਦਾਰੀ*—ਅੰਤ ਸਚਾਈ ਦੀ ਜਿੱਤ ਹੁੰਦੀ ਹੈ; ਉਹਦੀ ਸਚਾਈ ਦੀ ਹਰ ਕੋਈ ਕਦਰ ਕਰਦਾ ਹੈ।

**ਸੱਚਾ ਸੁੱਚਾ**—*ਵਿ. ਈਮਾਨਦਾਰ*—ਸੱਚਾ ਸੁੱਚਾ ਵਿਅਕਤੀ ਸਮਾਜ ਦੇ ਸਹੀ ਪਥ-ਪ੍ਰਦਰਸ਼ਕ ਦਾ ਕੰਮ ਕਰਦਾ ਹੈ।

**ਸੱਚਾ ਸੌਦਾ**—*ਪੁ. ਈਮਾਨਦਾਰੀ ਵਾਲਾ ਕੰਮ*—ਗੁਰੂ ਨਾਨਕ ਦੇਵ ਜੀ ਨੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਸੱਚਾ ਸੌਦਾ ਕੀਤਾ ਸੀ।

**ਸੰਚਾਰ**—*ਪੁ. ਆਵਾਜਾਈ*—ਸੰਚਾਰ ਦੇ ਸਾਧਨਾਂ ਦੇ ਵਧ ਜਾਣ ਕਰਕੇ ਦੇਸ਼ ਦਾ ਹਰ ਵਿਅਕਤੀ ਇਕ ਦੂਸਰੇ ਦੇ ਨੇੜੇ ਹੋ ਗਿਆ ਹੈ।

**ਸੰਚਾਲਕ**—*ਪੁ. ਕਿਸੇ ਸੰਸਥਾ ਆਦਿ ਨੂੰ ਚਲਾਉਣ ਵਾਲਾ ਵਿਅਕਤੀ*—ਕਿਸੇ ਸੰਸਥਾ ਦੀ ਉੱਨਤੀ ਉਸ ਦੇ ਚੰਗੇ ਸੰਚਾਲਕ ਤੇ ਨਿਰਭਰ ਕਰਦੀ ਹੈ।

**ਸੰਚਾਲਨ**—*ਪੁ. ਕਿਸੇ ਸੰਸਥਾ ਦਾ ਕੰਮ ਚਲਾਉਣ ਦਾ ਭਾਵ*—ਇਸ ਸੰਸਥਾ ਦਾ ਸੰਚਾਲਨ ਜਨਰਲ ਸਕੱਤਰ ਦੇ ਹੱਥ ਹੈ।

**ਸਚਿਆਰ**—*ਪੁ. ਸੱਚਾ ਆਦਮੀ, ਸੱਚਾ ਵਿਅਕਤੀ*—ਸਚਿਆਰ ਬਣਨਾ ਬੜਾ ਔਖਾ ਕੰਮ ਹੈ।

**ਸਚਿਆਰਪਣ**—*ਪੁ. ਸਚਿਆਰ ਹੋਣ ਦਾ ਭਾਵ*—ਉਸ ਦੇ ਸਚਿਆਰਪਣ ਕਰਕੇ ਮੇਰੇ ਦਿਲ ਵਿਚ ਉਸ ਲਈ ਬੜੀ ਇੱਜ਼ਤ ਹੈ।

**ਸਚਿੱਤਰ**—*ਵਿ. ਤਸਵੀਰਾਂ ਸਹਿਤ*—ਭਾਸ਼ਾ ਵਿਭਾਗ, ਪੰਜਾਬ ਵਲੋਂ ਇਕ ਵਧੀਆਂ ਸਚਿੱਤਰ ਪ੍ਰਾਇਮਰੀ ਕੋਸ਼ ਤਿਆਰ ਕੀਤਾ ਗਿਆ ਹੈ।

**ਸੱਚੀਂ ਮੁੱਚੀਂ**—*ਕ੍ਰਿ. ਵਿ. ਬਿਲਕੁਲ ਸੱਚ, ਉਸੇ ਤਰ੍ਹਾਂ; ਠੀਕ ਠੀਕ*—ਮੈਂ ਸੱਚੀਂ ਮੁੱਚੀਂ ਤੁਸੀਂ ਉਸ ਨਾਲ ਬੋਲਣਾ ਬੰਦ ਕਰ ਦਿੱਤਾ ਹੈ, ਜੋ ਕੁਝ ਉਸ ਨੇ ਆਖਿਆ ਹੈ, ਮੈਂ ਸੱਚੀਂ ਮੁੱਚੀਂ ਤੁਹਾਨੂੰ ਦੱਸ ਰਹੀ ਹਾਂ।

**ਸੰਜਮ**—*ਪੁ. ਮਨ ਨੂੰ ਕਾਬੂ ਰੱਖਣ ਦਾ ਭਾਵ; ਸੰਕੋਚ*—ਸਫਲ ਜੀਵਨ ਲਈ ਸੰਜਮ ਦੀ ਬੜੀ ਲੋੜ ਹੈ; ਸੰਜਮ ਨਾਲ ਖ਼ਰਚ ਕਰਨ ਵਾਲਾ ਹਮੇਸ਼ਾ ਸੁਖੀ ਰਹਿੰਦਾ ਹੈ।

**ਸੰਜਮੀ**—*ਵਿ. ਮਨ ਨੂੰ ਕਾਬੂ ਰੱਖਣ ਵਾਲਾ; ਸੋਚ ਕੇ ਖ਼ਰਚ ਕਰਨ ਵਾਲਾ, ਸੰਕੋਚ ਨਾਲ ਚੱਲਣ ਵਾਲਾ*—ਮਹਾਤਮਾ ਜੀ ਨੇ ਲਾਲਚ, ਕ੍ਰੋਧ ਆਦਿ ਦਾ ਤਿਆਗ ਕਰ ਕੇ ਸੰਜਮੀ ਬਣਨ ਦਾ ਉਪਦੇਸ਼ ਦਿੱਤਾ; ਮਰਦਾਂ ਦੇ ਟਾਕਰੇ ਤੇ ਔਰਤਾਂ ਆਮ ਤੌਰ ਤੇ ਸੰਜਮੀ ਹੁੰਦੀਆਂ ਹਨ।

**ਸੱਜ ਵਿਆਹਿਆ**—*ਵਿ. ਜਿਸ ਦਾ ਨਵਾਂ ਵਿਆਹ ਹੋਇਆ ਹੋਵੇ*—ਸੱਜ ਵਿਆਹਿਆ ਜੋੜਾ ਦੂਰੋਂ ਹੀ ਪਛਾਣਿਆ ਜਾਂਦਾ ਹੈ।

**ਸਜਿਆ ਸਜਾਇਆ**—*ਵਿ. ਸ਼ਿੰਗਾਰਿਆ ਹੋਇਆ*—ਸਜਿਆ ਸਜਾਇਆ ਘਰ ਸਭ ਨੂੰ ਚੰਗਾ ਲਗਦਾ ਹੈ।

**ਸੰਜੀਦਗੀ**—*ਇ. ਸੰਜੀਦਾ ਹੋਣ ਦਾ ਭਾਵ, ਗੰਭੀਰਤਾ*—ਉਮਰ ਵਡੇਰੀ ਹੋਣ ਨਾਲ ਆਦਮੀ ਵਿਚ ਸੰਜੀਦਗੀ ਆ ਜਾਂਦੀ ਹੈ।

**ਸੰਜੀਦਾ**—*ਵਿ. ਗੰਭੀਰ*—ਮਦਨ ਲਾਲ ਬੜਾ ਸੰਜੀਦਾ ਮੁੰਡਾ ਹੈ।

**ਸੰਜੀਵਨੀ ਬੂਟੀ**—*ਇ. ਇਕ ਬੂਟੀ*—ਰਾਮਾਇਣ ਅਨੁਸਾਰ ਲਛਮਣ ਜੀ ਦੀ ਬੇਹੋਸ਼ੀ ਸੰਜੀਵਨੀ ਬੂਟੀ ਨਾਲ ਦੂਰ ਹੋ ਗਈ ਸੀ।

**ਸੰਜੋਗ**—*ਪੁ. ਸਬੰਧ, ਰਿਸ਼ਤਾ*—ਹਰ ਵਿਅਕਤੀ ਦੇ ਸੰਜੋਗ ਧੁਰੋਂ ਹੀ ਲਿਖੇ ਹੁੰਦੇ ਹਨ।

**ਸੱਟ**—*ਇ. ਚੋਟ*—ਸਾਈਕਲ ਤੋਂ ਡਿੱਗਣ ਨਾਲ ਬਬੂ ਨੂੰ ਕਾਫ਼ੀ ਸੱਟ ਲੱਗੀ ਹੈ।

**ਸੱਟ ਫੇਟ**—*ਇ. ਚੋਟ ਲੱਗਣ ਦੀ ਹਾਲਤ*—ਮਾਝੀ ਮੋਟੀ ਸੱਟ ਫੇਟ ਨੂੰ ਬੱਚੇ ਬਿਲਕੁਲ ਹੀ ਨਹੀਂ ਗੌਲਦੇ।

**ਸੱਟ ਵੱਜਣਾ**—*ਮੁਹਾ.* ਬਹੁਤ ਜ਼ਿਆਦਾ ਦੁੱਖ ਹੋਣਾ—ਦਿਆਲ ਸਿੰਘ ਨੂੰ ਜਵਾਨ ਪੁੱਤਰ ਦੀ ਮੌਤ ਨਾਲ ਬੜੀ ਭਾਰੀ ਸੱਟ ਵੱਜੀ ਹੈ।

**ਸੱਟਾ**—*ਪੁ.* ਇਕ ਪ੍ਰਕਾਰ ਦਾ ਜੂਆ—ਸੱਟਾ ਲਾਉਣਾ ਬੜੀ ਭੈੜੀ ਆਦਤ ਹੈ।

**ਸਟਾਫ਼**—*ਪੁ.* ਕਿਸੇ ਦਫ਼ਤਰ ਆਦਿ ਵਿਚ ਕੰਮ ਕਰਨ ਵਾਲੇ ਸਾਰੇ ਕਰਮਚਾਰੀ, ਅਮਲਾ—ਸਾਡੇ ਦਫ਼ਤਰ ਦਾ ਸਾਰਾ ਸਟਾਫ਼ ਮਿਹਨਤੀ ਅਤੇ ਨੇਕ ਹੈ।

**ਸਟਾਲ**—*ਪੁ.* ਮੰਡੀ, ਸਟੇਸ਼ਨ, ਮੇਲੇ ਆਦਿ ਲਈ ਬਣਾਈ ਕੱਚੀ ਦੁਕਾਨ—ਮੇਲੇ ਵਿਚ ਵੱਖ ਵੱਖ ਚੀਜ਼ਾਂ ਦੇ ਕਈ ਸਟਾਲ ਲੱਗੇ ਹੋਏ ਹਨ।

**ਸਟੀਮ**—*ਇ.* ਭਾਫ਼—ਸਟੀਮ ਨਾਲ ਚੱਲਣ ਵਾਲੇ ਇੰਜਣ ਦੀ ਕਾਢ ਵੀ ਸਟੀਵਨਸਨ ਨੇ ਕੱਢੀ ਸੀ।

**ਸੱਟੇਬਾਜ਼**—*ਪੁ.* ਸੱਟਾ ਲਾਉਣ ਵਾਲਾ ਵਿਅਕਤੀ—ਸੱਟੇਬਾਜ਼ ਵਿਅਕਤੀ ਆਪਣੀ ਬਰਬਾਦੀ ਕਰਨ ਲਈ ਖ਼ੁਦ ਜ਼ਿੰਮੇਵਾਰ ਹੁੰਦਾ ਹੈ।

**ਸਟੈਥਸਕੋਪ**—*ਪੁ.* ਡਾਕਟਰਾਂ ਦਾ ਇਕ ਯੰਤਰ ਜਿਸ ਨਾਲ ਮਰੀਜ਼ ਦੇ ਰੋਗ ਆਦਿ ਦਾ ਪਤਾ ਲਾਇਆ ਜਾਂਦਾ ਹੈ—ਛਾਤੀ ਦੇ ਰੋਗਾਂ ਦਾ ਪਤਾ ਸਟੈਥਸਕੋਪ ਤੋਂ ਬਗੈਰ ਨਹੀਂ ਲਾਇਆ ਜਾ ਸਕਦਾ।

**ਸਟੋਵ**—*ਪੁ.* ਮਿੱਟੀ ਦੇ ਤੇਲ ਦਾ ਚੁੱਲ੍ਹਾ—ਅੱਜਕਲ੍ਹ ਸਟੋਵ ਦੀ ਬਜਾਏ ਵਧੇਰੇ ਘਰਾਂ ਵਿਚ ਗੈਸ ਦੇ ਚੁੱਲ੍ਹੇ ਦੀ ਵਰਤੋਂ ਹੁੰਦੀ ਹੈ।

**ਸਡੌਲ**—*ਵਿ.* ਸੁਹਣੇ ਸਰੀਰ ਅਤੇ ਸ਼ਕਲ ਵਾਲਾ—ਉਸ ਦੇ ਸਾਰੇ ਬੱਚੇ ਬੜੇ ਸਡੌਲ ਨਿਕਲੇ ਹਨ।

**ਸਡੌਲਤਾ**—*ਇ.* ਸਡੌਲ ਹੋਣ ਦਾ ਭਾਵ—ਖੇਡਾਂ ਸਰੀਰਕ ਸਡੌਲਤਾ ਨੂੰ ਕਾਇਮ ਰੱਖਦੀਆਂ ਹਨ।

**ਸੰਢਾ**—*ਪੁ.* ਝੋਟਾ—ਸੰਢਾ ਗੱਡੇ ਨੂੰ ਖਿਚਦਾ ਹੈ।

*ਵਿ.* ਵਿਹਲਾ ਰਹਿ ਕੇ ਤਕੜਾ ਹੋਇਆ ਹੋਇਆ—ਉਹ ਵਿਹਲਾ ਰਹਿ ਕੇ ਸੰਢਾ ਹੋ ਗਿਆ ਹੈ।

**ਸਣ**—*ਇ.* ਇਕ ਬੂਟਾ ਜਿਸ ਦੀ ਛਿੱਲ ਤੋਂ ਰੱਸੇ ਅਤੇ ਵਾਣ ਆਦਿ ਬਣਾਏ ਹਨ—ਸਣ ਦੇ ਮੰਜਿਆਂ ਦਾ ਅੱਜ ਕੱਲ੍ਹ ਰਿਵਾਜ ਘਟ ਰਿਹਾ ਹੈ।

**ਸੰਤ ਸੁਭਾਅ**—*ਵਿ.* ਸਾਊ, ਭਲਾਮਾਣਸ, ਦਰਵੇਸ਼—ਸੰਤ ਸੁਭਾਅ ਬੰਦਿਆਂ ਦਾ ਕਿਸੇ ਨਾਲ ਕੋਈ ਲੜਾਈ ਝਗੜਾ ਨਹੀਂ ਹੁੰਦਾ।

**ਸਤਹ**—*ਇ.* ਤਲ—ਸ਼ਿਮਲਾ ਸਮੁੰਦਰ ਦੀ ਸਤਹ ਤੋਂ ਲਗਭਗ 7,000 ਫ਼ੁੱਟ ਦੀ ਉਚਾਈ ਤੇ ਹੈ।

**ਸਤਾਉਣਾ**—*ਕ੍ਰਿ. ਸਕ.* ਦੁੱਖ ਦੇਣਾ, ਤੰਗ ਕਰਨਾ—ਕਈ ਬੱਚੇ ਤਾਂ ਮਾਤਾ ਪਿਤਾ ਨੂੰ ਬਹੁਤ ਹੀ ਸਤਾਉਂਦੇ ਹਨ।

**ਸ਼ਤਾਬਦੀ**—*ਇ.* ਸੌ ਵਰ੍ਹਿਆਂ ਦਾ ਸਮਾਂ, ਸਦੀ; ਸੌ ਸਾਲ ਮਗਰੋਂ ਦਾ ਦਿਨ—ਜਰਮਨੀ ਵਿਚ ਛਪਾਈ ਦਾ ਕੰਮ ਪੰਦਰਵੀਂ ਸ਼ਤਾਬਦੀ ਵਿਚ ਆਰੰਭ ਹੋਇਆ, ਗੁਰੂ ਤੇਗ ਬਹਾਦਰ ਜੀ ਦੀ ਤੀਜੀ ਸ਼ਤਾਬਦੀ ਸਮੇਂ ਅਨੰਦਪੁਰ ਸਾਹਿਬ ਤੋਂ ਦਿੱਲੀ ਤਕ ਬੜਾ ਵੱਡਾ ਜਲੂਸ ਕੱਢਿਆ ਗਿਆ ਸੀ।

**ਸੱਤਿ**—*ਵਿ.* ਠੀਕ, ਸੱਚ—ਤੁਹਾਡੀ ਗੱਲ ਬਿਲਕੁਲ ਸੱਤਿ ਹੈ।

**ਸਤਿਆਗ੍ਰਹਿ**—*ਪੁ.* ਇਨਸਾਫ਼ ਲਈ ਅਮਨ-ਪੂਰਵਕ ਸੰਘਰਸ਼ ਕਰਨ ਦਾ ਭਾਵ—ਮਹਾਤਮਾ ਗਾਂਧੀ ਜੀ ਨੇ ਦੇਸ਼ ਆਜ਼ਾਦ ਕਰਾਉਣ ਲਈ ਸਤਿਆਗ੍ਰਹਿ ਕੀਤਾ ਸੀ।

**ਸਤਿਸੰਗ**—*ਪੁ.* ਮਹਾਂਪੁਰਖਾਂ ਜਾਂ ਸੰਤਾਂ ਮਹਾਤਮਾਂ ਦੀ ਸੰਗਤ—ਸਤਿਸੰਗ ਕਰਨ ਨਾਲ ਮਨੁੱਖ ਦੇ ਅਨੇਕਾਂ ਪਾਪ ਕਟ ਜਾਂਦੇ ਹਨ।

**ਸਤਿਕਾਰਯੋਗ**—*ਵਿ.* ਆਦਰਯੋਗ, ਮਾਣਯੋਗ—ਸਾਡੇ ਸਕੂਲ ਦਾ ਪ੍ਰਿੰਸੀਪਲ ਸਤਿਕਾਰਯੋਗ ਵਿਅਕਤੀ ਹੈ।

**ਸਤਿਗੁਰੂ**—*ਪੁ.* ਸੱਚ ਦਾ ਰਾਹ ਵਿਖਾਉਣ ਵਾਲਾ ਮਹਾਂਪੁਰਖ, ਸੱਚਾ ਗੁਰੂ, ਰੱਬ, ਪਰਮੇਸ਼ਰ—ਸਤਿਗੁਰੂ ਤੋਂ ਬਿਨਾਂ ਪਰਮੇਸ਼ਰ ਨਾਲ ਮਿਲਾਪ ਹੋਣਾ ਮੁਸ਼ਕਲ ਹੈ, ਸਤਿਗੁਰੂ ਆਪਣੀ ਸਿਰਜੀ ਸ੍ਰਿਸ਼ਟੀ ਦੀ ਆਪ ਹੀ ਪਾਲਣਾ ਕਰਦਾ ਹੈ।

**ਸਤਿਜੁਗ**—*ਪੁ.* ਉਹ ਜ਼ਮਾਨਾ ਜਿਸ ਵਿਚ ਸਭ ਸੱਚੇ ਤੇ ਧਰਮੀ ਹੋਣ—ਰਾਮ ਰਾਜ ਨੂੰ ਸਤਿਜੁਗ ਆਖਿਆ ਜਾਂਦਾ ਹੈ।

**ਸਤਿਨਾਮ**—*ਪੁ.* ਕਰਤਾਰ, ਵਾਹਿਗੁਰੂ—ਗੁਰੂ ਨਾਨਕ ਦੇਵ ਜੀ ਜਿੱਥੇ ਵੀ ਜਾਂਦੇ, ਉਥੇ ਸਤਿਨਾਮ ਜਪਣ ਦਾ ਉਪਦੇਸ਼ ਕਰਦੇ ਸਨ।

**ਸਤਿ ਬਚਨ**—*ਪੁ.* ਬਹੁਤ ਅੱਛਾ—ਜਦੋਂ ਪਿਤਾ ਨੇ ਬੱਚੇ ਨੂੰ ਕਿਹਾ ਕਿ ਤੂੰ ਅੱਗੇ ਤੋਂ ਝੂਠ ਨਹੀਂ ਬੋਲਣਾ ਤਾਂ ਉਸ ਆਖਿਆ, "ਸਤਿ ਬਚਨ ਜੀ।"

**ਸਤੀ**—*ਇ.* ਉਹ ਇਸਤਰੀ ਜੋ ਪਤੀ ਦੇ ਨਾਲ ਹੀ ਚਿਖਾ ਵਿਚ ਸੜ ਜਾਂਦੀ ਹੈ—ਲਾਰਡ ਵਿਲੀਅਮ ਬੈਂਟਿੰਗ ਨੇ ਸਤੀ ਦੀ ਰਸਮ ਬੰਦ ਕਰਨ ਦਾ ਕਾਨੂੰਨ ਲਾਗੂ ਕੀਤਾ ਸੀ।

**ਸਤੀਰੀ**—*ਇ.* ਛੋਟਾ ਸ਼ਤੀਰ—ਪਹਿਲੇ ਲੋਕ ਘਰਾਂ ਦੀਆਂ ਛੱਤਾਂ ਵਿਚ ਛੋਟੀ ਸਤੀਰੀ ਦਾ ਇਸਤੇਮਾਲ ਕਰਦੇ ਸਨ।

**ਸੰਤੁਸ਼ਟ**—*ਵਿ.* ਪ੍ਰਸੰਨ, ਖ਼ੁਸ਼—ਮਾਲਕ ਨੌਕਰ ਦੇ ਕੰਮ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਹੈ।

**ਸੰਤੁਸ਼ਟਤਾ**—*ਇ.* ਸੰਤੁਸ਼ਟ ਹੋਣ ਦਾ ਭਾਵ—ਮਨੁੱਖ ਦੀ ਖ਼ੁਸ਼ੀ ਲਈ ਜੀਵਨ ਵਿਚ ਸੰਤੁਸ਼ਟਤਾ ਜ਼ਰੂਰੀ ਹੈ।

**ਸੰਤੁਸ਼ਟੀ**—*ਇ.* ਰੱਜ ਜਾਣ ਦਾ ਭਾਵ, ਤਸੱਲੀ—ਭਾਵੇਂ ਹਰ ਜੋ ਮਰਜ਼ੀ ਖਾਏ ਰੋਟੀ ਖਾਧੇ ਬਿਨਾਂ ਸੰਤੁਸ਼ਟੀ ਨਹੀਂ ਹੁੰਦੀ; ਮੈਨੂੰ ਉਸਦੇ ਕੰਮ ਤੋਂ ਪੂਰੀ ਸੰਤੁਸ਼ਟੀ ਹੈ।

**ਸੰਤੋਖ**—*ਪੁ.* ਸਬਰ, ਰੱਜਿਆ ਦਾ ਭਾਵ—ਅਸਲ ਸੁਖ ਤਾਂ ਸੰਤੋਖ ਵਿਚ ਹੀ ਹੈ, ਉਸ ਨੂੰ ਕਿੰਨਾ ਮਰਜ਼ੀ ਖੁਆਉ, ਸੰਤੋਖ ਨਹੀਂ ਆਉਂਦਾ।

**ਸੰਤੋਖਜਨਕ**—*ਵਿ.* ਤਸੱਲੀਬਖ਼ਸ਼—ਮੇਰੇ ਖ਼ਿਆਲ ਵਿਚ ਉਸ ਦਾ ਕੰਮ ਕਾਫ਼ੀ ਸੰਤੋਖਜਨਕ ਹੈ।

**ਸੰਤੋਖੀ**—*ਵਿ.* ਸੰਤੋਖ ਰੱਖਣ ਵਾਲਾ—ਸੰਤੋਖੀ ਆਦਮੀ ਹਰ ਹਾਲ ਵਿਚ ਖ਼ੁਸ਼ ਰਹਿੰਦਾ ਹੈ।

**ਸੱਥ**—*ਇ.* ਪਿੰਡ ਜਾਂ ਨਗਰ ਦੀ ਉਹ ਥਾਂ ਜਿੱਥੇ ਲੋਕ ਇਕੱਠੇ ਹੋ ਕੇ ਬਹਿੰਦੇ ਹਨ—ਪਿੰਡ ਦੀ ਸੱਥ ਵਿਚ ਪੰਚਾਇਤ ਦੀ ਮੀਟਿੰਗ ਹੋ ਰਹੀ ਹੈ।

**ਸਬਕ**—*ਇ.* ਸਬਕ, ਪਾਠ—ਅਧਿਆਪਕ ਨੇ ਅੱਜ ਸਾਨੂੰ ਨਵਾਂ ਸਬਕ ਦਿੱਤਾ।

**ਸਥਾਈ**—*ਵਿ. ਹਮੇਸ਼ਾ ਰਹਿਣ ਵਾਲਾ, ਪੱਕਾ*—ਮੇਲੇ ਪੰਜਾਬੀ ਸਭਿਆਚਾਰ ਦਾ ਸਥਾਈ ਅੰਗ ਬਣ ਚੁੱਕੇ ਹਨ।

**ਸਥਾਨਕ**—*ਵਿ. ਮੁਕਾਮੀ*—ਸਾਡੇ ਸ਼ਹਿਰ ਦੀ ਸਥਾਨਕ ਕਮੇਟੀ ਸ਼ਹਿਰ ਦੀ ਸਫ਼ਾਈ ਵੱਲ ਪੂਰਾ ਪੂਰਾ ਧਿਆਨ ਦਿੰਦੀ ਹੈ।

**ਸਥਾਪਨ**—*ਪੁ. ਕਿਸੇ ਦੇਵੀ ਦੇਵਤੇ ਦੀ ਮੂਰਤੀ ਦੀ ਸਥਾਪਨਾ ਕਰਨ ਦਾ ਭਾਵ*—ਨਵੇਂ ਬਣੇ ਮੰਦਰ ਵਿਚ ਕਲ੍ਹ ਭਗਵਾਨ ਕ੍ਰਿਸ਼ਨ ਜੀ ਦੀ ਮੂਰਤੀ ਦਾ ਸਥਾਪਨ ਕੀਤਾ ਜਾਵੇਗਾ।

**ਸਥਾਪਨਾ**—*ਇ. ਕਾਇਮ ਕਰਨ ਦੀ ਕਿਰਿਆ*—ਅੰਮ੍ਰਿਤਸਰ ਦੀ ਸਥਾਪਨਾ ਸ੍ਰੀ ਗੁਰੂ ਰਾਮਦਾਸ ਜੀ ਨੇ ਕੀਤੀ ਸੀ।

**ਸਥਿਰ**—*ਵਿ. ਜੋ ਆਪਣੀ ਥਾਂ ਤੋਂ ਨਾ ਹਿੱਲੇ, ਨਾ ਬਦਲਣ ਵਾਲਾ, ਦ੍ਰਿੜ੍ਹ*—ਸੂਰਜ ਸਥਿਰ ਹੈ ਅਤੇ ਧਰਤੀ ਉਸ ਦੁਆਲੇ ਘੁੰਮਦੀ ਹੈ; ਸਥਿਰ ਇਰਾਦੇ ਵਾਲਾ ਮਨੁੱਖ ਹਮੇਸ਼ਾ ਸਫ਼ਲ ਹੁੰਦਾ ਹੈ।

**ਸਥਿਰਤਾ**—*ਇ. ਨਾ ਹਿੱਲਣ ਦਾ ਭਾਵ, ਦ੍ਰਿੜ੍ਹਤਾ*—ਸੂਰਜ ਦੀ ਸਥਿਰਤਾ ਨੂੰ ਵਿਗਿਆਨੀਆਂ ਨੇ ਮੰਨਿਆ ਹੈ; ਉਸ ਦੇ ਵਿਚਾਰਾਂ ਵਿਚ ਹੁਣ ਕਾਫ਼ੀ ਸਥਿਰਤਾ ਆ ਗਈ ਹੈ।

**ਸਦਕਾ**—*ਅਵ. ਕਾਰਣ, ਕਰਕੇ*—ਮਿਹਨਤ ਸਦਕਾ ਆਦਮੀ ਕਈ ਵਾਰੀ ਬੜੀ ਤਰੱਕੀ ਕਰ ਜਾਂਦਾ ਹੈ।

**ਸਦਕੇ**—*ਪੁ. ਬਲਿਹਾਰ, ਕੁਰਬਾਨ*—ਮੋਤੀ ਰਾਮ ਜੇਲ ਵਿਚੋਂ ਜਦੋਂ ਛੁੱਟੀ ਆਇਆ ਤਾਂ ਉਸ ਦੀ ਮਾਂ ਨੇ ਆਖਿਆ ਮੈਂ ਤੇਰੇ ਤੋਂ ਸਦਕੇ।

*ਕ੍ਰਿ. ਵਿ. ਰਾਹੀਂ*—ਇਹ ਨੌਕਰੀ ਮੈਨੂੰ ਮਾਮਾ ਜੀ ਦੇ ਸਦਕੇ ਮਿਲੀ ਹੈ।

**ਸੱਦਣਾ**—*ਕ੍ਰਿ. ਸਕ. ਬੁਲਾਉਣਾ, ਸੱਦਾ ਦੇਣਾ*—ਮੈਂ ਤੈਨੂੰ ਕਦੋਂ ਦਾ ਸੱਦਿਆ ਹੋਇਆ ਹੈ ਪਰ ਤੂੰ ਹੁਣ ਆਇਆ ਹੈਂ; ਤੁਸੀਂ ਪਾਰਟੀ ਤੇ ਕਿੰਨੇ ਆਦਮੀਆਂ ਨੂੰ ਸੱਦਿਆ ਹੈ।

**ਸਦਮਾ**—*ਪੁ. ਠੇਸ, ਦੁੱਖ, ਤਕਲੀਫ਼*—ਨੌਜਵਾਨ ਪੁੱਤਰ ਦੀ ਮੌਤ ਦਾ ਮਾਤਾ ਪਿਤਾ ਨੂੰ ਬੜਾ ਡੂੰਘਾ ਸਦਮਾ ਪਹੁੰਚਿਆ।

**ਸੰਦਲ**—*ਪੁ. ਇਕ ਰੁੱਖ ਅਤੇ ਉਸ ਦੀ ਲੱਕੜੀ*—ਸੰਦਲ ਦੇ ਰੁੱਖ ਭਾਰਤ ਵਿਚ ਕਰਨਾਟਕ ਰਾਜ ਵਿਚ ਮਿਲਦੇ ਹਨ।

**ਸਦਾ**—*ਕ੍ਰਿ. ਵਿ. ਹਮੇਸ਼ਾ, ਹਰ ਵੇਲੇ*—ਸਾਨੂੰ ਸਦਾ ਚੰਗੇ ਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ।

**ਸੱਦਾ**—*ਪੁ. ਬੁਲਾਵਾ*—ਨਿਰਮਲ ਸਿੰਘ ਨੇ ਆਪਣੇ ਵਿਆਹ ਤੇ ਆਉਣ ਲਈ ਸਭ ਮਿੱਤਰਾਂ ਨੂੰ ਸੱਦਾ ਦਿੱਤਾ।

**ਸਦਾਚਾਰ**—*ਪੁ. ਚੰਗਾ ਆਚਰਣ*—ਸਮਾਜ ਤਦੇ ਹੀ ਉੱਨਤ ਹੋ ਸਕਦਾ ਹੈ ਜੇ ਉਸ ਦੇ ਆਗੂ ਸਦਾਚਾਰ ਵਾਲੇ ਹੋਣ।

**ਸਦਾਚਾਰਕ**—*ਵਿ. ਸਦਾਚਾਰ ਸਬੰਧੀ*—ਮਨੁੱਖ ਨੂੰ ਕਦੇ ਵੀ ਸਦਾਚਾਰਕ ਨਿਯਮਾਂ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ।

**ਸਦਾ ਦੀ ਨੀਂਦ ਸੌਣਾ**—*ਮੁਹਾ. ਮਰ ਜਾਣਾ*—ਡਾਕਟਰ ਦੇ ਪੁੱਜਣ ਤੋਂ ਪਹਿਲਾਂ ਹੀ ਰੋਗੀ ਸਦਾ ਦੀ ਨੀਂਦ ਸੌਂ ਚੁੱਕਾ ਸੀ।

**ਸੱਦਾ-ਪੱਤਰ**—*ਪੁ. ਵਿਆਹ ਆਦਿ ਦੇ ਮੌਕੇ ਤੇ ਬੁਲਾਏ ਜਾਣ ਲਈ ਲਿਖਿਆ ਗਿਆ ਪੱਤਰ*—ਮੈਨੂੰ ਮੇਰੀ ਸਹੇਲੀ ਦੇ ਵਿਆਹ ਦਾ ਸੱਦਾ-ਪੱਤਰ ਆਇਆ ਹੈ।

**ਸਦਾ ਬਹਾਰ**—*ਵਿ. ਸਦਾ ਖਿੜਿਆ ਰਹਿਣ ਵਾਲਾ*—ਕਈ ਫੁੱਲ ਸਦਾ ਬਹਾਰ ਹੁੰਦੇ ਹਨ।

**ਸਦੀ**—*ਇ. ਸ਼ਤਾਬਦੀ*—ਅਸੀਂ 21ਵੀਂ ਸਦੀ ਵੱਲ ਵਧ ਰਹੇ ਹਾਂ।

**ਸਦੀਵੀ**—*ਵਿ. ਸਦਾ ਰਹਿਣ ਵਾਲਾ*—ਪੰਡਤ ਨਹਿਰੂ ਜੀ 27 ਮਈ, 1964 ਨੂੰ ਭਾਰਤ ਨੂੰ ਸਦੀਵੀ ਵਿਛੋੜਾ ਦੇ ਗਏ ਸਨ।

**ਸੰਦੂਕ**—*ਪੁ. ਪੇਟੀ, ਵੱਡਾ ਬਕਸਾ*—ਵਿਆਹਾਂ ਵਿਚ ਪਹਿਲਾਂ ਸੰਦੂਕ ਦੇਣ ਦਾ ਬੜਾ ਰਿਵਾਜ ਸੀ।

**ਸੰਦੇਸ਼**—*ਪੁ. ਸੁਨੇਹਾ, ਸੰਦੇਸ਼ਾ*—ਮੇਰਾ ਸੰਦੇਸ਼ ਪਹੁੰਚਾ ਦੇਣ ਦੀ ਖੇਚਲ ਕਰਨਾ ਜੀ।

**ਸੰਦੇਸ਼ਾ**—*ਪੁ. ਸੁਨੇਹਾ, ਸੰਦੇਸ਼*—ਮੈਨੂੰ ਹੁਣੇ ਹੁਣੇ ਹੀ ਉਸ ਦੇ ਪਾਸ ਹੋਣ ਦਾ ਸੰਦੇਸ਼ਾ ਮਿਲਿਆ ਹੈ।

**ਸੱਧਰ**—*ਇ. ਰੀਝ*—ਡਾਕਟਰ ਬਣਨਾ ਮੇਰੇ ਜੀਵਨ ਦੀ ਸਭ ਤੋਂ ਵੱਡੀ ਸੱਧਰ ਹੈ।

**ਸੰਧੂਰ**—*ਪੁ. ਇਕ ਤਰ੍ਹਾਂ ਦਾ ਲਾਲ ਧੂੜਾ ਜਿਸ ਨੂੰ ਸੁਹਾਗਣ ਔਰਤਾਂ ਮਾਂਗ ਵਿਚ ਭਰਦੀਆਂ ਹਨ*—ਵਿਸਤਰੀ ਸ਼ਿੰਗਾਰ ਮੇਜ਼ ਸਾਹਮਣੇ ਮਾਂਗ ਵਿਚ ਸੰਧੂਰ ਭਰ ਰਹੀ ਹੈ।

**ਸਨਅੱਤ**—*ਇ. ਉਦਯੋਗ*—ਅੰਮ੍ਰਿਤਸਰ ਕੱਪੜੇ ਦੀ ਸਨਅਤ ਦਾ ਵੱਡਾ ਕੇਂਦਰ ਹੈ।

**ਸਨਅੱਤਕਾਰ**—*ਪੁ. ਉਦਯੋਗਪਤੀ, ਦਸਤਕਾਰ*—ਮੁੰਬਈ, ਕਲਕੱਤਾ ਆਦਿ ਮਹਾਂ ਨਗਰਾਂ ਵਿਚ ਵੱਡੇ ਵੱਡੇ ਸਨਅੱਤਕਾਰ ਰਹਿੰਦੇ ਹਨ।

**ਸਨਅੱਤੀ**—*ਵਿ. ਉਦਯੋਗਿਕ*—ਲੁਧਿਆਣਾ ਪੰਜਾਬ ਦਾ ਵੱਡਾ ਸਨਅਤੀ ਸ਼ਹਿਰ ਹੈ।

**ਸਨਮਾਨ**—*ਪੁ. ਆਦਰ, ਸਤਿਕਾਰ*—ਮਾਤਾ ਪਿਤਾ ਦਾ ਸਨਮਾਨ ਕਰਨਾ ਸਾਡਾ ਪਹਿਲਾ ਫ਼ਰਜ਼ ਹੈ।

**ਸਨਮਾਨ ਸਮਾਰੋਹ**—*ਪੁ. ਕਿਸੇ ਵਿਅਕਤੀ ਦਾ ਆਦਰ ਮਾਣ ਕਰਨ ਲਈ ਕੀਤੀ ਗਈ ਇਕੱਤਰਤਾ*—ਭਾਸ਼ਾ ਵਿਭਾਗ ਵੱਲੋਂ ਸਨਮਾਨ ਸਮਾਰੋਹ ਹਰ ਸਾਲ ਮਨਾਇਆ ਜਾਂਦਾ ਹੈ।

**ਸਨਮਾਨਣਾ**—*ਕ੍ਰਿ. ਸਕ. ਸਨਮਾਨ ਦੇਣਾ, ਸਤਿਕਾਰ ਕਰਨਾ*—ਪੰਜਾਬ ਸਰਕਾਰ ਨੇ ਪੰਜਾਬ ਦੇ ਉੱਘੇ ਕਲਾਕਾਰਾਂ ਨੂੰ ਸਨਮਾਨਣ ਦੀ ਇਕ ਸਕੀਮ ਬਣਾਈ ਹੈ।

**ਸਨਮਾਨ ਪੱਤਰ**—*ਪੁ. ਪ੍ਰਸ਼ੰਸਾ ਪੱਤਰ, ਮਾਣ-ਪੱਤਰ*—ਕਿਸੇ ਖੇਤਰ ਵਿਚ ਚੰਗਾ ਕੰਮ ਕਰਨ ਬਦਲੇ ਸਰਕਾਰ ਵੱਲੋਂ ਸਨਮਾਨ ਪੱਤਰ ਦਿੱਤਾ ਜਾਂਦਾ ਹੈ।

**ਸਨਮੁਖ**—*ਕ੍ਰਿ. ਵਿ. ਸਾਹਮਣੇ*—ਚੰਗੇ ਬੱਚੇ ਕਦੇ ਵੀ ਕਿਸੇ ਦੇ ਸਨਮੁਖ ਝੂਠ ਨਹੀਂ ਬੋਲਦੇ।

**ਸ਼ਨਾਖ਼ਤ**—*ਇ. ਪਛਾਣ, ਸਿਆਣ*—ਪੁਲੀਸ ਵੱਲੋਂ ਅਪਰਾਧੀਆਂ ਦੀ ਸ਼ਨਾਖ਼ਤ ਕਰਨ ਉਪਰੰਤ ਹੀ ਕੋਈ ਫ਼ੈਸਲਾ ਲਿਆ ਜਾਂਦਾ ਹੈ।

**ਸ਼ਨਾਖ਼ਤੀ ਕਾਰਡ**—*ਪੁ. ਪਛਾਣ ਪੱਤਰ*—ਹਰੇਕ ਕਰਮਚਾਰੀ ਨੂੰ ਆਪਣਾ ਸ਼ਨਾਖ਼ਤੀ ਕਾਰਡ ਜ਼ਰੂਰ ਬਣਾਉਣਾ ਚਾਹੀਦਾ ਹੈ।

**ਸਨਾਟਾ**—*ਪੁ. ਖ਼ਾਮੋਸ਼ੀ, ਚੁੱਪ*—ਰਾਤ ਦਾ ਸਨਾਟਾ ਥੋੜ੍ਹੀ ਜਿਹੀ ਆਵਾਜ਼ ਨਾਲ ਵੀ ਭੰਗ ਹੋ ਜਾਂਦਾ ਹੈ।

**ਸਨਾਤਨ**—*ਵਿ. ਪ੍ਰਾਚੀਨ*—ਸਾਡੇ ਦਾਦੀ ਜੀ ਸਨਾਤਨ ਖ਼ਿਆਲਾਂ ਦੇ ਹਨ।

**ਸਨਾਤਨ ਧਰਮ**—*ਪੁ. ਪ੍ਰਾਚੀਨ ਧਰਮ*—ਸਾਡਾ ਸਾਰਾ ਪਰਿਵਾਰ ਸਨਾਤਨ ਧਰਮ ਨੂੰ ਮੰਨਣ ਵਾਲਾ ਹੈ।

**ਸਨਾਤਨੀ**—*ਵਿ. ਪੁਰਾਣੇ ਵਿਚਾਰਾਂ ਦਾ*—ਉਸ ਦੇ ਪਿਤਾ ਜੀ ਸਨਾਤਨੀ ਵਿਚਾਰਾਂ ਦੇ ਹਨ।

**ਸੰਨਿਆਸ**—*ਪੁ. ਸੰਸਾਰ ਦੇ ਤਿਆਗ ਕਰਨ ਦਾ ਭਾਵ*—ਪੁਰਾਣੇ ਸਮਿਆਂ ਵਿਚ ਆਮ ਕਰਕੇ ਰਾਜੇ ਵਡੇਰੀ ਉਮਰ ਵਿਚ ਸੰਨਿਆਸ ਧਾਰਨ ਕਰ ਲੈਂਦੇ ਸਨ।

**ਸੰਨਿਆਸੀ**—*ਪੁ. ਇਕ ਤਰ੍ਹਾਂ ਦਾ ਹਿੰਦੂ ਸਾਧੂ*—ਹਰਿਦੁਆਰ ਵਿਚ ਸੰਨਿਆਸੀਆਂ ਦੇ ਕਈ ਡੇਰੇ ਹਨ।

**ਸਪਸ਼ਟ**—*ਵਿ. ਪੂਰੀ ਤਰ੍ਹਾਂ ਜ਼ਾਹਰ*—ਜਦੋਂ ਤਕ ਸਾਰੀ ਗੱਲ ਸਪਸ਼ਟ ਨਹੀਂ ਹੋ ਜਾਂਦੀ ਉਦੋਂ ਤਕ ਫ਼ੈਸਲਾ ਨਹੀਂ ਹੋ ਸਕਦਾ।

**ਸੰਪਤੀ**—*ਇ. ਜ਼ਮੀਨ, ਜਾਇਦਾਦ, ਧਨ-ਦੌਲਤ*—ਸਰਕਾਰੀ ਅਦਾਰੇ ਕਿਸੇ ਦੀ ਨਿੱਜੀ ਸੰਪਤੀ ਨਹੀਂ ਹੁੰਦੇ।

**ਸਪਰਸ਼**—*ਪੁ. ਛੋਹ*—ਪਾਰਸ ਦੇ ਸਪਰਸ਼ ਨਾਲ ਲੋਹਾ ਵੀ ਸੋਨਾ ਬਣ ਜਾਂਦਾ ਹੈ।

**ਸੰਪਰਕ**—*ਪੁ. ਮੇਲ ਜੋਲ*—ਕਿਸੇ ਆਦਮੀ ਦੇ ਆਚਰਨ ਦਾ ਪਤਾ ਉਸ ਦੇ ਸੰਪਰਕ ਵਿਚ ਆਉਣ ਤੇ ਹੀ ਲੱਗਦਾ ਹੈ।

**ਸੰਪਰਦਾ, ਸੰਪਰਦਾਇ**—*ਪੁ. ਧਰਮ ਜਾਂ ਫ਼ਿਰਕਾ*—ਸਾਨੂੰ ਹਰ ਸੰਪਰਦਾਇ ਦਾ ਯੋਗ ਆਦਰ ਕਰਨਾ ਚਾਹੀਦਾ ਹੈ।

**ਸਪਰੇਟਾ**—*ਪੁ. ਕਰੀਮ ਕੱਢਿਆ ਹੋਇਆ ਕੱਚਾ ਦੁੱਧ*—ਸਪਰੇਟਾ ਦੁੱਧ ਦਿਲ ਦੇ ਮਰੀਜ਼ਾਂ ਲਈ ਬੜਾ ਲਾਭਦਾਇਕ ਹੁੰਦਾ ਹੈ।

**ਸੰਪਾਦਕ**—*ਪੁ. ਕਿਸੇ ਅਖ਼ਬਾਰ ਆਦਿ ਦਾ ਸੰਪਾਦਨ ਕਰਨ ਵਾਲਾ ਵਿਅਕਤੀ, ਐਡੀਟਰ*—ਗਿਆਨੀ ਸ਼ਾਦੀ ਸਿੰਘ ਰੋਜ਼ਾਨਾ ਅਕਾਲੀ ਪੱਤਰਕਾ ਦੇ ਸੰਪਾਦਕ ਸਨ।

**ਸੰਪਾਦਤ**—*ਵਿ. ਸੰਪਾਦਨ ਕੀਤਾ ਹੋਇਆ*—ਹੀਰ ਵਾਰਸ ਸ਼ਾਹ ਡਾ. ਜੀਤ ਸਿੰਘ ਸੀਤਲ ਨੇ ਵੀ ਸੰਪਾਦਤ ਕੀਤੀ ਹੈ।

**ਸੰਪਾਦਨ**—*ਪੁ. ਕਿਸੇ ਅਖ਼ਬਾਰ, ਕਿਤਾਬ ਆਦਿ ਵਿਚ ਦਿੱਤੀਆਂ ਜਾਣ ਵਾਲੀਆਂ ਖ਼ਬਰਾਂ, ਲੇਖਾਂ ਆਦਿ ਨੂੰ ਠੀਕ ਕਰ ਕੇ ਛਾਪਣ ਦਾ ਕੰਮ*—ਸੰਪਾਦਨ ਬੜੀ ਜ਼ਿੰਮੇਵਾਰੀ ਦਾ ਕੰਮ ਹੁੰਦਾ ਹੈ।

**ਸਪੀਡ**—*ਇ. ਰਫ਼ਤਾਰ, ਗਤੀ*—ਅੱਜ ਕਲ੍ਹ ਤਾਂ ਬਹੁਤ ਜ਼ਿਆਦਾ ਸਪੀਡ ਵਾਲੀਆਂ ਗੱਡੀਆ ਚੱਲ ਪਈਆਂ ਹਨ।

**ਸਪੁਰਦ**—*ਵਿ. ਸੌਂਪਿਆ ਹੋਇਆ*—ਵਿਆਹ ਵਾਲੇ ਦਿਨ ਦੀ ਸਜਾਵਟ ਦਾ ਕੰਮ ਮੈਂ ਆਪਣੇ ਭਰਾ ਦੇ ਸਪੁਰਦ ਕੀਤਾ ਹੋਇਆ ਹੈ।

*ਕ੍ਰਿ. ਵਿ. ਹਵਾਲੇ, ਕਬਜ਼ੇ ਵਿਚ*—ਡਿਊਟੀ ਤੇ ਬਦਲਣ ਵਾਲਾ ਸਿਪਾਹੀ ਕੁੰਜੀਆਂ ਦੂਸਰੇ ਸਿਪਾਹੀ ਨੂੰ ਸਪੁਰਦ ਕਰ ਕੇ ਜਾਂਦਾ ਹੈ।

**ਸਪੁਰਦਗੀ**—*ਇ. ਸਪੁਰਦ ਕਰਨ ਦਾ ਭਾਵ*—ਸਾਨੂੰ ਇਹ ਕੰਮ ਕਿਸੇ ਜ਼ਿੰਮੇਵਾਰ ਆਦਮੀ ਦੀ ਸਪੁਰਦਗੀ ਵਿਚ ਦੇਣਾ ਚਾਹੀਦਾ ਹੈ।

**ਸਪੂਤ**—*ਪੁ. ਚੰਗਾ ਪੁੱਤਰ*—ਕਈ ਵਾਰੀ ਘਰ ਦਾ ਇਕੋ ਇਕ ਸਪੂਤ ਹੀ ਕੁਲ ਨੂੰ ਰੋਸ਼ਨ ਕਰ ਦਿੰਦਾ ਹੈ।

**ਸਪੈਸ਼ਲਿਸਟ**—*ਪੁ. ਕਿਸੇ ਕੰਮ ਵਿਚ ਮਾਹਰ*—ਮੇਰਾ ਵੱਡਾ ਭਰਾ ਰਾਜਿੰਦਰਾ ਹਸਪਤਾਲ ਵਿਚ ਅੱਖਾਂ ਦਾ ਸਪੈਸ਼ਲਿਸਟ ਹੈ।

**ਸਪੋਰਟਸ**—*ਪੁ. ਖੇਡਾਂ*—ਪੰਜਾਬ ਨੇ ਸਪੋਰਟਸ ਦੇ ਖੇਤਰ ਵਿਚ ਬਹੁਤ ਉੱਨਤੀ ਕੀਤੀ ਹੈ।

**ਸਪੋਰਟਸਮੈਨ**—*ਪੁ. ਖਿਡਾਰੀ*—ਮਿਲਖਾ ਸਿੰਘ ਪੰਜਾਬ ਦਾ ਇਕ ਉੱਘਾ ਸਪੋਰਟਸਮੈਨ ਹੈ।

**ਸਫ਼ਰ**—*ਪੁ. ਯਾਤਰਾ*—ਜਿੱਥੋਂ ਤਕ ਹੋ ਸਕੇ ਘੱਟੋ ਘੱਟ ਸਮਾਨ ਨਾਲ ਸਫ਼ਰ ਕਰੋ।

**ਸਫ਼ਰਨਾਮਾ**—*ਪੁ. ਉਹ ਕਿਤਾਬ ਆਦਿ ਜਿਸ ਵਿਚ ਸਫ਼ਰ ਦਾ ਹਾਲ ਲਿਖਿਆ ਹੋਇਆ ਹੋਵੇ*—ਲਾਲ ਸਿੰਘ 'ਕਮਲਾ ਅਕਾਲੀ' ਦਾ 'ਮੇਰਾ ਵਿਲਾਇਤੀ ਸਫ਼ਰਨਾਮਾ' ਪੰਜਾਬੀ ਦਾ ਇਕ ਪ੍ਰਸਿੱਧ ਸਫ਼ਰਨਾਮਾ ਮੰਨਿਆ ਜਾਂਦਾ ਹੈ।

**ਸਫ਼ਾਈ**—*ਇ. ਸਾਫ਼-ਸੁੱਥਰਾ ਹੋਣ ਜਾਂ ਰੱਖਣ ਦੀ ਕਿਰਿਆ; ਨਿਰਦੋਸ਼ ਹੋਣ ਦਾ ਭਾਵ*—ਸਾਨੂੰ ਆਪਣੇ ਸਰੀਰ ਦੀ ਸਫ਼ਾਈ ਦਾ ਹਮੇਸ਼ਾ ਧਿਆਨ ਰੱਖਣਾ ਚਾਹੀਦਾ ਹੈ; ਦੋਸ਼ੀ ਨੇ ਅਦਾਲਤ ਵਿਚ ਆਪਣੀ ਸਫ਼ਾਈ ਵਜੋਂ ਦੋ ਗਵਾਹ ਪੇਸ਼ ਕੀਤੇ।

**ਸਫ਼ਾਈ ਸੇਵਕ**—*ਪੁ. ਸਫ਼ਾਈ ਕਰਨ ਵਾਲਾ ਵਿਅਕਤੀ*—ਗਲੀ ਵਿਚ ਸਫ਼ਾਈ ਸੇਵਕ ਸਵੇਰੇ ਸਵੇਰੇ ਸਫ਼ਾਈ ਕਰਕੇ ਚਲਾ ਜਾਂਦਾ ਹੈ।

**ਸਫ਼ੈਦ**—*ਵਿ. ਚਿੱਟਾ*—ਸਾਡੇ ਸਕੂਲ ਵਿਚ ਹਰ ਸੋਮਵਾਰ ਨੂੰ ਵਿਦਿਆਰਥੀ ਸਫ਼ੈਦ ਵਰਦੀ ਪਾਉਂਦੇ ਹਨ।

**ਸਫ਼ੈਦੀ**—*ਇ. ਸਫ਼ੈਦ ਹੋਣ ਦਾ ਭਾਵ; ਕਲੀ*—ਨੀਲ ਦੀ ਵਰਤੋਂ ਨਾਲ ਚਿੱਟੇ ਕੱਪੜੇ ਦੀ ਸਫ਼ੈਦੀ ਨਿਖਰ ਆਉਂਦੀ ਹੈ; ਦੀਵਾਲੀ ਦੇ ਨੇੜੇ ਆਮ ਲੋਕ ਘਰਾਂ ਦੀ ਸਫ਼ੈਦੀ ਕਰਵਾਉਂਦੇ ਹਨ।

**ਸਬ-ਐਡੀਟਰ**—*ਪੁ. ਛੋਟਾ ਸੰਪਾਦਕ*—ਵੀਰਿੰਦਰ ਦੇ ਚਾਚਾ ਜੀ 'ਹਿੰਦ-ਸਮਾਚਾਰ' ਅਖ਼ਬਾਰ ਦੇ ਸਬ-ਐਡੀਟਰ ਹਨ।

**ਸਬਕ ਸਿਖਾਉਣਾ**—*ਮੁਹਾ. ਸਜ਼ਾ ਦੇਣੀ, ਨਸੀਹਤ ਦੇਣਾ*—ਸਮਾਜ ਵਿਚ ਦਹਿਸ਼ਤ ਪੈਦਾ ਕਰਨ ਵਾਲੇ ਬੰਦਿਆਂ ਨੂੰ ਸਬਕ ਸਿਖਾਉਣਾ ਹੀ ਚਾਹੀਦਾ ਹੈ।

**ਸਬਕ ਲੈਣਾ**—*ਮੁਹਾ. ਉਪਦੇਸ਼ ਲੈਣਾ, ਸਿੱਖਿਆ ਲੈਣਾ*—ਕਿਸੇ ਆਦਰਸ਼ ਵਿਅਕਤੀ ਦੇ ਜੀਵਨ ਤੋਂ ਸਬਕ ਜ਼ਰੂਰ ਲੈਣਾ ਚਾਹੀਦਾ ਹੈ।

**ਸ਼ਬਦ**—*ਪੁ. ਲਫ਼ਜ਼; ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜੋ ਰਾਗ ਵਿਚ ਪੜ੍ਹੀ ਜਾਵੇ*—ਵਾਕ ਬਣਾਉਣ ਲੱਗਿਆਂ ਸਾਨੂੰ ਸੌਖੇ ਸ਼ਬਦਾਂ ਦੀ ਵਰਤੋਂ ਕਰਨੀ ਚਾਹੀਦੀ ਹੈ; ਜਲੰਧਰ ਰੇਡੀਓ ਸਟੇਸ਼ਨ ਤੋਂ ਹਰ ਰੋਜ਼ ਸ਼ਾਮ ਨੂੰ ਸ਼ਬਦ ਸੁਣਾਏ ਜਾਂਦੇ ਹਨ।

**ਸ਼ਬਦ ਕੀਰਤਨ**—*ਪੁ. ਸ਼ਬਦ ਗਾਇਨ*—ਹਰੇਕ ਗੁਰਦੁਆਰੇ ਵਿਚ ਸਵੇਰੇ-ਸਵੇਰੇ ਸ਼ਬਦ ਕੀਰਤਨ ਕੀਤਾ ਜਾਂਦਾ ਹੈ।

**ਸ਼ਬਦ ਕੋਸ਼**—*ਪੁ. ਸ਼ਬਦ ਭੰਡਾਰ, ਕੋਸ਼*—ਬੱਚਿਆਂ ਨੂੰ ਸ਼ਬਦ ਕੋਸ਼ ਦੇਖਣ ਦੀ ਆਦਤ ਪਾਉਣੀ ਚਾਹੀਦੀ ਹੈ।

**ਸ਼ਬਦ ਚਿੱਤਰ**—*ਪੁ. ਸ਼ਬਦਾਂ ਦਾ ਅਜਿਹਾ ਮੇਲ ਜਿਸ ਨਾਲ ਘਟਨਾ ਦਾ ਸਪਸ਼ਟ ਵਰਣਨ ਮਿਲੇ*—ਘਟਨਾ ਦਾ ਸ਼ਬਦ ਚਿੱਤਰ ਰਾਹੀਂ ਹੂ-ਬਹੂ ਬਿਆਨ ਕਰਨਾ ਵੀ ਇਕ ਕਲਾ ਹੈ।

**ਸ਼ਬਦਾਵਲੀ**—*ਇ. ਸ਼ਬਦਾਂ ਦਾ ਸਮੂਹ, ਸ਼ਬਦਾਂ ਦਾ ਭੰਡਾਰ*—ਅੱਜਕਲ੍ਹ ਦੇ ਬਹੁਤੇ ਲੇਖਕ ਸੌਖੀ ਸ਼ਬਦਾਵਲੀ ਲਿਖਣਾ ਪਸੰਦ ਕਰਦੇ ਹਨ।

**ਸਬੰਧ**—*ਪੁ. ਤੱਅਲਕ; ਮੇਲ, ਸਾਂਝ; ਰਿਸ਼ਤਾ, ਸਾਕ*—ਮਨੋਹਰ ਸਿੰਘ ਦਾ ਇਸ ਦੁਕਾਨ ਨਾਲ ਕੋਈ ਸਬੰਧ ਨਹੀਂ ਹੈ; ਤੇਰੀ ਨਿੱਕੀ ਜਿਹੀ ਗਲਤੀ ਨੇ ਸਾਡਾ ਕਿਰਾ ਦਾ ਸਬੰਧ ਖ਼ਰਾਬ ਕਰ ਦਿੱਤਾ ਹੈ; ਮੇਰਾ ਉਸ ਨਾਲ ਬੜਾ ਨੇੜੇ ਦਾ ਸਬੰਧ ਹੈ।

*ਕ੍ਰਿ. ਵਿ. ਬਾਰੇ*—ਇਸ ਸਬੰਧ ਵਿਚ ਪਹਿਲਾਂ ਹੀ ਕਾਫ਼ੀ ਕੁਝ ਕਿਹਾ ਜਾ ਚੁੱਕਾ ਹੈ।

**ਸਬੰਧਕ**—*ਪੁ. ਵਿਆਕਰਣ ਵਿਚ ਉਹ ਸ਼ਬਦ ਜਿਨ੍ਹਾਂ ਨਾਲ ਵਾਕਾਂ ਵਿਚ ਸ਼ਬਦਾਂ ਦੇ ਆਪਸੀ ਸਬੰਧ ਦੀ ਹਾਲਤ ਦੱਸੀ ਜਾਂਦੀ ਹੈ*—'ਉਸਦਾ ਭਰਾ ਬੀਮਾਰ ਹੈ,' ਵਿਚ "ਦਾ" ਸਬੰਧਕ ਹੈ।

**ਸਬੰਧਤ**—*ਵਿ. ਸਬੰਧ ਰੱਖਣ ਵਾਲਾ, ਤੱਅਲਕ ਰੱਖਣ ਵਾਲਾ*—ਇਸ ਮਾਮਲੇ ਨਾਲ ਸਬੰਧਤ ਸਾਰੇ ਕਾਗ਼ਜ਼ ਇਸ ਫ਼ਾਈਲ ਵਿਚ ਹਨ।

**ਸਬੰਧੀ**—*ਕ੍ਰਿ. ਵਿ. ਬਾਰੇ, ਸਬੰਧ ਵਿਚ*—ਇਸ ਮਾਮਲੇ ਸਬੰਧੀ ਮੈਂ ਉਸ ਨੂੰ ਸਾਰੀ ਜਾਣਕਾਰੀ ਦੇ ਦਿੱਤੀ ਹੈ।

*ਪੁ. ਸਾਕ, ਰਿਸ਼ਤੇਦਾਰ*—ਉਸ ਦੇ ਸਾਰੇ ਸਬੰਧੀ ਬੜੇ ਅਮੀਰ ਹਨ।

**ਸਬੱਬ**—*ਪੁ. ਕਾਰਣ*—ਇਸ ਬੀਮਾਰੀ ਦਾ ਸਬੱਬ ਕੀ ਹੈ, ਇਸ ਬਾਰੇ ਅਜੇ ਤਕ ਪਤਾ ਨਹੀਂ ਲੱਗਾ।

*ਕ੍ਰਿ. ਵਿ. ਕਾਰਣ, ਕਰਕੇ*—ਉਹ ਬੀਮਾਰੀ ਦੇ ਸਬੱਬ ਅੱਜ ਦਫ਼ਤਰ ਨਹੀਂ ਆ ਸਕਿਆ।

**ਸਬੱਬੀ**—*ਕ੍ਰਿ. ਵਿ. ਸਬੱਬ ਨਾਲ*—ਬਾਜ਼ਾਰ ਜਾਂਦਿਆਂ ਦੋਹਾਂ ਦੋਸਤਾਂ ਦਾ ਸਬੱਬੀ ਮੇਲ ਹੋ ਗਿਆ।

**ਸਬਰ**—*ਪੁ. ਸੰਤੋਖ, ਧੀਰਜ*—ਉਸ ਨੂੰ ਜਿੰਨਾ ਮਰਜ਼ੀ ਖਾਣ ਨੂੰ ਦਿਉ, ਕਦੇ ਸਬਰ ਨਹੀਂ ਆਉਂਦਾ, ਸਬਰ ਦਾ ਫਲ ਮਿੱਠਾ ਹੁੰਦਾ ਹੈ।

**ਸਬਰ ਦਾ ਘੁੱਟ ਭਰਨਾ**—*ਮੁਹਾ. ਮਜਬੂਰੀ ਵਿਚ ਕੋਈ ਗੱਲ ਬਰਦਾਸ਼ਤ ਕਰਨਾ*—ਤਾਕੜੇ ਆਦਮੀ ਦੀ ਵਧੀਕੀ ਅੱਗੇ ਕਮਜ਼ੋਰ ਨੂੰ ਸਬਰ ਦਾ ਘੁੱਟ ਹੀ ਭਰਨਾ ਪੈਂਦਾ ਹੈ।

**ਸਬਲ**—*ਵਿ. ਬਲਵਾਨ*—ਕਸਰਤ ਸਰੀਰ ਨੂੰ ਸਬਲ ਬਣਾਉਂਦੀ ਹੈ।

**ਸਬੂਤ**—*ਪੁ. ਪ੍ਰਮਾਣ*—ਸਬੂਤ ਦੇ ਕੇ ਦੱਸੋ ਕਿ ਜ਼ਮੀਨ ਗੋਲ ਹੈ।

**ਸਬੂਤਾ**—*ਵਿ. ਪੂਰਾ, ਸਾਰਾ*—ਮੈਨੂੰ ਤਾਂ ਸਬੂਤਾ ਹੀ ਤਰਬੂਜ਼ ਦੇ ਦਿਉ।

**ਸੰਭਲਣਾ**—*ਕ੍ਰਿ. ਅਕ. ਡਿੱਗਣ ਤੋਂ ਬਚਣਾ; ਅਸਲੀ ਹਾਲਤ ਤੇ ਆ ਜਾਣਾ; ਖ਼ਬਰਦਾਰ ਹੋਣਾ*—ਬੱਚਾ ਪੌੜੀਆਂ ਤੋਂ ਡਿੱਗਣੋਂ ਬੜੀ ਮੁਸ਼ਕਲ ਨਾਲ ਸੰਭਲਿਆ; ਪਹਿਲਾਂ ਤਾਂ ਉਸ ਦੀ ਦੁਕਾਨ ਦਾ ਕੰਮ ਕਾਫ਼ੀ ਖ਼ਰਾਬ ਸੀ ਪਰ ਹੁਣ ਸੰਭਲ ਗਿਆ ਹੈ; ਸ਼ਾਮ ਸਿੰਘ ਬੜਾ ਖ਼ਤਰਨਾਕ ਆਦਮੀ ਹੈ, ਉਸ ਤੋਂ ਸੰਭਲਣ ਦੀ ਲੋੜ ਹੈ।

**ਸੰਭਵ**—*ਵਿ. ਹੋ ਸਕਣ ਵਾਲਾ*—ਹਿੰਮਤ ਵਾਲੇ ਲਈ ਹਰ ਕੰਮ ਸੰਭਵ ਹੈ।

**ਸੰਭਾਲਣਾ**—*ਕ੍ਰਿ. ਸਕ. ਖ਼ਰਾਬ ਨਾ ਹੋਣ ਦੇਣਾ, ਵਿਗੜਨ ਨਾ ਦੇਣਾ; ਡਿੱਗਣ ਤੋਂ ਬਚਾਉਣਾ*—ਸਿਹਤ ਨੂੰ ਸੰਭਾਲਣਾ ਸਾਡੇ ਆਪਣੇ ਵੱਸ ਹੈ; ਬੱਚੇ ਨੂੰ ਕੋਠੇ ਤੋਂ ਡਿੱਗਣ ਲੱਗਿਆਂ ਬੜੀ ਮੁਸ਼ਕਲ ਨਾਲ ਸੰਭਾਲਿਆ।

**ਸੰਭਾਵਨਾ**—*ਇ. ਕਿਸੇ ਗੱਲ ਦੇ ਸੰਭਵ ਹੋਣ ਦਾ ਭਾਵ, ਹੋ ਸਕਣ ਦਾ ਭਾਵ*—ਉਸ ਦੇ ਪਟਿਆਲੇ ਪੁੱਜਣ ਦੀ ਕਿਸੇ ਵਕਤ ਵੀ ਸੰਭਾਵਨਾ ਹੈ।

**ਸਭਿਆਚਾਰ**—*ਪੁ. ਸੰਸਕ੍ਰਿਤੀ*—ਭਾਰਤੀ ਸਭਿਆਚਾਰ ਹਰ ਧਰਮ ਦਾ ਸਤਿਕਾਰ ਕਰਨਾ ਸਿਖਾਉਂਦਾ ਹੈ।

**ਸਭਿਆਚਾਰਕ**—*ਵਿ. ਸਭਿਆਚਾਰ ਨਾਲ ਸਬੰਧਤ*—ਕਲ੍ਹ ਸ਼ਾਮੀ ਅਸੀਂ ਲਾਇਬ੍ਰੇਰੀ ਵਿਚ ਇਕ ਬੜਾ ਸੁਹਣਾ ਸਭਿਆਚਾਰਕ ਪ੍ਰੋਗਰਾਮ ਵੇਖਿਆ।

**ਸ਼ਮਸ਼ੀਰ**—*ਇ. ਤਲਵਾਰ*—ਅਕਾਲੀ ਫੂਲਾ ਸਿੰਘ ਸ਼ਮਸ਼ੀਰ ਚਲਾਉਣ ਵਿਚ ਬੜੇ ਨਿਪੁੰਨ ਸਨ।

**ਸਮਕਾਲੀ**—*ਵਿ. ਇੱਕੋ ਸਮੇਂ ਹੋਣ ਵਾਲਾ*—ਸ਼ਹਿਨਸ਼ਾਹ ਬਾਬਰ ਅਤੇ ਗੁਰੂ ਨਾਨਕ ਦੇਵ ਜੀ ਸਮਕਾਲੀ ਸਨ।

**ਸਮਝ**—*ਇ. ਅਕਲ, ਸੂਝ*—ਛੋਟੀ ਉਮਰ ਤੋਂ ਹੀ ਉਸ ਦੀ ਸਮਝ ਬੜੀ ਤੇਜ਼ ਹੈ।

**ਸਮਦ੍ਰਿਸ਼ਟੀ**—*ਇ. ਸਭ ਨੂੰ ਇਕ ਨਜ਼ਰ ਨਾਲ ਵੇਖਣ ਦਾ ਭਾਵ*—ਮਾਤਾ ਪਿਤਾ ਆਪਣੇ ਹਰੇਕ ਬੱਚੇ ਨੂੰ ਸਮਦ੍ਰਿਸ਼ਟੀ ਨਾਲ ਵੇਖਦੇ ਹਨ।

**ਸਮਾਉਣਾ**—*ਕ੍ਰਿ. ਸਕ. ਪੈ ਸਕਣਾ, ਗੁੰਜਾਇਸ਼ ਹੋਣਾ; ਰਚਮਿਚ ਜਾਣਾ, ਰਚਣਾ; ਮਿਉਣਾ*—ਇਸ ਬਰਤਨ ਵਿਚ ਦੋ ਕਿਲੋ ਤੋਂ ਵੱਧ ਦੁੱਧ ਨਹੀਂ ਸਮਾ ਸਕਦਾ; ਮਿਲਣਸਾਰ ਹੋਣ ਕਾਰਣ ਉਹ ਸਾਡੇ ਪਰਿਵਾਰ ਵਿਚ ਝੱਟ ਪਟ ਹੀ ਸਮਾ ਗਈ ਹੈ, ਮੁੰਡੇ ਦੀ ਨੌਕਰੀ ਦੀ ਖ਼ਬਰ ਸੁਣ ਕੇ ਸਾਰਾ ਪਰਿਵਾਰ ਖ਼ੁਸ਼ੀ ਵਿਚ ਨਹੀਂ ਸਮਾ ਰਿਹਾ।

**ਸਮਾਈ**—*ਇ. ਗੁੰਜਾਇਸ਼; ਰਚਮਿਚ ਜਾਣ ਦਾ ਭਾਵ, ਸਮਾਉਣ ਦਾ ਭਾਵ; ਹੌਸਲਾ, ਧੀਰਜ*—ਇਸ ਛੋਟੇ ਜਿਹੇ ਕਮਰੇ ਵਿਚ ਵੀਹ ਤੋਂ ਵੱਧ ਆਦਮੀਆਂ ਦੇ ਰਹਿਣ ਦੀ ਸਮਾਈ ਨਹੀਂ; ਹੁਣ ਉਸ ਦੀ ਸਾਡੇ ਘਰ ਵਿਚ ਸਮਾਈ ਨਹੀਂ ਹੋ ਸਕਦੀ; ਮੁਸੀਬਤ ਵਿਚ ਹੀ ਕਿਸੇ ਦੀ ਸਮਾਈ ਪਰਖੀ ਜਾ ਸਕਦੀ ਹੈ।

**ਸਮਾਸ**—*ਪੁ. ਵਿਆਕਰਣ ਵਿਚ ਦੋ ਜਾਂ ਦੋ ਤੋਂ ਵੱਧ ਸ਼ਬਦਾਂ ਦਾ ਜੋੜ*—ਸ਼ਬਦ ਜੋੜ ਆਦਿ ਸਮਾਸ ਦੇ ਸ਼ਬਦਾਂ ਵਿਚ ਸਬੰਧਕ ਨੂੰ ਖ਼ਤਮ ਕੀਤਾ ਗਿਆ ਹੈ।

**ਸਮਾਜ**—*ਪੁ. ਇੱਕੋ ਥਾਂ ਰਹਿਣ ਵਾਲੇ ਜਾਂ ਇੱਕੋ ਤਰ੍ਹਾਂ ਦਾ ਵਿਹਾਰ ਕਰਨ ਵਾਲੇ ਲੋਕ ਜੋ ਇਕ ਸਮੂਹ ਦੀ ਤਰ੍ਹਾਂ ਹੋਣ*—ਸਮੁੱਚੇ ਸਮਾਜ ਦੀ ਉਨੱਤੀ ਤੇ ਹੀ ਦੇਸ਼ ਦੀ ਉੱਨਤੀ ਨਿਰਭਰ ਕਰਦੀ ਹੈ।

**ਸਮਾਜਕ**—*ਵਿ. ਸਮਾਜ ਦਾ, ਸਮਾਜ ਨਾਲ ਸਬੰਧਤ*—ਸਮਾਜਕ ਬੁਰਾਈਆਂ ਨੂੰ ਖ਼ਤਮ ਕਰਨ ਲਈ ਸਾਨੂੰ ਪੂਰਾ ਜ਼ੋਰ ਲਾ ਦੇਣਾ ਚਾਹੀਦਾ ਹੈ।

**ਸਮਾਜ—ਵਿਗਿਆਨ**—*ਪੁ. ਸਮਾਜਕ ਵਿਸ਼ਿਆਂ ਨਾਲ ਸਬੰਧ ਰੱਖਣ ਵਾਲਾ ਵਿਗਿਆਨ*—ਜਗਮੋਹਨ ਦੇ ਪਿਤਾ ਜੀ ਪੰਜਾਬੀ ਯੂਨੀਵਰਸਿਟੀ ਵਿਚ ਸਮਾਜ—ਵਿਗਿਆਨ ਦੇ ਲੈਕਚਰਾਰ ਹਨ।

**ਸਮਾਧ**—*ਇ. ਮੜ੍ਹੀ*—ਸ਼ਹੀਦ ਭਗਤ ਸਿੰਘ ਦੀ ਸਮਾਧ ਤੇ ਹਰ ਸਾਲ ਮੇਲਾ ਲਗਦਾ ਹੈ।

**ਸਮਾਧੀ**—*ਇ. ਧਿਆਨ ਨੂੰ ਸਾਰੇ ਪਾਸਿਆਂ ਤੋਂ ਹਟਾ ਕੇ ਇਕ ਥਾਂ ਕੇਂਦਰਿਤ ਤੇ ਕਰਨ ਦੀ ਕਿਰਿਆ; ਮੜ੍ਹੀ*—ਸੰਤ ਜੀ ਸਮਾਧੀ ਵਿਚ ਬੈਠੇ ਹਨ. ਜਿੱਥੇ ਸੰਤਾਂ ਦਾ ਸਸਕਾਰ ਕੀਤਾ ਗਿਆ ਉੱਥੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਸਮਾਧੀ ਬਣਵਾ ਦਿੱਤੀ ਹੈ।

**ਸੰਮਿ**—*ਕ੍ਰਿ. ਵਿ. ਸੌਂ ਕੇ*—"ਚਾਰਿ ਗਵਾਇਆ ਸੰਮਿ" (ਪੰ. ਪੂ. ੪)

**ਸੰਮਿਲਤ**—*ਵਿ. ਸ਼ਾਮਲ*—ਸਮਾਗਮ ਵਿਚ ਸੰਮਿਲਤ ਹੋਣ ਲਈ ਲੋਕੀ ਦੂਰੋਂ ਦੂਰੋਂ ਆਏ ਹੋਏ ਸਨ।

**ਸੰਮੀ**—*ਇ. ਪੱਛਮੀ ਪੰਜਾਬ ਦਾ ਇਕ ਲੋਕ-ਨਾਚ*—ਪੰਜਾਬ ਵਿਚ ਗਿੱਧਾ, ਭੰਗੜਾ, ਸੰਮੀ ਆਦਿ ਕਈ ਨਾਚ ਪ੍ਰਚਲਤ ਹਨ।

**ਸ਼ਮੀਜ਼**—*ਇ. ਫ਼ੁਨੈਨ*—ਪਤਲੀ ਕਮੀਜ਼ ਹੇਠਾ ਸਮੀਜ਼ ਪਾਉਣੀ ਚਾਹੀਦੀ ਹੈ।

**ਸਮੁੱਚਾ**—*ਵਿ. ਸਾਰਾ, ਪੂਰਾ; ਰਲਿਆ ਮਿਲਿਆ, ਸਾਂਝਾ*—ਮਹਿਕਮੇ ਦੇ ਪ੍ਰਬੰਧ ਦੀ ਸਮੁੱਚੀ ਜ਼ਿੰਮੇਵਾਰੀ ਉਸ ਦੇ ਮੁੱਖ ਅਧਿਕਾਰੀ ਦੀ ਹੁੰਦੀ ਹੈ; ਜੇ ਸਕੂਲ ਦਾ ਨਤੀਜਾ ਚੰਗਾ ਨਾ ਨਿਕਲੇ ਤਾਂ ਉਸ ਲਈ ਭਾਵੇਂ ਸਿੱਧੀ ਜ਼ਿੰਮੇਵਾਰੀ ਹੈੱਡਮਾਸਟਰ ਦੀ ਹੁੰਦੀ ਹੈ ਪਰ ਸਮੁੱਚੀ ਜ਼ਿੰਮੇਵਾਰੀ ਸਾਰੇ ਅਧਿਆਪਕਾਂ ਦੀ ਹੁੰਦੀ ਹੈ।

**ਸਮੂਹ**—*ਪੁ. ਕੁਝ ਕੁ ਚੀਜ਼ਾਂ ਦੇ ਇਕੱਠੇ ਹੋਣ ਦਾ ਭਾਵ, ਇਕੱਠ; ਜੱਥਾ, ਟੋਲਾ*—ਗੁਰਦੁਆਰੇ ਵਿਚ ਬੈਠੇ ਲੋਕਾਂ ਦੇ ਸਮੂਹ ਨੂੰ ਸੰਗਤ ਆਖਦੇ ਹਨ; ਸਕੂਲ ਦੀ ਗਰਾਊਂਡ ਵਿਚ ਬੱਚਿਆਂ ਦੇ ਕਈ ਸਮੂਹ ਆਪੋ ਆਪਣੀਆਂ ਖੇਡਾਂ ਖੇਡ ਰਹੇ ਹਨ।

*ਵਿ. ਸਾਰਾ, ਸਭ*—ਦੇਸ਼ ਦੇ ਸਮੂਹ ਵਸਨੀਕਾਂ ਦੀ ਭਲਾਈ ਵਿਚ ਹੀ ਦੇਸ਼ ਦੀ ਭਲਾਈ ਹੈ।

**ਸਮੂਹਕ**—*ਵਿ. ਸਮੂਹ ਦਾ, ਸਮੂਹ ਨਾਲ ਸਬੰਧਤ*—ਘਰ ਨੂੰ ਚੰਗਾ ਵਾਤਾਵਰਣ ਦੇਣ ਦੀ ਸਮੂਹਕ ਜ਼ਿੰਮੇਵਾਰੀ ਮਾਪਿਆਂ ਦੀ ਹੁੰਦੀ ਹੈ।

**ਸਮੇਟਣਾ**—*ਕ੍ਰਿ. ਸਕ. ਸਾਂਭਣਾ*—ਅਜੇ ਤਾਂ ਮੈਨੂੰ ਘਰ ਦਾ ਕੰਮ ਸਮੇਟਣ ਵਿਚ ਕੁਝ ਵਕਤ ਲੱਗੇਗਾ।

**ਸੰਮੇਲਨ**—*ਪੁ. ਕਾਨਫ਼ਰੰਸ*—ਕਲ੍ਹ ਸਾਡੇ ਸ਼ਹਿਰ ਵਿਚ ਸਾਰੇ ਧਰਮਾਂ ਦਾ ਇਕ ਸਾਂਝਾ ਸੰਮੇਲਨ ਕੀਤਾ ਗਿਆ।

**ਸਮੋਸਾ**—*ਪੁ. ਮੈਦੇ ਦੀ ਵੇਲੀ ਹੋਈ ਅੱਧੀ ਰੋਟੀ ਵਿਚ ਆਲੂ ਭਰ ਕੇ ਤਲ ਕੇ ਬਣਾਇਆ ਨਮਕੀਨ ਪਦਾਰਥ*—ਬੱਚੇ ਸਮੋਸਾ ਬੜੇ ਸ਼ੌਕ ਨਾਲ ਖਾਂਦੇ ਹਨ।

**ਸੱਯਦ**—*ਪੁ. ਮੁਸਲਮਾਨਾਂ ਦੀ ਇਕ ਜਾਤ*—ਮੁਸਲਮਾਨਾਂ ਵਿਚ ਸੱਯਦ ਇਕ ਉੱਚੀ ਜਾਤ ਮੰਨੀ ਜਾਂਦੀ ਹੈ।

**ਸੰਯੁਕਤ**—*ਵਿ. ਜੁੜਿਆ ਹੋਇਆ*—ਦੇਸ਼ ਦੀ ਉੱਨਤੀ ਲੋਕਾਂ ਦੀ ਉੱਨਤੀ ਨਾਲ ਸੰਯੁਕਤ ਹੈ।

**ਸੰਯੁਕਤ ਰਾਸ਼ਟਰ ਸੰਘ**—*ਪੁ. ਸੰਸਾਰ ਦੇ ਕੁਝ ਪ੍ਰਮੁੱਖ ਦੇਸ਼ਾਂ ਦੀ ਇਕ ਸੰਸਥਾ*—ਸੰਯੁਕਤ ਰਾਸ਼ਟਰ ਸੰਘ ਦੀ ਸਥਾਪਨਾ 1945 ਵਿਚ ਹੋਈ ਸੀ।

**ਸਰ**—*ਪੁ. ਤਲਾ, ਸਰੋਵਰ; ਜਿੱਤ, ਫ਼ਤਿਹ; ਤਾਸ਼ ਦੀ ਖੇਡ ਵਿਚ ਖਿਡਾਰੀਆਂ ਦੇ ਸਿਰ ਵਾਰ ਦੇ ਸੁੱਟੇ ਪੱਤੇ*—ਸਿੱਖਾਂ ਵਿਚ ਸਰ ਬਣਾਉਣ ਦਾ ਰਿਵਾਜ ਗੁਰੂ ਰਾਮਦਾਸ ਜੀ ਤੋਂ ਸ਼ੁਰੂ ਹੋਇਆ; ਬਹਾਦਰਾਂ ਦੀ ਅਣਥੱਕ ਮਿਹਨਤ ਅਤੇ ਦਲੇਰੀ ਨਾਲ ਮੋਰਚਾ ਸਰ ਹੋ ਗਿਆ; ਤੁਹਾਡੀਆਂ ਕਿੰਨੀਆਂ ਸਰਾਂ ਬਣੀਆਂ ਹਨ?

**ਸਰਸਵਤੀ**—*ਇ. ਇਕ ਦੇਵੀ; ਇਕ ਪ੍ਰਸਿੱਧ ਨਦੀ*—ਸਰਸਵਤੀ ਵਿੱਦਿਆ ਦੀ ਦੇਵੀ ਮੰਨੀ ਜਾਂਦੀ ਹੈ; ਕਿਹਾ ਜਾਂਦਾ ਹੈ ਕਿ ਪੁਰਾਣੇ ਸਮੇਂ ਵਿਚ ਹਰਿਆਣੇ ਦੇ ਇਕ ਇਲਾਕੇ ਵਿਚ ਸਰਸਵਤੀ ਵਗਦੀ ਸੀ।

**ਸਰਹੱਦ**—*ਇ. ਸੀਮਾ, ਹੱਦ*—ਭਾਰਤ ਨਾਲ ਪਾਕਿਸਤਾਨ ਦੀ ਸਰਹੱਦ ਕਈ ਪਾਸਿਆਂ ਤੋਂ ਲਗਦੀ ਹੈ।

**ਸਰਹੱਦੀ**—*ਵਿ. ਸਰਹੱਦ ਦਾ, ਸਰਹੱਦ ਨਾਲ ਸਬੰਧਤ*—ਅੰਮ੍ਰਿਤਸਰ ਪੰਜਾਬ ਦਾ ਸਰਹੱਦੀ ਸ਼ਹਿਰ ਹੈ।

**ਸਰਕਸ**—*ਪੁ. ਇਕ ਤਰ੍ਹਾਂ ਦਾ ਤਮਾਸ਼ਾ ਜਿਸ ਵਿਚ ਸਰੀਰਕ ਕਰਤਬ ਤੇ ਜੰਗਲੀ ਜਾਨਵਰਾਂ ਦੀਆਂ ਖੇਡਾਂ ਵਿਖਾਈਆਂ ਜਾਂਦੀਆਂ ਹਨ*—ਬੱਚੇ ਸਰਕਸ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ।

**ਸਰਕਣਾ**—*ਕ੍ਰਿ. ਅਕ. ਹਿੱਲ ਕੇ ਅੱਗੇ ਪਿੱਛੇ ਹੋਣਾ, ਹਿੱਲਣਾ; ਥਾਂ ਦੇਣਾ, ਪਰੇ ਹੋਣਾ*—ਮੇਜ਼ ਇੰਨਾ ਭਾਰਾ ਹੈ ਕਿ ਮੇਰੇ ਇਕੱਲੇ ਤੋਂ ਤਾਂ ਸਰਕਣਾ ਵੀ ਨਹੀਂ; ਜੇ ਤੁਸੀਂ ਥੋੜ੍ਹਾ ਜਿੰਨਾ ਹੋਰ ਸਰਕ ਜਾਉ ਤਾਂ ਮੈਂ ਵੀ ਇੱਥੇ ਬੈਠ ਜਾਵਾਂਗਾ।

**ਸਰਕੜਾ**—*ਪੁ. ਕਾਨਿਆਂ ਦੇ ਪੱਤਰ*—ਝੁੱਗੀਆਂ ਦੀਆਂ ਛੱਤਾਂ ਆਮ ਕਰਕੇ ਸਰਕੜਿਆਂ ਦੀਆਂ ਬਣੀਆਂ ਹੁੰਦੀਆਂ ਹਨ।

**ਸਰਕਾਉਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਅੱਗੇ ਪਿੱਛੇ ਕਰਨਾ; ਹਿਲਾਉਣਾ*—ਮੇਜ਼ ਇੰਨਾ ਭਾਰਾ ਸੀ ਕਿ ਅਸੀਂ ਦੋ ਆਦਮੀ ਮਿਲ ਕੇ ਵੀ ਉਸ ਨੂੰ ਸਰਕਾ ਨਾ ਸਕੇ।

**ਸਰਕਾਰ**—*ਇ. ਗੌਰਮਿੰਟ; ਮਹਾਰਾਜਾ ਰਣਜੀਤ ਸਿੰਘ*—ਭਾਰਤ ਸਰਕਾਰ ਹਰ ਦੇਸ਼ ਨਾਲ ਮਿੱਤਰਤਾ ਦੇ ਸਬੰਧ ਰੱਖਣਾ ਚਾਹੁੰਦੀ ਹੈ; "ਇਕ ਸਰਕਾਰ ਬਾਝੋਂ ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।" (ਪੰ. ਪੂ. ੪)

**ਸਰਗਰਮ**—*ਵਿ. ਜੋਸ਼ ਨਾਲ ਕੰਮ ਕਰਨ ਵਾਲਾ*—ਰਾਮ ਸਿੰਘ ਸਾਡੀ ਸੁਸਾਇਟੀ ਦਾ ਇਕ ਸਰਗਰਮ ਮੈਂਬਰ ਹੈ।

**ਸਰਗਰਮੀ**—*ਇ. ਜੋਸ਼ ਨਾਲ ਕੰਮ ਕਰਨ ਦਾ ਭਾਵ*—ਉਹ ਹਮੇਸ਼ਾ ਆਪਣਾ ਕੰਮ ਸਰਗਰਮੀ ਨਾਲ ਕਰਦਾ ਹੈ।

**ਸਰਘੀ**—*ਇ. ਵਰਤ ਰੱਖਣ ਲਈ ਜੋ ਕੁਝ ਸਵੇਰੇ ਖਾਧਾ ਜਾਂਦਾ ਹੈ*—ਕਰਵਾ ਚੌਥ ਦਾ ਵਰਤ ਰੱਖਣ ਵਾਲੀਆਂ ਇਸਤਰੀਆਂ ਤੜਕੇ ਸਰਘੀ ਖਾਂਦੀਆਂ ਹਨ।

**ਸਰਘੀ-ਵੇਲਾ**—*ਪੁ. ਸੂਰਜ ਨਿਕਲਣ ਤੋਂ ਪਹਿਲਾਂ ਦਾ ਵੇਲਾ*—ਮੈਂ ਆਮ ਕਰਕੇ ਸਰਘੀ ਵੇਲੇ ਹੀ ਉੱਠਦਾ ਹਾਂ।

**ਸ਼ਰਤ**—*ਇ. ਪਾਬੰਦੀ; ਬਾਜ਼ੀ*—ਮੈਂ ਬਿਨਾਂ ਕਿਸੇ ਸ਼ਰਤ ਤੋਂ ਤੁਹਾਡੀ ਮਦਦ ਕਰਾਂਗਾ; ਉਸ ਨੂੰ ਬੜੀ ਉਮੀਦ ਸੀ ਕਿ ਉਹ ਸ਼ਰਤ ਜਿੱਤ ਜਾਵੇਗਾ।

**ਸਰਦ**—*ਵਿ. ਠੰਢਾ, ਸਿਆਲ ਦਾ*—ਸਰਦੀਆਂ ਵਿਚ ਦਰਿਆਵਾਂ ਦੇ ਪਾਣੀ ਬਹੁਤ ਜ਼ਿਆਦਾ ਸਰਦ ਹੋ ਜਾਂਦੇ ਹਨ; ਨਵੰਬਰ ਤੋਂ ਸਰਦ ਰੁੱਤ ਸ਼ੁਰੂ ਹੋ ਜਾਂਦੀ ਹੈ।

**ਸਰਦਲ**—*ਇ. ਦਹਿਲੀਜ਼*—ਅਜੀਤ ਸਿੰਘ ਦਾ ਛੋਟਾ ਕਾਕਾ ਸਰਦਲ ਤੇ ਬੈਠਾ ਖੇਡ ਰਿਹਾ ਹੈ।

**ਸਰਦਾਈ**—*ਇ.* ਬਦਾਮ ਆਦਿ ਰਗੜ ਕੇ ਬਣਾਇਆ ਇਕ ਠੰਢਾ ਪਦਾਰਥ—ਗਰਮੀਆਂ ਵਿਚ ਸਰਦਾਈ ਪੀਣਾ ਦਿਮਾਗ਼ ਲਈ ਬਹੁਤ ਚੰਗਾ ਹੈ।

**ਸਰਦੀ**—*ਇ.* ਠੰਡ, ਪਾਲਾ; ਸਿਆਲ, ਸਿਆਲ ਦੀ ਰੁੱਤ—ਅੱਜ ਬੜੀ ਸਰਦੀ ਪੈ ਰਹੀ ਹੈ; ਲੋਕ ਸਰਦੀਆਂ ਵਿਚ ਗਰਮ ਕੱਪੜੇ ਪਾਉਂਦੇ ਹਨ।

**ਸ਼ਰਧਾ**—*ਇ.* ਕਿਸੇ ਪ੍ਰਤੀ ਮਨ ਵਿਚ ਹੋਣ ਵਾਲਾ ਆਦਰ—ਸਾਨੂੰ ਵੱਡਿਆਂ ਪ੍ਰਤੀ ਸ਼ਰਧਾ ਰੱਖਣੀ ਚਾਹੀਦੀ ਹੈ।

**ਸ਼ਰਧਾਂਜਲੀ**—*ਇ.* ਮੌਤ ਉਪਰੰਤ ਕਿਸੇ ਦੀ ਉਸਤਤ ਵਿਚ ਕੁਝ ਕਹਿਣ ਦਾ ਭਾਵ—ਭੋਗ ਤੇ ਆਏ ਸਾਰੇ ਲੋਕਾਂ ਨੇ ਸਵਰਗਵਾਸੀ ਲੀਡਰ ਨੂੰ ਭਰਪੂਰ ਸ਼ਰਧਾਂਜਲੀਆਂ ਪੇਸ਼ ਕੀਤੀਆਂ।

**ਸ਼ਰਧਾਲੂ**—*ਵਿ.* ਜਿਸ ਦੇ ਮਨ ਵਿਚ ਸ਼ਰਧਾ ਹੋਵੇ—ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਹਰ ਸਮੇਂ ਸ਼ਰਧਾਲੂ ਲੋਕਾਂ ਦੀ ਆਵਾਜਾਈ ਲੱਗੀ ਰਹਿੰਦੀ ਹੈ।

**ਸ਼ਰਧਾਵਾਨ**—*ਵਿ.* ਸ਼ਰਧਾ ਰੱਖਣ ਵਾਲਾ—ਵੈਸ਼ਨੋ ਦੇਵੀ ਦੀ ਯਾਤਰਾ ਲਈ ਹਰ ਸਾਲ ਲੱਖਾਂ ਸ਼ਰਧਾਵਾਨ ਲੋਕੀ ਦਰਸ਼ਨਾਂ ਲਈ ਜਾਂਦੇ ਹਨ।

**ਸ਼ਰਨ**—*ਇ.* ਪਨਾਹ, ਆਸਰਾ—ਸ਼ਰਨ ਆਏ ਦੀ ਰੱਖਿਆ ਕਰਨਾ ਬਹਾਦਰਾਂ ਦਾ ਕੰਮ ਹੈ।

**ਸਰਨਾ**—*ਕ੍ਰਿ. ਅਕ.* ਗੁਜ਼ਾਰਾ ਹੋਣਾ, ਨਿਰਬਾਹ ਹੋਣਾ, ਤਾਕਤ ਵਿਚ ਹੋਣਾ, ਸਮੱਰਥਾ ਵਿਚ ਹੋਣਾ—ਸੌ ਰੁਪਏ ਮਹੀਨਾ ਨਾਲ ਮੇਰਾ ਬਿਲਕੁਲ ਨਹੀਂ ਸਰਨਾ; ਜੇ ਮੈਥੋਂ ਸਰਦਾ ਤਾਂ ਮੈਂ ਤੁਹਾਡੀ ਇਸ ਮੁਸੀਬਤ ਵਿਚ ਜ਼ਰੂਰ ਮਦਦ ਕਰਦਾ।

**ਸ਼ਰਨਾਰਥੀ**—*ਪੁ.* ਸ਼ਰਨ ਲੈਣ ਵਾਲਾ, ਪਨਾਹ ਲੈਣ ਵਾਲਾ—ਭਾਰਤ ਅਤੇ ਪਾਕਿਸਤਾਨ ਦੀ ਵੰਡ ਸਮੇਂ ਲੱਖਾਂ ਹਿੰਦੂ-ਸਿੱਖ ਸ਼ਰਨਾਰਥੀ ਬਣ ਕੇ ਭਾਰਤ ਵਿਚ ਆਏ ਸਨ।

**ਸਰਪਟ**—*ਕ੍ਰਿ. ਵਿ.* ਘੋੜੇ ਦੀ ਬਹੁਤ ਤੇਜ਼ ਚਾਲ—ਘੋੜ-ਸਵਾਰ ਨੇ ਘੋੜੇ ਨੂੰ ਸਰਪਟ ਦੌੜਾਇਆ।

**ਸਰਬ**—*ਵਿ.* ਸਾਰਾ—ਐਤਕੀ ਸਰਬ ਭਾਰਤੀ ਵਿੱਦਿਅਕ ਕਾਨਫਰੰਸ ਕਲਕੱਤੇ ਵਿਚ ਹੋ ਰਹੀ ਹੈ।

**ਸਰਬਉੱਤਮ**—*ਵਿ.* ਸਭ ਤੋਂ ਉੱਤਮ, ਸਭ ਤੋਂ ਵਧੀਆ—ਸੁਭਾਸ਼ ਨੂੰ ਜ਼ਿਲ੍ਹੇ ਵਿਚ ਫਸਟ ਆਉਣ ਤੇ ਸਰਬ-ਉੱਤਮ ਖਿਡਾਰੀ ਮੰਨਿਆ ਗਿਆ।

**ਸਰਬ-ਸੰਮਤੀ**—*ਇ.* ਇਕ ਰਾਏ, ਇਕ ਮੱਤ—ਮੀਟਿੰਗ ਵਿਚ ਮਤਾ ਸਰਬ-ਸੰਮਤੀ ਨਾਲ ਪਾਸ ਹੋ ਗਿਆ ਹੈ।

**ਸਰਬ-ਸਾਂਝਾ**—*ਵਿ.* ਜਿਸ ਉੱਤੇ ਸਭ ਦਾ ਹੱਕ ਹੋਵੇ, ਸਾਂਝਾ—ਪਿੰਡਾਂ ਵਿਚ ਸ਼ਾਮਲਾਟ ਜ਼ਮੀਨ ਨੂੰ ਸਰਬ ਸਾਂਝਾ ਥਾਂ ਮੰਨ ਕੇ ਸਭ ਲੋਕ ਵਰਤ ਲੈਂਦੇ ਹਨ।

**ਸ਼ਰਬਤ**—*ਪੁ.* ਮਿੱਠਾ ਮਿਲਾ ਕੇ ਪਕਾਇਆ ਹੋਇਆ ਗਾੜ੍ਹਾ ਪਾਣੀ—ਸੰਦਲ ਦਾ ਸ਼ਰਬਤ ਪੀਣ ਨਾਲ ਦਿਲ ਨੂੰ ਤਾਕਤ ਪਹੁੰਚਦੀ ਹੈ।

**ਸਰਬੱਤ**—*ਵਿ.* ਸਾਰੇ, ਸਭ—ਨੇਕ ਮਨੁੱਖ ਸਰਬੱਤ ਦਾ ਭਲਾ ਮੰਗਦੇ ਹਨ।

**ਸ਼ਰਬਤੀ**—*ਵਿ.* ਸ਼ਰਬਤ ਦੇ ਰੰਗ ਦਾ—ਉਸ ਨੇ ਸ਼ਰਬਤੀ ਪੱਗ ਬੰਨ੍ਹੀ ਹੋਈ ਹੈ।

**ਸਰਬ-ਵਿਆਪੀ**—*ਵਿ.* ਮੌਜੂਦ, ਵਿਆਪਕ—ਰੱਬ ਸਰਬ-ਵਿਆਪੀ ਹੈ।

**ਸਰਬਾਲ੍ਹਾ**—*ਪੁ.* ਉਹ ਛੋਟਾ ਲੜਕਾ ਜਿਸ ਨੂੰ ਸਜਾ ਕੇ ਲਾੜੇ ਦੇ ਨਾਲ ਬਿਠਾਇਆ ਜਾਂਦਾ ਹੈ—ਮੁੰਡੇ ਦੇ ਵਿਆਹ ਵਿਚ ਸਰਬਾਲ੍ਹੇ ਨੂੰ ਵੀ ਲਾੜੇ ਵਾਂਗ ਸਜਾਇਆ ਜਾਂਦਾ ਹੈ।

**ਸ਼ਰਮ**—*ਇ.* ਸੰਗ; ਹੇਠੀ ਦੀ ਭਾਵਨਾ ਜੋ ਕਸੂਰ ਆਦਿ ਕਰਨ ਤੇ ਪੈਦਾ ਹੋਵੇ; ਸੰਕੋਚ—ਬੱਚਿਆਂ ਨਾਲ ਇਹ ਗੱਲ ਕਰਨ ਸਮੇਂ ਤੈਨੂੰ ਕੁਝ ਸ਼ਰਮ ਆਉਣੀ ਚਾਹੀਦੀ ਸੀ; ਜਦੋਂ ਦਾ ਉਹ ਫੇਲ੍ਹ ਹੋਇਆ ਹੈ, ਬਾਹਰ ਨਿਕਲਣ ਤੋਂ ਸ਼ਰਮ ਮਹਿਸੂਸ ਕਰਦਾ ਹੈ; ਘਰ ਦਾ ਕੰਮ ਆਪ ਕਰਨ ਵਿਚ ਕਾਹਦੀ ਸ਼ਰਮ ਹੈ?

**ਸ਼ਰਮਨਾਕ**—*ਵਿ.* ਨਮੋਸ਼ੀ ਵਾਲਾ, ਸ਼ਰਮ ਵਾਲਾ—ਸਾਨੂੰ ਕੋਈ ਐਸਾ ਸ਼ਰਮਨਾਕ ਕੰਮ ਨਹੀਂ ਕਰਨਾ ਚਾਹੀਦਾ ਜਿਸ ਲਈ ਪਿਛੋਂ ਨਮੋਸ਼ੀ ਉਠਾਉਣੀ ਪਵੇ।

**ਸ਼ਰਮਾਉਣਾ**—*ਕ੍ਰਿ. ਅਕ.* ਸ਼ਰਮ ਕਰਨਾ—ਬਹੁਤ ਸਾਰੇ ਬੱਚੇ ਓਪਰੇ ਘਰ ਜਾ ਕੇ ਬੜੇ ਸ਼ਰਮਾਉਂਦੇ ਹਨ।

**ਸਰਮਾਇਆ**—*ਪੁ.* ਧਨ ਦੌਲਤ, ਸੰਪਤੀ—ਬੱਚੇ ਹੀ ਮਾਪਿਆਂ ਦਾ ਅਸਲੀ ਸਰਮਾਇਆ ਹੁੰਦੇ ਹਨ।

**ਸ਼ਰਮਾਕਲ**—*ਵਿ.* ਸ਼ਰਮ ਕਰਨ ਵਾਲਾ—ਗੀਤਾ ਬੜੀ ਸ਼ਰਮਾਕਲ ਕੁੜੀ ਹੈ।

**ਸ਼ਰਮੀਲਾ**—*ਵਿ.* ਸ਼ਰਮ ਕਰਨ ਵਾਲਾ, ਸੰਗਾਊ—ਰਮੇਸ਼ ਬੜੇ ਸ਼ਰਮੀਲ ਸੁਭਾਅ ਦਾ ਮੁੰਡਾ ਹੈ।

**ਸਰਲ**—*ਵਿ.* ਸੌਖਾ, ਆਸਾਨ, ਸਿੱਧਾ-ਸਾਦਾ—ਇਹ ਤਾਂ ਬੜਾ ਹੀ ਸਰਲ ਸਵਾਲ ਹੈ, ਸਰਲ ਸੁਭਾਅ ਵਾਲਾ ਹੋਣ ਕਰਕੇ ਉਸ ਦੀ ਗੱਲ ਦਾ ਕੋਈ ਗੁੱਸਾ ਨਹੀਂ ਕਰਦਾ।

**ਸਰਲਤਾ**—*ਇ.* ਆਸਾਨੀ, ਸੌਖ—ਰਾਮ ਨੇ ਸਾਰੇ ਸਵਾਲ ਬੜੀ ਸਰਲਤਾ ਨਾਲ ਕੱਢ ਲਏ।

**ਸਰਵ**—*ਵਿ.* ਸਾਰਾ, ਸਰਬ—ਸਾਡੇ ਸ਼ਹਿਰ ਵਿਚ ਅਗਲੇ ਮਹੀਨੇ ਇਕ ਸਰਵ-ਧਰਮ ਸੰਮੇਲਨ ਕੀਤਾ ਜਾ ਰਿਹਾ ਹੈ।

**ਸਰਵਜਨਕ**—*ਵਿ.* ਸਭ ਲੋਕਾਂ ਦਾ, ਸਭ ਦਾ—ਅੱਜ ਸ਼ਾਮ ਨੂੰ ਇਕ ਸਰਵਜਨਕ ਜਲਸਾ ਹੋਵੇਗਾ।

**ਸਰਵੇਖਣ**—*ਪੁ.* ਕਿਸੇ ਚੀਜ਼, ਕੰਮ ਆਦਿ ਬਾਰੇ ਸਮੁੱਚੇ ਰੂਪ ਵਿਚ ਚੰਗੀ ਤਰ੍ਹਾਂ ਜਾਣਕਾਰੀ ਲੈਣ ਦਾ ਭਾਵ—ਚੰਡੀਗੜ੍ਹ ਨੂੰ ਵੱਡੀ ਰੇਲਵੇ ਲਾਈਨ ਤੇ ਲਿਆਉਣ ਲਈ ਸਰਵੇਖਣ ਦਾ ਕੰਮ ਮੁਕੰਮਲ ਹੋ ਚੁੱਕਾ ਹੈ।

**ਸ਼ਰ੍ਹਾ**—*ਇ.* ਕੁਰਾਨ ਸ਼ਰੀਫ਼ ਦੇ ਹੁਕਮਾਂ ਦੇ ਅਧਾਰ ਤੇ ਮੁਸਲਮਾਨਾਂ ਦੇ ਕਾਨੂੰਨ ਦੀ ਕਿਤਾਬ—ਸ਼ਰ੍ਹਾ ਅਨੁਸਾਰ ਚੱਲਣ ਵਾਲਾ ਹੀ ਸੱਚਾ ਮੁਸਲਮਾਨ ਹੁੰਦਾ ਹੈ।

**ਸ਼ਰਾਧ**—*ਪੁ.* ਮਰੇ ਹੋਏ ਬਜ਼ੁਰਗਾਂ ਨਮਿੱਤ ਖੁਆਇਆ ਜਾਣ ਵਾਲਾ ਭੋਜਨ—ਅਸੀਂ ਆਪਣੇ ਦਾਦਾ ਜੀ ਦਾ ਸ਼ਰਾਧ ਹਰ ਸਾਲ ਕਰਾਉਂਦੇ ਹਾਂ।

**ਸਰਾਪ**—*ਪੁ.* ਕਿਸੇ ਨੂੰ ਦਿੱਤੀ ਗਈ ਭੈੜੀ ਅਸੀਸ—ਪੁਰਾਣੇ ਸਮੇਂ ਵਿਚ ਰਿਸ਼ੀਆਂ ਮੁਨੀਆਂ ਦੇ ਸਰਾਪ ਤੋਂ ਰਾਜੇ ਬਹੁਤ ਡਰਦੇ ਸਨ।

**ਸਰਾਫ਼**—*ਪੁ. ਸੋਨੇ ਆਦਿ ਦੇ ਜ਼ੇਵਰ ਵੇਚਣ ਵਾਲਾ*—ਸਰਾਫ਼ ਆਪਣੀ ਦੁਕਾਨ ਤੇ ਬੈਠਾ ਗਹਿਣੇ ਵਿਖਾ ਰਿਹਾ ਹੈ।

**ਸ਼ਰਾਫ਼ਤ**—*ਇ. ਸ਼ਰੀਫ਼ ਹੋਣ ਦਾ ਭਾਵ*—ਅੱਜ ਦੇ ਜ਼ਮਾਨੇ ਵਿਚ ਸ਼ਰਾਫ਼ਤ ਦੀ ਕੋਈ ਕਦਰ ਨਹੀਂ।

**ਸਰਾਫ਼ੀ**—*ਵਿ. ਸਰਾਫ਼ ਦਾ*—ਉਸ ਦੇ ਪਿਤਾ ਜੀ ਸਰਾਫ਼ੀ ਦਾ ਕੰਮ ਕਰਦੇ ਹਨ।

**ਸ੍ਰਿਸ਼ਟੀ**—*ਇ ਦੁਨੀਆ, ਸੰਸਾਰ*—ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਸਿਰਜੀ ਹੋਈ ਹੈ।

**ਸਰਿੰਜ**—*ਇ. ਇਕ ਯੰਤਰ ਜਿਸ ਨਾਲ ਟੀਕਾ ਲਾਇਆ ਜਾਂਦਾ ਹੈ*—ਟੀਕਾ ਲਾਉਣ ਤੋਂ ਪਹਿਲਾ ਸਰਿੰਜ ਨੂੰ ਚੰਗੀ ਤਰ੍ਹਾਂ ਉਬਾਲ ਲੈਣਾ ਚਾਹੀਦਾ ਹੈ।

**ਸ਼ਰੀਕ**—*ਪੁ. ਭਰਾ-ਭਾਈ; ਬਰਾਬਰ ਦਾ ਹੱਕ ਰੱਖਦਾ ਆਦਮੀ*—ਸੋਹਣ ਸਿੰਘ ਰਿਸ਼ਤੇ ਵਿਚ ਸਾਡਾ ਸ਼ਰੀਕ ਹੀ ਲੱਗਦਾ ਹੈ; ਪਿਉ ਦੀ ਜਾਇਦਾਦ ਵਿਚ ਰਾਮ ਅਤੇ ਸ਼ਾਮ ਦੋਵੇਂ ਸ਼ਰੀਕ ਹਨ।

**ਸ਼ਰੀਕਾ**—*ਪੁ ਬਰਾਦਰੀ; ਈਰਖਾ, ਸਾੜਾ*—ਉਸ ਨੇ ਆਪਣੇ ਪੁੱਤਰ ਦੇ ਵਿਆਹ ਉੱਤੇ ਸਾਰੇ ਸ਼ਰੀਕੇ ਨੂੰ ਰੋਟੀ ਆਖੀ; ਸੀਤਾ ਗੀਤਾ ਦਾ ਹਰ ਗੱਲ ਵਿਚ ਸ਼ਰੀਕਾ ਕਰਦੀ ਹੈ।

**ਸ਼ਰੀਫ਼**—*ਵਿ. ਸਾਊ, ਭਲੇਮਾਣਸ*—ਸੁਰਿੰਦਰ ਦਾ ਲੜਕਾ ਪੜ੍ਹਿਆ-ਲਿਖਿਆ ਅਤੇ ਸ਼ਰੀਫ਼ ਵੀ ਹੈ।

**ਸਰੀਰ**—*ਪੁ. ਜਿਸਮ, ਦੇਹ*—ਨਰੋਆ ਸਰੀਰ ਵੀ ਕੁਦਰਤ ਦੀ ਇਕ ਦਾਤ ਹੈ।

**ਸਰੀਰਕ**—*ਵਿ. ਸਰੀਰ ਦਾ, ਸਰੀਰ ਸਬੰਧੀ*—ਬੱਚਿਆਂ ਨੂੰ ਪੜ੍ਹਾਈ ਦੇ ਨਾਲ ਨਾਲ ਸਰੀਰਕ ਸਿੱਖਿਆ ਵੀ ਦਿੱਤੀ ਜਾਣੀ ਚਾਹੀਦੀ ਹੈ।

**ਸਰੀਰਕ ਸਿੱਖਿਆ**—*ਇ. ਸਰੀਰ ਨਾਲ ਸਬੰਧਤ ਵਿੱਦਿਆ*—ਸਕੂਲ ਵਿਚ ਵਿਦਿਆਰਥੀਆਂ ਨੂੰ ਪੜ੍ਹਾਈ ਦੇ ਨਾਲ-ਨਾਲ ਸਰੀਰਕ ਸਿੱਖਿਆ ਦਾ ਪਾਠ ਵੀ ਪੜ੍ਹਾਇਆ ਜਾਂਦਾ ਹੈ।

**ਸਰੂਪ**—*ਪੁ. ਸ਼ਕਲ, ਸੂਰਤ*—ਸੁਹਣੇ ਸਰੂਪ ਹਰ ਕਿਸੇ ਨੂੰ ਚੰਗੇ ਲੱਗਦੇ ਹਨ।

**ਸ੍ਰੇਸ਼ਟ**—*ਵਿ. ਭਲਾ, ਚੰਗਾ; ਵਧੀਆ, ਉੱਤਮ*—ਵੇਲੇ ਸਿਰ ਕਿਸੇ ਦੀ ਮਦਦ ਕਰਨਾ ਬੜਾ ਸ੍ਰੇਸ਼ਟ ਗੁਣ ਹੈ; 'ਕਵਿਤਾ' ਨਾਂ ਦੀ ਪੁਸਤਕ ਇਸ ਸਾਲ ਦੀ ਸਭ ਤੋਂ ਸ੍ਰੇਸ਼ਟ ਪੁਸਤਕ ਮੰਨੀ ਗਈ ਹੈ।

**ਸ੍ਰੇਸ਼ਟਤਾ**—*ਇ. ਸ੍ਰੇਸ਼ਟ ਹੋਣ ਦਾ ਭਾਵ, ਉੱਤਮਤਾ*—ਪੁਸਤਕ ਦੀ ਸ੍ਰੇਸ਼ਟਤਾ ਨੂੰ ਪਰਖਣ ਲਈ ਕਈ ਗੱਲਾਂ ਦਾ ਧਿਆਨ ਰੱਖਣਾ ਪੈਂਦਾ ਹੈ।

**ਸ਼੍ਰੇਣੀ**—*ਇ. ਜਮਾਤ, ਵਰਗ*—ਤੁਹਾਡਾ ਕਾਕਾ ਅੱਜ ਕਲ੍ਹ ਕਿੰਨਵੀਂ ਸ਼੍ਰੇਣੀ ਵਿਚ ਪੜ੍ਹਦਾ ਹੈ ; ਮਹਿੰਗਾਈ ਦਾ ਅਸਰ ਵਧੇਰੇ ਕਰਕੇ ਮੱਧ ਸ਼੍ਰੇਣੀ ਦੇ ਲੋਕਾਂ ਤੇ ਪੈਂਦਾ ਹੈ।

**ਸਰੋਦ**—*ਪੁ. ਤਾਰਾਂ ਦਾ ਇਕ ਸਾਜ਼*—ਅੱਜ ਟੈਲੀਵਿਜ਼ਨ ਤੇ ਸਰੋਦ ਵਜਾਉਣ ਦਾ ਪ੍ਰੋਗਰਾਮ ਸੁਣ ਕੇ ਬੜਾ ਮਜ਼ਾ ਆਇਆ।

**ਸ਼੍ਰੋਮਣੀ**—*ਵਿ. ਮੁਖੀ, ਵੱਡਾ*—ਸ. ਨਾਨਕ ਸਿੰਘ ਪੰਜਾਬੀ ਦੇ ਸ਼੍ਰੋਮਣੀ ਨਾਵਲਕਾਰ ਹੋਏ ਹਨ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ**—*ਇ. ਸਿੱਖਾਂ ਦੇ ਇਤਿਹਾਸਕ ਗੁਰਦੁਆਰਿਆਂ ਦਾ ਸਮੁੱਚਾ ਪ੍ਰਬੰਧ ਅਤੇ ਸੁਧਾਰ ਕਰਨ ਵਾਲੀ ਇਕ ਸੰਸਥਾ*—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁੱਖ ਦਫ਼ਤਰ ਅੰਮ੍ਰਿਤਸਰ ਵਿਖੇ ਹੈ।

**ਸਲਵਾਨ**—*ਪੁ. ਸਿਆਲਕੋਟ ਦਾ ਇਕ ਰਾਜਾ*—ਪੂਰਨ ਭਗਤ ਰਾਜਾ ਸਲਵਾਨ ਦਾ ਪੁੱਤਰ ਸੀ।

**ਸਲਾਹ**—*ਇ. ਇੱਛਾ, ਮਰਜ਼ੀ; ਰਾਏ*—ਮੇਰੀ ਸਲਾਹ ਹੈ ਕਿ ਐਤਕਾਂ ਗਰਮੀਆ ਵਿਚ ਸ਼ਿਮਲੇ ਜਾਇਆ ਜਾਵੇ; ਸਾਨੂੰ ਔਕੜ ਵੇਲੇ ਕਿਸੇ ਸਿਆਣੇ ਦੀ ਸਲਾਹ ਲੈ ਲੈਣੀ ਚਾਹੀਦੀ ਹੈ।

**ਸਲਾਹਕਾਰ**—*ਪੁ. ਸਲਾਹ ਦੇਣ ਵਾਲਾ ਵਿਅਕਤੀ*—ਮੈਨੂੰ ਇਸ ਮਾਮਲੇ ਵਿਚ ਕਿਸੇ ਸਲਾਹਕਾਰ ਦੀ ਲੋੜ ਨਹੀਂ।

**ਸਲਾਹੁਣਾ**—*ਕ੍ਰਿ. ਸਕ. ਤਾਰੀਫ਼ ਕਰਨਾ, ਪ੍ਰਸ਼ੰਸਾ ਕਰਨਾ*—ਉਸ ਦੇ ਚੰਗੇ ਗੁਣਾਂ ਕਰਕੇ ਉਸ ਨੂੰ ਹਰ ਕੋਈ ਸਲਾਹੁੰਦਾ ਹੈ।

**ਸ਼ਲਾਘਾ**—*ਇ. ਤਾਰੀਫ਼, ਪ੍ਰਸ਼ੰਸਾ*—ਹਰ ਕੋਈ ਮਿਹਨਤੀ ਆਦਮੀ ਦੀ ਸ਼ਲਾਘਾ ਕਰਦਾ ਹੈ।

**ਸ਼ਲਾਘਾਯੋਗ**—*ਵਿ. ਪ੍ਰਸ਼ੰਸਾ ਦੇ ਯੋਗ, ਸ਼ਲਾਘਾ ਦੇ ਯੋਗ*—ਪੰਜਾਬ ਸਰਕਾਰ ਪਿੰਡਾਂ ਦੇ ਸਮੁੱਚੇ ਵਿਕਾਸ ਲਈ ਸ਼ਲਾਘਾਯੋਗ ਕੰਮ ਕਰ ਰਹੀ ਹੈ।

**ਸਲਾਦ**—*ਪੁ. ਕੱਟੀਆਂ ਹੋਈਆਂ ਕੁਝ ਕੱਚੀਆਂ ਸਬਜ਼ੀਆਂ ਜਿਨ੍ਹਾਂ ਨੂੰ ਲੂਣ ਆਦਿ ਲਾ ਕੇ ਖਾਂਦੇ ਹਨ*—ਰੋਟੀ ਨਾਲ ਸਲਾਦ ਦੀ ਵਰਤੋਂ ਬੜੀ ਗੁਣਕਾਰੀ ਹੁੰਦੀ ਹੈ।

**ਸਲ੍ਹਾਬ**—*ਇ. ਸਿੱਲ*—ਬਰਸਾਤਾਂ ਦੇ ਦਿਨਾ ਵਿਚ ਸਾਡੇ ਮਕਾਨ ਦੀਆਂ ਕੰਧਾਂ ਤੇ ਸਲ੍ਹਾਬ ਆ ਜਾਂਦੀ ਹੈ।

**ਸ਼ਲਿੰਗ**—*ਪੁ. ਇਕ ਅੰਗ੍ਰੇਜ਼ੀ ਸਿੱਕਾ*—ਇਕ ਪੌਂਡ ਵਿਚ 20 ਸ਼ਲਿੰਗ ਹੁੰਦੇ ਹਨ।

**ਸਲੀਪਰ**—*ਪੁ. ਇਕ ਤਰ੍ਹਾਂ ਦੀ ਜੁੱਤੀ*—ਅੱਜ ਕਲ੍ਹ ਸਲੀਪਰ ਪਾਉਣ ਦਾ ਰਿਵਾਜ ਬਹੁਤ ਘਟ ਗਿਆ ਹੈ।

**ਸਲੂਕ**—*ਪੁ. ਵਰਤਾਉ, ਵਤੀਰਾ*—ਹਰੇਕ ਨਾਲ ਚੰਗਾ ਸਲੂਕ ਕਰਨਾ ਇਕ ਚੰਗਾ ਗੁਣ ਹੈ।

**ਸਲੂਟ**—*ਪੁ. ਫ਼ੌਜੀ ਢੰਗ ਦਾ ਸਲਾਮ*—ਸਿਪਾਹੀ ਅਫ਼ਸਰ ਨੂੰ ਸਲੂਟ ਕਰ ਰਿਹਾ ਹੈ।

**ਸਲੂਣਾ**—*ਵਿ. ਲੂਣ ਵਾਲਾ*—ਚਾਹ ਲਈ ਮਿੱਠੀਆਂ ਚੀਜ਼ਾਂ ਦੇ ਨਾਲ ਸਲੂਣਾ ਵੀ ਚਾਹੀਦਾ ਹੈ।

**ਸਲੇਟ**—*ਇ. ਪੱਥਰ ਜਾਂ ਟੀਨ ਦੀ ਇਕ ਕਿਸਮ ਦੀ ਤਖ਼ਤੀ*—ਅੱਜ ਕਲ੍ਹ ਬੱਚੇ ਸਲੇਟਾਂ ਦੀ ਥਾਂ ਕਾਪੀਆਂ ਤੇ ਸਵਾਲ ਕੱਢਦੇ ਹਨ।

**ਸਲੇਟੀ**—*ਇ. ਸਲੇਟ ਲਿਖਣ ਵਾਲੀ ਪੈਂਸਿਲ; ਫਿੱਕਾ ਨੀਲਾ ਰੰਗ*—ਮੇਰੀ ਸਲੇਟੀ ਗੁੰਮ ਹੋ ਗਈ ਹੈ; ਉਸ ਦੀ ਪੱਗ ਦਾ ਰੰਗ ਸਲੇਟੀ ਹੈ।

*ਵਿ. ਸਲੇਟ ਦੇ ਰੰਗ ਦਾ—ਰਮਾਂ ਦੀ ਮਾਂ ਨੇ ਸਲੇਟੀ ਰੰਗ ਦੀ ਸਾੜ੍ਹੀ ਪਾਈ ਹੋਈ ਹੈ।*

**ਸਵੱਛ**—*ਵਿ. ਸਾਫ਼, ਨਿਰਮਲ; ਪਵਿੱਤਰ*—ਚਸ਼ਮਿਆਂ ਦਾ ਪਾਣੀ ਬੜਾ ਸਵੱਛ ਤੇ ਠੰਢਾ ਹੁੰਦਾ ਹੈ ; ਬੱਚੇ ਦਾ ਮਨ ਬੜਾ ਸਵੱਛ ਹੁੰਦਾ ਹੈ।

**ਸਵੱਛਤਾ**—*ਇ. ਸਵੱਛ ਹੋਣ ਦਾ ਭਾਵ, ਪਵਿੱਤਰਤਾ*—ਦਿਲ ਦੀ ਸਵੱਛਤਾ ਹੀ ਅਸਲ ਭਗਤੀ ਹੈ।

**ਸਵੰਬਰ**—*ਪੁ. ਇਕ ਪੁਰਾਤਨ ਰਸਮ ਜਿਸ ਵਿਚ ਕੁਆਰੀ ਕੁੜੀ ਆਪਣਾ ਵਰ ਆਪ ਚੁਣਦੀ ਸੀ*—ਪੁਰਾਤਨ ਸਮੇਂ ਵਿਚ ਰਾਜੇ ਮਹਾਰਾਜੇ ਆਪਣੀਆਂ ਲੜਕੀਆਂ ਦਾ ਵਿਆਹ ਸਵੰਬਰ ਰਚਾ ਕੇ ਕਰਦੇ ਸਨ।

**ਸੁਰ**—*ਪੁ. ਲਿਪੀ ਵਿਚ ਅ, ਇ, ੳ ਆਦਿ ਧੁਨੀਆਂ ਜਿਨ੍ਹਾਂ ਦੀ ਮਦਦ ਨਾਲ ਸ਼ਬਦ ਰਚੇ ਜਾਂਦੇ ਹਨ*—ਗੁਰਮੁਖੀ ਵਰਣ ਮਾਲਾ ਵਿਚ ਦਸ ਸੁਰ ਹਨ।

**ਸਵਰਗ ਨਰਕ**—*ਪੁ. ਦੁਖ-ਸੁਖ*—ਇਨਸਾਨ ਆਪਣੇ ਕਰਮਾਂ ਅਨੁਸਾਰ ਸਵਰਗ-ਨਰਕ ਇਸ ਧਰਤੀ ਤੇ ਹੀ ਭੋਗਦਾ ਹੈ।

**ਸੰਵਰਨਾ**—*ਕ੍ਰਿ. ਅਕ. ਠੀਕ ਹੋਣਾ, ਸੌਰਨਾ*—ਮੇਰਾ ਕੰਮ ਸੰਵਰਨ ਦੀ ਥਾਂ ਉਲਟਾ ਖਰਾਬ ਹੋ ਗਿਆ ਹੈ।

**ਸਵਰਾਜ**—*ਪੁ. ਆਪਣਾ ਰਾਜ, ਆਜ਼ਾਦੀ*—ਸਵਰਾਜ ਦੀ ਪ੍ਰਾਪਤੀ ਤੋਂ ਬਾਅਦ ਭਾਰਤ ਨੇ ਬਹੁਤ ਤਰੱਕੀ ਕੀਤੀ ਹੈ।

**ਸਵੱਲੜਾ**—*ਵਿ. ਠੀਕ, ਸਹੀ*—ਆਗਿਆਕਾਰੀ ਬੱਚੇ ਹਮੇਸ਼ਾ ਸਵੱਲੜੇ ਰਾਹ ਤੇ ਚਲਦੇ ਹਨ।

**ਸਵੱਲਾ**—*ਵਿ. ਰਿਆਇਤੀ, ਸਸਤਾ; ਠੀਕ, ਸਹੀ*—ਕੋਸ਼ਿਸ਼ ਕੀਤਿਆਂ ਕਈ ਵੇਰ ਚੀਜ਼ ਸਵੱਲੀ ਮਿਲ ਜਾਂਦੀ ਹੈ; ਵਿਗੜੇ ਹੋਏ ਨੂੰ ਸਵੱਲੇ ਰਾਹ ਤੇ ਲਿਆਉਣਾ ਬੜਾ ਔਖਾ ਹੁੰਦਾ ਹੈ।

**ਸਵਾ**—*ਵਿ. ਇੱਕੋ ਅੰਕ ਵਿਚ ਅਗਲੇ ਅੰਕ ਦਾ ਚੌਥਾ ਹਿੱਸਾ ਮਿਲਾਇਆ ਹੋਇਆ*—ਅਸੀਂ ਹਰ ਪੂਰਨਮਾਸ਼ੀ ਨੂੰ ਸਵਾ ਰੁਪਏ ਦਾ ਪ੍ਰਸ਼ਾਦ ਕਰਾਉਂਦੇ ਹਾਂ।

**ਸਵਾਸਤਿਕ**—*ਪੁ. ਇਕ ਪਵਿੱਤਰ ਚਿੰਨ੍ਹ*—ਬਹੁਤ ਸਾਰੇ ਦੁਕਾਨਦਾਰ ਆਪਣੀਆਂ ਲੇਖਾ-ਕਿਤਾਬਾਂ ਦੇ ਪਹਿਲੇ ਪੰਨੇ ਤੇ ਸਵਾਸਤਿਕ ਦਾ ਨਿਸ਼ਾਨ ਬਣਾਉਂਦੇ ਹਨ।

**ਸਵਾਹ**—*ਇ. ਸੁਆਹ*—ਅੱਜ ਕਲ੍ਹ ਲੋਕੀਂ ਸੁਆਹ ਨਾਲ ਭਾਂਡੇ ਸਾਫ਼ ਕਰਨਾ ਪਸੰਦ ਨਹੀਂ ਕਰਦੇ।

**ਸੰਵਾਦ**—*ਪੁ. ਵਾਰਤਾਲਾਪ, ਚਰਚਾ*—ਨਾਟਕ ਦੀ ਸਫਲਤਾ ਉਸ ਦੇ ਸੰਵਾਦ ਤੇ ਹੀ ਨਿਰਭਰ ਕਰਦੀ ਹੈ।

**ਸਵਾਰ**—*ਪੁ. ਘੋੜੇ ਆਦਿ ਤੇ ਚੜ੍ਹਿਆ ਹੋਇਆ ਮਨੁੱਖ*—ਦੌੜਦੇ ਹੋਏ ਘੋੜੇ ਨੂੰ ਇਕ ਚੰਗਾ ਸਵਾਰ ਹੀ ਕਾਬੂ ਰੱਖ ਸਕਦਾ ਹੈ।

*ਵਿ. ਘੋੜੇ ਆਦਿ ਤੇ ਚੜ੍ਹਿਆ ਹੋਇਆ*—ਜਦੋਂ ਦੇਖੋ ਤੂੰ ਸਾਈਕਲ ਤੇ ਹੀ ਸਵਾਰ ਰਹਿੰਦਾ ਹੈਂ।

**ਸਵਾਰੀ**—*ਇ. ਕੋਈ ਅਜਿਹੀ ਚੀਜ਼ ਜਿਸ ਤੇ ਚੜ੍ਹ ਕੇ ਇਕ ਥਾਂ ਤੋਂ ਦੂਜੀ ਥਾਂ ਤੇ ਜਾਇਆ ਜਾ ਸਕੇ; ਸਵਾਰ ਹੋਣ ਵਾਲਾ ਵਿਅਕਤੀ*—ਵੱਡੇ ਸ਼ਹਿਰਾਂ ਦੇ ਵਸਨੀਕਾਂ ਕੋਲ ਆਪਣੀ ਸਵਾਰੀ ਜ਼ਰੂਰ ਹੋਣੀ ਚਾਹੀਦੀ ਹੈ; ਸਵਾਰੀ ਆਪਣੇ ਸਾਮਾਨ ਦੀ ਆਪ ਜ਼ਿੰਮੇਵਾਰ ਹੁੰਦੀ ਹੈ।

**ਸਵਾਲ**—*ਪੁ. ਪੁੱਛੀ ਹੋਈ ਗੱਲ, ਪ੍ਰਸ਼ਨ; ਗਣਿਤ ਦਾ ਪ੍ਰਸ਼ਨ; ਮੰਗ, ਬੇਨਤੀ*—ਤੁਹਾਡੇ ਸਵਾਲ ਦਾ ਜਵਾਬ ਮੈਨੂੰ ਜਿੰਨਾ ਪਤਾ ਸੀ, ਦੇ ਦਿੱਤਾ ਹੈ; ਇਸ ਵਾਰੀ ਸਵਾਲਾਂ ਦਾ ਪਰਚਾ ਬੜਾ ਆਸਾਨ ਸੀ; ਮੈਂ ਇਸ ਕੰਮ ਲਈ ਕਿਸੇ ਨੂੰ ਸਵਾਲ ਕਰਨ ਲਈ ਤਿਆਰ ਨਹੀਂ।

**ਸਵਾਲੀ**—*ਪੁ. ਮੰਗ ਕਰਨ ਵਾਲਾ, ਬੇਨਤੀ ਕਰਨ ਵਾਲਾ*—ਰੱਬ ਕਿਸੇ ਨੂੰ ਕਿਸੇ ਦਾ ਸਵਾਲੀ ਨਾ ਬਣਾਵੇ।

**ਸਵਾਲੀਆ**—*ਪੁ. ਮੰਗਤਾ*—ਸਾਡੀ ਮਾਤਾ ਜੀ ਕਿਸੇ ਵੀ ਸਵਾਲੀਏ ਨੂੰ ਕੁਝ ਦਿੱਤੇ ਬਿਨਾਂ ਨਹੀਂ ਜਾਣ ਦਿੰਦੇ।

*ਵਿ. ਸਵਾਲ ਦਾ, ਸਵਾਲ ਨਾਲ ਸਬੰਧਤ*—ਸਵਾਲੀਆ ਵਾਕ ਦੇ ਅੰਤ ਵਿਚ ਸਵਾਲੀਆ ਨਿਸ਼ਾਨ ਲਾਉਣਾ ਜ਼ਰੂਰੀ ਹੈ।

**ਸੰਵਿਧਾਨ**—*ਪੁ. ਕਿਸੇ ਰਾਜ ਆਦਿ ਦਾ ਪ੍ਰਬੰਧ ਚਲਾਉਣ ਲਈ ਬਣਾਇਆ ਕਾਨੂੰਨ*—ਭਾਰਤ ਦੇ ਸੰਵਿਧਾਨ ਅਨੁਸਾਰ ਹਰ ਸ਼ਹਿਰੀ ਨੂੰ ਕੋਈ ਵੀ ਧਰਮ ਅਪਨਾਉਣ ਦੀ ਆਜ਼ਾਦੀ ਹੈ।

**ਸਵੀਕਾਰ**—*ਵਿ. ਪਰਵਾਨ*—ਉਨ੍ਹਾਂ ਨੇ ਮੇਰੀ ਤੁੱਛ ਜਿਹੀ ਭੇਟਾ ਸਵੀਕਾਰ ਕਰ ਲਈ।

**ਸੰਵੇਦਨਸ਼ੀਲ**—*ਵਿ. ਜਿਹੜਾ ਛੇਤੀ ਅਸਰ ਕਬੂਲ ਕਰੇ*—ਅਮਰੀਕ ਦਾ ਹਿਰਦਾ ਬੜਾ ਸੰਵੇਦਨਸ਼ੀਲ ਹੈ।

**ਸਵੇਲੜੇ**—*ਕ੍ਰਿ. ਵਿ. ਬਹੁਤ ਸਵੇਰੇ*—ਨਿਰਮਲ ਨੇ ਬਾਹਰ ਜਾਣਾ ਸੀ, ਇਸ ਲਈ ਉਹ ਅੱਜ ਸਵੇਲੜੇ ਹੀ ਜਾਗ ਪਈ।

**ਸਵੈ**—*ਵਿ. ਆਪਣਾ*—ਸਵੈ-ਭਰੋਸੇ ਵਾਲਾ ਆਦਮੀ ਹਰ ਮੁਸ਼ਕਲ ਕੰਮ ਆਸਾਨ ਬਣਾ ਲੈਂਦਾ ਹੈ।

**ਸਵੈ-ਜੀਵਨੀ**—*ਇ. ਆਪਣੀ ਜੀਵਨ ਕਥਾ, ਆਤਮ ਕਥਾ*—ਡਾ. ਰਜਿੰਦਰ ਪ੍ਰਸਾਦ ਦੀ ਸਵੈ-ਜੀਵਨੀ ਦਾ ਪੰਜਾਬੀ ਵਿਚ ਅਨੁਵਾਦ ਹੋ ਚੁੱਕਾ ਹੈ।

**ਸੜਦਾ ਬਲਦਾ**—*ਵਿ. ਖਿਝਿਆ ਹੋਇਆ, ਗੁੱਸੇ ਵਿਚ ਆਇਆ ਹੋਇਆ*—ਸੜਦਾ ਬਲਦਾ ਇਨਸਾਨ ਕਦੇ ਵੀ ਕੋਈ ਠੀਕ ਫ਼ੈਸਲਾ ਨਹੀਂ ਲੈ ਸਕਦਾ।

**ਸੜਨਾ**—*ਕ੍ਰਿ. ਅਕ. ਜਲਣਾ, ਬਲਣਾ; ਗਲਣਾ; ਈਰਖਾ ਕਰਨਾ; ਕੁੜ੍ਹਨਾ*—ਅੱਗ ਲੱਗਣ ਦੀ ਦੇਰ ਸੀ ਕਿ ਸਾਰਾ ਮਕਾਨ ਥੋੜ੍ਹੀ ਦੇਰ ਵਿਚ ਹੀ ਸੜ ਗਿਆ; ਗਰਮੀਆਂ ਵਿਚ ਫਲ ਅਤੇ ਸਬਜ਼ੀਆਂ ਬਹੁਤ ਛੇਤੀ ਸੜ ਜਾਂਦੀਆਂ ਹਨ; ਅੱਜ ਕਲ੍ਹ ਤਾਂ ਹਰ ਕੋਈ ਦੂਜੇ ਦੀ ਤਰੱਕੀ ਵੇਖ ਕੇ ਸੜਦਾ ਹੈ; ਅੱਗ ਇੰਨੀ ਤੇਜ਼ ਨਾ ਕਰ ਨਹੀਂ ਤਾਂ ਰੋਟੀਆਂ ਸੜ ਜਾਣਗੀਆਂ।

**ਸੜ੍ਹਾਂਦ, ਸੜ੍ਹਿਹਾਂਦ**—*ਇ. ਚੀਜ਼ਾਂ ਦੇ ਗਲਣ ਤੋਂ ਪੈਦਾ ਹੋਈ ਬਦਬੂ*—ਗਰਮੀਆਂ ਵਿਚ ਜੇ ਖਾਣ ਵਾਲੀਆਂ ਚੀਜ਼ਾਂ ਬਹੁਤੀ ਦੇਰ ਪਈਆਂ ਰਹਿਣ ਤਾਂ ਉਨ੍ਹਾਂ ਵਿਚੋਂ ਸੜ੍ਹਾਂਦ ਆਉਣ ਲਗ ਪੈਂਦੀ ਹੈ।

**ਸੜੀਅਲ**—*ਵਿ. ਜੋ ਈਰਖਾ ਕਰੇ*—ਬਿਰਜੂ ਤਾਂ ਬੜੇ ਸੜੀਅਲ ਸੁਭਾਅ ਦਾ ਆਦਮੀ ਹੈ।

**ਸਾਉਣ**—*ਪੁ. ਦੇਸੀ ਸਾਲ ਦਾ ਪੰਜਵਾਂ ਮਹੀਨਾ*—ਆਮ ਤੌਰ ਤੇ ਸਾਉਣ ਦੇ ਮਹੀਨੇ ਤੋਂ ਬਰਸਾਤ ਸ਼ੁਰੂ ਹੋ ਜਾਂਦੀ ਹੈ।

**ਸਾਉਣੀ**—*ਇ. ਸਿਆਲ ਵਿਚ ਕੱਟੀ ਜਾਣ ਵਾਲੀ ਫ਼ਸਲ*—ਅੱਜ ਕਲ੍ਹ ਪੰਜਾਬ ਵਿਚ ਸਾਉਣੀ ਦੀ ਫ਼ਸਲ ਵੀ ਬਹੁਤ ਜ਼ਿਆਦਾ ਹੋਣ ਲਗ ਪਈ ਹੈ।

**ਸਾਊ**—*ਵਿ. ਸ਼ਰੀਫ਼, ਭੋਲਾ*—ਸਾਊ ਬੰਦੇ ਹਰ ਕਿਸੇ ਤੋਂ ਪਿਆਰ ਲੈਂਦੇ ਹਨ।

**ਸਾਊਪੁਣਾ**—*ਪੁ. ਸਾਊ ਹੋਣ ਦਾ ਭਾਵ, ਸ਼ਰਾਫ਼ਤ*—ਉਸ ਦੇ ਸਾਊਪੁਣੇ ਕਰਕੇ ਉਸ ਦੀ ਹਰ ਕੋਈ ਇੱਜ਼ਤ ਕਰਦਾ ਹੈ।

**ਸਾਇਆ**—*ਪੁ. ਛਾਂ; ਪਰਛਾਂਵਾਂ*—ਗਰਮੀਆਂ ਵਿਚ ਦਰਖਤਾਂ ਦੇ ਸਾਏ ਹੇਠ

ਛੇੜਿਆਂ ਚਿੱਤ ਪ੍ਰਸੰਨ ਹੁੰਦਾ ਹੈ, ਬੱਚਾ ਆਪਣੇ ਸਾਏ ਨੂੰ ਫੜਨ ਦੀ ਕੋਸ਼ਿਸ਼ ਕਰ ਰਿਹਾ ਹੈ।

**ਸਾਇੰਸ**—*ਇ. ਵਿਗਿਆਨ*—ਅੱਜ ਕਲ੍ਹ ਸਾਇੰਸ ਦਾ ਵਿਸ਼ਾ ਮੈਟ੍ਰਿਕ ਦੇ ਵਿਦਿਆਰਥੀਆਂ ਲਈ ਜ਼ਰੂਰੀ ਕਰ ਦਿੱਤਾ ਗਿਆ ਹੈ।

**ਸਾਇੰਸਦਾਨ**—*ਪੁ. ਵਿਗਿਆਨ ਦਾ ਮਾਹਰ, ਵਿਗਿਆਨੀ*—ਐਡੀਸਨ ਇਕ ਮਹਾਨ ਸਾਇੰਸਦਾਨ ਹੋਇਆ ਹੈ।

**ਸ਼ਾਇਰ**—*ਪੁ. ਕਵੀ*—ਸ਼ਿਵ ਕੁਮਾਰ ਬਟਾਲਵੀ ਨੂੰ ਬਿਰਹਾ ਦਾ ਸ਼ਾਇਰ ਆਖਿਆ ਜਾਂਦਾ ਹੈ।

**ਸਾਈਂ**—*ਪੁ. ਰੱਬ, ਕਰਤਾਰ; ਮੁਸਲਮਾਨ ਫ਼ਕੀਰ*—ਸਾਈਂ ਤੇਰੀ ਵੱਡੀ ਉਮਰ ਕਰੇ; ਮੁਸਲਮਾਨਾਂ ਵਿਚ ਫ਼ਕੀਰਾਂ ਨੂੰ ਸਾਈਂ ਵੀ ਕਿਹਾ ਜਾਂਦਾ ਹੈ।

**ਸਾਈਸ**—*ਪੁ. ਘੋੜੇ ਦੀ ਦੇਖ ਭਾਲ ਕਰਨ ਵਾਲਾ ਨੌਕਰ*—ਸਾਈਸ ਘੋੜੇ ਦੀ ਮਾਲਸ਼ ਕਰ ਰਿਹਾ ਹੈ।

**ਸ਼ਾਸਕ**—*ਪੁ. ਹਾਕਮ*—*ਚੰਗੇ ਸ਼ਾਸਕ ਦੇ ਰਾਜ ਵਿਚ ਪਰਜਾ ਸੁਖੀ ਰਹਿੰਦੀ ਹੈ।*

**ਸ਼ਾਸਤਰ**—*ਪੁ. ਹਿੰਦੂਆਂ ਦੇ ਧਰਮ ਗ੍ਰੰਥ , ਕਿਸੇ ਵਿਸ਼ੇਸ਼ ਵਿਸ਼ੇ ਦੀ ਵਿਦਿਆ*—ਆਮ ਤੌਰ ਤੇ ਸਾਰੇ ਸ਼ਾਸਤਰ ਸੰਸਕ੍ਰਿਤ ਵਿਚ ਲਿਖੇ ਮਿਲਦੇ ਹਨ : ਮੇਰੀ ਭੈਣ ਨੇ ਅਰਥ ਸ਼ਾਸਤਰ ਦੀ ਐਮ. ਏ. ਕੀਤੀ ਹੋਈ ਹੈ।

**ਸ਼ਾਸਨ**—*ਪੁ. ਹਕੂਮਤ*—ਬਾਦਸ਼ਾਹ ਅਕਬਰ ਦੇ ਸ਼ਾਸਨ ਵਿਚ ਪਰਜਾ ਬੜੀ ਸੁਖੀ ਸੀ।

**ਸਾਹ**—*ਪੁ. ਸੁਆਸ, ਦਮ*—ਸਵੇਰੇ ਉੱਠ ਕੇ ਲੰਮੇ ਸਾਹ ਲੈਣਾ ਸਿਹਤ ਲਈ ਚੰਗਾ ਹੁੰਦਾ ਹੈ।

**ਸ਼ਾਹ**—*ਪੁ. ਉਹ ਵਿਅਕਤੀ ਜਿਸ ਪਾਸ ਬਹੁਤ ਧਨ ਹੋਵੇ, ਸੇਠ; ਵਿਆਜ ਤੇ ਰੁਪਿਆ ਦੇਣ ਵਾਲਾ, ਸ਼ਾਹੂਕਾਰ*—ਰਾਮ ਦਾ ਪਿਤਾ ਸਾਡੇ ਪਿੰਡ ਦਾ ਵੱਡਾ ਸ਼ਾਹ ਹੈ; ਅੱਜ ਕਲ੍ਹ ਵਧੇਰੇ ਬੈਂਕ ਖੁੱਲ੍ਹ ਜਾਣ ਨਾਲ ਸ਼ਾਹਾਂ ਦਾ ਕੰਮ ਘੱਟ ਗਿਆ ਹੈ।

**ਸਾਹਸ**—*ਪੁ. ਹਿੰਮਤ, ਹੌਸਲਾ*—ਮੋਹਨ ਨੇ ਇਕੱਲਿਆਂ ਚਾਰ ਆਦਮੀਆਂ ਦਾ ਮੁਕਾਬਲਾ ਕਰ ਕੇ ਬੜੇ ਸਾਹਸ ਦਾ ਸਬੂਤ ਦਿੱਤਾ।

**ਸ਼ਾਹ ਸਟਾਪੂ**—*ਪੁ. ਬੱਚਿਆਂ ਦੀ ਇਕ ਪ੍ਰਕਾਰ ਦੀ ਖੇਡ*—ਬੱਚੇ ਸ਼ਾਹ ਸਟਾਪੂ ਖੇਡ ਰਹੇ ਹਨ।

**ਸਾਹ ਸਤ**—*ਪੁ. ਤਾਕਤ, ਬਲ*—ਕਈ ਦਿਨਾਂ ਦੇ ਬੁਖਾਰ ਨੇ ਮੇਰਾ ਸਾਹ ਸਤ ਹੀ ਖਤਮ ਕਰ ਦਿੱਤਾ ਹੈ।

**ਸ਼ਾਹਸਵਾਰ**—*ਪੁ. ਘੋੜੇ ਦੀ ਸਵਾਰੀ ਦਾ ਮਾਹਰ, ਚੰਗਾ ਸਵਾਰ*—ਹਰ ਕੋਈ ਸ਼ਾਹਸਵਾਰ ਨਹੀਂ ਬਣ ਸਕਦਾ ।

**ਸਾਹਸੀ**—*ਵਿ. ਹਿੰਮਤੀ, ਦਲੇਰ*—ਸਾਹਸੀ ਬਾਲਕ ਵੱਡੀ ਤੋਂ ਵੱਡੀ ਮੁਸੀਬਤ ਵਿਚ ਵੀ ਨਹੀਂ ਘਬਰਾਉਂਦੇ।

**ਸਾਹ ਸੁੱਕਣਾ**—*ਮੁਹਾ. ਬਹੁਤ ਜ਼ਿਆਦਾ ਡਰਨਾ*—ਉਸ ਦੇ ਕੋਲ ਜਾਂਦਿਆਂ ਤਾਂ ਮੇਰਾ ਸਾਹ ਸੁੱਕਦਾ ਹੈ।

**ਸ਼ਾਹਕਾਰ**—*ਪੁ. ਮਹਾਨ ਕਿਰਤ*—ਪ੍ਰੋ. ਮੋਹਨ ਸਿੰਘ ਦਾ 'ਸਾਵੇ ਪੱਤਰ' ਕਾਵਿ ਸੰਗ੍ਰਹਿ ਉਸ ਦੀ ਸ਼ਾਹਕਾਰ ਰਚਨਾ ਹੈ।

**ਸਾਹ ਚੜ੍ਹਨਾ**—*ਮੁਹਾ. ਬਹੁਤ ਤੇਜ਼ੀ ਨਾਲ ਸਾਹ ਆਉਣ ਲਗ ਪੈਣਾ*—ਪੌੜੀਆਂ ਚੜ੍ਹਨ ਲੱਗਿਆਂ ਮਾਤਾ ਜੀ ਨੂੰ ਬੜਾ ਸਾਹ ਚੜ੍ਹਦਾ ਹੈ।

**ਸ਼ਾਹ ਪਸੰਦ**—*ਵਿ. ਰੱਬ ਨੂੰ ਭਾਉਂਦਾ*—ਸ਼ਾਹ ਪਸੰਦ ਰੰਗ ਵਿਚ ਰੰਗਿਆ ਹੋਇਆ ਬੰਦਾ ਰੱਬ ਦੇ ਦਰਸ਼ਨ ਪਾ ਲੈਂਦਾ ਹੈ।

**ਸ਼ਾਹਪੁਰੀ**—*ਪੁ. ਸ਼ਾਹਪੁਰ ਦਾ ਰਹਿਣ ਵਾਲਾ ਵਿਅਕਤੀ*—ਭਾਰਤ ਤੇ ਪਾਕਿਸਤਾਨ ਦੀ ਵੰਡ ਤੋਂ ਬਾਅਦ ਬਹਾਵਲਪੁਰੀ, ਸ਼ਾਹਪੁਰੀ ਆਦਿ ਬਹੁਤ ਸਾਰੇ ਲੋਕ ਪਟਿਆਲੇ ਵਿਚ ਆ ਕੇ ਵਸ ਗਏ ਹਨ।

*ਇ. ਸ਼ਾਹਪੁਰ ਦੀ ਬੋਲੀ*—ਪੰਜਾਬੀ ਸਾਹਿੱਤ ਵਿਚ ਸ਼ਾਹਪੁਰੀ ਦੇ ਸ਼ਬਦ ਕਾਫ਼ੀ ਮਿਲਦੇ ਹਨ।

**ਸਾਹਮਣਾ**—*ਪੁ. ਅਗਲਾ ਹਿੱਸਾ, ਮੱਥਾ; ਟਾਕਰਾ, ਮੁਕਾਬਲਾ*—ਜੇ ਮਕਾਨ ਦਾ ਸਾਹਮਣਾ ਚੰਗਾ ਬਣਿਆ ਹੋਵੇ ਤਾਂ ਹੀ ਮਕਾਨ ਚੰਗਾ ਲੱਗਦਾ ਹੈ; ਦੋਹਾਂ ਧਿਰਾਂ ਨੇ ਕਾਫ਼ੀ ਦੇਰ ਤਕ ਇਕ ਦੂਜੇ ਦਾ ਸਾਹਮਣਾ ਕੀਤਾ।

*ਵਿ. ਅਗਲੇ ਹਿੱਸੇ ਦਾ, ਮੱਥੇ ਦਾ*—ਸਾਡੇ ਮਕਾਨ ਦਾ ਸਾਹਮਣਾ ਪਾਸਾ ਪੂਰਬ ਵੱਲ ਹੈ।

**ਸਾਹਮਣੇ**—*ਕ੍ਰਿ. ਵਿ. ਅੱਗੇ, ਮੂਹਰੇ*—ਸਾਡੇ ਘਰ ਦੇ ਸਾਹਮਣੇ ਇਕ ਮੰਦਰ ਬਣਿਆ ਹੋਇਆ ਹੈ।

**ਸ਼ਾਹ ਮੁਹੰਮਦ**—*ਪੁ. ਇਕ ਪ੍ਰਸਿੱਧ ਪੰਜਾਬੀ ਕਵੀ*—ਸ਼ਾਹ ਮੁਹੰਮਦ ਨੇ ਸਿੱਖਾਂ ਅਤੇ ਅੰਗ੍ਰੇਜ਼ਾਂ ਦੀ ਲੜਾਈ ਦਾ ਹਾਲ ਆਪਣੀ ਕਵਿਤਾ ਵਿਚ ਬੜਾ ਸੁਹਣਾ ਵਰਣਨ ਕੀਤਾ ਹੈ।

**ਸਾਹਾ**—*ਪੁ. ਵਿਆਹ ਆਦਿ ਲਈ ਨਿਸ਼ਚਿਤ ਦਿਨ, ਮਹੂਰਤ*—ਤੁਹਾਡੇ ਭਰਾ ਦੇ ਵਿਆਹ ਦਾ ਸਾਹਾ ਕਦੋਂ ਦਾ ਨਿਕਲਿਆ ਹੈ ?

**ਸ਼ਾਹਾਨਾ**—*ਵਿ. ਅਮੀਰਾਂ ਵਰਗਾ*—ਸ਼ਾਹਾਨਾ ਠਾਠ ਨਾਲ ਰਹਿਣ ਵਾਲੇ ਆਦਮੀ ਨੂੰ ਗਰੀਬੀ ਦਾ ਕੀ ਪਤਾ ?

**ਸਾਹਿਤ**—*ਪੁ. ਕਿਸੇ ਵੀ ਭਾਸ਼ਾ ਦੀ ਕਵਿਤਾ, ਕਹਾਣੀ, ਨਾਟਕ ਆਦਿ ਰਚਨਾਵਾਂ ਦਾ ਸਮੂਹ*—ਪੰਜਾਬੀ ਸਾਹਿਤ ਦੀ ਰਚਨਾ ਵਿਚ ਮੁਸਲਮਾਨਾਂ, ਸਿੱਖਾਂ ਅਤੇ ਹਿੰਦੂਆਂ ਸਾਰਿਆਂ ਦਾ ਹਿੱਸਾ ਹੈ।

**ਸਾਹਿਤਕ**—*ਵਿ. ਸਾਹਿਤ ਦਾ, ਸਾਹਿਤ ਨਾਲ ਸਬੰਧਤ*—ਪੰਜਾਬੀ ਦਾ ਸਾਹਿਤਕ ਖੇਤਰ ਹੁਣ ਬੜਾ ਵਿਸ਼ਾਲ ਹੋ ਗਿਆ ਹੈ।

**ਸਾਹਿਤਕਾਰ**—*ਪੁ. ਸਾਹਿਤ ਦੀ ਰਚਨਾ ਕਰਨ ਵਾਲਾ*—ਪੰਜਾਬ ਸਰਕਾਰ ਪੰਜਾਬੀ ਦੇ ਸ਼੍ਰੋਮਣੀ ਸਾਹਿਤਕਾਰਾਂ ਨੂੰ ਹਰ ਸਾਲ ਇਨਾਮ ਦਿੰਦੀ ਹੈ।

**ਸ਼ਾਹੀ**—*ਵਿ. ਬਾਦਸ਼ਾਹ ਦਾ, ਬਾਦਸ਼ਾਹ ਨਾਲ ਸਬੰਧਤ; ਅਮੀਰਾਂ ਵਰਗਾ*—ਪੁਰਾਣੇ ਜ਼ਮਾਨੇ ਵਿਚ ਸ਼ਾਹੀ ਹੁਕਮ ਦੀ ਉਲੰਘਣਾ ਕਰਨਾ ਬੜਾ ਵੱਡਾ ਜੁਰਮ ਸੀ; ਉਸ ਨੇ ਆਪਣੇ ਘਰ ਦਾ ਬੜਾ ਸ਼ਾਹੀ ਖਰਚ ਰੱਖਿਆ ਹੋਇਆ ਹੈ।

**ਸ਼ਾਹੂਕਾਰ**—*ਪੁ. ਧਨੀ, ਸੇਠ, ਵਿਆਜ ਤੇ ਪੈਸੇ ਦੇਣ ਵਾਲਾ*—ਰਾਮ ਲਾਲ ਸਾਡੇ ਸ਼ਹਿਰ ਦਾ ਬੜਾ ਵੱਡਾ ਸ਼ਾਹੂਕਾਰ ਹੈ; ਮੈਂ ਆਪਣੀ ਧੀ ਦੇ ਵਿਆਹ ਤੇ ਸ਼ਾਹੂਕਾਰ ਤੋਂ ਇਕ ਹਜ਼ਾਰ ਰੁਪਿਆ ਕਰਜ਼ ਲਿਆ।

**ਸ਼ਾਹੂਕਾਰਾ**—*ਪੁ. ਵਿਆਜ ਤੇ ਪੈਸੇ ਦੇਣ ਦਾ ਕੰਮ*—ਅੱਜ ਕਲ੍ਹ ਬਹੁਤ ਸਾਰੇ ਲੋਕ ਸ਼ਾਹੂਕਾਰਾ ਕਰਨ ਲਗ ਪਏ ਹਨ।

**ਸਾਕ**—*ਪੁ. ਰਿਸ਼ਤੇਦਾਰ, ਸਬੰਧੀ; ਸਬੰਧ, ਰਿਸ਼ਤਾ, ਕੁੜਮਾਈ*—ਮੁਸੀਬਤ

ਦੇ ਮੌਕੇ ਨੇੜੇ ਦਾ ਸਾਕ ਹੀ ਕੰਮ ਆਉਂਦਾ ਹੈ; ਅਮੀਰਾਂ ਨਾਲ ਸਾਕ ਜੋੜਨਾ ਗਰੀਬਾਂ ਲਈ ਠੀਕ ਨਹੀਂ ਰਹਿੰਦਾ; ਚੰਚਲ ਦੇ ਸਾਕ ਦੀ ਗੱਲ ਕਾਫ਼ੀ ਸਮੇਂ ਤੋਂ ਚਲ ਰਹੀ ਹੈ।

**ਸਾਕ ਸਬੰਧੀ**—*ਪੁ. ਰਿਸ਼ਤੇਦਾਰ, ਸਬੰਧੀ*—ਮੇਰੇ ਚਾਚੇ ਦੇ ਮੁੰਡੇ ਦੇ ਵਿਆਹ ਤੇ ਸਾਰੇ ਸਾਕ-ਸਬੰਧੀ ਆਏ ਹੋਏ ਸਨ।

**ਸਾਕਾਰ**—*ਵਿ. ਆਕਾਰ ਵਾਲਾ, ਆਕਾਰ ਸਹਿਤ*—ਰਾਮ, ਕ੍ਰਿਸ਼ਨ ਆਦਿ ਅਵਤਾਰ ਭਗਵਾਨ ਦੇ ਸਾਕਾਰ ਰੂਪ ਹਨ।

**ਸ਼ਾਖ, ਸ਼ਾਖਾ**—*ਇ. ਰੁੱਖ ਆਦਿ ਦੀ ਟਾਹਣੀ; ਕਿਸੇ ਵੱਡੇ ਦਫ਼ਤਰ ਜਾਂ ਬੈਂਕ ਆਦਿ ਦਾ ਛੋਟਾ ਦਫ਼ਤਰ*—ਨਿੰਮ ਦੇ ਰੁੱਖ ਦੀਆਂ ਸ਼ਾਖਾ ਕੌੜੀਆਂ ਹੁੰਦੀਆਂ ਹਨ ; ਅੱਜ ਕਲ੍ਹ ਹਰ ਬੈਂਕ ਪਿੰਡਾਂ ਵਿਚ ਆਪਣੀਆਂ ਸ਼ਾਖਾਂ ਖੋਲ੍ਹ ਰਿਹਾ ਹੈ।

**ਸਾਖਿਆਤ**—*ਵਿ. ਪ੍ਰਤੱਖ*—ਮਹਾਤਮਾ ਗਾਂਧੀ ਜੀ ਸੱਚ ਤੇ ਤਿਆਗ ਦੀ ਸਾਖਿਆਤ ਮੂਰਤ ਸਨ।

**ਸਾਖੀ**—*ਇ. ਕਥਾ ਕਹਾਣੀ; ਗਵਾਹੀ*—ਸਾਡੇ ਦਾਦੀ ਜੀ ਸਾਨੂੰ ਹਰ ਰੋਜ਼ ਕੋਈ ਨਾ ਕੋਈ ਸਾਖੀ ਜ਼ਰੂਰ ਸੁਣਾਉਂਦੇ ਹਨ; ਕੀ ਤੇਰੇ ਇਸ ਮਾਮਲੇ ਵਿਚ ਕੋਈ ਸਾਖੀ ਦੇਣ ਨੂੰ ਤਿਆਰ ਹੈ ?

**ਸਾਂਗ**—*ਪੁ. ਭੇਸ; ਨਕਲ*—ਅੱਜ ਤੂੰ ਇਹ ਕੀ ਸਾਂਗ ਬਣਾਇਆ ਹੋਇਆ ਹੈ ; ਉਸ ਨੂੰ ਤਾਂ ਹਰ ਕਿਸੇ ਦੀਆਂ ਸਾਂਗਾਂ ਲਾਉਣ ਦੀ ਆਦਤ ਹੈ।

**ਸ਼ਾਗਿਰਦ**—*ਪੁ. ਪੜ੍ਹਨ ਵਾਲਾ, ਵਿਦਿਆਰਥੀ, ਚੇਲਾ*—ਚੰਗੇ ਸ਼ਾਗਿਰਦ ਅਧਿਆਪਕ ਦਾ ਸਦਾ ਸਤਿਕਾਰ ਕਰਦੇ ਹਨ; ਅਰਜਨ ਦਰੋਣਾਚਾਰਯ ਦਾ ਸ਼ਾਗਿਰਦ ਸੀ।

**ਸਾਜ਼**—*ਪੁ. ਸੰਗੀਤ ਵਿਚ ਸੁਰ ਆਦਿ ਪੈਦਾ ਕਰਨ ਲਈ ਵਾਜਾ, ਸਿਤਾਰ ਆਦਿ ; ਘੋੜੇ ਤੇ ਪਾਉਣ ਵਾਲਾ ਕਾਠੀ ਆਦਿ ਸਾਜ਼-ਸਾਮਾਨ*—ਰਾਗੀ ਸ਼ਬਦ ਪੜ੍ਹਨ ਤੋਂ ਪਹਿਲਾਂ ਆਪਣੇ ਸਾਜ਼ਾਂ ਦੀਆਂ ਸੁਰਾਂ ਠੀਕ ਕਰ ਰਹੇ ਸਨ ; ਸਾਈਸ ਘੋੜੇ ਤੇ ਸਾਜ਼ ਪਾ ਰਿਹਾ ਹੈ।

**ਸਾਜ਼ਸ਼**—*ਇ. ਗੋਂਦ*—ਸਾਜ਼ਸ਼ ਦਾ ਪਤਾ ਲਗ ਜਾਣ ਕਾਰਣ ਦੁਸ਼ਮਣ ਦੀਆਂ ਸਾਰੀਆਂ ਸਕੀਮਾਂ ਫੇਲ੍ਹ ਹੋ ਗਈਆਂ।

**ਸਾਜ਼-ਸਾਮਾਨ**—*ਪੁ. ਸਾਮਾਨ, ਅਸਬਾਬ*—ਜੇ ਘਰ ਦਾ ਸਾਜ਼-ਸਾਮਾਨ ਜ਼ਿਆਦਾ ਹੋਵੇ ਤਾਂ ਮਕਾਨ ਬਦਲਣ ਲਗਿਆਂ ਬੜੀ ਤਕਲੀਫ਼ ਹੁੰਦੀ ਹੈ।

**ਸਾਂਝ**—*ਇ. ਸਬੰਧ, ਮੇਲ ; ਪੱਤੀ, ਹਿੱਸਾ*—ਅੱਜ ਕਲ੍ਹ ਉਨ੍ਹਾਂ ਦੀ ਆਪਸ ਵਿਚ ਬੜੀ ਚੰਗੀ ਸਾਂਝ ਹੈ; ਸਤੀਸ਼ ਨੂੰ ਮੋਹਣ ਨਾਲ ਦੁਕਾਨ ਵਿਚ ਸਾਂਝ ਪਾ ਕੇ ਕੋਈ ਖ਼ਾਸ ਲਾਭ ਨਹੀਂ ਹੋਇਆ।

**ਸਾਂਝਾ**—*ਵਿ. ਜਿਸ ਨਾਲ ਬਹੁਤਿਆਂ ਦਾ ਸਬੰਧ ਹੋਵੇ , ਜੋ ਸਾਰਿਆਂ ਨਾਲ ਇਕੋ ਜਿਹਾ ਵਰਤੇ*—ਇਹ ਸਾਡੇ ਸਾਰੇ ਭਰਾਵਾਂ ਦੀ ਸਾਂਝੀ ਦੁਕਾਨ ਹੈ; ਗੁਰੂ ਨਾਨਕ ਦੇਵ ਜੀ ਹਿੰਦੂਆਂ ਤੇ ਮੁਸਲਮਾਨਾਂ ਦੇ ਸਾਂਝੇ ਗੁਰੂ ਸਨ।

**ਸਾਂਝੀ**—*ਪੁ. ਹਿੱਸੇਦਾਰ*—ਤੀਰਥ ਸਿੰਘ ਦੁਕਾਨ ਵਿਚ ਮੇਰਾ ਬਰਾਬਰ ਦਾ ਸਾਂਝੀ ਹੈ।

**ਸਾਂਝੀਵਾਲ**—*ਪੁ. ਹਿੱਸੇਦਾਰ*—ਪਿਤਾ ਦੀ ਜਾਇਦਾਦ ਵਿਚ ਸਾਰੇ ਬੱਚੇ ਇਕੋ ਜਿਹੇ ਸਾਂਝੀਵਾਲ ਹੁੰਦੇ ਹਨ।

**ਸਾਂਝੀਵਾਲਤਾ**—*ਇ. ਇਕ ਹੋਣ ਦਾ ਭਾਵ*—ਗੁਰੂ ਨਾਨਕ ਦੇਵ ਜੀ ਸਾਂਝੀਵਾਲਤਾ ਦੇ ਹਾਮੀ ਸਨ।

**ਸਾਂਢੂ**—*ਪੁ. ਸਾਲੀ ਦਾ ਪਤੀ*—ਸੁਰੇਸ਼ ਦਾ ਸਾਂਢੂ ਕਿਸੇ ਵੱਡੇ ਅਹੁਦੇ ਤੇ ਲੱਗਾ ਹੋਇਆ ਹੈ।

**ਸਾਢੇ**—*ਵਿ. ਦਿੱਤੇ ਹੋਏ ਪੂਰੇ ਅੰਕ ਨਾਲੋਂ ਅੱਧਾ ਵੱਧ*—ਮੈਂ ਤੁਹਾਡੇ ਘਰ ਠੀਕ ਸਾਢੇ ਸੱਤ ਵਜੇ ਪੁੱਜ ਜਾਵਾਂਗਾ।

**ਸਾਣ**—*ਇ. ਚਾਕੂ, ਛੁਰੀ ਆਦਿ ਦੀ ਧਾਰ ਤੇਜ਼ ਕਰਨ ਵਾਲਾ ਇਕ ਕਿਸਮ ਦਾ ਪੱਥਰ*—ਇਹ ਆਦਮੀ ਸਾਣ ਤੇ ਚਾਕੂ, ਛੁਰੀਆਂ ਆਦਿ ਤੇਜ਼ ਕਰਦਾ ਹੈ।

**ਸ਼ਾਂਤ**—*ਵਿ. ਜਿਸ ਵਿਚ ਗੁੱਸਾ ਨਾ ਹੋਵੇ, ਕ੍ਰੋਧ ਰਹਿਤ ; ਸ਼ਾਂਤੀ ਵਾਲਾ*—ਉਸ ਦੇ ਸ਼ਾਂਤ ਸੁਭਾਅ ਕਾਰਣ ਲੋਕੀ ਉਸ ਨੂੰ ਬੜਾ ਪਸੰਦ ਕਰਦੇ ਹਨ; ਪੜ੍ਹਾਈ ਲਈ ਸ਼ਾਂਤ ਵਾਤਾਵਰਣ ਦੀ ਲੋੜ ਹੁੰਦੀ ਹੈ।

**ਸ਼ਾਂਤਮਈ**—*ਵਿ. ਸ਼ਾਂਤੀ ਵਾਲਾ, ਹਿੰਸਾ ਰਹਿਤ*—ਗਾਂਧੀ ਜੀ ਸ਼ਾਂਤਮਈ ਢੰਗ ਨਾਲ ਅਜ਼ਾਦੀ ਪ੍ਰਾਪਤ ਕਰਨ ਦੇ ਹਾਮੀ ਸਨ।

**ਸਾਤਾ**—*ਪੁ. ਸੱਤ ਦਾ ਅੰਕ ; ਹਫ਼ਤਾ, ਸਪਤਾਹ*—ਚਾਰ ਸਾਤੇ ਅਠਾਈ ਹੁੰਦੇ ਹਨ; ਅਗਲਾ ਸਾਰਾ ਸਾਤਾ ਤਾਂ ਮੈਂ ਬਾਹਰ ਹੀ ਰਹਾਂਗਾ।

**ਸ਼ਾਂਤੀ**—*ਇ. ਮਨ ਦਾ ਠਹਿਰਾਉ; ਅਮਨ, ਚੈਨ*—ਪਰਮਾਤਮਾ ਦੇ ਸਿਮਰਨ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ ; ਜ਼ਿਲ੍ਹੇ ਵਿਚ ਸ਼ਾਂਤੀ ਕਾਇਮ ਰੱਖਣਾ ਜ਼ਿਲ੍ਹੇ ਦੇ ਅਧਿਕਾਰੀ ਦੀ ਜ਼ਿੰਮੇਵਾਰੀ ਹੁੰਦੀ ਹੈ।

**ਸਾਥ**—*ਪੁ. ਮੇਲ-ਮਿਲਾਪ, ਸੰਗਤ; ਸੰਗੀ, ਸਾਥੀ, ਟੋਲੀ*—ਅੱਜ ਕਲ੍ਹ ਉਸ ਦਾ ਸਾਥ ਚੰਗੇ ਮੁੰਡਿਆ ਨਾਲ ਨਹੀਂ ; ਲੰਮੇ ਸਫ਼ਰ ਵਿਚ ਜੇ ਕੋਈ ਚੰਗਾ ਸਾਥ ਮਿਲ ਜਾਏ ਤਾਂ ਸਫ਼ਰ ਦਾ ਸਮਾਂ ਸੌਖਾ ਲੰਘ ਜਾਂਦਾ ਹੈ; ਪਿੱਛੇ ਰਿਹਾ ਬੱਚਾ ਦੌੜ ਕੇ ਆਪਣੇ ਸਾਥ ਨਾਲ ਮਿਲ ਗਿਆ।

**ਸਾਥੀ**—*ਪੁ. ਸੰਗੀ*—ਕਿਰਪਾਲ ਸਿੰਘ ਮੇਰਾ ਬਚਪਨ ਦਾ ਸਾਥੀ ਹੈ।

**ਸਾਦਗੀ**—*ਇ. ਸਾਦਾ ਹੋਣ ਦਾ ਭਾਵ; ਬਿਨਾਂ ਠਾਠ ਬਾਠ ਤੋਂ ਰਹਿਣ ਦਾ ਭਾਵ*—ਉਸ ਦੀ ਸਾਦਗੀ ਤੋਂ ਕੋਈ ਵੀ ਨਹੀਂ ਸੋਚ ਸਕਦਾ ਸੀ ਕਿ ਉਹ ਇੰਨਾ ਚਲਾਕ ਨਿਕਲੇਗਾ; ਇੰਨਾ ਪੈਸਾ ਹੁੰਦੇ ਹੋਏ ਵੀ ਉਸ ਨੇ ਸਾਰੀ ਉਮਰ ਸਾਦਗੀ ਵਿਚ ਗੁਜ਼ਾਰੀ ਹੈ।

**ਸਾਦ-ਮੁਰਾਦਾ**—*ਵਿ. ਬਹੁਤੀ ਠਾਠ ਨਾ ਰੱਖਣ ਵਾਲਾ, ਸਿੱਧਾ ਸਾਦਾ, ਭੋਲਾ*—ਮਨੁੱਖ ਨੂੰ ਸਾਦ-ਮੁਰਾਦਾ ਜੀਵਨ ਬਤੀਤ ਕਰਨ ਵਿਚ ਬਹੁਤੀਆਂ ਔਕੜਾਂ ਦਾ ਸਾਹਮਣਾ ਨਹੀਂ ਕਰਨਾ ਪੈਂਦਾ ; ਮੈਨੂੰ ਸਾਦ-ਮੁਰਾਦੇ ਬੱਚੇ ਬੜੇ ਚੰਗੇ ਲਗਦੇ ਹਨ।

**ਸਾਦਾ**—*ਵਿ. ਸਿੱਧਾ ਸਾਦਾ, ਸਧਾਰਨ ; ਬਿਨਾਂ ਠਾਠ-ਬਾਠ ਤੋਂ; ਮਿੱਠੇ ਆਦਿ ਤੋਂ ਬਿਨਾਂ*—ਰਾਮ ਦਾ ਪੁੱਤਰ ਚੰਗਾ ਪੜ੍ਹਿਆ-ਲਿਖਿਆ ਹੋਣ ਤੇ ਵੀ ਸਾਦਾ ਹੈ ; ਨਵੇਂ ਵਿਚਾਰਾਂ ਦੇ ਲੋਕ ਵਿਆਹ ਸ਼ਾਦੀਆਂ ਨੂੰ ਸਾਦੇ ਢੰਗ ਨਾਲ ਕਰਨਾ ਪਸੰਦ ਕਰਦੇ ਹਨ ; ਮੈਂ ਹਰ ਰੋਜ਼ ਸਵੇਰੇ ਉੱਠ ਕੇ ਸਾਦੇ ਪਾਣੀ ਦਾ ਇਕ ਗਲਾਸ ਪੀਂਦਾ ਹਾਂ।

**ਸ਼ਾਦੀ**—*ਇ. ਵਿਆਹ; ਖ਼ੁਸ਼ੀ*—ਸ਼ਾਦੀ ਤੇ ਬਹੁਤ ਜ਼ਿਆਦਾ ਖ਼ਰਚ ਕਰਨਾ ਕੋਈ ਚੰਗੀ ਗੱਲ ਨਹੀਂ; ਸ਼ਾਦੀ ਅਤੇ ਗ਼ਮੀ ਜੀਵਨ ਦੇ ਦੋ ਪੱਖ ਹਨ।

**ਸਾਧ**—*ਪੁ. ਸੰਤ, ਮਹਾਤਮਾ*—ਜੇਠ ਹਾੜ੍ਹ ਦੀਆਂ ਧੁੱਪਾਂ ਤੋਂ ਡਰਦਾ ਜੱਟ ਸਾਧ ਬਣ ਜਾਂਦਾ ਹੈ।

**ਸਾਧ ਸੰਗਤ**—*ਇ. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠੇ ਵਿਅਕਤੀ , ਸੰਗਤ*—ਸਿੱਖ ਧਰਮ ਵਿਚ ਸਾਧ ਸੰਗਤ ਦਾ ਦਰਜਾ ਬੜਾ ਉੱਤਮ ਮੰਨਿਆ ਗਿਆ ਹੈ।

**ਸਾਧਣਾ**—*ਕ੍ਰਿ. ਸਕ. ਕਸਰਤ ਆਦਿ ਨਾਲ ਸਰੀਰ ਨੂੰ ਨਰੋਆ ਰੱਖਣਾ*—ਸਰੀਰ ਸਾਧਣ ਲਈ ਬੜੀ ਮਿਹਨਤ ਦੀ ਲੋੜ ਹੈ।

**ਸਾਧੂ**—*ਪੁ. ਸੰਤ, ਮਹਾਤਮਾ*—ਸਾਡੇ ਪਿੰਡ ਦੇ ਡੇਰੇ ਵਿਚ ਅੱਜਕਲ੍ਹ ਬੜੇ ਸਾਧੂ ਆਏ ਹੋਏ ਹਨ।

*ਵਿ. ਨੇਕ, ਭਲਾ*—ਉਸ ਨੇ ਕਿਸੇ ਦਾ ਕੀ ਨੁਕਸਾਨ ਕਰਨਾ ਹੈ, ਉਹ ਤਾਂ ਬਿਲਕੁਲ ਸਾਧੂ ਆਦਮੀ ਹੈ।

**ਸ਼ਾਨ**—*ਵਿ. ਇੱਜ਼ਤ, ਵਡਿਆਈ; ਠਾਠ*—ਚੰਗੇ ਕੰਮ ਕਰਨ ਵਿਚ ਹੀ ਮਨੁੱਖ ਦੀ ਸ਼ਾਨ ਹੈ; ਉਸ ਨੇ ਸਾਰਾ ਜੀਵਨ ਪੂਰੀ ਸ਼ਾਨ ਨਾਲ ਗੁਜ਼ਾਰਿਆ ਹੈ।

**ਸਾਨ੍ਹ**—*ਪੁ. ਗਊ ਦਾ ਨਰ*—ਪਟਿਆਲੇ ਦੇ ਡੇਰੀ ਫਾਰਮ ਵਿਚ ਬੜੀ ਚੰਗੀ ਨਸਲ ਦੇ ਸਾਨ੍ਹ ਮਿਲਦੇ ਹਨ।

**ਸ਼ਾਨ-ਸ਼ੌਕਤ**—*ਇ. ਠਾਠ-ਬਾਠ*—ਅੱਜਕਲ੍ਹ ਅਮੀਰ ਰਾਜਿਆਂ ਵਰਗੀ ਸ਼ਾਨ-ਸ਼ੌਕਤ ਨਾਲ ਰਹਿ ਰਹੇ ਹਨ।

**ਸ਼ਾਨਦਾਰ**—*ਵਿ. ਸ਼ਾਨ ਵਾਲਾ*—ਪਰਸ਼ੋਤਮ ਦੇ ਪਿਤਾ ਨੇ ਸ਼ਹਿਰ ਤੋਂ ਬਾਹਰ ਬੜੀ ਸ਼ਾਨਦਾਰ ਕੋਠੀ ਬਣਾਈ ਹੈ।

**ਸਾਫ਼**—*ਵਿ. ਨਿਰਮਲ, ਸਵੱਛ; ਸੁਥਰਾ, ਪੂਰੀ ਤਰ੍ਹਾਂ ਜ਼ਾਹਰ, ਸਪਸ਼ਟ*—ਕਈ ਪਿੰਡਾਂ ਵਿਚ ਲੋਕਾਂ ਨੂੰ ਪੀਣ ਲਈ ਸਾਫ਼ ਪਾਣੀ ਵੀ ਨਹੀਂ ਮਿਲਦਾ ; ਰਮਾ ਆਪਣੇ ਘਰ ਨੂੰ ਹਰ ਵੇਲੇ ਸਾਫ਼ ਰੱਖਦੀ ਹੈ; ਉਸ ਦੇ ਬਿਆਨ ਤੋਂ ਸਾਰੀ ਗੱਲ ਸਾਫ਼ ਹੋ ਗਈ ਹੈ।

**ਸਾਫ਼ ਸਾਫ਼**—*ਕ੍ਰਿ. ਵਿ. ਠੀਕ ਠੀਕ*—ਜੋ ਅਸਲੀਅਤ ਸੀ, ਉਹ ਮੈਂ ਤੁਹਾਨੂੰ ਸਾਫ਼ ਸਾਫ਼ ਦੱਸ ਦਿੱਤੀ ਹੈ।

**ਸਾਫ਼-ਸੁਥਰਾ**—*ਵਿ. ਸਾਫ਼, ਸਵੱਛ*—ਜਦੋਂ ਵੀ ਜਾਉ, ਉਨ੍ਹਾਂ ਦਾ ਘਰ ਸਾਫ਼ ਸੁਥਰਾ ਨਜ਼ਰ ਆਉਂਦਾ ਹੈ।

**ਸਾਫ਼ਾ**—*ਪੁ. ਪੱਗ, ਪਰਨਾ*—ਰਣਜੀਤ ਸਿੰਘ ਨੇ ਕੇਸਰੀ ਰੰਗ ਦਾ ਸਾਫ਼ਾ ਬੰਨ੍ਹਿਆ ਹੋਇਆ ਹੈ; ਹਲਵਾਈ ਮੋਢੇ ਤੇ ਸਾਫ਼ਾ ਜ਼ਰੂਰ ਰਖਦੇ ਹਨ।

**ਸਾਬਕਾ**—*ਵਿ. ਪਿਛਲਾ, ਪੂਰਬਲਾ*—ਸਾਬਕਾ ਮੰਤਰੀ ਦੇ ਅਕਾਲ ਚਲਾਣਾ ਕਰ ਜਾਣ ਤੇ ਅਫ਼ਸੋਸ ਵਜੋਂ ਛੁੱਟੀ ਕਰ ਦਿੱਤੀ ਜਾਂਦੀ ਹੈ।

**ਸਾਬਣ**—*ਪੁ. ਕੱਪੜੇ, ਮੂੰਹ ਆਦਿ ਧੋਣ ਦਾ ਇਕ ਤਰ੍ਹਾਂ ਦਾ ਪਦਾਰਥ*—ਸਾਨੂੰ ਹਮੇਸ਼ਾ ਚੰਗੇ ਸਾਬਣ ਦੀ ਵਰਤੋਂ ਕਰਨੀ ਚਾਹੀਦੀ ਹੈ।

**ਸਾਬਤ**—*ਵਿ. ਪੂਰਾ, ਸਾਰਾ; ਨਾ ਟੁੱਟਿਆ ਹੋਇਆ (ਦਾਲ ਆਦਿ); ਸਿੱਧ*—ਮੈਂ ਤਾਂ ਸਾਬਤ ਅੰਬ ਖਾਵਾਂਗਾ; ਸਾਬਤ ਮੂੰਗੀ ਮੈਨੂੰ ਬੜੀ ਸੁਆਦ ਲਗਦੀ ਹੈ; ਮੁਕੱਦਮੇ ਤੋਂ ਸਾਬਤ ਹੋ ਗਿਆ ਹੈ ਕਿ ਦੋਸ਼ੀ ਨੇ ਚੋਰੀ ਨਹੀਂ ਕੀਤੀ।

**ਸਾਬਤਾ**—*ਵਿ. ਜੋ ਟੁੱਟਿਆ ਨਾ ਹੋਵੇ*—ਇਸ ਡੱਬੇ ਵਿਚੋਂ ਸਾਬਤੇ ਬਿਸਕੁਟ ਚੁਣ ਲਵੋ।

**ਸਾਬਤੀ**—*ਇ. ਮਜ਼ਬੂਤੀ, ਦ੍ਰਿੜ੍ਹਤਾ*—ਸਾਬਤੀ ਨਾਲ ਕੀਤਾ ਹਰ ਕੰਮ ਸਿਰੇ ਚੜ੍ਹ ਜਾਂਦਾ ਹੈ।

*ਵਿ. ਪੂਰਾ, ਸਾਰਾ*—ਬੱਚੇ ਨੂੰ ਸਾਬਤੀ ਰੋਟੀ ਨਾ ਦੇਣਾ, ਉਸ ਤੋਂ ਖਾਧੀ ਨਹੀਂ ਜਾਣੀ।

**ਸ਼ਾਬਾਸ਼**—*ਇ. ਹੌਸਲਾ ਵਧਾਉਣ ਦਾ ਭਾਵ*—ਹੈੱਡਮਾਸਟਰ ਸਾਹਿਬ ਨੇ ਮਰਨੈਲ ਸਿੰਘ ਨੂੰ ਫਸਟ ਆਉਣ ਤੇ ਸ਼ਾਬਾਸ਼ ਦਿੱਤੀ।

*ਅਵ. ਵਾਹ ਵਾਹ*—ਸ਼ਾਬਾਸ਼! ਤੂੰ ਬੜੀ ਬਹਾਦਰੀ ਦਾ ਕੰਮ ਕੀਤਾ ਹੈ।

**ਸਾਂਭ ਸਾਂਭ ਰੱਖਣਾ**—*ਮੁਹਾ. ਚੰਗੀ ਤਰ੍ਹਾਂ ਸੰਭਾਲ ਕੇ ਰੱਖਣਾ*—ਇਕੋ ਚੰਗੀ ਸਾੜ੍ਹੀ ਹੋਣ ਕਰਕੇ ਕਾਂਤਾ ਉਸ ਨੂੰ ਬੜਾ ਸਾਂਭ ਸਾਂਭ ਕੇ ਰਖਦੀ ਹੈ।

**ਸਾਂਭਣਾ**—*ਕ੍ਰਿ. ਸਕ. ਆਪਣੇ ਕਬਜ਼ੇ ਵਿਚ ਕਰਨਾ ; ਸੰਭਾਲਣਾ, ਸਮੇਟਣਾ*—ਇਹ ਲਉ, ਆਪਣੇ ਘਰ ਦੀਆਂ ਚਾਬੀਆਂ ਸਾਂਭ ਲਉ; ਘਰ ਦਾ ਸਾਰਾ ਕੰਮ ਸਾਂਭ ਕੇ ਮੈਂ ਵੀ ਤੁਹਾਡੇ ਨਾਲ ਬਜ਼ਾਰ ਚਲਾਂਗੀ।

**ਸ਼ਾਮਤ**—*ਇ. ਮੁਸੀਬਤ ਵਿਚ ਫਸਣ ਦਾ ਭਾਵ*—ਇਕ ਆਦਮੀ ਦੀ ਗ਼ਲਤੀ ਨਾਲ ਸਾਰਿਆਂ ਦੀ ਸ਼ਾਮਤ ਆ ਗਈ ਹੈ।

**ਸਾਮਰਤੱਖ**—*ਕ੍ਰਿ. ਵਿ. ਸਾਹਮਣੇ*—ਮੈਂ ਸਾਮਰਤੱਖ ਹੋਈ ਗੱਲ ਤੇ ਕਿਵੇਂ ਯਕੀਨ ਨਾ ਕਰਾਂ।

**ਸ਼ਾਮਲ**—*ਵਿ. ਮਿਲਿਆ ਹੋਇਆ; ਸੰਮਿਲਤ*—ਕਰਾਏ ਵਿਚ ਬਿਜਲੀ ਅਤੇ ਪਾਣੀ ਦਾ ਖਰਚ ਵੀ ਸ਼ਾਮਲ ਹੋਵੇਗਾ; ਗੁਰਪੁਰਬ ਦੇ ਜਲੂਸ ਵਿਚ ਸਾਰੇ ਸਕੂਲਾਂ ਦੇ ਬੱਚੇ ਸ਼ਾਮਲ ਹੋਏ।

**ਸ਼ਾਮਲਾਟ**—*ਇ. ਪਿੰਡ ਦੀ ਸਾਂਝੀ ਜ਼ਮੀਨ*—ਆਮ ਕਰਕੇ ਪਿੰਡ ਦੀ ਸ਼ਾਮਲਾਟ ਦੀ ਮਾਲਕ ਪੰਚਾਇਤ ਹੁੰਦੀ ਹੈ।

**ਸਾਮਾਨ**—*ਪੁ. ਅਸਬਾਬ ; ਸਮੱਗਰੀ*—ਕੁਲੀ ਨੇ ਸਾਰਾ ਸਾਮਾਨ ਬੱਸ ਉੱਤੇ [illegible] ਦਿੱਤਾ ਹੈ ; ਹਵਨ ਲਈ ਸਾਮਾਨ ਤਿਆਰ ਹੈ।

**ਸਾਰ**—*ਪੁ. ਸਾਰਅੰਸ਼, ਨਚੋੜ ; ਤੱਤ ; ਲੋਹਾ*—ਇਸ ਕਵਿਤਾ ਦਾ ਸਾਰ ਪੰਜ ਸਤਰਾਂ ਵਿਚ ਲਿਖੋ ; ਇਸ ਕਹਾਣੀ ਵਿਚ ਲੇਖਕ ਨੇ ਆਪਣੇ ਜੀਵਨ ਦਾ ਸਾਰ ਪੇਸ਼ ਕੀਤਾ ਹੈ; "ਖੰਡੇ ਸਾਰ ਦੇ ਸਿਕਲ ਕਰਾਉਂਦੇ ਨੀ।" (ਪੰ. ਪੁ. 8)

*ਇ. ਖ਼ਬਰ*—ਇੰਨੇ ਦਿਨਾਂ ਪਿਛੋਂ ਤੁਸੀਂ ਮੇਰੀ ਸਾਰ ਲੈਣ ਆਏ ਹੋ।

**ਸਾਰਅੰਸ਼**—*ਪੁ. ਸਾਰ, ਨਚੋੜ*—ਇਸ ਕਹਾਣੀ ਦਾ ਸਾਰਅੰਸ਼ ਲਿਖੋ।

**ਸ਼ਾਰਟਹੈਂਡ**—*ਇ. ਸੰਕੇਤ ਲਿਪੀ*—ਸਟੈਨੋਗ੍ਰਾਫਰ ਦੀ ਅਸਾਮੀ ਲਈ ਸ਼ਾਰਟਹੈਂਡ ਜ਼ਰੂਰੀ ਯੋਗਤਾ ਮੰਨੀ ਜਾਂਦੀ ਹੈ।

**ਸਾਰਥਕ**—*ਵਿ. ਅਰਥ ਭਰਪੂਰ, ਲਾਭਦਾਇਕ*—ਮੇਰਾ ਉੱਥੇ ਜਾਣਾ ਤਾਂ ਹੀ ਸਾਰਥਕ ਹੈ ਜੇ ਤੁਸੀਂ ਵੀ ਨਾਲ ਚੱਲੋ।

**ਸਾਰਨਾ**—*ਕ੍ਰਿ. ਸਕ. ਪੂਰਾ ਕਰਨਾ*—ਅਜੇ ਤਾਂ ਤੁਸੀਂ 20 ਰੁਪਏ ਵਿਚ ਹੀ ਆਪਣਾ ਕੰਮ ਸਾਰ ਲਉ।

**ਸਾਰਾ**—*ਵਿ. ਸਭ, ਕੁੱਲ ; ਪੂਰਾ ; ਸਾਬਤ*—ਅੱਜ ਦੀ ਮੀਟਿੰਗ ਵਿਚ ਕਮੇਟੀ ਦੇ ਸਾਰੇ ਮੈਂਬਰ ਹਾਜ਼ਰ ਸਨ ; ਇਸ ਮਕਾਨ ਤੇ ਮੇਰਾ ਸਾਰਾ ਖ਼ਰਚ 40,000 ਰੁਪਏ ਹੋਇਆ ਹੈ ; ਮੈਨੂੰ ਸਾਰਾ ਅੰਬ ਦਿਓਗੇ ਤਾਂ ਹੀ ਮੈਂ ਖਾਵਾਂਗਾ।

**ਸਾਰੇ ਦਾ ਸਾਰਾ**—*ਵਿ. ਸਾਰਾ, ਪੂਰਾ*—ਅਜੇ ਤਾਂ ਮੇਰਾ ਸਾਰੇ ਦਾ ਸਾਰਾ ਕੰਮ ਕਰਨ ਵਾਲਾ ਪਿਆ ਹੈ।

**ਸਾਰੇ ਦੇ ਸਾਰੇ**—*ਵਿ. ਸਭ, ਸਾਰੇ*—ਅੱਜ ਕਲਾਸ ਵਿਚ ਸਾਰੇ ਦੇ ਸਾਰੇ ਬੱਚੇ ਹਾਜ਼ਰ ਸਨ।

**ਸ਼ਾਲ**—*ਇ. ਇਕ ਕਿਸਮ ਦੀ ਗਰਮ ਚਾਦਰ*—ਕਸ਼ਮੀਰੀ ਸ਼ਾਲ ਬਹੁਤ ਕੀਮਤੀ ਅਤੇ ਵਧੀਆ ਹੁੰਦੀ ਹੈ।

**ਸਾਲਮ**—*ਵਿ. ਪੂਰਾ, ਸਾਬਤ*—ਇਕ ਸਾਲਮ ਅੰਬ ਕਾਕੇ ਨੂੰ ਦੇ ਦਿਉ, ਬਾਕੀ ਦੇ ਕੱਟ ਕੇ ਵੰਡ ਲਉ।

**ਸਾਲਾ**—*ਪੁ. ਪਤਨੀ ਦਾ ਭਰਾ*—ਜਸਮੇਰ ਦਾ ਸਕਾ ਸਾਲਾ ਤਾਂ ਇੱਕੋ ਹੀ ਹੈ।

**ਸਾਲੀ**—*ਇ. ਪਤਨੀ ਦੀ ਭੈਣ*—ਪਤਨੀ ਦੀ ਮੌਤ ਤੋਂ ਪਿਛੋਂ ਉਸ ਨੇ ਆਪਣੀ ਸਾਲੀ ਨਾਲ ਵਿਆਹ ਕਰਵਾ ਲਿਆ।

**ਸਾਲੂ**—*ਪੁ. ਘੱਟ ਨਾਲ ਕੱਢਿਆ ਹੋਇਆ ਸੁੰਦਰ ਕੱਪੜਾ*—ਲਾਵਾਂ ਵੇਲੇ ਕੁੜੀਆਂ ਸਾਲੂ ਪਹਿਨਦੀਆਂ ਹਨ।

**ਸਾਲੇਹਾਰ**—*ਇ. ਪਤਨੀ ਦੀ ਭਰਜਾਈ, ਸਾਲੇ ਦੀ ਵਹੁਟੀ*—ਮੇਰੀ ਸਾਲੇਹਾਰ ਡੀ. ਏ. ਵੀ. ਕਾਲਜ ਵਿਚ ਪੜ੍ਹਾਉਂਦੀ ਹੈ।

**ਸਾਵਣ**—*ਪੁ. ਮਹੀਨਾ*—ਸਾਵਣ ਦੇ ਮਹੀਨੇ ਵਿਚ ਤੀਆਂ ਦਾ ਤਿਉਹਾਰ ਮਨਾਇਆ ਜਾਂਦਾ ਹੈ।

**ਸਾਂਵਲਾ**—*ਵਿ. ਫਿੱਕੇ ਕਾਲੇ ਰੰਗ ਦਾ*—ਭਗਵਾਨ ਕ੍ਰਿਸ਼ਨ ਜੀ ਦਾ ਰੰਗ ਸਾਂਵਲਾ ਸੀ।

**ਸਾੜਨਾ**—*ਕ੍ਰਿ. ਸਕ. ਜਲਾਉਣਾ; ਚੋਭਵਾਂ ਆਦਿ ਵਾਲੀ ਗੱਲ ਕਹਿ ਕੇ ਕਿਸੇ ਨੂੰ ਦੁੱਖ ਦੇਣਾ*—ਹਿੰਦੂ ਮੁਰਦੇ ਨੂੰ ਸਾੜਦੇ ਅਤੇ ਮੁਸਲਮਾਨ ਦੱਬਦੇ ਹਨ ; ਤੂੰ ਹਰ ਵਕਤ ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਮੈਨੂੰ ਕਿਉਂ ਸਾੜਦਾ ਰਹਿੰਦਾ ਹੈਂ।

**ਸਾੜ੍ਹੀ**—*ਇ. ਇਸਤਰੀਆਂ ਦੇ ਪਹਿਨਣ ਲਈ ਪੰਜ ਮੀਟਰ ਦੀ ਇਕ ਤਰ੍ਹਾਂ ਦੀ ਰੇਸ਼ਮੀ ਜਾਂ ਸੂਤੀ ਧੋਤੀ*—ਅਸੀਂ ਆਪਣੀ ਲੜਕੀ ਦੇ ਦਾਜ ਵਿਚ ਸੂਟਾਂ ਨਾਲੋਂ ਸਾੜ੍ਹੀਆਂ ਜ਼ਿਆਦਾ ਦਿੱਤੀਆਂ ਹਨ।

**ਸਿਉ**—*ਪੁ. ਸੇਬ*—ਸਿਉ ਦਾ ਮੁਰੱਬਾ ਸਿਹਤ ਲਈ ਬਹੁਤ ਚੰਗਾ ਹੁੰਦਾ ਹੈ।

**ਸਿਉਂਕ**—*ਇ. ਲਾਲ ਮੂੰਹ ਵਾਲੀ ਚਿੱਟੀ ਕੀੜੀ ਜੋ ਲੱਕੜੀ ਆਦਿ ਨੂੰ ਖਾ ਜਾਂਦੀ ਹੈ*—ਸਾਡੇ ਦਰਵਾਜ਼ਿਆਂ ਨੂੰ ਸਿਉਂਕ ਲਗ ਗਈ ਹੈ।

**ਸਿਊਣ**—*ਇ. ਸਿਲਾਈ*—ਕਾਕੇ ਦੀ ਕਮੀਜ਼ ਦੀ ਸਿਊਣ ਉਧੜ ਗਈ ਹੈ।

**ਸਿਉਣਾ**—*ਕ੍ਰਿ. ਸਕ. ਕੱਪੜੇ ਆਦਿ ਦੇ ਟੁਕੜਿਆਂ ਨੂੰ ਸੂਈ ਨਾਲ ਤਰੋਪੇ ਭਰ ਕੇ ਜੋੜਨਾ*—ਲੜਕੀਆਂ ਨੂੰ ਸਿਉਣਾ ਪਰੋਣਾ ਜ਼ਰੂਰ ਆਉਣਾ ਚਾਹੀਦਾ ਹੈ।

**ਸ਼ਿਅਰ**—*ਪੁ. ਕਵਿਤਾ ਦੀ ਤੁਕ*—ਇਹ ਸ਼ਿਅਰ ਉਰਦੂ ਦੇ ਪ੍ਰਸਿੱਧ ਕਵੀ ਮੁਹੰਮਦ ਇਕਬਾਲ ਦਾ ਹੈ।

**ਸਿਆਸਤ**—*ਇ. ਰਾਜਨੀਤੀ*—ਸੋਹਣ ਸਿੰਘ ਸਿਆਸਤ ਵਿਚ ਹੁਣੇ ਹੀ ਆਇਆ ਹੈ।

**ਸਿਆਸਤਦਾਨ**—*ਪੁ. ਰਾਜਨੀਤੀ ਦਾ ਮਾਹਰ, ਨੀਤੀਵਾਨ*—ਸਿਆਸਤਦਾਨ ਨੂੰ ਸੂਝਵਾਨ ਤੇ ਦੂਰਦਰਸ਼ੀ ਹੋਣਾ ਚਾਹੀਦਾ ਹੈ।

**ਸਿਆਸੀ**—*ਵਿ. ਰਾਜਨੀਤਕ*—ਨਰੇਸ਼ ਦਾ ਭਰਾ ਸਿਆਸੀ ਕੰਮਾਂ ਵਿਚ ਬੜਾ ਹਿੱਸਾ ਲੈਂਦਾ ਹੈ।

**ਸਿਆਹ**—*ਵਿ. ਕਾਲਾ*—ਮੇਰੀ ਭੈਣ ਨੂੰ ਸਿਆਹ ਰੰਗ ਦੀ ਚੁੰਨੀ ਬੜੀ ਪਸੰਦ ਹੈ।

**ਸਿਆਹੀ**—*ਇ. ਦਵਾਤ ਵਿਚ ਪਾਉਣ ਵਾਲਾ ਰੰਗ ; ਕਾਲਖ*—ਦੁਕਾਨਦਾਰ ਆਮ ਤੌਰ ਤੇ ਲੇਖੇ ਦੀਆਂ ਕਿਤਾਬਾਂ ਕਾਲੀ ਸਿਆਹੀ ਨਾਲ ਲਿਖਦੇ ਹਨ ; ਧੂੰਏਂ ਦੀ ਸਿਆਹੀ ਨਾਲ ਸਾਰੀ ਰਸੋਈ ਖ਼ਰਾਬ ਹੋ ਗਈ ਹੈ।

**ਸਿਆਣਪ**—*ਇ. ਸਿਆਣੇ ਹੋਣ ਦਾ ਭਾਵ, ਅਕਲਮੰਦ ਹੋਣ ਦਾ ਭਾਵ ; ਸਮਝ*—ਤੂੰ ਕਦੇ ਤਾਂ ਕੋਈ ਸਿਆਣਪ ਦੀ ਗੱਲ ਕਰਿਆ ਕਰ ; ਔਖੇ ਸਮੇਂ ਬੰਦੇ ਨੂੰ ਸਿਆਣਪ ਤੋਂ ਕੰਮ ਲੈਣਾ ਚਾਹੀਦਾ ਹੈ।

**ਸਿਆਣਾ**—*ਵਿ. ਸਮਝ ਵਾਲਾ, ਅਕਲਮੰਦ, ਹੁਸ਼ਿਆਰ, ਚਲਾਕ*—ਸਿਆਣੇ ਬੱਚੇ ਸਵੇਰੇ ਉੱਠ ਕੇ ਮਾਂ ਬਾਪ ਨੂੰ ਨਮਸਕਾਰ ਕਰਦੇ ਹਨ; ਰਾਮ ਬੜਾ ਸਿਆਣਾ ਆਦਮੀ ਹੈ, ਉਸ ਨੂੰ ਧੋਖਾ ਦੇਣਾ ਮੁਸ਼ਕਲ ਹੈ।

**ਸਿਆਣਾ ਬਿਆਣਾ**—*ਵਿ. ਸਮਝ ਵਾਲਾ, ਅਕਲਮੰਦ*—ਤੂੰ ਸਿਆਣਾ-ਬਿਆਣਾ ਹੋ ਕੇ ਵੀ ਉਸ ਦੇ ਧੋਖੇ ਵਿਚ ਕਿਵੇਂ ਆ ਗਿਆ।

**ਸਿਆਪੇ ਦੀ ਨੈਣ**—*ਇ. ਝਗੜਾ ਪਾਉਣ ਵਾਲਾ ਵਿਅਕਤੀ*—ਸਿਆਪੇ ਦੀ ਨੈਣ ਜਿਥੇ ਵੀ ਜਾਵੇ ਉਥੇ ਹੀ ਕਲੇਸ਼ ਖੜ੍ਹਾ ਹੋ ਜਾਂਦਾ ਹੈ।

**ਸਿਆਲ**—*ਪੁ. ਸਰਦੀ ਦੀ ਰੁੱਤ*—ਸਿਆਲ ਵਿਚ ਧੁੱਪ ਬੜੀ ਚੰਗੀ ਲਗਦੀ ਹੈ।

**ਸਿਆਲਾ**—*ਪੁ. ਸਰਦੀ ਦੀ ਰੁੱਤ, ਸਿਆਲ*—ਇਸ ਸਾਲ ਸਿਆਲ ਵਿਚ ਬਹੁਤ ਘੱਟ ਠੰਢ ਪਈ ਹੈ।

**ਸਿਸਕਣਾ**—*ਕ੍ਰਿ. ਅਕ. ਕਾਫ਼ੀ ਰੋਣ ਪਿੱਛੋਂ ਰੁਕ ਰੁਕ ਕੇ ਲੰਮੇ ਸਾਹ ਲੈਣੇ*—ਕੀ ਗੱਲ ਹੈ ਕਿ ਕਾਕਾ ਕਾਫ਼ੀ ਦੇਰ ਦਾ ਸਿਸਕ ਰਿਹਾ ਹੈ ?

**ਸ਼ਿਸਤ**—*ਇ. ਨਿਸ਼ਾਨਾ*—ਇਹ ਫ਼ੌਜੀ ਸਿਪਾਹੀਆਂ ਨੂੰ ਸ਼ਿਸਤ ਲਾਉਣੀ ਸਿਖਾ ਰਿਹਾ ਹੈ।

**ਸਿਹਰਾ**—*ਪੁ. ਫੁੱਲਾਂ ਦਾ ਹਾਰ; ਵਿਆਹ ਸਮੇਂ ਮੁੰਡੇ ਦੇ ਸਬੰਧੀਆਂ ਵਲੋਂ ਪੜ੍ਹੀ ਜਾਣ ਵਾਲੀ ਕਵਿਤਾ*—ਵਿਆਹ ਸਮੇਂ ਮੁੰਡੇ ਦੇ ਸਿਰ ਤੇ ਬੰਨ੍ਹੀਆਂ ਜਾਣ ਵਾਲੀਆਂ ਸੁਨਹਿਰੀ ਤਾਰਾਂ ਆਦਿ ਦੀਆਂ ਲੜੀਆਂ—ਇਹ ਸਿਹਰਿਆਂ ਦੀ ਦੁਕਾਨ ਹੈ ; ਸ਼ਾਮ ਨੇ ਆਪਣੇ ਮਿੱਤਰ ਦੇ ਵਿਆਹ ਤੇ ਸਿਹਰਾ ਪੜ੍ਹਿਆ ; ਲਾੜੇ ਨੇ ਸਿਹਰਾ ਬੰਨ੍ਹਿਆ ਹੋਇਆ ਹੈ।

**ਸ਼ਿਕਰਾ**—*ਪੁ. ਇਕ ਸ਼ਿਕਾਰੀ ਪੰਛੀ*—ਸ਼ਿਕਰਾ ਬਾਜ਼ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ ਹੁੰਦਾ ਹੈ।

**ਸਿੱਕਰੀ**—*ਇ. ਇਕ ਤਰ੍ਹਾਂ ਦੀ ਖੁਸ਼ਕੀ ਦੀ ਬੀਮਾਰੀ ਜੋ ਸਿਰ ਦੇ ਵਾਲਾਂ ਦੀਆਂ ਜੜ੍ਹਾਂ ਵਿਚ ਹੋ ਜਾਂਦੀ ਹੈ*—ਖ਼ਾਸ ਤਰ੍ਹਾਂ ਦੇ ਸਾਬਣ ਦੀ ਵਰਤੋਂ ਨਾਲ ਸਿੱਕਰੀ ਖ਼ਤਮ ਹੋ ਜਾਂਦੀ ਹੈ।

**ਸਿਕਲ**—*ਪੁ. ਧਾਤ ਨੂੰ ਰਗੜ ਕੇ ਚਮਕਾਉਣ ਦੀ ਕਿਰਿਆ*—ਸ਼ਾਹ ਮੁਹੰਮਦਾ ਚੜ੍ਹੀ ਅਕਾਲ ਰਜਮੈਂਟ ਖੰਡੇ ਮਾਰ ਦੇ ਸਿਕਲ ਕਰਾਉਂਦੇ ਨੀ। (ਪੰ. ਪ੍ਰ. ਸ਼)

**ਸ਼ਿਕਾਇਤ**—*ਇ. ਕਿਸੇ ਵਿਰੁੱਧ ਕੋਈ ਗੱਲ ਕਹਿਣ ਜਾਂ ਦੱਸਣ ਦਾ ਭਾਵ*—ਜੇ ਤੁਹਾਨੂੰ ਉਸ ਵਿਰੁੱਧ ਕੋਈ ਸ਼ਿਕਾਇਤ ਹੋਵੇ ਤਾਂ ਦੱਸ ਦਿਉ।

**ਸ਼ਿਕਾਰ**—*ਪੁ. ਗੋਲੀ ਆਦਿ ਨਾਲ ਜੰਗਲੀ ਜਾਨਵਰਾਂ ਨੂੰ ਮਾਰਨ ਦੀ ਕਿਰਿਆ, ਗੋਲੀ ਆਦਿ ਨਾਲ ਮਾਰਿਆ ਜਾਨਵਰ*—ਇਸ ਜੰਗਲ ਵਿਚ ਸ਼ਿਕਾਰ ਕਰਨ ਦੀ ਆਗਿਆ ਨਹੀਂ ; ਉਸ ਨੂੰ ਹਿਰਨ ਦਾ ਸ਼ਿਕਾਰ ਖਾਣ ਦਾ ਬੜਾ ਸ਼ੌਕ ਹੈ।

**ਸ਼ਿਕਾਰ ਬਣਨਾ**—*ਮੁਹਾ. ਕਿਸੇ ਮੁਸੀਬਤ, ਦੁੱਖ ਆਦਿ ਵਿਚ*

ਫਸਣਾ—ਇਸ ਇਲਾਕੇ ਵਿਚ ਹਜਾਰਾਂ ਲੋਕ ਹਰ ਸਾਲ ਹਲ਼ ਦਾ ਸ਼ਿਕਾਰ ਬਣਦੇ ਹਨ।

**ਸ਼ਿਕਾਰੀ**—*ਪੁ. ਸ਼ਿਕਾਰ ਕਰਨ ਵਾਲਾ ਆਦਮੀ*—ਨਿਯਮਾਂ ਅਧੀਨ ਹਰ ਸ਼ਿਕਾਰੀ ਨੂੰ ਸ਼ਿਕਾਰ ਕਰਨ ਲਈ ਸਰਕਾਰ ਤੋਂ ਲਸੰਸ ਲੈਣਾ ਪੈਂਦਾ ਹੈ।

*ਵਿ. ਸ਼ਿਕਾਰ ਕਰਨ ਵਾਲਾ*—ਬਾਜ ਇਕ ਸ਼ਿਕਾਰੀ ਪੰਛੀ ਹੈ।

**ਸਿੱਖ**—*ਪੁ. ਭਾਰਤ ਦੀ ਇਕ ਪ੍ਰਸਿੱਧ ਕੌਮ ਜਿਸ ਦੇ ਬਾਨੀ ਗੁਰੂ ਨਾਨਕ ਦੇਵ ਜੀ ਸਨ*—ਸਿੱਖਾਂ ਦੀ ਵਧੇਰੇ ਵਸੋਂ ਪੰਜਾਬ ਵਿਚ ਹੈ।

**ਸਿੱਖਣਾ**—*ਕ੍ਰਿ. ਸਕ. ਕਿਸੇ ਕੰਮ ਆਦਿ ਦੀ ਸਿਖਲਾਈ ਪ੍ਰਾਪਤ ਕਰਨਾ*; ਵਿਦਿਆ ਪ੍ਰਾਪਤ ਕਰਨਾ, ਪੜ੍ਹਨਾ—ਮਨੁੱਖ ਨੂੰ ਰੋਜ਼ਗਾਰ ਲਈ ਕੋਈ ਨਾ ਕੋਈ ਕੰਮ ਸਿੱਖਣਾ ਹੀ ਪੈਂਦਾ ਹੈ ; ਪੰਜਾਬ ਵਿੱਚ ਪੰਜਾਬੀ ਸਿੱਖਣਾ ਹਰੇਕ ਲਈ ਜ਼ਰੂਰੀ ਹੈ।

**ਸਿਖਰ**—*ਪੁ. ਸਭ ਤੋਂ ਉੱਚੀ ਥਾਂ, ਚੋਟੀ*—ਇਸ ਪਹਾੜ ਦੀ ਸਿਖਰ ਤੇ ਇਕ ਮੰਦਰ ਬਣਿਆ ਹੋਇਆ ਹੈ।

**ਸਿਖਰ ਦੁਪਹਿਰ**—*ਪੁ. ਠੀਕ ਦੁਪਹਿਰ ਦਾ ਵੇਲਾ, ਜਿਸ ਵੇਲੇ ਸੂਰਜ ਐਨ ਸਿਰ ਉੱਤੇ ਹੁੰਦਾ ਹੈ*—ਕਿਰਸਾਨ ਤੇ ਮਜ਼ਦੂਰ ਸਿਖਰ ਦੁਪਹਿਰੇ ਵੀ ਆਰਾਮ ਨਹੀਂ ਕਰ ਸਕਦੇ।

**ਸਿਖਲਾਈ**—*ਇ. ਸਿੱਖਿਆ ਦੇਣ ਜਾਂ ਸਿਖਾਉਣ ਦਾ ਕੰਮ*—ਸਰਕਾਰ ਨੇ ਅੱਜ ਕਲ੍ਹ ਵੱਡੇ ਸ਼ਹਿਰਾਂ ਵਿਚ ਹਰ ਕਿੱਤੇ ਦੀ ਸਿਖਲਾਈ ਦੇਣ ਦੇ ਸਕੂਲ ਖੋਲ੍ਹੇ ਹੋਏ ਹਨ।

**ਸਿਖਾਉਣਾ**—*ਕ੍ਰਿ. ਸਕ. ਕਿਸੇ ਕੰਮ ਦੀ ਸਿਖਲਾਈ ਦੇਣਾ*—ਪਿੰਡ ਦੇ ਕੁੜੀਆਂ ਦੇ ਸਕੂਲ ਵਿਚ ਸਿਲਾਈ ਸਿਖਾਉਣ ਦੀਆਂ ਦੋ ਅਸਾਮੀਆਂ ਖਾਲੀ ਹਨ।

**ਸਿੱਖਿਆ**—*ਇ. ਵਿੱਦਿਆ ; ਉਪਦੇਸ਼ ; ਵਿਆਹ ਸਮੇਂ ਲੜਕੀ ਦੇ ਸਬੰਧੀਆਂ ਵੱਲੋਂ ਲੜਕੀ ਨੂੰ ਉਪਦੇਸ਼ ਦੇਣ ਵਜੋਂ ਪੜ੍ਹੀ ਜਾਣ ਵਾਲੀ ਕਵਿਤਾ*—ਪੰਜਾਬ ਵਿਚ ਸਿੱਖਿਆ ਦੇ ਖੇਤਰ ਵਿਚ ਬੜੀ ਤਰੱਕੀ ਹੋਈ ਹੈ ; ਮਾਂ ਬਾਪ ਬੱਚਿਆਂ ਨੂੰ ਹਮੇਸ਼ਾ ਚੰਗੀ ਸਿੱਖਿਆ ਦਿੰਦੇ ਹਨ; ਵਿਆਹ ਸਮੇਂ ਕੋਣ ਨੇ ਸਿੱਖਿਆ ਪੜ੍ਹੀ।

**ਸਿੱਖਿਆਦਾਇਕ**—*ਵਿ. ਜਿਸ ਤੋਂ ਸਿੱਖਿਆ ਪ੍ਰਾਪਤ ਹੋਵੇ*—ਸਾਡੇ ਦਾਦੀ ਜੀ ਸਾਨੂੰ ਹਰ ਰੋਜ਼ ਕਈ ਸਿੱਖਿਆਦਾਇਕ ਕਹਾਣੀਆਂ ਸੁਣਾਉਂਦੇ ਹਨ।

**ਸਿਖਿਆਰਥੀ**—*ਪੁ. ਸਿਖਲਾਈ ਲੈਣ ਵਾਲਾ*—ਕਈ ਕਿੱਤਿਆਂ ਦੀ ਸਿਖਲਾਈ ਦੇ ਦੌਰਾਨ ਸਰਕਾਰ ਵੱਲੋਂ ਸਿਖਿਆਰਥੀਆਂ ਨੂੰ ਵਜ਼ੀਫ਼ਾ ਦਿੱਤਾ ਜਾਂਦਾ ਹੈ।

**ਸਿੱਖੀ**—*ਵਿ. ਸਿੱਖ ਧਰਮ ਦਾ, ਸਿੱਖ ਧਰਮ ਨਾਲ ਸਬੰਧਤ*—ਉਸ ਦੇ ਪਿਤਾ ਜੀ ਸਿੱਖੀ ਖਿਆਲਾਂ ਦੇ ਆਦਮੀ ਹਨ।

*ਇ. ਸਿੱਖ ਧਰਮ*—ਸਿੱਖੀ ਦੇ ਪਰਚਾਰ ਵਿਚ ਸੰਤ ਅਤਰ ਸਿੰਘ ਜੀ ਦੀ ਬੜੀ ਵੱਡੀ ਦੇਣ ਹੈ।

**ਸਿੰਗ**—*ਪੁ. ਇਕ ਤਰ੍ਹਾਂ ਦੀ ਲੰਮੀ ਹੱਡੀ ਜੋ ਚੁਪਾਇਆਂ ਦੇ ਸਿਰ ਤੇ ਹੁੰਦੀ ਹੈ*—ਪਸ਼ੂ ਸਿੰਗਾਂ ਤੋਂ ਆਪਣੀ ਰੱਖਿਆ ਦਾ ਕੰਮ ਲੈਂਦੇ ਹਨ।

**ਸਿਗਰਟ**—*ਇ. ਕਾਗਜ਼ ਵਿਚ ਲਪੇਟਿਆ ਤਮਾਕੂ ਜਿਸ ਦਾ ਧੂੰਆਂ ਪੀਤਾ ਜਾਂਦਾ ਹੈ*—ਸਿਗਰਟ ਪੀਣਾ ਸਿਹਤ ਲਈ ਬੜਾ ਹਾਨੀਕਾਰਕ ਹੈ।

**ਸ਼ਿੰਗਾਰ**—*ਪੁ. ਔਰਤਾਂ ਦੇ ਗਹਿਣੇ, ਕੱਪੜੇ, ਪਾਊਡਰ ਆਦਿ ਲਾ ਕੇ ਆਪਣੇ ਆਪ ਨੂੰ ਸਜਾਉਣ ਦੀ ਕਿਰਿਆ*—ਤਿਉਹਾਰਾਂ ਸਮੇਂ ਇਸਤ੍ਰੀਆਂ ਬਹੁਤ ਸ਼ਿੰਗਾਰ ਕਰਦੀਆਂ ਹਨ।

**ਸ਼ਿੰਗਾਰਨਾ**—*ਕ੍ਰਿ. ਸਕ. ਗਹਿਣੇ, ਕੱਪੜੇ ਆਦਿ ਪਾ ਕੇ ਸਰੀਰ ਨੂੰ ਸਜਾਉਣਾ ; ਸਜਾਵਟ ਕਰਨਾ, ਸਜਾਉਣਾ*—ਵਿਆਹ ਦੇ ਮੌਕੇ ਤੇ ਲਾੜੀ ਨੂੰ ਉਸ ਦੀਆਂ ਸਹੇਲੀਆਂ ਸ਼ਿੰਗਾਰ ਰਹੀਆਂ ਹਨ ; ਅੱਜ ਕਲ ਵਿਆਹ ਤੇ ਲੋਕ ਘਰਾਂ ਆਦਿ ਨੂੰ ਬਹੁਤ ਸ਼ਿੰਗਾਰਨ ਲਗ ਪਏ ਹਨ।

**ਸ਼ਿੰਗਾਰ-ਮੇਜ਼**—*ਪੁ. ਇਕ ਤਰ੍ਹਾਂ ਦਾ ਮੇਜ਼ ਜਿਸ ਉੱਤੇ ਇਕ ਵੱਡਾ ਸ਼ੀਸ਼ਾ ਲੱਗਿਆ ਹੁੰਦਾ ਹੈ*—ਸ਼ਿੰਗਾਰ-ਮੇਜ਼ ਤੇ ਸ਼ਿੰਗਾਰ ਦੀਆਂ ਚੀਜ਼ਾਂ ਪਈਆਂ ਹਨ।

**ਸਿੰਗੀ**—*ਇ. ਜੋਗੀਆਂ ਦੀ ਤੂਰੀ ਜੋ ਸਿੰਗ ਦੀ ਬਣੀ ਹੁੰਦੀ ਹੈ; ਉਹ ਖ਼ਾਲੀ ਸਿੰਗ ਜਿਸ ਨੂੰ ਸਰੀਰ ਦੇ ਪੱਛ ਲਾਏ ਹਿੱਸੇ ਤੇ ਰੱਖ ਕੇ ਗੰਦਾ ਖ਼ੂਨ ਚੂਸਿਆ ਜਾਂਦਾ ਹੈ*—ਨਾਥ ਜੋਗੀ ਨਾਦ ਤੇ ਸਿੰਗੀ ਦਾ ਪ੍ਰਯੋਗ ਕਰਦੇ ਹਨ; ਜੋੜਾਂ ਦੇ ਦਰਦ ਠੀਕ ਕਰਵਾਉਣ ਲਈ ਕਈ ਲੋਕ ਸਿੰਗੀ ਲਵਾਉਂਦੇ ਹਨ।

**ਸਿੰਗੋਟੀ**—*ਇ. ਇਕ ਕਿਸਮ ਦਾ ਖੋਲ ਜੋ ਸੁੰਦਰਤਾ ਲਈ ਬਲਦਾਂ ਦੇ ਸਿੰਗਾਂ ਤੇ ਪਾਇਆ ਜਾਂਦਾ ਹੈ*—ਪਸ਼ੂਆਂ ਦੇ ਮੇਲੇ ਵਿਚ ਬਲਦਾਂ ਦੇ ਸਿੰਗਾਂ ਤੇ ਪਾਈਆਂ ਸਿੰਗੋਟੀਆਂ ਬਹੁਤ ਸੋਹਣੀਆਂ ਲਗ ਰਹੀਆਂ ਹਨ।

**ਸਿੰਜਣਾ**—*ਕ੍ਰਿ. ਸਕ. ਫ਼ਸਲ ਜਾਂ ਧਰਤੀ ਨੂੰ ਪਾਣੀ ਦੇਣਾ*—ਪੰਜਾਬ ਵਿਚ ਵਧੇਰੇ ਕੇ ਟਿਊਬਵੈੱਲਾਂ ਜਾਂ ਨਹਿਰੀ ਪਾਣੀ ਨਾਲ ਸਿੰਜੀ ਜਾਂਦੀ ਹੈ।

**ਸਿੰਜਾਈ**—*ਇ. ਸਿੰਜਣ ਦਾ ਕੰਮ*—ਡੈਮ ਦੇ ਬਣ ਜਾਣ ਨਾਲ ਸਿੰਜਾਈ ਦੀਆਂ ਸਹੂਲਤਾਂ ਵਿਚ ਬੜਾ ਵਾਧਾ ਹੋ ਗਿਆ ਹੈ।

**ਸਿੱਠਣੀ**—*ਇ. ਵਿਆਹ ਸ਼ਾਦੀਆਂ ਦੇ ਸਮੇਂ ਤੇ ਕੁੜਮਾਂ ਤੇ ਹੋਰ ਰਿਸ਼ਤੇਦਾਰਾਂ ਦਾ ਮਜ਼ਾਕ ਉਡਾਉਣ ਲਈ ਇਸਤਰੀਆਂ ਵਲੋਂ ਗਾਇਆ ਜਾਣ ਵਾਲਾ ਗੀਤ*—ਸਿੱਠਣੀ ਵਿਚ ਕੋਈ ਨਾ ਕੋਈ ਵਿਅੰਗ ਛੁਪਿਆ ਹੁੰਦਾ ਹੈ।

**ਸਿਤਾਰਾ**—*ਪੁ. ਤਾਰਾ; ਕਿਸਮਤ*—ਅਸਮਾਨ ਵਿਚ ਸਿਤਾਰੇ ਚਮਕਦੇ ਹਨ; ਜੇ ਸਿਤਾਰਾ ਚੰਗਾ ਹੋਵੇ ਤਾਂ ਹੀ ਔਲਾਦ ਚੰਗੀ ਨਿਕਲਦੀ ਹੈ।

**ਸਿੱਧ**—*ਵਿ. ਸਾਬਤ*—ਜ਼ਮੀਨ ਦਾ ਸੂਰਜ ਦੁਆਲੇ ਘੁੰਮਣਾ ਵਿਗਿਆਨੀਆਂ ਨੇ ਸਿੱਧ ਕਰ ਦਿੱਤਾ ਹੈ।

**ਸਿੱਧ-ਪੱਧਰਾ**—*ਵਿ. ਜਿਸ ਵਿਚ ਕੋਈ ਛਲ ਨਾ ਹੋਵੇ*—ਮਥਰਾ ਦਾਸ ਆਪ ਤਾਂ ਬਹੁਤ ਸਿੱਧ ਪੱਧਰਾ ਹੈ, ਪਰ ਉਸ ਦਾ ਪੁੱਤਰ ਬੜਾ ਹੀ ਚੁਸਤ ਹੈ।

**ਸਿੱਧਾ**—*ਵਿ. ਜੋ ਟੇਢਾ ਨਾ ਹੋਵੇ ; ਪੁੱਠੇ ਦਾ ਉਲਟ ; ਸਰਲ, ਸੌਖਾ ; ਜਿਸ ਵਿਚ ਕੋਈ ਛਲ ਨਾ ਹੋਵੇ, ਭੋਲਾ*—ਮੈਂ ਬਗੈਰ ਫੁੱਟੇ ਤੋਂ ਸਿੱਧੀ ਲਕੀਰ ਖਿਚ ਸਕਦਾ ਹਾਂ ; ਇਸ ਕੱਪੜੇ ਦਾ ਸਿੱਧਾ ਪਾਸਾ ਪੁੱਠੇ ਪਾਸੇ ਨਾਲੋਂ ਸੋਹਣਾ ਹੈ ; ਇਹ ਤਾਂ ਬੜਾ ਹੀ ਸਿੱਧਾ ਸਵਾਲ ਹੈ ; ਸਿੱਧੇ ਆਦਮੀ ਨੂੰ ਹਰ ਕੋਈ ਮਖੌਲ ਕਰਦਾ ਹੈ।

**ਸਿਧਾਉਣਾ**—*ਕ੍ਰਿ. ਸਕ. ਸਿਖਾਉਣਾ (ਘੋੜੇ ਆਦਿ ਨੂੰ)*—ਸਾਈਸ ਘੋੜੇ ਨੂੰ ਸਿਧਾ ਰਿਹਾ ਹੈ।

**ਸਿੱਧਾ ਸਲੋਟ**—*ਵਿ. ਬਿਲਕੁਲ ਸਿੱਧਾ*—ਮੰਜੇ ਨੂੰ ਕੰਧ ਦੇ ਨਾਲ ਸਿੱਧਾ ਸਲੋਟ ਖੜ੍ਹਾ ਕਰ ਦਿਉ।

**ਸਿੱਧਾ ਕਰਨਾ**—*ਮੁਹਾ. ਕਿਸੇ ਨੂੰ ਮਾਰ ਕੇ, ਸਜ਼ਾ ਆਦਿ ਦੇ ਕੇ ਠੀਕ ਕਰਨਾ*—ਮੈਂ ਕਈ ਦਿਨਾਂ ਤੋਂ ਤੇਰੀਆਂ ਸ਼ਰਾਰਤਾਂ ਵੇਖ ਰਿਹਾ ਹਾਂ, ਇਕ ਦਿਨ ਤੈਨੂੰ ਸਿੱਧਾ ਕਰਨਾ ਹੀ ਪਵੇਗਾ।

**ਸਿੱਪ**—*ਪੁ. ਇਕ ਜਲਜੀਵ ਦੇ ਸਰੀਰ ਦਾ ਬਾਹਰਲਾ ਖੋਲ ਜੋ ਚਮਚੇ ਵਾਂਗ ਡੂੰਘਾ ਹੁੰਦਾ ਹੈ*—ਸਿੱਪ ਵਿਚੋਂ ਮੋਤੀ ਨਿਕਲਦੇ ਹਨ।

**ਸਿਪਾਹੀ**—*ਪੁ. ਪੁਲਿਸ ਦਾ ਕਰਮਚਾਰੀ ; ਫ਼ੌਜੀ ਜਵਾਨ*—ਸਿਪਾਹੀ ਚੋਰ ਨੂੰ ਹੱਥਕੜੀ ਪਾ ਕੇ ਥਾਣੇ ਲਿਜਾ ਰਿਹਾ ਹੈ ; ਕਰਨੈਲ ਸਿੰਘ ਫ਼ੌਜ ਵਿਚ ਸਿਪਾਹੀ ਭਰਤੀ ਹੋਇਆ ਸੀ।

**ਸ਼ਿਫਟ**—*ਇ. ਮਜ਼ਦੂਰਾਂ ਆਦਿ ਦੇ ਸਮੂਹ ਦੀ ਨਿਸ਼ਚਿਤ ਸਮੇਂ ਦੀ ਵਾਰੀ*—ਕੰਮ ਜ਼ਿਆਦਾ ਹੋਣ ਕਰਕੇ ਇਸ ਫੈਕਟਰੀ ਵਿਚ ਅੱਜ ਕਲ੍ਹ ਤਿੰਨ ਸ਼ਿਫਟਾਂ ਲਗਾਈਆਂ ਹਨ।

**ਸਿਫ਼ਾਰਸ਼**—*ਇ. ਕੋਈ ਕੰਮ ਕਰਨ ਲਈ ਵਿਸ਼ੇਸ਼ ਰੂਪ ਵਿਚ ਕਹਿਣ ਦਾ ਭਾਵ*—ਜੇ ਤੁਸੀਂ ਮੇਰੀ ਸਿਫ਼ਾਰਸ਼ ਕਰ ਦਿਉ ਤਾਂ ਮੇਰਾ ਕੰਮ ਬਣ ਜਾਵੇਗਾ।

**ਸਿੰਬਲ**—*ਪੁ. ਇਕ ਲੰਮਾ ਉੱਚਾ ਰੁੱਖ*—ਸਿੰਬਲ ਦਾ ਰੁੱਖ ਉੱਚਾ ਅਤੇ ਲੰਮਾ ਤਾਂ ਹੁੰਦਾ ਹੈ, ਪਰ ਉਸ ਦਾ ਫਲ ਖਾਣਯੋਗ ਨਹੀਂ ਹੁੰਦਾ।

**ਸਿਮਟਣਾ**—*ਕ੍ਰਿ. ਅਕ. ਸੁੰਗੜਨਾ*—ਥੋੜ੍ਹਾ ਥੋੜ੍ਹਾ ਸਾਰੇ ਸਿਮਟ ਜਾਉ ਤਾਂ ਜੋ ਅਸੀਂ ਵੀ ਬੈਠ ਸਕੀਏ।

**ਸਿੰਮਣਾ**—*ਕ੍ਰਿ. ਅਕ. ਬੂੰਦ ਬੂੰਦ ਕਰ ਕੇ ਡਿੱਗਣਾ ; ਜ਼ਖ਼ਮ ਆਦਿ ਚੋਂ ਥੋੜ੍ਹਾ ਥੋੜ੍ਹਾ ਕਰ ਕੇ ਪਾਣੀ ਆਦਿ ਨਿਕਲਣਾ*—ਬਰਸਾਤ ਵਿਚ ਕਈ ਵਾਰ ਨਵੀਆਂ ਛੱਤਾਂ ਵੀ ਸਿੰਮਣ ਲਗ ਪੈਂਦੀਆਂ ਹਨ ; ਅਜੇ ਤਕ ਮੇਰਾ ਫੋੜਾ ਸਿੰਮਣਾ ਬੰਦ ਨਹੀਂ ਹੋਇਆ।

**ਸਿਮਰਨ**—*ਪੁ. ਪਰਮਾਤਮਾ ਦਾ ਨਾਮ ਜਪਣ ਦਾ ਭਾਵ*—ਸਿਮਰਨ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ।

**ਸਿਮਰਨਾ**—*ਕ੍ਰਿ. ਸਕ. ਪਰਮੇਸ਼ਰ ਦਾ ਨਾਂ ਜਪਣਾ*—ਸੱਚਾ ਭਗਤ ਪਰਮਾਤਮਾ ਨੂੰ ਹਰ ਸਮੇਂ ਸਿਮਰਦਾ ਰਹਿੰਦਾ ਹੈ।

*ਪੁ. ਇਕ ਤਰ੍ਹਾਂ ਦੀ ਛੋਟੀ ਮਾਲਾ*—ਸਿਮਰਨੇ ਵਿਚ ਮੋਟੇ ਮਣਕੇ ਤੋਂ ਇਲਾਵਾ ਸਤਾਈ ਮਣਕੇ ਹੁੰਦੇ ਹਨ।

**ਸਿਰ**—*ਪੁ. ਸਰੀਰ ਦਾ ਸਭ ਤੋਂ ਉੱਪਰਲਾ ਅੰਗ*—ਦਲਜੀਤ ਦੇ ਸਿਰ ਤੇ ਸੱਟ ਲੱਗ ਗਈ ਹੈ।

*ਅਵ. ਉਪਰ, ਤੇ*—ਸਾਨੂੰ ਹਰ ਥਾਂ ਵਕਤ ਸਿਰ ਪੁੱਜਣ ਦੀ ਆਦਤ ਪਾਉਣੀ ਚਾਹੀਦੀ ਹੈ।

**ਸਿਰ ਉੱਤੇ ਚੁੱਕਣਾ**—*ਮੁਹਾ. ਬੜਾ ਆਦਰ ਕਰਨਾ, ਬਹੁਤ ਜ਼ਿਆਦਾ ਪਿਆਰ ਕਰਨਾ ; ਬਹੁਤ ਜ਼ਿਆਦਾ ਰੌਲਾ ਪਾਉਣਾ*—ਜਦੋਂ ਉਹ ਡਾਕਟਰ ਬਣ ਕੇ ਆਇਆ ਤਾਂ ਉਸ ਨੂੰ ਰਿਸ਼ਤੇਦਾਰਾਂ ਨੇ ਸਿਰ ਉੱਤੇ ਚੁੱਕ ਲਿਆ ; ਮਾਸਟਰ ਜੀ ਦੇ ਬਾਹਰ ਜਾਣ ਦੀ ਦੇਰ ਸੀ ਕਿ ਬੱਚਿਆਂ ਨੇ ਕਮਰੇ ਨੂੰ ਸਿਰ ਤੇ ਚੁੱਕ ਲਿਆ।

**ਸਿਰਹਾਣਾ**—*ਪੁ. ਇਕ ਤਰ੍ਹਾਂ ਦਾ ਰੂੰ ਵਾਲਾ ਚੌੜਾ ਜਾਂ ਗੋਲ ਗੱਦਾ ਜੋ ਸੌਣ ਵੇਲੇ ਸਿਰ ਹੇਠਾਂ ਰੱਖਿਆ ਜਾਂਦਾ ਹੈ, ਸਰਹਾਣਾ*—ਉੱਚੇ ਸਿਰਹਾਣੇ ਤੇ ਮੈਨੂੰ ਨੀਂਦ ਨਹੀਂ ਆਉਂਦੀ।

**ਸਿਰਹਾਣਿਉਂ**—*ਕ੍ਰਿ. ਵਿ. ਆਪਣੇ ਕੋਲੋਂ, ਆਪਣੇ ਨੇੜਿਉਂ*—ਬਹੁਤ ਜ਼ਿਆਦਾ ਬੁਖਾਰ ਹੋਣ ਕਾਰਣ ਬੱਚੇ ਨੇ ਪਿਤਾ ਨੂੰ ਆਪਣੇ ਸਿਰਹਾਣਿਉਂ ਉੱਠਣ ਨਾ ਦਿੱਤਾ।

**ਸਿਰਕੱਢ**—*ਵਿ. ਮਸ਼ਹੂਰ, ਪ੍ਰਸਿੱਧ*—ਉਸ ਦੇ ਮੁੰਡੇ ਦੀ ਸ਼ਾਦੀ ਤੇ ਸ਼ਹਿਰ ਦੇ ਸਾਰੇ ਸਿਰਕੱਢ ਆਦਮੀ ਪੁੱਜੇ ਹੋਏ ਸਨ।

**ਸਿਰ ਖਾਣਾ**—*ਮੁਹਾ. ਪਰੇਸ਼ਾਨ ਕਰਨਾ, ਦੁਖੀ ਕਰਨਾ, ਰੌਲਾ ਪਾਉਣਾ*—ਅਧਿਆਪਕ ਦੀ ਗੈਰ ਹਾਜ਼ਰੀ ਵਿਚ ਵਿਹਲੇ ਬੱਚੇ ਸਿਰ ਖਾਣਾ ਸ਼ੁਰੂ ਕਰ ਦਿੰਦੇ ਹਨ ਅਤੇ ਦੂਜਿਆਂ ਨੂੰ ਵੀ ਤੰਗ ਕਰਦੇ ਹਨ।

**ਸਿਰ ਖੁਰਕਣ ਦੀ ਵਿਹਲ ਨਾ ਹੋਣਾ**—*ਮੁਹਾ. ਬਹੁਤ ਜ਼ਿਆਦਾ ਕੰਮ ਵਿਚ ਲੱਗੇ ਰਹਿਣਾ*—ਚੇਣਜੀਤ ਸਵੇਰ ਤੋਂ ਸ਼ਾਮ ਤਕ ਇਤਨਾ ਕੰਮ ਕਰਦੀ ਹੈ ਕਿ ਉਸ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ ਮਿਲਦੀ।

**ਸਿਰ ਚੜ੍ਹਨਾ**—*ਮੁਹਾ. ਲਾਡ ਆਦਿ ਜ਼ਿਆਦਾ ਕਰਨ ਨਾਲ ਵਿਗੜ ਜਾਣਾ*—ਬਹੁਤ ਜ਼ਿਆਦਾ ਪਿਆਰ ਕਰਨ ਨਾਲ ਬੱਚੇ ਸਿਰ ਚੜ੍ਹ ਜਾਂਦੇ ਹਨ।

**ਸਿਰ ਚੁੱਕਣਾ**—*ਮੁਹਾ. ਮੁਕਾਬਲਾ ਕਰਨਾ*—ਮੇਰੇ ਪਿਤਾ ਜੀ ਦਾ ਪਿੰਡ ਵਿਚ ਇਤਨਾ ਰੁਹਬ ਹੈ ਕਿ ਕੋਈ ਵੀ ਉਨ੍ਹਾਂ ਦੇ ਸਾਹਮਣੇ ਸਿਰ ਨਹੀਂ ਚੁੱਕ ਸਕਦਾ।

**ਸਿਰ ਜੋੜਨਾ**—*ਮੁਹਾ. ਦੋ ਧਿਰਾਂ ਵਿਚ ਰਿਸ਼ਤਾ ਕਾਇਮ ਕਰਨਾ ਜਾਂ ਮਿਲਾਉਣਾ*—ਵਿਆਹ ਵਿਚ ਵਿਚੋਲੇ ਦਾ ਕੰਮ ਸਿਰ ਜੋੜਨਾ ਹੁੰਦਾ ਹੈ।

**ਸਿਰਤਾਜ**—*ਪੁ. ਪਤੀ, ਖ਼ਾਵੰਦ, ਸਾਈਂ; ਮੁਖੀ, ਪ੍ਰਧਾਨ*—ਭਾਰਤੀ ਪਰੰਪਰਾ ਅਨੁਸਾਰ ਪਤੀ ਨੂੰ ਪਤਨੀ ਦਾ ਸਿਰਤਾਜ ਮੰਨਿਆ ਜਾਂਦਾ ਹੈ; ਮੋਰ ਨੂੰ ਸਾਰੇ ਪੰਛੀਆਂ ਦਾ ਸਿਰਤਾਜ ਮੰਨਿਆ ਜਾਂਦਾ ਹੈ।

**ਸਿਰਤੋੜ**—*ਵਿ. ਬਹੁਤ ਜ਼ਿਆਦਾ*—ਅੱਜ ਕਲ੍ਹ ਦੇ ਸਮੇਂ ਵਿਚ ਸਿਰਤੋੜ ਕੋਸ਼ਿਸ਼ ਕਰਨ ਤੇ ਵੀ ਨੌਕਰੀ ਨਹੀਂ ਮਿਲਦੀ।

**ਸਿਰ-ਦਰਦ**—*ਇ. ਸਿਰ ਵਿਚ ਹੋਣ ਵਾਲੀ ਪੀੜ*—ਸਿਰ-ਦਰਦ ਲਈ ਮੈਂ ਗੋਲੀ ਲਈ ਹੈ।

**ਸਿਰਦਰਦੀ**—*ਇ. ਵਾਧੂ ਦੀ ਜ਼ਿੰਮੇਵਾਰੀ, ਝਮੇਲਾ*—ਵਿਹਲੇ ਬੱਚੇ ਮਾਪਿਆਂ ਦੀ ਸਿਰਦਰਦੀ ਦਾ ਕਾਰਣ ਬਣੇ ਰਹਿੰਦੇ ਹਨ।

**ਸਿਰ ਦੀ ਬਾਜ਼ੀ ਲਾਉਣਾ**—*ਮੁਹਾ. ਜਾਨ ਕੁਰਬਾਨ ਕਰਨ ਲਈ ਤਿਆਰ ਹੋ ਜਾਣਾ*—ਜਦੋਂ ਦੇਸ਼ ਖ਼ਤਰੇ ਵਿਚ ਹੋਵੇ ਤਾਂ ਹਰ ਦੇਸ਼-ਵਾਸੀ ਸਿਰ ਦੀ ਬਾਜ਼ੀ ਲਾਉਣ ਲਈ ਤਿਆਰ ਹੋ ਜਾਂਦਾ ਹੈ।

**ਸਿਰ ਨਿਵਾਉਣਾ**—*ਮੁਹਾ. ਹਾਰ ਮੰਨਣਾ*—ਮੈਂ ਤੁਹਾਡੇ ਗਲਤ ਵਤੀਰੇ ਅੱਗੇ ਕਦੇ ਵੀ ਸਿਰ ਨਹੀਂ ਨਿਵਾਵਾਂਗਾ।

**ਸਿਰ ਫਿਰਨਾ**—*ਮੁਹਾ. ਦਿਮਾਗ ਠੀਕ ਨਾ ਰਹਿਣਾ, ਪਾਗਲ ਹੋ ਜਾਣਾ ; ਹੰਕਾਰੀ ਹੋ ਜਾਣਾ, ਘੁਮੰਡੀ ਹੋ ਜਾਣਾ*—ਉਸ ਦਾ ਤਾਂ ਸਿਰ ਫਿਰਿਆ ਹੋਇਆ ਹੈ ; ਜਦੋਂ ਦੀ ਉਸ ਦੀ ਲਾਟਰੀ ਨਿਕਲੀ ਹੈ, ਉਸ ਦਾ ਸਿਰ ਫਿਰ ਗਿਆ ਹੈ।

**ਸਿਰ ਮੱਥੇ ਤੇ**—*ਕ੍ਰਿ. ਵਿ. ਖ਼ੁਸ਼ੀ ਨਾਲ, ਖਿੜੇ ਮੱਥੇ*—ਸਾਨੂੰ ਵੱਡਿਆਂ ਦੀ ਕਹੀ ਗੱਲ ਸਿਰ ਮੱਥੇ ਤੇ ਪਰਵਾਨ ਕਰਨੀ ਚਾਹੀਦੀ ਹੈ।

**ਸਿਰਮੌਰ**—*ਵਿ. ਮੁਖੀ, ਮੋਹਰੀ*—ਆਪਣੀ ਯੋਗਤਾ ਤੇ ਸੂਝ ਕਾਰਣ ਉਹ ਆਪਣੇ ਇਲਾਕੇ ਦਾ ਸਿਰਮੌਰ ਆਦਮੀ ਬਣ ਗਿਆ ਹੈ।

**ਸਿਰਲੇਖ**—*ਪੁ. ਕਿਸੇ ਕਹਾਣੀ, ਲੇਖ, ਆਦਿ ਦੇ ਮੁਖ ਵਿਸ਼ੇ ਨੂੰ ਪ੍ਰਗਟਾਉਣ ਵਾਲੇ ਸ਼ਬਦ*—ਹਰ ਕਹਾਣੀ ਦਾ ਸਿਰਲੇਖ ਢੁੱਕਵਾਂ ਅਤੇ ਦਿਲ-ਖਿੱਚਵਾਂ ਹੋਣਾ ਚਾਹੀਦਾ ਹੈ।

**ਸਿਰੜ**—*ਪੁ. ਹੱਠ, ਜ਼ਿੱਦ*— ਬੱਚੇ ਦਾ ਹਰ ਗੱਲ ਤੇ ਸਿਰੜ ਕਰਨਾ ਕੋਈ ਚੰਗੀ ਆਦਤ ਨਹੀਂ।

**ਸਿਰੜੀ**— *ਵਿ. ਜ਼ਿੱਦੀ*—ਕਈ ਬੱਚੇ ਇਤਨੇ ਸਿਰੜੀ ਹੁੰਦੇ ਹਨ ਕਿ ਉਨ੍ਹਾਂ ਤੇ ਕਿਸੇ ਦਾ ਕੋਈ ਅਸਰ ਨਹੀਂ ਹੁੰਦਾ ।

**ਸਿਰਾ**—*ਪੁ. ਕਿਸੇ ਚੀਜ਼ ਦਾ ਅਖ਼ੀਰਲਾ ਹਿੱਸਾ, ਕਿਨਾਰਾ ; ਨੋਕ ; ਮੁੱਢ*—ਸਾਡੀ ਗਲੀ ਦੇ ਸਿਰੇ ਤੇ ਇਕ ਨਿੰਮ ਦਾ ਰੁੱਖ ਲੱਗਿਆ ਹੋਇਆ ਹੈ ; ਇਸ ਸੂਈ ਦਾ ਸਿਰਾ ਟੁੱਟ ਗਿਆ ਹੈ ; ਜੇ ਕੰਮ ਦਾ ਸਿਰਾ ਹੀ ਖ਼ਰਾਬ ਹੋ ਜਾਏ ਤਾਂ ਕੰਮ ਨੇ ਕੀ ਸਿਰੇ ਚੜ੍ਹਨਾ ਹੈ।

**ਸਿਰ੍ਹਾਂਦੀ**—*ਇ. ਮੰਜੇ ਦਾ ਸਿਰ ਵਾਲਾ ਪਾਸਾ*—ਮੇਰੀ ਸਿਰ੍ਹਾਂਦੀ ਨਾ ਬੈਠ, ਕੁਰਸੀ ਤੇ ਬਹਿ ਜਾ।

**ਸਿਰੇ ਚੜ੍ਹਨਾ**—*ਮੁਹਾ. ਪੂਰਾ ਹੋਣਾ, ਮੁਕੰਮਲ ਹੋਣਾ*—ਮੈਨੂੰ ਜਾਪਦਾ ਹੈ ਕਿ ਮੇਰੇ ਇੱਕਲੇ ਤੋਂ ਇਹ ਕੰਮ ਸਿਰੇ ਨਹੀਂ ਚੜ੍ਹਨਾ।

**ਸਿਰੋਪਾ**—*ਪੁ. ਸਤਿਕਾਰ ਵਜੋਂ ਦਿੱਤੀ ਜਾਣ ਵਾਲੀ ਇਕ ਕਿਸਮ ਦੀ ਦਸਤਾਰ ਆਦਿ*—ਦੀਵਾਨ ਵਿਚ ਚੰਗਾ ਕੀਰਤਨ ਕਰਨ ਵਾਲੇ ਬੰਦਿਆਂ ਨੂੰ ਪ੍ਰਧਾਨ ਜੀ ਸਿਰੋਪਾ ਦੇ ਰਹੇ ਹਨ।

**ਸਿਰੋਂ ਲੱਥਣਾ**—*ਮੁਹਾ. ਜ਼ਿੰਮੇਵਾਰੀ ਆਦਿ ਤੋਂ ਬਰੀ ਹੋਣਾ*— ਜੇ ਕੁੜੀਆਂ ਦੇ ਵਿਆਹ ਦੀ ਜ਼ਿੰਮੇਵਾਰੀ ਮੇਰੇ ਸਿਰੋਂ ਲੱਥ ਜਾਏ ਤਾਂ ਫੇਰ ਮੈਨੂੰ ਕੋਈ ਫ਼ਿਕਰ ਨਹੀਂ।

**ਸਿਲ੍ਹ**—*ਇ. ਨਮੀ*—ਬਰਸਾਤ ਦੇ ਦਿਨਾਂ ਵਿਚ ਦੀਵਾਰਾਂ ਆਦਿ ਤੇ ਸਿਲ੍ਹ ਆ ਜਾਂਦੀ ਹੈ।

**ਸਿਲਸਿਲਾ**—*ਇ. ਤਰਤੀਬ, ਕ੍ਰਮ, ਲੜੀ*—ਕਈ ਬੰਦਿਆਂ ਨੂੰ ਗੱਲਾਂ ਕਰਨ ਦੀ ਇੰਨੀ ਆਦਤ ਹੁੰਦੀ ਹੈ ਕਿ ਉਹ ਗੱਲਾਂ ਦਾ ਸਿਲਸਿਲਾ ਟੁੱਟਣ ਹੀ ਨਹੀਂ ਦਿੰਦੇ।

**ਸਿਲੰਡਰ**—*ਪੁ. ਵੇਲਣੇ ਦੀ ਸ਼ਕਲ ਦਾ ਇਕ ਕਿਸਮ ਦਾ ਡੱਬਾ ਜਿਹਾ ਜਿਸ ਵਿਚ ਗੈਸ ਭਰੀ ਜਾਂਦੀ ਹੈ*—ਪਹਾੜਾਂ ਤੇ ਚੜ੍ਹਨ ਵਾਲੇ ਆਮ ਤੌਰ ਤੇ ਆਕਸੀਜਨ ਦਾ ਸਿਲੰਡਰ ਆਪਣੇ ਨਾਲ ਰੱਖਦੇ ਹਨ।

**ਸਿਲਾ, ਸ਼ਿਲਾ**—*ਪੁ. ਇਕ ਤਰ੍ਹਾਂ ਦਾ ਚੌੜਾ ਤੇ ਪੱਧਰਾ ਪੱਥਰ*—ਸਾਧੂ ਸਿਲਾ ਤੇ ਬੈਠਾ ਤਪੱਸਿਆ ਕਰ ਰਿਹਾ ਹੈ।

**ਸਿਲਾਈ**—*ਇ. ਸਿਊਣ ਦਾ ਕੰਮ, ਸਿਊਣ*—ਇਮਤਿਹਾਨਾਂ ਤੋਂ ਮਗਰੋਂ ਮੈਂ ਸਿਲਾਈ ਸਿਖਣੀ ਸ਼ੁਰੂ ਕੀਤੀ ਹੋਈ ਹੈ; *ਆਮ ਕਰਕੇ ਬਣੇ ਬਣਾਏ ਕੱਪੜਿਆਂ ਦੀ ਸਿਲਾਈ ਜਲਦੀ ਉਧੜ ਜਾਂਦੀ ਹੈ।*

**ਸਿਵਲ**—*ਵਿ. ਜਿਹੜਾ ਫ਼ੌਜ ਨਾਲ ਸਬੰਧਤ ਨਾ ਹੋਵੇ*—ਉਸ ਦੇ ਪਿਤਾ ਜੀ ਉੱਚ ਦਰਜੇ ਦੇ ਸਿਵਲ ਅਫ਼ਸਰ ਲੱਗੇ ਹੋਏ ਹਨ।

**ਸਿਵਲ ਸਰਜਨ**—*ਪੁ. ਜ਼ਿਲ੍ਹੇ ਦਾ ਸਭ ਤੋਂ ਵੱਡਾ ਡਾਕਟਰ*—ਸਾਡੇ ਸ਼ਹਿਰ ਦੇ ਸਿਵਲ ਸਰਜਨ ਡਾਕਟਰ ਜਸਵੰਤ ਸਿੰਘ ਹਨ।

**ਸਿਵਲ ਨਾਫ਼ਰਮਾਨੀ**—*ਇ. ਸਰਕਾਰੀ ਕਾਨੂੰਨ ਅਤੇ ਆਗਿਆ ਨਾ ਮੰਨਣ ਦਾ ਭਾਵ*—ਅੰਗ੍ਰੇਜ਼ੀ ਰਾਜ ਸਮੇਂ ਸਿਵਲ ਨਾਫ਼ਰਮਾਨੀ ਦੀ ਲਹਿਰ ਕਾਂਗਰਸ ਨੇ ਚਲਾਈ ਸੀ।

**ਸ਼ਿਵਾਲਕ**—*ਪੁ. ਇਕ ਪਹਾੜੀ ਦਾ ਨਾਉਂ*—ਚੰਡੀਗੜ੍ਹ ਸ਼ਹਿਰ ਸ਼ਿਵਾਲਕ ਪਹਾੜੀਆਂ ਦੀ ਗੋਦ ਵਿਚ ਵਸਿਆ ਹੋਇਆ ਹੈ।

**ਸੀਊਣਾ**—*ਕ੍ਰਿ. ਸਕ. ਸਿਲਾਈ ਦਾ ਕੰਮ ਕਰਨਾ*—ਹਰ ਲੜਕੀ ਨੂੰ ਸੀਊਣਾ ਤੇ ਰੋਟੀ ਪਕਾਉਣਾ ਜ਼ਰੂਰ ਆਉਣਾ ਚਾਹੀਦਾ ਹੈ।

**ਸ਼ੀਸ਼ ਮਹਿਲ**—*ਪੁ. ਵੱਡਾ ਤੇ ਸੁੰਦਰ ਸ਼ੀਸ਼ੇ ਜੜਿਆ ਮਕਾਨ*—ਪਟਿਆਲੇ ਦਾ ਸ਼ੀਸ਼ ਮਹਿਲ ਵੇਖਣਯੋਗ ਹੈ।

**ਸੀਟ**—*ਇ. ਬੈਠਣ ਦੀ ਥਾਂ; ਕੁਰਸੀ ਆਦਿ ਦਾ ਥੱਲਾ*—ਬੱਸ ਵਿਚ ਆਮ ਤੌਰ ਤੇ ਬਵੰਜਾ ਸੀਟਾਂ ਹੁੰਦੀਆਂ ਹਨ; ਕੁਰਸੀ ਦੀ ਸੀਟ ਟੁੱਟ ਗਈ ਹੈ।

**ਸੀਂਢ**—*ਪੁ. ਨੱਕ ਦੀ ਮੈਲ*—ਜ਼ਰਾ ਬੱਚੇ ਦੇ ਮੂੰਹ ਤੋਂ ਸੀਂਢ ਸਾਫ਼ ਕਰ ਦੇਣਾ ਜੀ।

**ਸੀਤ**—*ਪੁ. ਠੰਢ, ਸਰਦੀ*—ਪੋਹ ਮਾਘ ਦੇ ਮਹੀਨੇ ਬਹੁਤ ਸੀਤ ਹੁੰਦੀ ਹੈ।

**ਸੀਤਲ**—*ਵਿ. ਸਰਦ, ਠੰਢਾ; ਸ਼ਾਂਤੀ ਵਾਲਾ, ਠੰਢੇ ਸੁਭਾਅ ਦਾ*—ਗਰਮੀਆਂ ਵਿਚ ਵਗਦੀਆਂ ਸੀਤਲ ਹਵਾਵਾਂ ਮਨ ਨੂੰ ਖ਼ੁਸ਼ੀ ਦਿੰਦੀਆਂ ਹਨ ; ਸੀਤਲ ਸੁਭਾਅ ਉਸ ਨੂੰ ਪਿਤਾ ਤੋਂ ਮਿਲਿਆ ਹੈ।

**ਸੀਤਲਾ**— *ਇ. ਚੇਚਕ ਦਾ ਰੋਗ; ਸੀਤਲਾ ਮਾਤਾ*—ਅੱਜਕੱਲ੍ਹ ਸੀਤਲਾ ਦਾ ਰੋਗ ਨਾਮਾਤਰ ਹੀ ਰਹਿ ਗਿਆ ਹੈ ; ਸਾਡੇ ਪਿੰਡ ਸੀਤਲਾ ਮਾਤਾ ਦਾ ਮੇਲਾ ਭਰਦਾ ਹੈ।

**ਸੀਨਾ**—*ਪੁ. ਹਿੱਕ, ਛਾਤੀ*—ਗੋਲੀ ਸਿਪਾਹੀ ਦੇ ਸੀਨੇ ਵਿਚ ਜਾ ਲੱਗੀ।

**ਸੀਨਾ ਠਾਰਨਾ**—*ਮੁਹਾ. ਠੰਢ ਪਹੁੰਚਾਉਣਾ, ਕਲੇਜੇ ਵਿਚ ਠੰਢ ਪਾਉਣਾ*—ਉਸ ਦੇ ਮਿੱਠੇ ਬੋਲ ਦੂਜਿਆਂ ਦਾ ਸੀਨਾ ਠਾਰ ਦਿੰਦੇ ਹਨ।

**ਸ਼ੀਰਨੀ**—*ਇ. ਵਿਆਹ ਸ਼ਾਦੀ ਸਮੇਂ ਭਾਈਚਾਰੇ ਵਿਚ ਵੰਡੀ ਜਾਣ ਵਾਲੀ ਭਾਜੀ*—ਅਜੇ ਵੀ ਕਈ ਪਿੰਡਾਂ ਵਿਚ ਵਿਆਹ ਸ਼ਾਦੀਆਂ ਸਮੇਂ ਸ਼ੀਰਨੀ ਵੰਡਣ ਦਾ ਰਿਵਾਜ ਹੈ।

**ਸੀਰੀ**—*ਪੁ. ਉਹ ਕਾਮਾ, ਜੋ ਕਿਸਾਨ ਖੇਤੀ ਦੇ ਕੰਮ ਲਈ ਨਿਸ਼ਚਿਤ ਹਿੱਸੇ ਤੇ ਰੱਖਦਾ ਹੈ*—ਸਾਡਾ ਸੀਰੀ ਬੜਾ ਈਮਾਨਦਾਰ ਹੈ।

**ਸੁਆਉਣਾ**—*ਕ੍ਰਿ. ਸਕ. ਸਿਊਣ ਦਾ ਕੰਮ ਦੂਜੇ ਤੋਂ ਕਰਾਉਣਾ ; ਕਿਸੇ ਦੂਜੇ ਨੂੰ ਨੀਂਦ ਲਿਆਉਣਾ*—ਮੈਂ ਹੁਣੇ ਹੀ ਇਕ ਨਵਾਂ ਸੂਟ ਸੁਆਇਆ ਹੈ; ਮਾਂ ਲੋਰੀ ਦੇ ਕੇ ਬੱਚੇ ਨੂੰ ਸੁਆਉਂਦੀ ਹੈ।

**ਸੁਆਈ**—*ਇ. ਸੁਆਉਣ ਦਾ ਕੰਮ , ਸੁਆਉਣ ਦੀ ਮਜ਼ਦੂਰੀ*—ਵਧੀਆ ਸੁਆਈ ਬਿਨਾਂ ਚੰਗਾ ਕੱਪੜਾ ਵੀ ਖ਼ਰਾਬ ਹੋ ਜਾਂਦਾ ਹੈ; ਅੱਜਕਲ੍ਹ ਸੁਆਈ ਬਹੁਤ ਮਹਿੰਗੀ ਹੈ।

**ਸੁਆਸ**—*ਪੁ. ਸਾਹ, ਦਮ*—ਉਸ ਦੇ ਕੀਤੇ ਅਹਿਸਾਨ ਨੂੰ ਮੈਂ ਆਖ਼ਰੀ ਸੁਆਸ ਤਕ ਨਹੀਂ ਭੁੱਲ ਸਕਦਾ।

**ਸੁਆਸ ਸੁਆਸ**—*ਕ੍ਰਿ. ਵਿ. ਹਰ ਸਮੇਂ, ਹਰ ਵੇਲੇ*—ਭਲੇ ਪੁਰਸ਼ ਸੁਆਸ ਸੁਆਸ ਪਰਮਾਤਮਾ ਦਾ ਸਿਮਰਨ ਕਰਦੇ ਰਹਿੰਦੇ ਹਨ।

**ਸੁਆਸ ਦੇਣਾ**—*ਮੁਹਾ. ਮਰ ਜਾਣਾ, ਪ੍ਰਾਣ ਦੇਣਾ*—ਬੁੱਢੇ ਨੂੰ ਘਰੋਂ ਹਸਪਤਾਲ ਲਿਜਾਣ ਦੀ ਦੇਰ ਸੀ ਕਿ ਉਸ ਨੇ ਜਾਂਦਿਆਂ ਹੀ ਸੁਆਸ ਦੇ ਦਿੱਤੇ।

**ਸੁਆਹ**—*ਇ. ਲੱਕੜੀ, ਕੋਲੇ ਆਦਿ ਸੜਨ ਮਗਰੋਂ ਬਾਕੀ ਰਹਿ ਜਾਣ*

ਵਾਲਾ ਪੂੜਾ, ਰਾਖ ; ਨਿਕੰਮੀ ਚੀਜ਼, ਨਕਾਰੀ ਚੀਜ਼—ਸਾਡੀ ਮਾਈ ਸੁਆਹ ਨਾਲ ਭਾਂਡੇ ਮਾਂਜਦੀ ਹੈ ; ਇੰਨੇ ਪੈਸੇ ਖਰਚ ਕੇ ਵੀ ਤੂੰ ਕੀ ਸੁਆਹ ਖਰੀਦ ਲਿਆਈ ਏਂ।

**ਸੁਆਹ ਕਰਨਾ**—*ਮੁਹਾ. ਬਰਬਾਦ ਕਰਨਾ*—ਕੁਝ ਦਿਨਾ ਵਿਚ ਹੀ ਉਸਨੇ ਪਿਉ ਦਾ ਸਾਰਾ ਕਾਰੋਬਾਰ ਸੁਆਹ ਕਰ ਦਿੱਤਾ।

**ਸੁਆਗਤ**—*ਪੁ. ਜੀ ਆਇਆਂ , ਆਉ ਭਗਤ*—ਮੰਤਰੀ ਜੀ ਦੇ ਸੁਆਗਤ ਲਈ ਮਹਿਕਮੇ ਦੇ ਸਾਰੇ ਅਫਸਰ ਹੱਥਾਂ ਵਿਚ ਹਾਰ ਲਈ ਖੜ੍ਹੇ ਸਨ ; ਭਾਰਤੀ ਲੋਕ ਘਰ ਆਏ ਮਹਿਮਾਨ ਦਾ ਵਿੱਤੋਂ ਵੱਧ ਸੁਆਗਤ ਕਰਦੇ ਹਨ।

**ਸੁਆਗਤੀ**—*ਵਿ. ਸੁਆਗਤ ਦਾ, ਸੁਆਗਤ ਨਾਲ ਸਬੰਧਤ*—ਆਪਣੇ ਸੁਆਗਤੀ ਸ਼ਬਦਾਂ ਪਿੱਛੋਂ ਪ੍ਰਧਾਨ ਜੀ ਨੇ ਕਾਨਫਰੰਸ ਸ਼ੁਰੂ ਕਰਨ ਲਈ ਬੇਨਤੀ ਕੀਤੀ।

**ਸੁਆਦ**—*ਪੁ. ਜ਼ਾਇਕਾ*—ਜ਼ਿਆਦਾ ਲੂਣ ਪੈ ਜਾਣ ਕਰਕੇ ਸਬਜ਼ੀ ਦਾ ਸਾਰਾ ਸੁਆਦ ਹੀ ਖਰਾਬ ਹੋ ਗਿਆ ਹੈ।

*ਵਿ. ਸੁਆਦੀ, ਸੁਆਦਲਾ*—ਮੇਰੀ ਭੈਣ ਆਲੂਆਂ ਦੀ ਸਬਜ਼ੀ ਬੜੀ ਸੁਆਦ ਬਣਾਉਂਦੀ ਹੈ।

**ਸੁਆਦਲਾ**—*ਵਿ. ਜ਼ਾਇਕੇ ਵਾਲਾ, ਸੁਆਦੀ*—ਸੁਆਣੀ ਨੇ ਬਹੁਤ ਹੀ ਸੁਆਦਲਾ ਭੋਜਨ ਤਿਆਰ ਕੀਤਾ ਹੈ।

**ਸੁਆਦੀ**—*ਵਿ. ਸੁਆਦ ਵਾਲਾ, ਸੁਆਦਲਾ*—ਮੈਨੂੰ ਕੜ੍ਹੀ ਤੇ ਚਾਵਲ ਬੜੇ ਸੁਆਦੀ ਲਗਦੇ ਹਨ।

**ਸੁਆਮੀ**—*ਪੁ. ਮਾਲਕ ; ਸੰਨਿਆਸੀਆਂ ਦੇ ਨਾਂ ਅੱਗੇ ਆਦਰ ਵਜੋਂ ਲੱਗਣ ਵਾਲਾ ਸ਼ਬਦ*—ਘੋੜਾ ਤੇ ਕੁੱਤਾ ਆਪਣੇ ਸੁਆਮੀ ਦੇ ਵਫ਼ਾਦਾਰ ਹੁੰਦੇ ਹਨ ; ਸੁਆਮੀ ਵਿਵੇਕਾਨੰਦ ਹਿੰਦੂ ਧਰਮ ਦੇ ਪ੍ਰਸਿੱਧ ਪਰਚਾਰਕ ਹੋਏ ਹਨ।

**ਸੁਆਰਥ**—*ਪੁ. ਆਪਣਾ ਮਤਲਬ*—ਅੱਜ ਕਲ੍ਹ ਹਰ ਕੋਈ ਸੁਆਰਥ ਲਈ ਹੀ ਦੂਜੇ ਦਾ ਕੰਮ ਕਰਦਾ ਹੈ।

**ਸੁਆਰਥੀ**—*ਵਿ. ਸੁਆਰਥ ਵਾਲਾ*—ਸਾਨੂੰ ਸੁਆਰਥੀ ਮਿੱਤਰਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

**ਸੁਆਰਨਾ**—*ਕ੍ਰਿ. ਸਕ. ਠੀਕ ਕਰਨਾ, ਸੰਵਾਰਨਾ, ਸਜਾਉਣਾ*—ਕੰਮ ਨੂੰ ਵਿਗਾੜਨਾ ਤਾਂ ਸੌਖਾ ਹੈ, ਪਰ ਸੁਆਰਨਾ ਔਖਾ ਹੈ; ਮੇਰੀ ਸਹੇਲੀ ਆਪਣੇ ਆਪ ਨੂੰ ਹਮੇਸ਼ਾ ਸੁਆਰ ਕੇ ਰਖਦੀ ਹੈ।

**ਸੁਸਤ**—*ਵਿ. ਆਲਸੀ ; ਕੰਮ ਵਿਚ ਢਿੱਲਾ ; ਉਦਾਸ*—ਸੁਸਤ ਆਦਮੀ ਜੀਵਨ ਵਿਚ ਕਦੇ ਤਰੱਕੀ ਨਹੀਂ ਕਰ ਸਕਦੇ ; ਰਣਬੀਰ ਖੇਡਾਂ ਵਿਚ ਤਾਂ ਬੜਾ ਚੁਸਤ ਹੈ, ਪਰ ਪੜ੍ਹਾਈ ਵਿਚ ਪਤਾ ਨਹੀਂ ਕਿਉਂ ਸੁਸਤ ਹੈ; ਆਪਣੀ ਮਾਂ ਦੀ ਮੌਤ ਤੋਂ ਬਾਅਦ ਉਹ ਹਰ ਸਮੇਂ ਬੜਾ ਸੁਸਤ ਰਹਿੰਦਾ ਹੈ।

**ਸੁਸਤੀ**—*ਇ. ਆਲਸ ; ਕੰਮ ਵਿਚ ਢਿੱਲੇ ਹੋਣ ਦਾ ਭਾਵ ; ਉਦਾਸੀ*—ਸੁਸਤੀ ਬੀਮਾਰੀ ਦਾ ਘਰ ਹੈ ; ਕੀ ਗੱਲ ਹੈ ਤੂੰ ਅੱਜ ਕਲ੍ਹ ਹਰ ਕੰਮ ਵਿਚ ਸੁਸਤੀ ਵਿਖਾ ਰਿਹਾ ਹੈਂ ; ਉਸਦੀ ਸੁਸਤੀ ਦਾ ਕੀ ਕਾਰਣ ਹੈ ਮੈਨੂੰ ਤਾਂ ਪਤਾ ਨਹੀਂ ਲੱਗ ਸਕਿਆ।

**ਸੁਸਰੀ**—*ਇ. ਲਾਲ ਰੰਗ ਦਾ ਇਕ ਛੋਟਾ ਕੀੜਾ ਜੋ ਅਨਾਜ ਨੂੰ ਲੱਗ ਕੇ* ਖਰਾਬ ਕਰ ਦਿੰਦਾ ਹੈ—ਅੱਜਕਲ੍ਹ ਅਨਾਜ ਨੂੰ ਸੁਸਰੀ ਤੋਂ ਬਚਾਉਣ ਲਈ ਕਈ ਦਵਾਈਆਂ ਦੀ ਵਰਤੋਂ ਕੀਤੀ ਜਾਂਦੀ ਹੈ।

**ਸੁਸਾਇਟੀ**—*ਇ. ਸਭਾ, ਸੰਸਥਾ ; ਸੁਹਬਤ, ਸੰਗਤ*—ਸਾਡੇ ਸ਼ਹਿਰ ਵਿਚ ਰੈੱਡ ਕਰਾਸ ਸੁਸਾਇਟੀ ਨੇ ਇਕ ਹਸਪਤਾਲ ਖੋਲ੍ਹਿਆ ਹੈ; ਸੁਸਾਇਟੀ ਤੋਂ ਆਦਮੀ ਪਛਾਣਿਆ ਜਾਂਦਾ ਹੈ।

**ਸੁਹਣਾ**—*ਵਿ. ਸੁੰਦਰ ; ਚੰਗਾ, ਅੱਛਾ*—ਗੁਲਾਬ ਦਾ ਫੁੱਲ ਟਾਹਣੀ ਤੇ ਲੱਗਿਆ ਬਹੁਤ ਸੁਹਣਾ ਲਗਦਾ ਹੈ; ਸੁਹਣਾ ਉਹੀ ਹੈ ਜਿਹੜਾ ਸੁਹਣੇ ਕੰਮ ਕਰੇ।

**ਸੁਹੱਪਣ**—*ਪੁ. ਸੁੰਦਰਤਾ, ਖ਼ੂਬਸੂਰਤੀ*—ਬੰਦੇ ਦਾ ਸੁਹੱਪਣ ਸਾਫ ਕੱਪੜੇ ਪਾਉਣ ਨਾਲ ਨਿੱਖਰ ਆਉਂਦਾ ਹੈ।

**ਸੁਹਬਤ**—*ਇ. ਸੁਸਾਇਟੀ, ਸੰਗਤ*—ਮਾੜੀ ਸੁਹਬਤ ਚੰਗੇ ਭਲੇ ਬੰਦੇ ਨੂੰ ਵੀ ਖਰਾਬ ਕਰ ਦਿੰਦੀ ਹੈ।

**ਸ਼ੁਹਰਤ**—*ਇ. ਮਸ਼ਹੂਰੀ, ਪ੍ਰਸਿੱਧੀ*—ਚੰਗੇ ਕੰਮ ਕਰਨ ਵਾਲੇ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਜਾਂਦੀ ਹੈ।

**ਸੁਹਾਗ**—*ਪੁ. ਘਰ ਵਾਲਾ, ਪਤੀ; ਕੁੜੀਆਂ ਦੇ ਵਿਆਹ ਦਾ ਗੀਤ*—ਸੁਹਾਗਣਾਂ ਆਪਣੇ ਸੁਹਾਗ ਲਈ ਕਰਵਾ ਚੌਥ ਦਾ ਵਰਤ ਰੱਖਦੀਆਂ ਹਨ; ਮੁੰਡਿਆਂ ਦੇ ਵਿਆਹ ਤੇ ਘੋੜੀਆਂ ਅਤੇ ਕੁੜੀਆਂ ਦੇ ਵਿਆਹ ਸਮੇਂ ਸੁਹਾਗ ਗਾਏ ਜਾਂਦੇ ਹਨ।

**ਸੁਹਾਗਣ**—*ਇ. ਉਹ ਇਸਤਰੀ ਜਿਸ ਦਾ ਪਤੀ ਜੀਉਂਦਾ ਹੋਵੇ*—ਦਾਦੀ ਨੇ ਸੀਮਾ ਨੂੰ ਸਦਾ ਸੁਹਾਗਣ ਰਹਿਣ ਦੀ ਅਸੀਸ ਦਿੱਤੀ।

**ਸੁਹਾਗ ਲੁੱਟਿਆ ਜਾਣਾ**—*ਮੁਹਾ. ਪਤੀ ਦਾ ਮਰ ਜਾਣਾ*—ਜਲ੍ਹਿਆਂ ਵਾਲੇ ਬਾਗ਼ ਦੇ ਹੱਤਿਆ ਕਾਂਡ ਵਿਚ ਹਜ਼ਾਰਾਂ ਹੀ ਇਸਤਰੀਆਂ ਦੇ ਸੁਹਾਗ ਲੁੱਟ ਗਏ।

**ਸੁੱਕਣਾ**—*ਕ੍ਰਿ. ਅਕ. ਖ਼ੁਸ਼ਕ ਹੋਣਾ; ਕਮਜ਼ੋਰ ਹੋਣਾ, ਲਿੱਸਾ ਹੋਣਾ, ਮੁਰਝਾਉਣਾ, ਕੁਮਲਾਉਣਾ*—ਗਰਮੀਆਂ ਵਿਚ ਕੱਪੜੇ ਜਲਦੀ ਸੁਕਦੇ ਹਨ ; ਬੱਚੇ ਦੇ ਗ਼ਮ ਨਾਲ ਉਹ ਬਿਲਕੁਲ ਹੀ ਸੁੱਕ ਗਈ ਹੈ; ਜੇ ਬਾਰਸ਼ ਨਾ ਪਵੇ ਤਾਂ ਬੂਟੇ ਸੁੱਕ ਜਾਂਦੇ ਹਨ।

**ਸੁੱਕਣੇ ਪਾਉਣਾ**—*ਮੁਹਾ. ਬਹੁਤ ਉਡੀਕ ਕਰਵਾਉਣਾ*—ਹਰੇਕ ਬੰਦੇ ਨੂੰ ਸਮੇਂ ਸਿਰ ਪਹੁੰਚਣਾ ਚਾਹੀਦਾ ਹੈ ਅਤੇ ਐਵੇਂ ਕਿਸੇ ਨੂੰ ਸੁੱਕਣੇ ਨਹੀਂ ਪਾਉਣਾ ਚਾਹੀਦਾ।

**ਸ਼ੁਕਰ**—*ਪੁ. ਧੰਨਵਾਦ*—ਜੋ ਕੁਝ ਪਰਮਾਤਮਾ ਨੇ ਸਾਨੂੰ ਦਿੱਤਾ ਹੈ, ਉਸ ਲਈ ਸਾਨੂੰ ਜ਼ਰੂਰ ਸ਼ੁਕਰ ਕਰਨਾ ਚਾਹੀਦਾ ਹੈ।

**ਸ਼ੁਕਰਗੁਜ਼ਾਰ**—*ਵਿ. ਧੰਨਵਾਦੀ*—ਦਾਤੇ ਦੀਆਂ ਬਖ਼ਸ਼ਿਸ਼ਾਂ ਦਾ ਸਾਨੂੰ ਸਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ।

**ਸ਼ੁਕਰਾਨਾ**—*ਪੁ. ਸ਼ੁਕਰੀਆ, ਧੰਨਵਾਦ*—ਮੇਰਾ ਗੁੰਮ ਹੋਇਆ ਥੈਲਾ ਲੱਭ ਕੇ ਦੇਣ ਵਾਲੇ ਨੂੰ 100 ਰੁਪਿਆ ਸ਼ੁਕਰਾਨੇ ਵਜੋਂ ਦਿੱਤਾ ਜਾਵੇਗਾ।

**ਸ਼ੁਕਰੀਆ**—*ਪੁ. ਧੰਨਵਾਦ*—ਤੁਸੀਂ ਜੋ ਮੇਰੀ ਮੁਸੀਬਤ ਸਮੇਂ ਸਹਾਇਤਾ ਕੀਤੀ ਹੈ, ਮੈਂ ਉਸ ਲਈ ਤੁਹਾਡਾ ਸ਼ੁਕਰੀਆ ਕਰਦਾ ਹਾਂ।

**ਸੁੱਕਾ**—*ਵਿ. ਜੋ ਗਿੱਲਾ ਨਾ ਹੋਵੇ ; ਜੋ ਚੋਪੜਿਆ ਨਾ ਹੋਵੇ, ਖ਼ੁਸ਼ਕ*—ਇਕਦਮ ਮੀਂਹ ਆਉਣ ਕਰਕੇ ਸਾਰੇ ਸੁੱਕੇ ਕੱਪੜੇ ਵੀ ਭਿੱਜ ਗਏ ; ਡਾਕਟਰ ਨੇ ਮਰੀਜ਼ ਨੂੰ ਦਾਲ ਨਾਲ ਸੁੱਕਾ ਫੁਲਕਾ ਦੇਣ ਲਈ ਕਿਹਾ ਹੈ।

**ਸੁਕਾਉਣਾ**—*ਕ੍ਰਿ. ਸਕ. ਹਵਾ ਧੁੱਪ ਆਦਿ ਵਿਚ ਨਮੀ ਦੂਰ ਕਰਨਾ ; ਕਮਜ਼ੋਰ ਕਰਨਾ, ਲਿੱਸਾ ਕਰਨਾ ; ਮੁਰਝਾ ਦੇਣਾ, ਕੁਮਲਾ ਦੇਣਾ*—ਬਰਸਾਤ ਪਿੱਛੋਂ ਗਿੱਲੇ ਕੱਪੜਿਆਂ ਨੂੰ ਸੁਕਾਉਣਾ ਬਹੁਤ ਔਖਾ ਹੁੰਦਾ ਹੈ; ਕਈ ਦਿਨਾ ਦੇ ਲਗਾਤਾਰ ਬੁਖ਼ਾਰ ਨੇ ਉਸ ਨੂੰ ਉੱਕਾ ਹੀ ਸੁਕਾ ਦਿੱਤਾ ਹੈ ; ਲੂ ਨੇ ਬੂਟਿਆਂ ਨੂੰ ਸੁਕਾ ਦਿੱਤਾ ਹੈ।

**ਸ਼ੁਕੀਨ**—*ਵਿ. ਸ਼ੌਕ ਰੱਖਣ ਵਾਲਾ ; ਬਣ ਸੰਵਰ ਕੇ ਰਹਿਣ ਵਾਲਾ*—ਮੇਰਾ ਛੋਟਾ ਭਰਾ ਕਹਾਣੀਆਂ ਸੁਣਨ ਦਾ ਸ਼ੁਕੀਨ ਹੈ ; ਅੱਜ ਕਲ੍ਹ ਦੇ ਮੁੰਡੇ ਕੁੜੀਆਂ ਬਹੁਤ ਸ਼ੁਕੀਨ ਹੋ ਗਏ ਹਨ।

**ਸ਼ੁਕੀਨੀ**—*ਇ. ਬਣ ਸੰਵਰ ਕੇ ਰਹਿਣ ਦਾ ਭਾਵ*—ਬੱਚਿਆਂ ਨੂੰ ਸਾਦਾ ਰਹਿਣਾ ਚਾਹੀਦਾ ਹੈ, ਬਹੁਤੀ ਸ਼ੁਕੀਨੀ ਨਹੀਂ ਕਰਨੀ ਚਾਹੀਦੀ।

**ਸੁਖ**—*ਪੁ. ਆਰਾਮ*—ਹਰ ਕੋਈ ਆਪਣਾ ਸੁਖ ਚਾਹੁੰਦਾ ਹੈ।

*ਇ. ਖੈਰ ; ਸੁੱਖੀ ਹੋਈ ਚੀਜ਼, ਸੁੱਖਣਾ*—ਭਲੇ ਆਦਮੀ ਹਰ ਕਿਸੇ ਦਾ ਸੁੱਖ ਚਾਹੁੰਦੇ ਹਨ ; ਜਦੋਂ ਇੱਛਾ ਪੂਰੀ ਹੋ ਜਾਵੇ ਤਾਂ ਸੁੱਖ ਜ਼ਰੂਰ ਪੂਰੀ ਕਰ ਦੇਣੀ ਚਾਹੀਦੀ ਹੈ।

**ਸੁਖ ਸਾਂਦ**—*ਇ. ਰਾਜ਼ੀ ਖ਼ੁਸ਼ੀ*—ਕਦੇ ਕਦਾਈਂ ਸੁਖ ਸਾਂਦ ਦਾ ਸੁਨੇਹਾ ਭੇਜਦੇ ਰਿਹਾ ਕਰੋ।

**ਸੁਖਕਾਰੀ**—*ਵਿ. ਸੁਖ ਦੇਣ ਵਾਲਾ*—ਬਿਜਲੀ ਲੋਕਾਂ ਲਈ ਬੜੀ ਸੁਖਕਾਰੀ ਸਿੱਧ ਹੋਈ।

**ਸੁੱਖਣਾ**—*ਕ੍ਰਿ. ਸਕ. ਕਿਸੇ ਦੇਵੀ ਦੇਵਤਾ ਅੱਗੇ ਮੁਰਾਦ ਪੂਰੀ ਕਰਨ ਲਈ ਕੋਈ ਚੀਜ਼ ਚੜ੍ਹਾਉਣ ਦਾ ਸੰਕਲਪ ਕਰਨਾ*—ਮੈਂ ਸੁੱਖਿਆ ਹੋਇਆ ਹੈ ਕਿ ਇਮਤਿਹਾਨ ਪਾਸ ਕਰਨ ਤੇ ਚਾਲੀ ਦਿਨ ਗੁਰਦੁਆਰੇ ਮੱਥਾ ਟੇਕਣ ਜਾਵਾਂਗਾ।

*ਇ. ਸੁੱਖੀ ਹੋਈ ਚੀਜ਼, ਸੁੱਖ*—ਉਹ ਸੁੱਖਣਾ ਦੇਣ ਲਈ ਗੁਰਦੁਆਰੇ ਗਿਆ ਹੋਇਆ ਹੈ।

**ਸੁਖੱਲਾ, ਸੁਖਾਲਾ**—*ਵਿ. ਸੌਖਾ, ਆਸਾਨ ; ਜੋ ਸੁਖ ਵਿਚ ਹੋਵੇ, ਖ਼ੁਸ਼ਹਾਲ*—ਸੌਖਾ ਕੰਮ ਕਰਨ ਨੂੰ ਤਾਂ ਹਰ ਕੋਈ ਤਿਆਰ ਹੁੰਦਾ ਹੈ; ਅੱਜ ਕਲ੍ਹ ਉਹ ਅੱਗੇ ਨਾਲੋਂ ਕਾਫ਼ੀ ਸੁਖੱਲੇ ਹਨ।

**ਸੁੱਖਾ**—*ਪੁ. ਭੰਗ*—ਨਿਹੰਗ ਸਿੰਘ ਆਮ ਤੌਰ ਤੇ ਸੁੱਖਾ ਪੀਂਦੇ ਹਨ।

**ਸੁਖਾਉਣਾ**—*ਕ੍ਰਿ. ਅਕ. ਤਬੀਅਤ ਨੂੰ ਚੰਗਾ ਲੱਗਣਾ*—ਜੋੜਾਂ ਦਾ ਦਰਦ ਹੋਣ ਕਰਕੇ ਮੈਨੂੰ ਠੰਢੀਆਂ ਚੀਜ਼ਾਂ ਨਹੀਂ ਸੁਖਾਉਂਦੀਆਂ।

**ਸੁਖਾਂਤ**—*ਵਿ. ਜਿਸ ਦਾ ਅੰਤ ਸੁੱਖ ਵਾਲਾ ਹੋਵੇ*—ਆਈ. ਸੀ. ਨੰਦਾ ਦੇ ਬਹੁਤੇ ਨਾਟਕ ਸੁਖਾਂਤ ਹੁੰਦੇ ਹਨ।

**ਸੁਖਾਵਾਂ**—*ਵਿ. ਤਬੀਅਤ ਨੂੰ ਚੰਗਾ ਲੱਗਣ ਵਾਲਾ*—ਜੇ ਵਾਤਾਵਰਣ ਸੁਖਾਵਾਂ ਹੋਵੇ ਤਾਂ ਕੰਮ ਕਰਨ ਨੂੰ ਆਪਣੇ ਆਪ ਜੀ ਕਰਦਾ ਹੈ।

**ਸੁਖੀ**—*ਵਿ. ਸੁਖ ਵਾਲਾ*—ਛੋਟਾ ਪਰਵਾਰ ਸੁਖੀ ਪਰਵਾਰ ਹੁੰਦਾ ਹੈ।

*ਕ੍ਰਿ. ਵਿ. ਸੁਖ ਵਿਚ*—ਅੱਗੇ ਨਾਲੋਂ ਪਰਮਿੰਦਰ ਹੁਰੀਂ ਬੜੇ ਸੁਖੀ ਹਨ।

**ਸੁਗੰਧ, ਸੁਗੰਧੀ**—*ਇ. ਖ਼ੁਸ਼ਬੂ, ਮਹਿਕ*—ਗੁਲਾਬ ਦੀ ਸੁਗੰਧ ਬੜੀ ਪਿਆਰੀ ਹੁੰਦੀ ਹੈ।

**ਸੁਗਮ**—*ਵਿ. ਸੁਖਾਲਾ, ਸੌਖਾ*—ਪਹਾੜੀ ਲੋਕਾਂ ਦਾ ਜੀਵਨ ਬਹੁਤ ਸੁਗਮ ਨਹੀਂ ਹੁੰਦਾ।

**ਸ਼ੁਗਲ**—*ਪੁ. ਮਨਪਰਚਾਵਾ*—ਵਿਹਲੇ ਸਮੇਂ ਤਾਸ਼ ਖੇਡਣਾ ਵੀ ਇਕ ਸ਼ੁਗਲ ਹੈ।

**ਸੁੰਗੜਨਾ**—*ਕ੍ਰਿ. ਅਕ. ਆਕਾਰ ਵਿਚ ਛੋਟਾ ਹੋਣਾ, ਇਕੱਠਾ ਹੋਣਾ ; ਨੇੜੇ ਨੇੜੇ ਹੋਣਾ, ਸਿਮਟਣਾ*—ਕੋਈ ਕੋਈ ਕੱਪੜਾ ਧੋਣ ਤੋਂ ਮਗਰੋਂ ਬਹੁਤ ਸੁੰਗੜ ਜਾਂਦਾ ਹੈ ; ਤੁਸੀ ਥੋੜ੍ਹਾ ਸੁੰਗੜ ਜਾਉ ਤਾਂ ਜੋ ਮੈਂ ਵੀ ਬੈਠ ਸਕਾਂ।

**ਸੁੰਘਣਾ**—*ਕ੍ਰਿ. ਸਕ. ਨੱਕ ਨਾਲ ਖ਼ੁਸ਼ਬੂ ਆਦਿ ਦਾ ਪਤਾ ਲਗਾਉਣਾ*—ਸੁੰਘਣ ਤੋਂ ਤਾਂ ਘਿਉ ਚੰਗਾ ਲਗਦਾ ਹੈ।

**ਸੁੰਘਾਉਣਾ**—*ਕ੍ਰਿ. ਸਕ. ਕੋਈ ਚੀਜ਼ ਦੂਜੇ ਦੇ ਨੱਕ ਅੱਗੇ ਕਰ ਕੇ ਉਸ ਨੂੰ ਖ਼ੁਸ਼ਬੂ ਆਦਿ ਦਿਵਾਉਣਾ*—ਉਪਰੇਸ਼ਨ ਕਰਨ ਵੇਲੇ ਮਰੀਜ਼ ਨੂੰ ਬੇਹੋਸ਼ ਕਰਨ ਲਈ ਦਵਾਈ ਸੁੰਘਾਈ ਜਾਂਦੀ ਹੈ।

**ਸੁੱਚ**—*ਇ. ਜੂਠ ਆਦਿ ਤੋਂ ਪਰਹੇਜ਼ ਰੱਖਣ ਦਾ ਭਾਵ, ਪਵਿੱਤਰਤਾ*—ਸੁੱਚ ਰੱਖਣ ਨਾਲ ਕਈ ਬੀਮਾਰੀਆਂ ਤੋਂ ਬਚਿਆ ਜਾ ਸਕਦਾ ਹੈ।

**ਸੁਚੱਜ**—*ਪੁ. ਚੰਗੀ ਤਰ੍ਹਾਂ ਕੰਮ ਕਰਨ ਦਾ ਢੰਗ,*—ਸੁਚੱਜ ਨਾਲ ਕੀਤਾ ਹਰ ਕੰਮ ਵਧੀਆ ਬਣ ਜਾਂਦਾ ਹੈ।

**ਸੁਚੱਜਤਾ**—*ਇ. ਚੰਗੀ ਤਰ੍ਹਾਂ ਕੰਮ ਕਰਨ ਦਾ ਢੰਗ, ਸੁਚੱਜ*—ਉਸ ਦੇ ਮਾਤਾ ਜੀ ਹਰ ਕੰਮ ਬੜੀ ਸੁਚੱਜਤਾ ਨਾਲ ਕਰਦੇ ਹਨ।

**ਸੁਚੱਜਾ**—*ਵਿ. ਢੰਗ ਵਾਲਾ, ਸੁਘੜ*—ਅਸੀਂ ਇਕ ਸੁਚੱਜੇ ਅਤੇ ਮਿਹਨਤੀ ਨੌਕਰ ਦੀ ਭਾਲ ਵਿਚ ਹਾਂ।

**ਸੁੱਚਾ**—*ਵਿ. ਜੋ ਜੂਠਾ ਨਾ ਹੋਵੇ; ਅਸਲੀ ; ਖ਼ਾਲਸ*—ਉਸ ਨੇ ਰੋਟੀ ਨੂੰ ਛੁਹਿਆ ਤਕ ਵੀ ਨਹੀਂ, ਸਾਰੀਆਂ ਰੋਟੀਆਂ ਸੁੱਚੀਆਂ ਪਈਆਂ ਹਨ; ਸੁੱਚੇ ਮੋਤੀ ਬੜੇ ਮਹਿੰਗੇ ਹੁੰਦੇ ਹਨ ; ਅਸੀਂ ਹਮੇਸ਼ਾ ਸੁੱਚੇ ਘਿਉ ਦਾ ਪ੍ਰਸ਼ਾਦ ਬਣਾਉਂਦੇ ਹਾਂ।

**ਸੁਚੇਤ**—*ਵਿ. ਸਾਵਧਾਨ*—ਸਫ਼ਰ ਵਿਚ ਹਮੇਸ਼ਾ ਸਾਨੂੰ ਜੇਬ ਕਤਰਿਆਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

**ਸੁੱਚੇ ਮੂੰਹ**—*ਕ੍ਰਿ. ਵਿ. ਬਿਨਾਂ ਕੁਝ ਖਾਧੇ ਪੀਤੇ*—ਇਹ ਦਵਾਈ ਸੁੱਚੇ ਮੂੰਹ ਹੀ ਖਾਣੀ ਹੈ।

**ਸੁੱਜਣਾ**—*ਕ੍ਰਿ. ਅਕ. ਕਿਸੇ ਬੀਮਾਰੀ ਆਦਿ ਕਰਕੇ ਸਰੀਰ ਦੇ ਕਿਸੇ ਹਿੱਸੇ ਦਾ ਉਭਰਨਾ*—ਸੱਟ ਲੱਗਣ ਕਰਕੇ ਮੇਰਾ ਗਿੱਟਾ ਸੁੱਜ ਗਿਆ ਹੈ।

**ਸੁਜਾਉਣਾ**—*ਕ੍ਰਿ. ਸਕ. ਸੋਜ ਪਾਉਣਾ*—ਸੁਰਿੰਦਰ ਨੇ ਸੋਹਨ ਨੂੰ ਸੋਟੀਆਂ ਮਾਰ ਮਾਰ ਕੇ ਉਸ ਦੀ ਪਿੱਠ ਸੁਜਾ ਦਿੱਤੀ ਹੈ।

**ਸੁਜਾਖਾ**—*ਵਿ. ਜਿਸ ਨੂੰ ਦਿਸਦਾ ਹੋਵੇ*—ਸੁਜਾਖਾ ਮਨੁੱਖ ਵੀ ਕਈ ਵਾਰੀ ਅੰਨ੍ਹਿਆਂ ਵਾਲਾ ਕੰਮ ਕਰ ਦਿੰਦਾ ਹੈ।

**ਸੁੱਝਣਾ**—*ਕ੍ਰਿ. ਅਕ. ਖ਼ਿਆਲ ਵਿਚ ਆਉਣਾ, ਅਹੁੜਨਾ ; ਦਿੱਸਣਾ, ਨਜ਼ਰ ਆਉਣਾ*—ਰਿੱਛ ਨੂੰ ਸਾਹਮਣੇ ਆਉਂਦਿਆਂ ਵੇਖ ਕੇ ਸ਼ਾਮ ਨੂੰ ਇਕ ਤਰਕੀਬ ਸੁੱਝੀ ਤੇ ਉਹ ਦਰਖ਼ਤ ਤੇ ਚੜ੍ਹ ਗਿਆ; ਰਾਤ ਹਨੇਰੀ ਹੋਣ ਕਰਕੇ ਮੈਨੂੰ ਰਸਤਾ ਨਹੀਂ ਸੁੱਝ ਰਿਹਾ ਸੀ।

**ਸੁਝਾਉ**—*ਪੁ. ਸਲਾਹ*—ਜੇ ਤੁਸੀਂ ਮੰਨੋ ਤਾਂ ਮੈਂ ਤੁਹਾਨੂੰ ਇਕ ਸੁਝਾਉ ਦਿਆਂ।

**ਸੁੰਞਾ**—*ਵਿ. ਜਿੱਥੇ ਕੋਈ ਨਾ ਰਹਿੰਦਾ ਹੋਵੇ, ਜਿੱਥੇ ਰੌਣਕ ਨਾ ਹੋਵੇ*—ਅਜਿਹੀ ਸੁੰਞੀ ਥਾਂ ਤੇ ਮੇਰਾ ਇਕੱਲਿਆਂ ਰਹਿਣਾ ਬੜਾ ਮੁਸ਼ਕਲ ਹੈ।

**ਸੁੱਟਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਜ਼ਿਮੀਂ ਜਾਂ ਦੂਜੀ ਥਾਂ ਜ਼ੋਰ ਆਦਿ*

ਵਿਚ ਪਾਉਣਾ ; ਰੋੜ੍ਹਨਾ, ਢਾਹੁਣਾ, ਵਗਾਹੁਣਾ—ਘਰ ਦਾ ਕੂੜਾ ਇਕੱਠਾ ਕਰ ਕੇ ਬਾਹਰ ਟੋਏ ਵਿਚ ਸੁੱਟ ਦਿਉ; ਭਾਵੇਂ ਰਾਮ ਵੇਖਣ ਨੂੰ ਤਾਂ ਬੜਾ ਕਮਜ਼ੋਰ ਸੀ , ਪਰ ਉਸ ਨੇ ਸ਼ਾਮ ਨੂੰ ਝੱਟ ਹੀ ਸੁੱਟ ਲਿਆ; ਮੁੰਡੇ ਬੇਰ ਲੈਣ ਲਈ ਬੇਰੀ ਤੇ ਪੱਥਰ ਸੁੱਟਦੇ ਹਨ।

**ਸੁੱਡਾ**—ਪੁ. ਧੋਤੀ ਜਾਂ ਪਜਾਮੇ ਦੀ ਲਪੇਟ ਜਿਸ ਵਿਚ ਪੈਸੇ ਰੱਖੇ ਜਾਂਦੇ ਹਨ, ਡੱਬ -ਸ਼ਰਾਬੀ ਅਕਸਰ ਸ਼ਰਾਬ ਦੀ ਬੋਤਲ ਨੂੰ ਸੁੱਡੇ ਵਿਚ ਟੰਗ ਲੈਂਦੇ ਹਨ।

**ਸੁਡੌਲ**—ਵਿ. ਚੰਗੇ ਡੀਲ ਡੌਲ ਵਾਲਾ—ਜਰਨੈਲ ਸਿੰਘ ਬੜੇ ਸੁਡੌਲ ਸਰੀਰ ਦਾ ਹੈ।

**ਸੁਣਕਣਾ**—ਕ੍ਰਿ. ਸਕ. ਨੱਕ ਵਿਚੋਂ ਨੱਕ ਦੀ ਮੈਲ ਕੱਢਣਾ—ਜਾਹ ਬਾਹਰ ਜਾ ਕੇ ਨੱਕ ਸੁਣਕ ਆ।

**ਸੁਣਨਾ**—ਕ੍ਰਿ. ਸਕ. ਕੰਨਾਂ ਨਾਲ ਸ਼ਬਦ ਆਦਿ ਦਾ ਗਿਆਨ ਪ੍ਰਾਪਤ ਕਰਨਾ; ਧਿਆਨ ਦੇਣਾ; ਪਤਾ ਲੱਗਣਾ, ਖ਼ਬਰ ਮਿਲਣਾ—ਅੱਜ ਕਲ੍ਹ ਉਸ ਨੂੰ ਘੱਟ ਸੁਣਦਾ ਹੈ; ਮੇਰੀ ਗੱਲ ਤਾਂ ਉਹ ਸੁਣਦਾ ਹੀ ਨਹੀਂ, ਆਪਣੀ ਮਰਜ਼ੀ ਹੀ ਕਰਦਾ ਹੈ; ਸੁਣਿਆ ਹੈ ਕਿ ਉਹ ਕਈ ਦਿਨਾਂ ਦਾ ਬੀਮਾਰ ਹੈ ।

**ਸੁਣਾਉਣਾ**—ਕ੍ਰਿ. ਸਕ. ਕਿਸੇ ਦੇ ਸਾਹਮਣੇ ਪੜ੍ਹਨਾ; ਦੱਸਣਾ—ਸੋਹਣ ਸਿੰਘ ਨੇ ਸਕੂਲ ਦੇ ਸਾਲਾਨਾ ਸਮਾਗਮ ਵਿਚ ਇਕ ਕਵਿਤਾ ਸੁਣਾਈ; ਇਹ ਤਾਂ ਮੈਨੂੰ ਪਤਾ ਹੈ, ਕੋਈ ਹੋਰ ਗੱਲ ਸੁਣਾਓ।

**ਸੁਣਾਈ**—ਇ. ਸੁਣਨ ਜਾਂ ਸੁਣਾਉਣ ਦਾ ਭਾਵ–ਸਾਡੇ ਦਾਦਾ ਜੀ ਨੂੰ ਬਹੁਤ ਘੱਟ ਸੁਣਾਈ ਦਿੰਦਾ ਹੈ।

**ਸੁਣੀ ਸੁਣਾਈ**—ਵਿ. ਅਫ਼ਵਾਹ, ਉਡਦੀ ਖ਼ਬਰ—ਸੁਣੀ ਸੁਣਾਈ ਗੱਲ ਤੇ ਵਿਸ਼ਵਾਸ ਨਹੀ ਕਰਨਾ ਚਾਹੀਦਾ।

**ਸੁਤੰਤਰ**—ਵਿ. ਜੋ ਆਪਣੀ ਮਰਜ਼ੀ ਨਾਲ ਚੱਲ ਸਕਦਾ ਹੋਵੇ; ਜੋ ਆਜ਼ਾਦ ਹੋਵੇ, ਜੋ ਕਿਸੇ ਦੇ ਅਧੀਨ ਨਾ ਹੋਵੇ—ਅੱਜ ਕਲ੍ਹ ਮੈ ਪੂਰੀ ਤਰ੍ਹਾਂ ਸੁਤੰਤਰ ਹਾਂ, ਮੇਰੇ ਤੇ ਕਿਸੇ ਦੀ ਕੋਈ ਪਾਬੰਦੀ ਨਹੀਂ; ਸੁਤੰਤਰ ਦੇਸ਼ਾਂ ਦੇ ਸ਼ਹਿਰੀ ਹੀ ਅਸਲ ਜੀਵਨ ਮਾਣਦੇ ਹਨ।

**ਸੁਤੰਤਰਤਾ**—ਇ. ਆਪਣੀ ਮਰਜ਼ੀ ਨਾਲ ਚੱਲਣ ਦਾ ਭਾਵ, ਖੁੱਲ੍ਹ, ਆਜ਼ਾਦੀ—ਅੱਜ ਕਲ੍ਹ ਹਰ ਬੱਚਾ ਸੁਤੰਤਰਤਾ ਚਾਹੁੰਦਾ ਹੈ; ਭਾਰਤੀਆਂ ਨੂੰ ਦੇਸ਼ ਦੀ ਸੁਤੰਤਰਤਾ ਲੈਣ ਲਈ ਬਹੁਤ ਕੁਰਬਾਨੀਆਂ ਦੇਣੀਆ ਪਈਆ ।

**ਸੁਤੰਤਰਤਾ-ਸੰਗਰਾਮੀ**—ਪੁ. ਆਜ਼ਾਦੀ ਲਈ ਘੋਲ ਕਰਨ ਵਾਲਾ ਵਿਅਕਤੀ–ਸੁਤੰਤਰਤਾ ਸੰਗਰਾਮੀਆਂ ਦਾ ਜਿੰਨਾ ਆਦਰ-ਸਤਿਕਾਰ ਕੀਤਾ ਜਾਵੇ ਥੋੜ੍ਹਾ ਹੈ।

**ਸੁਤੰਤਰਤਾ-ਦਿਵਸ**—ਪੁ. ਉਹ ਦਿਨ ਜਦੋਂ ਕੋਈ ਦੇਸ਼ ਸੁਤੰਤਰ ਹੋਇਆ ਹੋਵੇ–ਹਰ ਸਾਲ 15 ਅਗਸਤ ਨੂੰ ਸਾਰੇ ਭਾਰਤ ਵਿਚ ਸੁਤੰਤਰਤਾ-ਦਿਵਸ ਮਨਾਇਆ ਜਾਂਦਾ ਹੈ।

**ਸੁਤੇ-ਸਿੱਧ**—ਕ੍ਰਿ. ਵਿ. ਅਚਾਨਕ, ਅਚਣਚੇਤ; ਬਿਨਾਂ ਕੁਝ ਖ਼ਿਆਲ ਕੀਤੇ ਹੀ, ਸਹਿਜ ਹੀ—ਮੈਨੂੰ ਉਨ੍ਹਾ ਬੁਲਾਇਆ ਤਾ ਨਹੀ ਸੀ, ਪਰ ਮੈ ਸੁਤੇ-ਸਿੱਧ ਹੀ ਉੱਥੇ ਪੁੱਜ ਗਿਆ ਸੀ; ਮੇਰੀ ਗੱਲ ਦਾ ਗੁੱਸਾ ਨਾ ਕਰਨਾ, ਮੈ ਤਾਂ ਸੁਤੇ-ਸਿੱਧ ਹੀ ਕਹੀ ਸੀ।

**ਸੁੱਥਰਾ**—ਵਿ. ਜੋ ਗੰਦਾ ਨਹੀਂ, ਸਾਫ਼—ਹਮੇਸ਼ਾਂ ਸੁੱਥਰੇ ਕੱਪੜੇ ਪਾਓ।

ਪੁ. ਗੁਰੂ ਹਰ ਗੋਬਿੰਦ ਸਾਹਿਬ ਦਾ ਇਕ ਸਿੱਖ—ਪੰਜਾਬੀ ਸਾਹਿਤ ਵਿਚ ਸੁੱਥਰੇ ਨੂੰ ਹਾਸ-ਰਸ ਦਾ ਇਕ ਪ੍ਰਸਿੱਧ ਕਵੀ ਮੰਨਿਆ ਜਾਂਦਾ ਹੈ।

**ਸੁੰਦਰ**—ਵਿ. ਸੁਹਣਾ, ਖ਼ੂਬਸੂਰਤ—ਸੁੰਦਰ ਚੀਜ਼ਾਂ ਸਭ ਨੂੰ ਚੰਗੀਆਂ ਲਗਦੀਆਂ ਹਨ।

**ਸੁੰਦਰਤਾ**—ਇ. ਸੁਹੱਪਣ, ਖ਼ੂਬਸੂਰਤੀ—ਮੋਤੀ ਬਾਗ਼ ਦੀ ਸੁੰਦਰਤਾ ਦੀ ਹਰ ਕੋਈ ਸਲਾਘਾ ਕਰਦਾ ਹੈ।

**ਸ਼ੁਦਾ**—ਪੁ. ਪਾਗਲਪੁਣਾ, ਝੱਲ–ਉਸ ਨੂੰ ਸਵੇਰ ਦਾ ਪਿਕਚਰ ਜਾਣ ਦਾ ਹੀ ਸ਼ੁਦਾ ਲੱਗਾ ਹੋਇਆ ਹੈ।

**ਸ਼ੁਦਾਈ**—ਵਿ. ਪਾਗਲ, ਝੱਲਾ—ਤੂੰ ਤਾਂ ਸ਼ੁਦਾਈ ਏਂ ਜਿਹੜਾ ਨਿੱਕੀ ਜਿਹੀ ਗੱਲ ਦਾ ਗੁੱਸਾ ਕਰ ਲੈਂਦਾ ਹੈਂ।

**ਸ਼ੁੱਧ**— ਵਿ. ਖ਼ਾਲਸ, ਅਸਲੀ; ਠੀਕ, ਸਹੀ–ਸਾਡੀ ਦੁਕਾਨ ਤੇ ਸ਼ੁੱਧ ਘਿਉ ਦੀਆਂ ਚੀਜ਼ਾਂ ਬਣਦੀਆਂ ਹਨ; ਹੇਠ ਦਿੱਤੇ ਸ਼ਬਦਾਂ ਨੂੰ ਸ਼ੁੱਧ ਕਰ ਕੇ ਲਿਖੋ।

**ਸ਼ੁੱਧਤਾ**—ਇ. ਸ਼ੁੱਧ ਹੋਣ ਦਾ ਭਾਵ—ਸ਼ਬਦ-ਜੋੜਾਂ ਦੀ ਸ਼ੁੱਧਤਾ ਲਈ ਵੱਖਰੇ ਨੰਬਰ ਮਿਲਦੇ ਹਨ।

**ਸੁੱਧ-ਬੁੱਧ**—ਇ. ਖ਼ਬਰ, ਹੋਸ਼ ਹਵਾਸ—ਵਿਆਹ ਸ਼ਾਦੀ ਦੇ ਮੌਕੇ ਤੇ ਕਈ ਵਾਰੀ ਆਪਣੀ ਸੁੱਧ-ਬੁੱਧ ਵੀ ਭੁੱਲ ਜਾਂਦੀ ਹੈ।

**ਸੁਧਰਨਾ**—ਕ੍ਰਿ. ਅਕ. ਆਦਤਾਂ ਦਾ ਠੀਕ ਹੋ ਜਾਣਾ—ਸੋਹਣ ਸਿੰਘ ਦਾ ਮੁੰਡਾ ਪਹਿਲਾਂ ਨਾਲੋ ਕਾਫ਼ੀ ਸੁਧਰ ਗਿਆ ਹੈ।

**ਸੁਧਾਰ**—ਪੁ. ਵਿਗੜੀ ਹਾਲਤ ਨੂੰ ਠੀਕ ਕਰਨ ਦਾ ਭਾਵ –ਮਹਾਪੁਰਸ਼ਾਂ ਦਾ ਜਨਮ ਸਮਾਜ ਦੇ ਸੁਧਾਰ ਲਈ ਹੀ ਹੁੰਦਾ ਹੈ।

**ਸੁਧਾਰਕ**—ਪੁ. ਸੁਧਾਰ ਕਰਨ ਵਾਲਾ ਵਿਅਕਤੀ–ਸਮਾਜ-ਸੁਧਾਰਕਾਂ ਦੀ ਸਮਾਜ ਨੂੰ ਹਰ ਸਮੇਂ ਲੋੜ ਰਹਿੰਦੀ ਹੈ।

**ਸੁਧਾਰਨਾ**—ਕ੍ਰਿ. ਸਕ. ਚੰਗਾ ਬਣਾਉਣਾ–ਛੋਟੀ ਉਮਰ ਵਿਚ ਬੱਚਿਆਂ ਦੀਆਂ ਆਦਤਾਂ ਨੂੰ ਸੁਧਾਰਨਾ ਸੌਖਾ ਹੁੰਦਾ ਹੈ।

**ਸੁੰਨ**—ਵਿ. ਮਨ ਦੀ ਇਕ ਅਵਸਥਾ ਜਦੋਂ ਖ਼ਿਆਲ ਆਦਿ ਨਹੀਂ ਪੈਦਾ ਹੁੰਦਾ; ਠੰਢ ਦਾ ਮਾਰਿਆ ਹੋਇਆ; ਸੁੱਤਾ ਹੋਇਆ—ਕਾਰ ਤੇ ਟਰੱਕ ਦੀ ਦੁਰਘਟਨਾ ਦੇਖ ਕੇ ਮੈਂ ਸੁੰਨ ਹੋ ਗਿਆ ; ਅੱਜ ਇਤਨੀ ਠੰਢ ਹੈ ਕਿ ਹੱਥ ਪੈਰ ਸੁੰਨ ਹੋ ਗਏ ਹਨ ; ਜ਼ਿਆਦਾ ਦੇਰ ਬੈਠਣ ਨਾਲ ਮੇਰੇ ਪੈਰ ਸੁੰਨ ਹੋ ਗਏ ਹਨ।

**ਸੁੰਨਸਾਨ**—ਵਿ. ਜਿਹੜੀ ਥਾਂ ਤੇ ਵਸੋਂ ਨਾ ਹੋਵੇ, ਉਜਾੜ—ਸੰਤਾਂ ਦਾ ਡੇਰਾ ਬੜੀ ਸੁੰਨਸਾਨ ਥਾਂ ਤੇ ਹੈ, ਉੱਥੇ ਰਾਤ ਨੂੰ ਇਕੱਲਿਆਂ ਜਾਣਾ ਮੁਸ਼ਕਲ ਹੈ।

**ਸੁਨਹਿਰੀ**—ਵਿ. ਸੋਨੇ ਦੇ ਰੰਗ ਦਾ ; ਸਭ ਤੋਂ ਚੰਗਾ—ਲਾੜੇ ਦੇ ਗਲ ਵਿਚ ਸੁਨਹਿਰੀ ਹਾਰ ਬੜੀ ਸੋਭਾ ਦੇ ਰਿਹਾ ਹੈ ; ਭਾਰਤ ਦੇ ਇਤਿਹਾਸ ਵਿਚ ਗੁਪਤ ਕਾਲ ਨੂੰ ਸੁਨਹਿਰੀ ਯੁਗ ਮੰਨਿਆ ਜਾਂਦਾ ਹੈ।

**ਸੁਨੱਖਾ**—ਵਿ. ਸੁਹਣਾ, ਸੁੰਦਰ–ਪਰਮਿੰਦਰ ਦੇ ਸਾਰੇ ਹੀ ਬੱਚੇ ਬੜੇ ਸੁਨੱਖੇ ਹਨ।

**ਸੁੰਨਾ**—*ਵਿ. ਗ਼ੈਰ-ਆਬਾਦ, ਬੇਰੌਣਕਾ, ਖ਼ਾਲੀ*—ਬੱਚਿਆਂ ਤੋਂ ਬਿਨਾਂ ਘਰ ਸੁੰਨਾ-ਸੁੰਨਾ ਲੱਗਦਾ ਹੈ।

**ਸੁਨਿਆਰ, ਸੁਨਿਆਰਾ**—*ਪੁ. ਸੋਨੇ ਚਾਂਦੀ ਦੇ ਗਹਿਣੇ ਘੜਨ ਵਾਲਾ ਵਿਅਕਤੀ*—ਸੁਨਿਆਰ ਦੁਕਾਨ ਤੇ ਬੈਠਾ ਗਹਿਣੇ ਬਣਾ ਰਿਹਾ ਹੈ।

**ਸੁਨਿਆਰੀ**—*ਇ. ਸੁਨਿਆਰੇ ਦੀ ਇਸਤਰੀ ; ਸੁਨਿਆਰੇ ਦਾ ਕੰਮ*—ਉਸ ਦੀ ਗੱਲ ਬਾਤ ਤੋਂ ਪਤਾ ਲੱਗਦਾ ਹੈ ਕਿ ਉਹ ਸੁਨਿਆਰੀ ਹੈ ; ਮੋਹਣ ਦੇ ਪਿਤਾ ਜੀ ਸੁਨਿਆਰੀ ਕਰਦੇ ਹਨ।

**ਸੁਪਤਨੀ**—*ਇ. ਨੇਕ ਪਤਨੀ*—ਸੁਪਤਨੀ ਸਾਰੇ ਘਰ ਨੂੰ ਸਵਰਗ ਬਣਾ ਦਿੰਦੀ ਹੈ।

**ਸੁਪਨਾ**—*ਪੁ. ਸੁਫਨਾ*—ਮੈਨੂੰ ਅੱਜ ਕਲ੍ਹ ਬੜੇ ਭੈੜੇ ਸੁਪਨੇ ਆਉਂਦੇ ਹਨ।

**ਸੁਪਨੇ ਲੈਣਾ**—*ਮੁਹਾ. ਆਸ ਰੱਖਣਾ, ਉਮੀਦ ਰੱਖਣਾ*—ਪੈਸੇ ਤਾਂ ਉਸ ਪਾਸ ਹੈ ਨਹੀਂ, ਪਰ ਉਹ ਕੋਠੀ ਬਣਾਉਣ ਦੇ ਸੁਪਨੇ ਲੈ ਰਿਹਾ ਹੈ।

**ਸੁਪਰਿੰਟੈਂਡੈਂਟ**—*ਪੁ. ਕਿਸੇ ਦਫਤਰ ਜਾਂ ਦਫ਼ਤਰ ਦੇ ਭਾਗ ਦੇ ਕਲਰਕਾਂ ਦਾ ਮੁਖ ਅਫ਼ਸਰ*—ਆਪਣੀ ਮਿਹਨਤ ਸਦਕਾ ਉਹ ਕਲਰਕ ਤੋਂ ਸੁਪਰਿੰਟੈਂਡੈਂਟ ਬਣ ਗਿਆ ਹੈ।

**ਸੁਪਾਰੀ**—*ਇ. ਇਕ ਸੁੱਕਾ ਫਲ*—ਸੁਪਾਰੀ ਦੀ ਵਰਤੋਂ ਪਾਨ ਵਿਚ ਕੀਤੀ ਜਾਂਦੀ ਹੈ।

**ਸੁੰਬ**—*ਪੁ. ਪੂਲੀ ਬੰਨ੍ਹਣ ਲਈ ਘਾਹ ਦੀ ਵੱਟੀ ਹੋਈ ਰੱਸੀ*—ਕਿਸਾਨ ਪੂਲੇ ਬੰਨ੍ਹਣ ਲਈ ਸੁੰਬ ਦੀ ਵਰਤੋਂ ਕਰਦੇ ਹਨ।

**ਸ਼ੁਭ**—*ਵਿ. ਨੇਕ , ਭਾਗਾਂ ਵਾਲਾ*— ਸ਼ੁਭ ਕੰਮ ਕਰਨ ਲਈ ਕਿਸੇ ਕਿਸਮ ਦਾ ਸੰਕੋਚ ਨਾ ਕਰੋ; ਇਹੋ ਜਿਹਾ ਸ਼ੁਭ ਦਿਹਾੜਾ ਕਦੀ ਕਦਾਈਂ ਹੀ ਆਉਂਦਾ ਹੈ।

**ਸ਼ੁਭਇੱਛਕ**—*ਵਿ. ਕਿਸੇ ਲਈ ਚੰਗੀ ਭਾਵਨਾ ਰੱਖਣ ਵਾਲਾ, ਸ਼ੁਭਚਿੰਤਕ*—ਮਨੁੱਖ ਨੂੰ ਹਮੇਸ਼ਾ ਇਕ ਦੂਸਰੇ ਦਾ ਸ਼ੁਭਇੱਛਕ ਹੋਣਾ ਚਾਹੀਦਾ ਹੈ।

**ਸ਼ੁਭਚਿੰਤਕ**—*ਵਿ. ਭਲਾ ਚਾਹੁਣ ਵਾਲਾ*—ਤੁਸੀਂ ਡਰੋ ਨਾ, ਮੈਂ ਤਾਂ ਤੁਹਾਡਾ ਸ਼ੁਭਚਿੰਤਕ ਹਾਂ।

**ਸੁਭਾਅ, ਸੁਭਾਉ**—*ਪੁ. ਮਜ਼ਾਜ, ਆਦਤ, ਵਾਦੀ*—ਉਹ ਬੜੇ ਚੰਗੇ ਸੁਭਾਅ ਦਾ ਆਦਮੀ ਹੈ ; ਜਦੋਂ ਮਾੜਾ ਸੁਭਾਅ ਪੈ ਜਾਵੇ ਤਾਂ ਉਹ ਮਰਨ ਤਕ ਨਹੀਂ ਹਟਦਾ।

**ਸੁਭਾਗ**—*ਵਿ. ਭਾਗਾਂ ਵਾਲਾ*—ਇਹੋ ਜਿਹੇ ਸੁਭਾਗ ਸਮੇਂ ਜੀਵਨ ਵਿਚ ਕਦੀ ਹੀ ਮਿਲਦੇ ਹਨ।

*ਪੁ. ਚੰਗੀ ਕਿਸਮਤ, ਖ਼ੁਸ਼ਕਿਸਮਤ*—ਇਹ ਤੇਰਾ ਸੁਭਾਗ ਹੈ ਕਿ ਤੈਨੂੰ ਇੰਨਾ ਔਖਾ ਮੁੰਡਾ ਮਿਲ ਗਿਆ ਹੈ।

**ਸੁਭਾਗੀ**—*ਵਿ. ਚੰਗੇ ਭਾਗਾਂ ਵਾਲੀ*—ਉਹ ਸੁਭਾਗੀ ਘੜੀ ਸੀ ਜਦੋਂ ਤੇਰਾ ਮੇਰੇ ਨਾਲ ਮੇਲ ਹੋਇਆ।

**ਸੁਭਾਵਕ**—*ਵਿ. ਕੁਦਰਤੀ*—ਮੈਨੂੰ ਕੋਈ ਖ਼ਾਸ ਕੰਮ ਨਹੀਂ ਸੀ, ਮੈਂ ਤਾਂ ਸੁਭਾਵਕ ਹੀ ਇੱਧਰ ਆਇਆ ਹਾਂ।

**ਸੁਭਾਵਕਤਾ**—*ਇ. ਸੁਭਾਵਕ ਹੋਣ ਦਾ ਭਾਵ*—ਨਾਟਕ ਵਿਚ ਭਿਖਾਰੀ ਦਾ ਰੋਲ ਕਰਨ ਵਾਲੇ ਪਾਤਰ ਦੀ ਗੱਲ-ਬਾਤ ਵਿਚ ਇੰਨੀ ਸੁਭਾਵਕਤਾ ਨਹੀਂ ਸੀ।

**ਸੁੰਮ**—*ਪੁ. ਘੋੜੇ, ਖੋਤੇ ਆਦਿ ਦਾ ਪੈਰ ਜੋ ਵਿਚੋਂ ਚੀਰਿਆ ਨਹੀਂ ਹੁੰਦਾ*—ਗਿੱਲੀ ਸੜਕ ਤੇ ਘੋੜੇ ਦੇ ਸੁੰਮਾਂ ਦੇ ਨਿਸ਼ਾਨ ਸਾਫ਼ ਦਿੱਸਦੇ ਸਨ।

**ਸ਼ੁਮਾਰ**—*ਪੁ. ਸੰਖਿਆ, ਗਿਣਤੀ*—ਅਕਾਸ਼ ਵਿਚ ਤਾਰਿਆਂ ਦਾ ਕੋਈ ਸ਼ੁਮਾਰ ਨਹੀਂ।

**ਸੁਮੇਲ**—*ਪੁ. ਠੀਕ ਮੇਲ, ਚੰਗਾ ਮੇਲ*—ਮਨੁੱਖੀ ਸਰੀਰ ਪੰਜ ਤੱਤਾਂ ਦਾ ਸੁਮੇਲ ਹੈ।

**ਸੁਯੋਗ**—*ਵਿ. ਯੋਗ, ਲਾਇਕ*—ਉਸ ਦੀ ਸੁਯੋਗ ਤੇ ਸੁਚੱਜੀ ਲੜਕੀ ਹਰ ਕਿਸੇ ਨੂੰ ਪਿਆਰੀ ਲਗਦੀ ਹੈ।

**ਸੁਰਖ਼**—*ਵਿ. ਲਾਲ*—ਉਸ ਨੂੰ ਸੁਰਖ਼ ਰੰਗ ਦਾ ਸੂਟ ਬੜਾ ਫਬਦਾ ਹੈ।

**ਸੁਰਖ਼ਰੂ**—*ਵਿ. ਜੋ ਕਿਸੇ ਜ਼ਿੰਮੇਵਾਰੀ ਨੂੰ ਪੂਰਾ ਕਰ ਚੁੱਕਿਆ ਹੋਵੇ*—ਆਪਣੀਆਂ ਦੋਵੇਂ ਲੜਕੀਆਂ ਦਾ ਵਿਆਹ ਕਰ ਕੇ ਸ਼ਾਮ ਸੁਰਖ਼ਰੂ ਹੋ ਗਿਆ ਹੈ।

**ਸੁਰੱਖਿਅਤ**—*ਵਿ. ਜਿਸ ਦੀ ਪੂਰੀ ਪੂਰੀ ਸੁਰੱਖਿਆ ਹੋਵੇ, ਜੋ ਸੁਰੱਖਿਆ ਵਿਚ ਆਇਆ ਹੋਵੇ*—ਤੇਰੀ ਅਮਾਨਤ ਮੇਰੇ ਪਾਸ ਸੁਰੱਖਿਅਤ ਪਈ ਹੈ, ਜਦੋਂ ਚਾਹੇਂ ਲੈ ਸਕਦਾ ਹੈਂ।

**ਸੁਰੱਖਿਆ**—*ਇ. ਰੱਖਿਆ*—ਪੁਲਿਸ ਨੇ ਗੜਬੜ ਨੂੰ ਦਬਾਉਣ ਲਈ ਸੁਰੱਖਿਆ ਦੇ ਯੋਗ ਪ੍ਰਬੰਧ ਕਰ ਲਏ ਹਨ।

**ਸੁਰਗ**—*ਪੁ. ਸਵਰਗ*—ਨੇਕ ਤੇ ਭਲੇ ਲੋਕ ਸੁਰਗਾਂ ਨੂੰ ਜਾਂਦੇ ਹਨ।

**ਸੁਰੰਗ**—*ਇ. ਧਰਤੀ, ਪਹਾੜ ਆਦਿ ਨਿੱਗਰ ਚੀਜ਼ ਦੇ ਵਿਚੋਂ ਦੀ ਕੱਟ ਕੇ ਬਣਾਇਆ ਰਸਤਾ; ਚੋਰੀ ਕਰਨ ਲਈ ਕੰਧ ਆਦਿ ਨੂੰ ਤੋੜ ਕੇ ਬਣਾਇਆ ਰਾਹ*—ਸ਼ਿਮਲੇ ਜਾਣ ਲਗਿਆਂ ਗੱਡੀ ਕਈ ਸੁਰੰਗਾਂ ਵਿਚੋਂ ਲੰਘਦੀ ਹੈ ; ਕਈ ਚੋਰ ਸੁਰੰਗਾਂ ਲਾ ਕੇ ਚੋਰੀ ਕਰਦੇ ਹਨ।

**ਸੁਰਗਵਾਸ**—*ਵਿ. ਪੁ. ਸਵਰਗਵਾਸ*—ਉਸ ਦੇ ਪਿਤਾ ਜੀ ਉਸ ਦੀ ਛੋਟੀ ਉਮਰ ਵਿਚ ਹੀ ਸੁਰਗਵਾਸ ਹੋ ਗਏ ਸਨ।

**ਸੁਰਗਵਾਸੀ**—*ਵਿ. ਪੁ. ਮਰਿਆ ਹੋਇਆ, ਸਵਰਗੀ*—ਮੇਰੇ ਚਾਚਾ ਜੀ ਨੇ ਆਪਣੇ ਸੁਰਗਵਾਸੀ ਪਿਤਾ ਜੀ ਦੀ ਯਾਦ ਵਿਚ ਸ਼ਹਿਰ ਵਿਚ ਇਕ ਸਰਾਂ ਬਣਵਾਈ ਹੈ।

**ਸੁਰਗੀ**—*ਵਿ. ਸਵਰਗ ਦਾ, ਸਵਰਗ ਨਾਲ ਸਬੰਧਤ*—ਅਮੀਰ ਤਾਂ ਜਿੱਥੇ ਚਾਹੇ ਸੁਰਗੀ ਸੁਖ ਪ੍ਰਾਪਤ ਕਰ ਲੈਂਦਾ ਹੈ।

**ਸੁਰਗੀ ਜੀਊੜਾ**—*ਪੁ. ਨੇਕ ਆਦਮੀ, ਭਲਾ ਆਦਮੀ*—ਇਹੋ ਜਿਹਾ ਭਲਾ ਕੰਮ ਤਾਂ ਕੋਈ ਸੁਰਗੀ ਜੀਊੜਾ ਹੀ ਕਰ ਸਕਦਾ ਹੈ।

**ਸੁਰਜੀਤ**—*ਵਿ. ਜੀਉਂਦਾ, ਜ਼ਿੰਦਾ*— ਸਾਨੂੰ ਆਪਣੀਆਂ ਸਭਿਆਚਾਰਕ ਰਵਾਇਤਾਂ ਨੂੰ ਸੁਰਜੀਤ ਰੱਖਣ ਦੀ ਲੋੜ ਹੈ।

**ਸੁਰਤ**—*ਇ. ਹੋਸ਼ ; ਚੇਤਾ, ਯਾਦ*—ਪੌੜੀਆਂ ਤੋਂ ਡਿੱਗਣ ਕਾਰਨ ਪੰਮੀ ਨੂੰ ਅਜੇ ਤਕ ਸੁਰਤ ਨਹੀਂ ਆਈ ; ਮੈਨੂੰ ਤਾਂ ਉੱਥੇ ਜਾਣ ਦੀ ਸੁਰਤ ਹੀ ਨਹੀਂ ਰਹੀ।

**ਸੁਰਤ ਸੰਭਾਲ**—*ਇ. ਹੋਸ਼, ਸੋਝੀ*—ਬੱਚਿਆਂ ਨੂੰ ਵੱਡੇ ਹੋ ਕੇ ਆਪਣੀ ਸੁਰਤ ਸੰਭਾਲ ਆਪ ਕਰਨੀ ਚਾਹੀਦੀ ਹੈ।

**ਸੁਰਮਚੂ**—*ਪੁ. ਅੱਖਾਂ ਵਿਚ ਸੁਰਮਾ ਪਾਉਣ ਵਾਲੀ ਸਲਾਈ*—ਮੰਮੀ ਜੀ ਸੁਰਮਚੂ ਨਾਲ ਕਾਕੇ ਦੀਆਂ ਅੱਖਾਂ ਵਿਚ ਸੁਰਮਾ ਪਾਉਂਦੇ ਹਨ।

**ਸੁਰਮਾ**—ਪੁ. ਇਕ ਧਾਤ ਜਿਸ ਨੂੰ ਬਰੀਕ ਪੀਹ ਕੇ ਅੱਖਾਂ ਵਿਚ ਪਾਉਂਦੇ ਹਨ; ਪੈਂਸਲ ਦਾ ਸਿੱਕਾ—ਸਾਨੂੰ ਅੱਖਾਂ ਵਿਚ ਹਮੇਸ਼ਾ ਚੰਗਾ ਸੁਰਮਾ ਪਾਉਣਾ ਚਾਹੀਦਾ ਹੈ ; ਤੁਹਾਡੀ ਪੈਂਸਲ ਦਾ ਸੁਰਮਾ ਬੜਾ ਮੋਟਾ ਹੈ, ਪਤਲਾ ਕਰ ਲਉ।

**ਸੁਰਮੇਦਾਨੀ**—*ਇ. ਤਾਂਬੇ ਆਦਿ ਦੀ ਬਣੀ ਇਕ ਤਰ੍ਹਾਂ ਦੀ ਸ਼ੀਸ਼ੀ ਜਿਸ ਵਿਚ ਸੁਰਮਾ ਪਾਉਂਦੇ ਹਨ*—ਸੁਆਣੀ ਸੁਰਮੇਦਾਨੀ ਵਿਚੋਂ ਸੁਰਮਾ ਕੱਢ ਕੇ ਅੱਖਾਂ ਵਿਚ ਪਾ ਰਹੀ ਹੈ।

**ਸੁਰਾਹੀ**—*ਇ. ਇਕ ਤਰ੍ਹਾਂ ਦਾ ਛੋਟਾ ਘੜਾ ਜਿਸ ਦਾ ਗਲਾ ਲੰਮਾ ਤੇ ਪਤਲਾ ਹੁੰਦਾ ਹੈ*—ਗਰਮੀਆਂ ਵਿਚ ਸੁਰਾਹੀ ਦਾ ਪਾਣੀ ਬਹੁਤ ਠੰਢਾ ਹੁੰਦਾ ਹੈ।

**ਸੁਰਾਗ**—*ਪੁ. ਟੋਹ, ਸੂਹ, ਪਤਾ*—ਕਈ ਵਾਰੀ ਗੁਪਤ ਖ਼ਜ਼ਾਨਿਆਂ ਦਾ ਸੁਰਾਗ ਲਾਉਣ ਲਈ ਕੁੱਤਿਆਂ ਦੀ ਸਹਾਇਤਾ ਲਈ ਜਾਂਦੀ ਹੈ।

**ਸੁਰੀਲਾ**—*ਵਿ. ਮਿੱਠੀ ਸੁਰ ਵਾਲਾ*—ਗੁਰਬਖ਼ਸ਼ ਸਿੰਘ ਨੇ ਕਲਾਸ ਵਿਚ ਇਕ ਬੜਾ ਸੁਰੀਲਾ ਗੀਤ ਸੁਣਾਇਆ।

**ਸ਼ੁਰੂ**—*ਪੁ. ਆਰੰਭ ; ਮੁੱਢ, ਆਦਿ*—ਤੁਹਾਨੂੰ ਸ਼ੁਰੂ ਤੋਂ ਹੀ ਚੰਗੀ ਤਰ੍ਹਾਂ ਮਿਹਨਤ ਕਰਨੀ ਚਾਹੀਦੀ ਹੈ ; ਇਸ ਕਹਾਣੀ ਦਾ ਸ਼ੁਰੂ ਕੋਈ ਬਹੁਤ ਚੰਗਾ ਨਹੀਂ।

**ਸ਼ੁਰੂ ਸ਼ੁਰੂ ਵਿਚ**—*ਕ੍ਰਿ. ਵਿ. ਕੰਮ ਦੇ ਬਿਲਕੁਲ ਮੁੱਢ ਵਿਚ*—ਕੋਈ ਵੀ ਨਵਾਂ ਕੰਮ ਸ਼ੁਰੂ ਕਰਨ ਲੱਗਿਆਂ ਸ਼ੁਰੂ ਸ਼ੁਰੂ ਵਿਚ ਤਕਲੀਫ਼ ਤਾਂ ਹੁੰਦੀ ਹੀ ਹੈ।

**ਸੁਲੱਖਣਾ**—*ਵਿ. ਭਾਗਾਂ ਵਾਲਾ, ਕਿਸਮਤ ਵਾਲਾ*—ਇਸ ਸੁਲੱਖਣੇ ਦਿਨ ਦੀ ਅਸੀਂ ਕਾਫ਼ੀ ਚਿਰ ਤੋਂ ਉਡੀਕ ਕਰ ਰਹੇ ਸੀ।

**ਸੁਲੱਖਣੀ ਘੜੀ**—*ਇ. ਚੰਗਾ ਵੇਲਾ, ਸ਼ੁਭ ਸਮਾਂ*—ਮਾਪੇ ਆਪਣੇ ਪੁੱਤਰ ਦੇ ਵਿਆਹ ਦੀ ਸੁਲੱਖਣੀ ਘੜੀ ਨੂੰ ਬੜੀ ਉਤਸੁਕਤਾ ਨਾਲ ਉਡੀਕਦੇ ਹਨ।

**ਸੁਲਘਣਾ**—*ਕ੍ਰਿ. ਅਕ. ਅੱਗ ਦਾ ਹੌਲੀ ਹੌਲੀ ਬਲਣਾ*—ਲੱਕੜਾਂ ਅਜੇ ਸੁਲਘਦੀਆਂ ਪਈਆਂ ਹਨ ਇਨ੍ਹਾਂ ਨੂੰ ਚੰਗੀ ਤਰ੍ਹਾਂ ਬੁਝਾ ਦਿਉ।

**ਸੁਲਝਣਾ**—*ਕ੍ਰਿ. ਅਕ. ਗੱਲ ਦਾ ਸਪਸ਼ਟ ਹੋ ਕੇ ਸਾਹਮਣੇ ਆ ਜਾਣਾ*—ਤੁਹਾਡੀ ਗੱਲ ਸੁਣ ਕੇ ਸਾਰਾ ਮਾਮਲਾ ਸੁਲਝ ਗਿਆ ਹੈ।

**ਸੁਲਝਾਉਣਾ**—*ਕ੍ਰਿ. ਸਕ. ਹੱਲ ਕਰਨਾ ਸਮੱਸਿਆ ਆਦਿ*—ਤੁਸੀਂ ਤਾਂ ਮਾਮਲਾ ਸੁਲਝਾਉਣ ਦੀ ਥਾਂ ਹੋਰ ਉਲਝਾ ਰਹੇ ਹੋ।

**ਸੁਲ੍ਹਾ**—*ਇ. ਸਮਝੌਤਾ*—ਹੁਣ ਦੋਹਾਂ ਭਰਾਵਾਂ ਵਿਚ ਸੁਲ੍ਹਾ ਹੋ ਗਈ ਹੈ।

**ਸੁਵਖਤਾ**—*ਪੁ. ਸਵੇਰ ਦਾ ਵੇਲਾ, ਤੜਕਾ*—ਕਮਲੇਸ਼ ਸੁਵੇਖਤਾ ਹੋਣ ਤੇ ਹੀ ਉੱਠ ਪੈਂਦੀ ਹੈ।

*ਕ੍ਰਿ. ਵਿ. ਸਵੇਰੇ*—ਰੱਬ ਨੇ ਚਾਹਿਆ ਤਾਂ ਕਲ੍ਹ ਅਸੀਂ ਸਵਖਤੇ ਹੀ ਇੱਥੋਂ ਚੱਲੇ ਚਲਾਂਗੇ।

**ਸੂਆ**—*ਪੁ. ਛੋਟੀ ਨਹਿਰ;* ਬੋਰੀਆਂ ਆਦਿ ਸੀਉਣ ਵਾਲੀ ਵੱਡੀ ਸੂਈ; ਟੀਕਾ—ਪੰਜਾਬ ਸਰਕਾਰ ਨੇ ਸੂਇਆਂ ਨੂੰ ਪੱਕਾ ਕਰਨ ਦੀ ਇਕ ਯੋਜਨਾ ਬਣਾਈ ਹੈ; ਮੰਡੀ ਵਿਚ ਮਜ਼ਦੂਰ ਬੋਰੀਆਂ ਨੂੰ ਸੂਇਆਂ ਨਾਲ ਸੀਉਂਦੇ ਹਨ; ਬੁਖ਼ਾਰ ਤੋਂ ਪਿੱਛੋਂ ਮੈਂ ਕਈ ਤਾਕਤ ਦੇ ਸੂਏ ਲਵਾ ਚੁੱਕਾ ਹਾਂ।

**ਸੂਈ**—*ਇ. ਕੱਪੜੇ ਸੀਉਣ ਲਈ ਇਕ ਤਰ੍ਹਾਂ ਦੀ ਪਤਲੀ ਤਾਰ ਜਿਸ ਦੇ ਸਿਰੇ ਉੱਤੇ ਛੇਕ ਹੁੰਦਾ ਹੈ ; ਗ੍ਰਾਮੋਫ਼ੋਨ ਤੇ ਰਿਕਾਰਡ ਵਜਾਉਣ ਲਈ ਇਕ ਤਰ੍ਹਾਂ ਦੀ ਸਟੀਲ ਦੀ ਮੋਟੀ ਸੂਈ ਜਿਸ ਦੀ ਨੋਕ ਤਿੱਖੀ ਹੁੰਦੀ ਹੈ*—ਭਾਰਤ ਦੇ ਆਜ਼ਾਦ ਹੋਣ ਤੋਂ ਪਹਿਲਾਂ ਸੂਈਆਂ ਵੀ ਬਿਦੇਸ਼ ਵਿਚੋਂ ਤਿਆਰ ਹੋ ਕੇ ਆਉਂਦੀਆਂ ਸਨ ; ਗ੍ਰਾਮੋਫ਼ੋਨ ਦੀਆਂ ਸੂਈਆਂ ਡੱਬੀ ਵਿਚ ਰੱਖੀਆਂ ਜਾਂਦੀਆਂ ਹਨ।

**ਸੂਹ**—*ਇ. ਪਤਾ, ਖ਼ਬਰ*—ਕੀ ਤੁਹਾਨੂੰ ਆਪਣੇ ਗੁਆਚੇ ਮੁੰਡੇ ਬਾਰੇ ਕੋਈ ਸੂਹ ਮਿਲੀ ਹੈ ?

**ਸੂਹਣੀ**—*ਇ. ਬਹੁਕਰ, ਝਾੜੂ*—ਘਰ ਵਿਚ ਹਰ ਸਮੇਂ ਸੂਹਣੀ ਖੜ੍ਹੀ ਰੱਖਣਾ ਚੰਗਾ ਨਹੀਂ ਹੁੰਦਾ।

**ਸੂਹਾ**—*ਵਿ. ਲਾਲ, ਸੁਰਖ਼*—ਅਸੀਂ ਆਪਣੇ ਬਗੀਚੇ ਵਿਚ ਸੂਹੇ ਗੁਲਾਬ ਦੇ ਬੂਟੇ ਵੀ ਲਾਏ ਹੋਏ ਹਨ।

**ਸੂਹੀਆ**—*ਪੁ. ਸੂਹ ਕੱਢਣ ਵਾਲਾ*—ਪਾਕਿਸਤਾਨ ਨਾਲ ਹੋਈ ਲੜਾਈ ਸਮੇਂ ਪੰਜਾਬ ਵਿਚ ਕਈ ਸੂਹੀਏ ਫੜੇ ਗਏ ਸਨ।

**ਸ਼ੂਕਣਾ**—*ਕ੍ਰਿ. ਅਕ. ਹਵਾ ਜਾਂ ਨਦੀ ਦੇ ਤੇਜ਼ ਚੱਲਣ ਕਰਕੇ ਆਵਾਜ਼ ਆਉਣਾ ; ਰੋਹਬ ਪਾਉਣ ਲਈ ਜਾਂ ਗੁੱਸੇ ਵਿਚ ਉੱਚਾ ਬੋਲਣਾ*—ਰਾਤ ਦੀ ਚੁੱਪ ਵਿਚ ਦਰਿਆਵਾਂ ਦਾ ਸ਼ੂਕਣਾ ਬੜਾ ਪਿਆਰਾ ਲਗਦਾ ਹੈ, ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾ ਹਾਂ , ਮੇਰੇ ਸਾਹਮਣੇ ਬਹੁਤਾ ਸ਼ੂਕਣ ਦੀ ਲੋੜ ਨਹੀਂ।

**ਸੂਖਮ**—*ਵਿ. ਬਹੁਤ ਛੋਟਾ*—ਦੂਰਬੀਨ ਨਾਲ ਸੂਖਮ ਤੋਂ ਸੂਖਮ ਚੀਜ਼ ਵੀ ਵੇਖੀ ਜਾ ਸਕਦੀ ਹੈ।

**ਸੂਚਕ**—*ਵਿ. ਸੂਚਨਾ ਦੇਣ ਵਾਲਾ*—ਲਾਲ ਝੰਡੀ ਖ਼ਤਰੇ ਦਾ ਸੂਚਕ ਹੁੰਦੀ ਹੈ।

**ਸੂਚਨਾ**—*ਇ. ਖ਼ਬਰ*—ਬੱਚਿਆਂ ਨੂੰ ਇਨਸਪੈਕਟਰ ਸਾਹਿਬ ਦੇ ਆਉਣ ਦੀ ਸੂਚਨਾ ਮਿਲ ਚੁੱਕੀ ਹੈ।

**ਸੂਜੀ**—*ਇ. ਕਣਕ ਦੀ ਕੋ ਪੀਠਾ ਇਕ ਤਰ੍ਹਾਂ ਦਾ ਦਾਣੇਦਾਰ ਆਟਾ*—ਸੂਜੀ ਦਾ ਕੜਾਹ ਚਿੱਟਾ ਅਤੇ ਵਧੇਰੇ ਸੁਆਦੀ ਬਣਦਾ ਹੈ।

**ਸੂਝ**—*ਇ. ਸਮਝ, ਅਕਲ*—ਹਰ ਵਿਅਕਤੀ ਆਪੋ ਆਪਣੀ ਸੂਝ ਅਨੁਸਾਰ ਕੰਮ ਕਰਦਾ ਹੈ।

**ਸੂਝ-ਬੂਝ**—*ਇ. ਸਮਝ, ਅਕਲ*—ਮੇਰੀ ਆਪਣੀ ਸੂਝ-ਬੂਝ ਅਨੁਸਾਰ ਜਿੰਨਾ ਕੁ ਮੈਨੂੰ ਆਉਂਦਾ ਸੀ, ਮੈਂ ਦੱਸ ਦਿੱਤਾ ਹੈ।

**ਸੂਝਵਾਨ**—*ਵਿ. ਸੂਝ ਰੱਖਣ ਵਾਲਾ, ਸਮਝਦਾਰ*—ਸਾਡੇ ਸਕੂਲ ਦੇ ਹੈਡਮਾਸਟਰ ਸਾਹਿਬ ਬੜੇ ਹੀ ਸੂਝਵਾਨ ਵਿਅਕਤੀ ਹਨ।

**ਸੂਟ**—*ਪੁ. ਇਸਤਰੀਆਂ ਦਾ ਕਮੀਜ਼, ਸਲਵਾਰ ਅਤੇ ਦੁਪੱਟੇ ਦਾ ਇਕ ਰੰਗ ਦਾ ਜੋੜਾ ; ਮਰਦਾਂ ਦਾ ਕੋਟ, ਪਤਲੂਨ ਆਦਿ ਦਾ ਇਕੋ ਰੰਗ ਦਾ ਜੋੜਾ*—ਹੁਣ ਪੰਜਾਬ ਤੋਂ ਬਾਹਰ ਦੂਜੇ ਸੂਬਿਆਂ ਵਿਚ ਵੀ ਇਸਤਰੀਆਂ ਸੂਟ ਪਾਉਣ ਲਗ ਪਈਆਂ ਹਨ ; ਅੱਜ ਕਲ੍ਹ ਦੀ ਮਹਿੰਗਾਈ ਵਿਚ ਗਰਮ ਸੂਟ ਬਣਾਉਣਾ ਬੜਾ ਮੁਸ਼ਕਲ ਹੋ ਗਿਆ ਹੈ।

**ਸੂਤ**—*ਪੁ. ਰੂੰ ਨੂੰ ਪਿੰਜ ਕੇ ਅਤੇ ਕੱਤ ਕੇ ਬਣਾਇਆ ਧਾਗਾ*—ਸੂਤ ਤੋਂ ਕਈ ਤਰ੍ਹਾਂ ਦੇ ਕੱਪੜੇ ਬਣਦੇ ਹਨ।

**ਸੂਤ ਕਰਨਾ**—*ਮੁਹਾ. ਕਿਸੇ ਨੂੰ ਮਾਰ ਕੇ ਜਾਂ ਸਜ਼ਾ ਆਦਿ ਦੇ ਕੇ ਠੀਕ ਕਰਨਾ*—ਜੇ ਤੂੰ ਮੁੜ ਸ਼ਰਾਰਤ ਕੀਤੀ ਤਾਂ ਮੈਂ ਤੈਨੂੰ ਸੂਤ ਕਰ ਦਿਆਂਗਾ।

**ਸੂਤਣਾ**—*ਕ੍ਰਿ. ਸਕ. ਤਲਵਾਰ ਨੂੰ ਮਿਆਨ ਵਿਚੋਂ ਬਾਹਰ ਕੱਢਣਾ ; ਪੀਸਿਆ ਹੋਇਆ ਸ਼ੀਸ਼ਾ ਆਦਿ ਲਾ ਕੇ ਡੋਰ ਨੂੰ ਤੇਜ਼ ਕਰਨਾ*—ਲੜਾਈ ਦੇ ਮੈਦਾਨ

ਵਿਚ ਸਿਪਾਹੀਆਂ ਨੇ ਆਪਣੀਆਂ ਤਲਵਾਰਾਂ ਸੂਤੀਆਂ ਹੋਈਆਂ ਹਨ; ਇਹ ਆਦਮੀ ਚੋਰ ਨੂੰ ਸੂਤ ਰਿਹਾ ਹੈ।

**ਸੂਤਰ**—*ਪੁ. ਕੱਤਿਆ ਹੋਇਆ ਧਾਗਾ*—ਪਿੰਡਾਂ ਵਿਚ ਦਰੀਆਂ ਤੇ ਖੇਸ ਆਮ ਕਰਕੇ ਮੋਟੇ ਸੂਤਰ ਦੇ ਬਣਦੇ ਹਨ।

**ਸੂਤ ਰਹਿਣਾ**—*ਮੁਹਾ. ਠੀਕ ਰਹਿਣਾ, ਨਾ ਵਿਗੜਨਾ* ਬੱਚਿਆਂ ਨੂੰ ਜੇ ਸ਼ੁਰੂ ਤੋਂ ਹੀ ਕਾਬੂ ਵਿਚ ਰੱਖਿਆ ਜਾਵੇ ਤਾਂ ਉਹ ਸੂਤ ਰਹਿੰਦੇ ਹਨ।

**ਸੂਤਲੀ**—*ਇ. ਬੋਰੀ ਆਦਿ ਸੀਉਣ ਲਈ ਇਕ ਕਿਸਮ ਦੀ ਪਤਲੀ ਰੱਸੀ*—ਸੂਤਲੀ ਕਿਲੋਗ੍ਰਾਮ ਦੇ ਹਿਸਾਬ ਨਾਲ ਵਿਕਦੀ ਹੈ।

**ਸੂਤੀ**—*ਵਿ. ਸੂਤ ਦਾ ਬਣਿਆ ਹੋਇਆ*—ਸੂਤੀ ਕੱਪੜੇ ਦੇ ਵਧੇਰੇ ਕਾਰਖਾਨੇ ਗੁਜਰਾਤ ਪ੍ਰਾਂਤ ਵਿਚ ਹਨ।

**ਸੂਦ**—*ਪੁ. ਵਿਆਜ*—ਅੱਜ ਕਲ੍ਹ ਗਰੀਬ ਲੋਕਾਂ ਨੂੰ ਘੱਟ ਸੂਦ ਤੇ ਬੈਂਕਾਂ ਤੋਂ ਕਰਜ਼ੇ ਮਿਲ ਜਾਂਦੇ ਹਨ।

**ਸੂਫ**—*ਪੁ. ਇਕ ਪ੍ਰਕਾਰ ਦਾ ਕਾਲੇ ਰੰਗ ਦਾ ਕੱਪੜਾ*—ਪਹਿਲਾਂ ਇਸਤਰੀਆਂ ਸੂਫ ਦਾ ਘੱਗਰਾ ਬਹੁਤ ਪਹਿਨਦੀਆਂ ਸਨ।

**ਸੂਫ਼ੀ**—*ਪੁ. ਮੁਸਲਮਾਨ ਫ਼ਕੀਰਾਂ ਦੀ ਇਕ ਸੰਪਰਦਾ ; ਇਸ ਮੱਤ ਦਾ ਧਾਰਨ ਕਰਨ ਵਾਲਾ ਵਿਅਕਤੀ*—ਲਗਭਗ ਤੇਰ੍ਹਵੀਂ ਸਦੀ ਵਿਚ ਮੁਲਤਾਨ ਸੂਫ਼ੀਆਂ ਦਾ ਬੜਾ ਵੱਡਾ ਕੇਂਦਰ ਸੀ ; ਬਾਬਾ ਫਰੀਦ ਜੀ ਪੰਜਾਬ ਦੇ ਇਕ ਮਹਾਨ ਸੂਫ਼ੀ ਹੋਏ ਹਨ।

*ਵਿ. ਇਸ ਮੱਤ ਨਾਲ ਸਬੰਧਤ*—ਪੰਜਾਬੀ ਸਾਹਿੱਤ ਨੂੰ ਸੂਫ਼ੀ ਸਾਹਿੱਤ ਦੀ ਬੜੀ ਵੱਡੀ ਦੇਣ ਹੈ।

**ਸੂਬਾ**—*ਪੁ. ਪ੍ਰਾਂਤ*—ਪੰਜਾਬ ਭਾਰਤ ਦੇ ਸਮੂਹ ਸੂਬਿਆਂ ਵਿਚੋਂ ਵਧੇਰੇ ਖ਼ੁਸ਼ਹਾਲ ਹੈ।

**ਸੂਬਾਈ**—*ਵਿ. ਸੂਬੇ ਦਾ*—ਅੱਜ ਕਲ੍ਹ ਸਾਰੀਆਂ ਸਰਕਾਰਾਂ ਵੱਲੋਂ ਆਪ ਆਪਣੀਆਂ ਸੂਬਾਈ ਭਾਸ਼ਾਵਾਂ ਦੀ ਤਰੱਕੀ ਲਈ ਯਤਨ ਕੀਤੇ ਜਾ ਰਹੇ ਹਨ।

**ਸੂਬੇਦਾਰ**—*ਪੁ. ਪੈਦਲ ਫ਼ੌਜ ਦਾ ਛੋਟਾ ਅਫ਼ਸਰ*—ਸੂਬੇਦਾਰ ਦਾ ਅਹੁਦਾ ਵੀ ਫ਼ੌਜ ਵਿਚ ਬੜੀ ਮਹੱਤਤਾ ਵਾਲਾ ਹੁੰਦਾ ਹੈ।

**ਸੂਮ**—*ਪੁ. ਕੰਜੂਸ*—ਸੂਮ ਵਿਅਕਤੀ ਦਾ ਧਨ ਕਿਸੇ ਕੰਮ ਨਹੀਂ ਆਉਂਦਾ।

**ਸੂਰਜ ਗ੍ਰਹਿਣ**—*ਪੁ. ਸੂਰਜ ਅਤੇ ਧਰਤੀ ਦੇ ਵਿਚਾਲੇ ਚੰਦਰਮਾ ਦਾ ਆ ਜਾਣਾ*—ਸੂਰਜ ਗ੍ਰਹਿਣ ਵਾਲੇ ਦਿਨ ਲੋਕ ਦਾਨ-ਪੁੰਨ ਕਰਨਾ ਚੰਗਾ ਸਮਝਦੇ ਹਨ।

**ਸੂਰਤ**—*ਇ. ਸ਼ਕਲ ; ਹਾਲਤ*— ਉਨ੍ਹਾਂ ਸਾਰੇ ਭੈਣ ਭਰਾਵਾਂ ਦੀ ਸੂਰਤ ਆਪੋਂ ਵਿਚ ਬਹੁਤ ਮਿਲਦੀ ਹੈ ; ਇਸ ਸੂਰਤ ਵਿਚ ਮੇਰਾ ਬਾਹਰ ਜਾਣਾ ਮੁਸ਼ਕਲ ਹੈ।

**ਸੂਰਮਤਾ**—*ਇ. ਬਹਾਦਰੀ, ਸੂਰਬੀਰਤਾ*—ਸਿੱਖ, ਰਾਜਪੂਤ, ਮਰਹੱਟੇ ਆਪਣੀ ਸੂਰਮਤਾ ਲਈ ਬਹੁਤ ਪ੍ਰਸਿੱਧ ਹਨ।

**ਸੂਰਮਾ**—*ਪੁ. ਸੂਰਬੀਰ, ਯੋਧਾ; ਅੰਨ੍ਹਾ ਆਦਮੀ*—ਅਸਲ ਸੂਰਮਾ ਮੈਦਾਨ ਵਿਚ ਜਾਨ ਦੇ ਦਿੰਦਾ ਹੈ, ਪਰ ਹਾਰ ਕੇ ਵਾਪਸ ਨਹੀਂ ਪਰਤਦਾ ; ਇਸ ਸਕੂਲ ਵਿਚ ਕੇਵਲ ਸੂਰਮਿਆਂ ਦੀ ਪੜ੍ਹਾਈ ਦਾ ਹੀ ਪ੍ਰਬੰਧ ਹੈ।

**ਸੂਰਾ**—*ਪੁ. ਸੂਰਬੀਰ, ਯੋਧਾ*—ਲੜਾਈ ਦੇ ਮੈਦਾਨ ਵਿਚੋਂ ਭੱਜਣਾ ਸੂਰਿਆਂ ਦਾ ਕੰਮ ਨਹੀਂ।

**ਸੂਲ**—*ਇ. ਲੰਮਾ ਤੇ ਤਿੱਖਾ ਕੰਡਾ ; ਪੇਟ ਵਿਚ ਹੋਣ ਵਾਲੀ ਦਰਦ*—ਪਿੰਡ ਦੇ ਬਾਹਰ ਨੰਗੀ ਪੈਰੀਂ ਚੱਲਣ ਨਾਲ ਸੂਲਾਂ ਚੁਭ ਜਾਂਦੀਆਂ ਹਨ ; ਸੂਲ ਉੱਠਣ ਕਾਰਣ ਮੈਂ ਸਾਰੀ ਰਾਤ ਸੌਂ ਨਹੀਂ ਸਕਿਆ।

**ਸੂਲੀ**—*ਇ. ਫਾਂਸੀ*—ਅੱਜ ਕਲ੍ਹ ਦੇ ਸੂਝਵਾਨ ਵਿਅਕਤੀ ਸੂਲੀ ਚੜ੍ਹਾਉਣ ਦੀ ਸਜ਼ਾ ਨੂੰ ਖਤਮ ਕਰ ਦੇਣ ਦੀ ਮੰਗ ਕਰ ਰਹੇ ਹਨ।

**ਸੇਕ**—*ਪੁ. ਤਾਅ ; ਟਕੋਰ*—ਅੰਗੀਠੀ ਵਿਚ ਸੇਕ ਘੱਟ ਗਿਆ ਹੈ, ਥੋੜ੍ਹੇ ਕੋਲੇ ਹੋਰ ਪਾ ਦਿਉ ; ਸੇਕ ਦੇਣ ਨਾਲ ਦਰਦ ਘੱਟ ਜਾਂਦੀ ਹੈ।

**ਸੇਕਣਾ**—*ਕ੍ਰਿ. ਸਕ. ਰੋਟੀ ਆਦਿ ਨੂੰ ਕੱਚਾ ਨਾ ਰਹਿਣ ਦੇਣਾ ; ਧੁੱਪ ਆਦਿ ਵਿਚ ਸਰੀਰ ਨੂੰ ਗਰਮ ਕਰਨਾ*—ਅਜੇ ਰੋਟੀ ਕੱਚੀ ਹੈ, ਇਸ ਨੂੰ ਥੋੜ੍ਹਾ ਹੋਰ ਸੇਕ ਲਉ ; ਆਉ ਬਾਹਰ ਬਹਿ ਕੇ ਧੁੱਪ ਸੇਕੀਏ।

**ਸ਼ੇਖ਼ੀ**—*ਇ. ਵਧਾ ਕੇ ਗੱਲ ਕਰਨ ਦਾ ਭਾਵ, ਗੱਪਾਂ ਮਾਰਨ ਦਾ ਭਾਵ*—ਕਈ ਆਦਮੀਆਂ ਨੂੰ ਸ਼ੇਖ਼ੀ ਮਾਰਨ ਦੀ ਆਦਤ ਹੁੰਦੀ ਹੈ।

**ਸ਼ੇਖ਼ੀਖ਼ੋਰਾ**—*ਵਿ. ਫੜ੍ਹਾਂ ਮਾਰਨ ਵਾਲਾ*—ਸ਼ੇਖ਼ੀਖ਼ੋਰੇ ਵਿਅਕਤੀ ਤੋਂ ਹਰੇਕ ਕੋਈ ਛੇਤੀ ਹੀ ਅੱਕ ਜਾਂਦਾ ਹੈ।

**ਸੇਜ**—*ਇ. ਵਿਛਿਆ ਬਿਸਤਰਾ*—ਮਾਲੀ ਫੁੱਲਾਂ ਆਦਿ ਨਾਲ ਸੇਜ ਨੂੰ ਸਜਾ ਰਿਹਾ ਹੈ।

**ਸੇਂਜੂ**—*ਵਿ. ਜਿਸ ਜ਼ਮੀਨ ਨੂੰ ਨਹਿਰੀ ਪਾਣੀ ਲਗਦਾ ਹੋਵੇ*—ਸੇਂਜੂ ਜ਼ਮੀਨ ਮਾਰੂ ਜ਼ਮੀਨ ਨਾਲੋਂ ਮਹਿੰਗੀ ਹੁੰਦੀ ਹੈ।

**ਸੇਠ**—*ਪੁ. ਪੈਸੇ ਵਾਲਾ, ਬਹੁਤ ਅਮੀਰ*—ਧਨੀ ਰਾਮ ਸਾਡੇ ਸ਼ਹਿਰ ਦਾ ਮੰਨਿਆ ਹੋਇਆ ਸੇਠ ਹੈ।

**ਸੇਠਾਣੀ**—*ਇ. ਸੇਠ ਦੀ ਇਸਤਰੀ, ਸ਼ਾਹਣੀ*—ਸੇਠਾਣੀ ਜੀ ਹਰ ਸਾਲ ਸੇਠ ਜੀ ਦੀ ਯਾਦ ਵਿਚ ਯਤੀਮਾਂ ਨੂੰ ਰੋਟੀ ਖੁਆਂਦੇ ਅਤੇ ਕੱਪੜੇ ਸੁਆ ਕੇ ਦਿੰਦੇ ਹਨ।

**ਸੇਧ**—*ਇ. ਕਿਸੇ ਚੀਜ਼ ਜਾਂ ਥਾਂ ਨੂੰ ਸਿੱਧਾ ਆਪਣੇ ਸਾਹਮਣੇ ਰੱਖ ਲੈਣ ਦਾ ਭਾਵ*—ਮੇਰਾ ਘਰ ਬਿਲਕੁਲ ਹਸਪਤਾਲ ਦੀ ਸੇਧ ਵਿਚ ਹੈ।

**ਸੇਫ਼ਟੀਲੈਂਪ**—*ਪੁ. ਉਹ ਲੈਂਪ ਜਿਸ ਦੀ ਲਾਟ ਲੋਹੇ ਜਾਂ ਤਾਂਬੇ ਦੀ ਜਾਲੀ ਦੇ ਅੰਦਰ ਜਗਦੀ ਹੈ*—ਸੇਫ਼ਟੀਲੈਂਪ ਦੀ ਕਾਢ ਉੱਤੇ ਸਟੀਫਨਸਨ ਨੂੰ ਇਕ ਹਜ਼ਾਰ ਪੌਂਡ ਇਨਾਮ ਮਿਲਿਆ ਸੀ।

**ਸੇਮ**—*ਇ. ਧਰਤੀ ਹੇਠਲੇ ਪਾਣੀ ਦੀ ਉੱਪਰ ਵੱਲ ਨੂੰ ਚੜ੍ਹ ਆਉਣ ਦੀ ਹਾਲਤ; ਇਕ ਤਰ੍ਹਾਂ ਦੀਆਂ ਫਲੀਆਂ ਜਿਨ੍ਹਾਂ ਦੀ ਸਬਜ਼ੀ ਬਣਦੀ ਹੈ*—ਪਹਿਲਾਂ ਝੋਨਾ ਸੇਮ ਵਾਲੇ ਇਲਾਕੇ ਵਿਚ ਹੋਇਆ ਕਰਦਾ ਸੀ, ਪਰ ਹੁਣ ਟਿਊਬਵੈੱਲਾਂ ਤੋਂ ਪਾਣੀ ਮਿਲਣ ਕਰਕੇ ਬਹੁਤ ਥਾਈਂ ਹੁੰਦਾ ਹੈ; ਮੈਨੂੰ ਸੇਮ ਦੀਆਂ ਫਲੀਆਂ ਦੀ ਸਬਜ਼ੀ ਬੜੀ ਸੁਆਦ ਲਗਦੀ ਹੈ।

**ਸ਼ੇਰ**—*ਪੁ. ਸਿੰਘ*—ਸ਼ੇਰ ਨੂੰ ਜੰਗਲ ਦਾ ਰਾਜਾ ਆਖਦੇ ਹਨ।

*ਵਿ. ਬਹਾਦਰ*—ਅਸਲੀ ਸ਼ੇਰ ਆਦਮੀ ਤਾਂ ਉਹੀ ਹੈ ਜਿਹੜਾ ਕਿਸੇ ਵੀ ਮੁਸੀਬਤ ਤੋਂ ਨਾ ਡਰੇ।

**ਸ਼ੇਰਦਿਲ**—*ਵਿ. ਬਹਾਦਰ, ਦਲੇਰ*—ਮਹਾਰਾਜਾ ਰਣਜੀਤ ਸਿੰਘ ਇਕ ਸ਼ੇਰਦਿਲ ਵਿਅਕਤੀ ਸਨ।

**ਸ਼ੇਰਵਾਨੀ**—*ਇ. ਅਚਕਨ*—ਕਈ ਲਾੜੇ ਸ਼ੇਰਵਾਨੀ ਪਹਿਨਦੇ ਹਨ।

**ਸੇਰੂ, ਸੇਰਵਾ**—*ਪੁ. ਮੰਜੇ ਦੀ ਚੁਗਾਠ ਦੇ ਪੈਰਾਂ ਜਾਂ ਸਿਰ ਵਾਲਾ ਪਾਸਾ*—ਮੰਜੇ ਉੱਤੇ ਭਾਰੇ ਭਾਰੇ ਬੰਦਿਆਂ ਦੇ ਬੈਠਣ ਨਾਲ ਮੰਜੇ ਦਾ ਸੇਰੂ ਟੁੱਟ ਜਾਂਦਾ ਹੈ।

**ਸੇਲਾ**—*ਪੁ. ਬਰਛਾ, ਨੇਜ਼ਾ, ਚਾਵਲਾਂ ਦੀ ਇਕ ਕਿਸਮ*—ਪਹਿਲੇ ਸਮੇਂ ਦੇ ਜੰਗਾਂ/ ਯੁੱਧਾਂ ਵਿਚ ਸੇਲਾ ਵੀ ਪ੍ਰਯੋਗ ਕੀਤਾ ਜਾਂਦਾ ਸੀ; ਵਿਆਹ ਵਿਚ ਅੱਜ ਕਲ੍ਹ ਸੇਲਾ ਚਾਵਲ ਹੀ ਬਣਾਏ ਜਾਂਦੇ ਹਨ।

**ਸੇਲ੍ਹੀਆਂ**—*ਇ. ਜ਼ੁਲਫ਼ੇਂ*—ਸੇਲ੍ਹੀਆਂ ਕੱਟਣਾ ਸਿਖ ਮਰਿਆਦਾ ਅਨੁਸਾਰ ਵਰਜਿਤ ਹਨ।

**ਸੇਵਕ**—*ਪੁ. ਨੌਕਰ ; ਕਿਸੇ ਸੰਤ ਆਦਿ ਦਾ ਮੁਰੀਦ*—ਈਮਾਨਦਾਰ ਸੇਵਕ ਮਾਲਕ ਦਾ ਮਨ ਜਿੱਤ ਲੈਂਦਾ ਹੈ ; ਸਾਡੇ ਪਿੰਡ ਦੇ ਬਹੁਤੇ ਲੋਕ ਕੰਬਲੀ ਵਾਲੇ ਸੰਤਾ ਦੇ ਸੇਵਕ ਹਨ।

**ਸੇਵਾ**—*ਇ. ਟਹਿਲ ; ਭਗਤੀ*—ਮਾਤਾਦੀਨ ਆਪਣੇ ਮਾਂ ਬਾਪ ਦੀ ਬਹੁਤ ਸੇਵਾ ਕਰਦਾ ਹੈ ; ਰੱਬ ਦੇ ਭਾਣੇ ਵਿਚ ਖੁਸ਼ ਰਹਿਣਾ ਹੀ ਉਸ ਦੀ ਅਸਲੀ ਸੇਵਾ ਹੈ।

**ਸੇਵਾਕਾਲ**—*ਪੁ. ਸੇਵਾ ਦਾ ਸਮਾਂ (ਸਰਕਾਰੀ)*—ਹਰ ਕਰਮਚਾਰੀ ਦਾ ਸੇਵਾ ਕਾਲ ਸਰਕਾਰ ਵਲੋਂ 58 ਸਾਲ ਨਿਸ਼ਚਿਤ ਕੀਤਾ ਗਿਆ ਹੈ।

**ਸੇਵਾਦਾਰ**—*ਪੁ. ਸੇਵਾ ਕਰਨ ਵਾਲਾ ਵਿਅਕਤੀ, ਚਪੜਾਸੀ*—ਸਾਡੇ ਸਕੂਲ ਦਾ ਸੇਵਾਦਾਰ ਸਮੇਂ ਦਾ ਬੜਾ ਪਾਬੰਦ ਹੈ।

**ਸੇਵਾਫਲ**—*ਪੁ. ਮਿਹਨਤਾਨਾ, ਉਜਰਤ*—ਭਾਸ਼ਾ ਵਿਭਾਗ ਵਲੋਂ ਹਰ ਲੇਖਕ ਨੂੰ ਉਸ ਦੀ ਲਿਖਤ ਦਾ ਸੇਵਾਫਲ ਦਿੱਤਾ ਜਾਂਦਾ ਹੈ।

**ਸੇਵਾਭਾਵ**— *ਪੁ. ਇੱਜ਼ਤ, ਮਾਣ*—ਮਹਿੰਗਾਈ ਅਤੇ ਰੁਝੇਵਿਆਂ ਕਾਰਣ ਲੋਕਾਂ ਵਿਚੋਂ ਸੇਵਾ ਭਾਵ ਘਟ ਰਿਹਾ ਹੈ।

**ਸੇਵਾ ਮੁਕਤ**—*ਵਿ. ਪੁ. ਸੇਵਾ ਤੋਂ ਨਿਵਿਰਤ ਹੋਇਆ ਹੋਇਆ*—ਸਰਕਾਰੀ ਸਰਵਿਸ ਵਿਚ ਕਰਮਚਾਰੀ 58 ਸਾਲ ਦੀ ਉਮਰ ਵਿਚ ਸੇਵਾ ਮੁਕਤ ਹੋ ਜਾਂਦਾ ਹੈ।

**ਸੇਵੀਆਂ**—*ਇ. ਗੁੰਨ੍ਹੇ ਮੈਦੇ ਦੀਆਂ ਵੱਟ ਕੇ ਬਣਾਈਆਂ ਪਤਲੀਆਂ ਤਾਰਾਂ*—ਸੇਵੀਆਂ ਨੂੰ ਬੱਚੇ ਬੜੇ ਸ਼ੌਕ ਨਾਲ ਖਾਂਦੇ ਹਨ।

**ਸ਼ੈ**—*ਇ. ਚੀਜ਼, ਵਸਤ ; ਭੈੜਾ ਆਦਮੀ*—ਹਰ ਬੰਦਾ ਦੁਨੀਆਂ ਦੀ ਹਰ ਕੋਈ ਸ਼ੈ ਨਹੀਂ ਖਰੀਦ ਸਕਦਾ ; ਉਸ ਤੋਂ ਬਚ ਕੇ ਰਹੀਂ, ਉਸਦਾ ਪਿਤਾ ਬੜੀ ਸ਼ੈ ਹੈ।

**ਸੈਸ਼ਨ**—*ਪੁ. ਇਜਲਾਸ, ਅਜਲਾਸ*—ਗਵਰਨਰ ਨੇ ਅਸੈਂਬਲੀ ਦਾ ਸੈਸ਼ਨ ਅਗਲੇ ਮਹੀਨੇ ਬੁਲਾਇਆ ਹੈ।

**ਸੈਕਟਰ**—*ਪੁ. ਕਿਸੇ ਵੱਡੇ ਨਗਰ ਦਾ ਇਕ ਭਾਗ ਜਿਸ ਵਿਚ ਘੱਟੋ ਘੱਟ ਇਕ ਹਜ਼ਾਰ ਮਕਾਨ ਹੁੰਦੇ ਹਨ*—ਚੰਡੀਗੜ੍ਹ ਵਿਚ ਸਰਕਾਰ ਕੁਝ ਹੋਰ ਨਵੇਂ ਸੈਕਟਰ ਬਣਾਉਣ ਦੀ ਯੋਜਨਾ ਬਣਾ ਰਹੀ ਹੈ।

**ਸੈਂਚੀ**—*ਇ. ਕਿਸੇ ਵੱਡੀ ਪੁਸਤਕ ਜਾਂ ਗ੍ਰੰਥ ਦਾ ਇਕ ਹਿੱਸਾ*—ਪਾਠ ਸਿੱਖਣ ਲਈ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆ ਵਿਚੋਂ ਪਾਠ ਕਰਨਾ ਚਾਹੀਦਾ ਹੈ।

**ਸੈਂਟਰ**—*ਪੁ. ਯੂਨੀਵਰਸਿਟੀ ਆਦਿ ਵੱਲੋਂ ਪਰੀਖਿਆ ਲੈਣ ਲਈ ਕੋਈ ਨਿਸ਼ਚਿਤ ਕੀਤੀ ਥਾਂ ਜਾਂ ਸਕੂਲ, ਕੇਂਦਰ*—ਐਤਕਾਂ ਇਮਤਿਹਾਨਾਂ ਦੇ ਸੈਂਟਰ ਨੇੜੇ ਨੇੜੇ ਬਣਾਏ ਗਏ ਹਨ ਤਾਂ ਜੋ ਕਿਸੇ ਵਿਦਿਆਰਥੀ ਨੂੰ ਪੁੱਜਣ ਵਿਚ ਤਕਲੀਫ਼ ਨਾ ਹੋਵੇ।

**ਸੈਨਾ**—*ਇ. ਫ਼ੌਜ*—ਆਜ਼ਾਦੀ ਮਿਲਣ ਪਿੱਛੋਂ ਭਾਰਤੀ ਸੈਨਾ ਬਹੁਤ ਜ਼ਿਆਦਾ ਸ਼ਕਤੀਸ਼ਾਲੀ ਬਣ ਗਈ ਹੈ।

**ਸੈਨਾਪਤੀ**—*ਪੁ. ਫ਼ੌਜ ਦਾ ਸਭ ਤੋਂ ਵੱਡਾ ਅਫ਼ਸਰ*—ਮਹਾਂਭਾਰਤ ਦੇ ਯੁੱਧ ਸਮੇਂ ਕੌਰਵਾਂ ਦਾ ਸਭ ਤੋਂ ਪਹਿਲਾ ਸੈਨਾਪਤੀ ਭੀਸ਼ਮ ਪਿਤਾਮਾ ਸੀ।

**ਸੈਰ**—*ਇ. ਖੁਲ੍ਹੀ ਹਵਾ ਵਿਚ ਘੁੰਮਣ ਦੀ ਕਿਰਿਆ*—ਸਵੇਰ ਦੀ ਸੈਰ ਆਪਣੇ ਆਪ ਵਿਚ ਹੀ ਇਕ ਵਧੀਆ ਕਸਰਤ ਹੈ।

**ਸੈਰ-ਸਪਾਟਾ**—*ਪੁ. ਨਵੀਆਂ ਨਵੀਆਂ ਥਾਵਾਂ ਵੇਖਣ ਦਾ ਕੰਮ ਜਾਂ ਭਾਵ*—ਬਲਵਿੰਦਰ ਨੂੰ ਸੈਰ-ਸਪਾਟੇ ਦਾ ਬੜਾ ਸ਼ੌਕ ਹੈ।

**ਸੈਰ-ਗਾਹ**—*ਇ. ਸੈਰ ਕਰਨ ਦੀ ਥਾਂ*—ਉੱਤਰੀ ਭਾਰਤ ਵਿਚ ਕਸ਼ਮੀਰ ਇਕ ਵਧੀਆ ਸੈਰ-ਗਾਹ ਹੈ।

**ਸੈਲਾਨੀ**—*ਪੁ. ਸੈਰ-ਸਪਾਟਾ ਕਰਨ ਵਾਲਾ ਆਦਮੀ*—ਭਾਰਤ ਵਿਚ ਹਰ ਸਾਲ ਬਦੇਸ਼ਾਂ ਤੋਂ ਲੱਖਾਂ ਸੈਲਾਨੀ ਆਉਂਦੇ ਹਨ।

**ਸ਼ੈਲੀ**—*ਇ. ਲਿਖਣ ਦਾ ਢੰਗ*—ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਸ਼ੈਲੀ ਬੜੀ ਪੇਚੀਦਾ ਢੰਗ ਦੀ ਹੁੰਦੀ ਹੈ।

**ਸੋਇਆਬੀਨ**—*ਪੁ. ਇਕ ਪ੍ਰਕਾਰ ਦੀ ਮੋਟੇ ਦਾਣਿਆਂ ਵਾਲੀ ਫਲੀ*—ਸੋਇਆਬੀਨ ਵਿਚ ਪ੍ਰੋਟੀਨ ਬਹੁਤ ਮਾਤਰਾ ਵਿਚ ਹੁੰਦੀ ਹੈ।

**ਸੋਸ਼ਲਿਸਟ**—*ਇ. ਭਾਰਤ ਦੀ ਇਕ ਰਾਜਨੀਤਕ ਪਾਰਟੀ , ਇਸ ਪਾਰਟੀ ਦਾ ਮੈਂਬਰ*—ਸੋਸ਼ਲਿਸਟ ਸਮਾਜ ਵਿਚ ਸਭ ਨੂੰ ਬਰਾਬਰੀ ਦਾ ਹੱਕ ਦੇਣਾ ਚਾਹੁੰਦੇ ਹਨ , ਕਰਤਾਰ ਸਿੰਘ ਦੇ ਪਿਤਾ ਜੀ ਹੁਣ ਸੋਸ਼ਲਿਸਟ ਬਣ ਗਏ ਹਨ।

**ਸ਼ੋਸ਼ਾ**—*ਪੁ. ਅਫ਼ਵਾਹ*—ਕਈ ਲੋਕਾਂ ਨੂੰ ਸ਼ੋਸ਼ਾ ਛੱਡਣ ਦੀ ਬੜੀ ਭੈੜੀ ਆਦਤ ਹੁੰਦੀ ਹੈ।

**ਸੋਸਾਇਟੀ**—*ਇ. ਸਭਾ*—ਅਸੀਂ ਗਰੀਬ ਵਿਦਿਆਰਥੀਆਂ ਨੂੰ ਵਜ਼ੀਫ਼ਾ ਦੇਣ ਲਈ ਇਕ ਸੋਸਾਇਟੀ ਬਣਾਈ ਹੋਈ ਹੈ।

**ਸੋਹਲ**—*ਵਿ. ਕੋਮਲ, ਨਰਮ*—ਬੱਚੇ ਦਾ ਹਿਰਦਾ ਬੜਾ ਸੋਹਲ ਹੁੰਦਾ ਹੈ।

**ਸੋਗ**—*ਪੁ. ਦੁੱਖ, ਗ਼ਮ*—ਆਦਮੀ ਖ਼ੁਸ਼ੀ ਦੇ ਸਮੇਂ ਕਿਸੇ ਦੇ ਜਾਵੇ ਨਾ ਜਾਵੇ, ਪਰ ਸੋਗ ਸਮੇਂ ਜ਼ਰੂਰ ਜਾਣਾ ਚਾਹੀਦਾ ਹੈ।

**ਸੋਕਾ**—*ਪੁ. ਪਾਣੀ ਨਾ ਮਿਲਣ ਕਰਕੇ ਫ਼ਸਲ ਦਾ ਸੁੱਕਣ ਜਾਂ ਮੁਰਝਾਉਣ ਦਾ ਭਾਵ; ਬੱਚਿਆਂ ਦਾ ਇਕ ਰੋਗ, ਜਿਸ ਨਾਲ ਉਨ੍ਹਾਂ ਦਾ ਸਰੀਰ ਸੁੱਕਣ ਲਗ ਪੈਂਦਾ ਹੈ*—ਸੋਕਾ ਪੈਣ ਕਾਰਨ ਸਾਨੂੰ ਐਤਕਾਂ ਕਣਕ ਦੀ ਫ਼ਸਲ ਵਿਚ ਬੜਾ ਨੁਕਸਾਨ ਹੋਇਆ ਹੈ ; ਹੁਣ ਸੋਕੇ ਦੀ ਬੀਮਾਰੀ ਕਾਫ਼ੀ ਹੱਦ ਤਕ ਖ਼ਤਮ ਹੋ ਗਈ ਹੈ।

**ਸ਼ੋ-ਕੇਸ**—*ਪੁ. ਸ਼ੀਸ਼ਿਆਂ ਵਾਲੀ ਅਲਮਾਰੀ ਜਿਸ ਵਿਚ ਵਿਖਾਉਣ ਲਈ ਚੀਜ਼ਾਂ ਰੱਖੀਆਂ ਹੁੰਦੀਆਂ ਹਨ*—ਅੱਜ ਕਲ੍ਹ ਦੁਕਾਨ ਵਿਚ ਵੇਚਣ ਵਾਲੀਆਂ ਚੀਜ਼ਾਂ ਦੇ ਨਮੂਨੇ ਸ਼ੋ-ਕੇਸਾਂ ਵਿਚ ਰੱਖਣ ਦਾ ਬੜਾ ਰਿਵਾਜ ਹੈ।

**ਸ਼ੋਖ਼**—*ਵਿ. ਭੜਕੀਲਾ ; ਚੰਚਲ*—ਵਿਦਿਆਰਥੀਆਂ ਨੂੰ ਸ਼ੋਖ਼ ਕੱਪੜੇ ਨਹੀਂ ਪਾਉਣੇ ਚਾਹੀਦੇ ; ਉਹ ਬੜੇ ਸ਼ੋਖ਼ ਮਿਜ਼ਾਜ ਦੀ ਕੁੜੀ ਹੈ।

**ਸ਼ੋਖ਼ੀ**—*ਇ. ਚੰਚਲ ਹੋਣ ਦਾ ਭਾਵ*—ਕਈ ਬੱਚਿਆਂ ਦੀ ਤਬੀਅਤ ਵਿਚ ਬੜੀ ਸ਼ੋਖ਼ੀ ਹੁੰਦੀ ਹੈ।

**ਸੋਗ**—*ਪੁ. ਦੁੱਖ, ਅਫ਼ਸੋਸ ; ਗ਼ਮ*—ਹਰਿੰਦਰ ਦੇ ਜੁਆਨ ਪੁੱਤਰ ਦੀ ਮੌਤ ਉੱਤੇ ਸਾਰਿਆਂ ਨੇ ਸੋਗ ਪ੍ਰਗਟ ਕੀਤਾ ; ਜੇ ਜੁਆਨ ਪੁੱਤਰ ਮਰ ਜਾਏ ਤਾਂ ਸਾਰੀ ਉਮਰ ਸੋਗ ਵਿਚ ਹੀ ਲੰਘ ਜਾਂਦੀ ਹੈ।

**ਸੋਗੀ**—*ਵਿ. ਸੋਗ ਵਾਲਾ*—ਪਰਿਵਾਰ ਦੇ ਕਿਸੇ ਮੈਂਬਰ ਦੀ ਮੌਤ ਕਾਰਣ ਘਰ ਦਾ ਸਾਰਾ ਮਹੌਲ ਸੋਗੀ ਹੋ ਜਾਂਦਾ ਹੈ।

**ਸੋਚ**—*ਇ. ਵਿਚਾਰ, ਸਮਝ ; ਚਿੰਤਾ, ਫ਼ਿਕਰ*—ਜੋ ਕੁਝ ਮੇਰੀ ਸੋਚ ਵਿਚ ਆਇਆ, ਮੈਂ ਤੁਹਾਨੂੰ ਦੱਸ ਦਿੱਤਾ ਹੈ ; ਤੈਨੂੰ ਸੋਚ ਕਰਨ ਦੀ ਲੋੜ ਨਹੀਂ, ਤੇਰਾ ਕੰਮ ਤਾਂ ਆਪਣੇ ਆਪ ਹੋ ਜਾਵੇਗਾ।

**ਸੋਚਣਾ**—*ਕ੍ਰਿ. ਸਕ. ਵਿਚਾਰ ਕਰਨਾ, ਵਿਚਾਰਨਾ*—ਕੋਈ ਵੀ ਕੰਮ ਕਰਨ ਤੋਂ ਪਹਿਲਾਂ ਉਸ ਦਾ ਨੁਕਸਾਨ ਜਾਂ ਫ਼ਾਇਦਾ ਸੋਚਣਾ ਚਾਹੀਦਾ ਹੈ।

**ਸੋਚ ਵਿਚਾਰ**—*ਇ. ਸਮਝ, ਸੂਝ, ਸਿਆਣਪ*—ਸਿਆਣੇ ਬੰਦੇ ਹਰ ਕੰਮ ਸੋਚ ਵਿਚਾਰ ਕੇ ਹੀ ਕਰਦੇ ਹਨ।

**ਸੋਜ**—*ਇ. ਸਰੀਰ ਦਾ ਕਿਸੇ ਥਾਂ ਤੋਂ ਸੁੱਜ ਜਾਣ ਦਾ ਭਾਵ*—ਸੋਜ ਵਾਲੀ ਥਾਂ ਤੇ ਥੋੜ੍ਹਾ ਸੇਕ ਦੇ ਲਉ।

**ਸੋਝੀ**—*ਇ. ਹੋਸ਼, ਸੁਰਤ ; ਸੂਝ*—ਬਹੁਤ ਜ਼ਿਆਦਾ ਬੁਖ਼ਾਰ ਹੋਣ ਕਾਰਣ ਰੋਗੀ ਨੂੰ ਸੋਝੀ ਨਹੀਂ ਹੈ ; ਬੱਚੇ ਨੂੰ ਚੰਗੇ ਅਤੇ ਮਾੜੇ ਦੀ ਸੋਝੀ ਨਹੀਂ ਹੁੰਦੀ ।

**ਸੋਟ**—*ਇ. ਪੈਸੇ ਆਦਿ ਵਾਰਨਾ*—ਇਕਲੌਤੇ ਪੁੱਤਰ ਦੀ ਸ਼ਾਦੀ ਉੱਤੇ ਪਿਤਾ ਨੇ ਦਿਲ ਖੋਲ੍ਹ ਕੇ ਸੋਟ ਕੀਤੀ।

**ਸੋਟਾ**—*ਪੁ. ਬਾਂਸ ਦਾ ਮੋਟਾ ਡੰਡਾ*—ਕਈ ਗਰਮ ਸੁਭਾਅ ਦੇ ਲੋਕ ਛੋਟੀ ਛੋਟੀ ਗੱਲ ਤੇ ਹੀ ਡਾਂਗ ਸੋਟਾ ਹੋ ਜਾਂਦੇ ਹਨ।

**ਸੋਡਾ**—*ਪੁ. ਕੱਪੜੇ ਧੋਣ ਵਾਲਾ ਚਿੱਟੇ ਰੰਗ ਦਾ ਖਾਰਾ ਸੋਡਾ, ਸੋਡੇ ਦੀ* ਬੋਤਲ—ਅੱਜ ਕੱਲ੍ਹ ਵਧੀਆ ਵਾਸ਼ਿੰਗ ਪਾਊਡਰ ਆਉਣ ਕਰਕੇ ਸੋਡੇ ਦਾ ਰਿਵਾਜ ਘਟ ਗਿਆ ਹੈ; ਹਾਜ਼ਮੇ ਲਈ ਸੋਡਾ ਵਧੀਆ ਚੀਜ਼ ਹੈ; ਵਿਆਹਾਂ ਵਿਚ ਬੱਚੇ ਸੋਡਾ ਬੜੇ ਸ਼ੌਕ ਨਾਲ ਪੀਂਦੇ ਹਨ।

**ਸੋਧ**—*ਇ. ਸੋਧਣ ਦਾ ਕੰਮ*—ਇਸ ਲਿਖਤ ਵਿਚ ਅਜੇ ਹੋਰ ਸੋਧ ਦੀ ਲੋੜ ਹੈ।

**ਸੋਧਣਾ**—*ਕ੍ਰਿ. ਸਕ. ਲਿਖਤਾਂ ਆਦਿ ਦੀਆਂ ਗ਼ਲਤੀਆਂ ਠੀਕ ਕਰਨਾ*—ਤੁਹਾਡੇ ਲੇਖ ਨੂੰ ਅਜੇ ਕਾਫ਼ੀ ਸੋਧਣ ਦੀ ਲੋੜ ਹੈ।

**ਸੋਨੇ ਤੇ ਸੁਹਾਗਾ ਹੋਣਾ**—*ਮੁਹਾ. ਕਿਸੇ ਵਧੀਆ ਚੀਜ਼ ਦਾ ਕਿਸੇ ਕਾਰਣ ਹੋਰ ਵਧੀਆ ਹੋ ਜਾਣਾ*—ਲਾਇਕ ਵਿਦਿਆਰਥੀਆ ਦਾ ਅਧਿਆਪਕ ਤੋਂ ਵਧੇਰੇ ਜਾਣਕਾਰੀ ਲੈਣਾ ਸੋਨੇ ਤੇ ਸੁਹਾਗੇ ਦਾ ਕੰਮ ਹੈ।

**ਸੋਨੇ ਦੇ ਭਾਅ**—*ਵਿ. ਬਹੁਤ ਮਹਿੰਗਾ*—ਅੱਜ-ਕੱਲ੍ਹ ਹਰ ਚੀਜ਼ ਸੋਨੇ ਦੇ ਭਾਅ ਮਿਲਦੀ ਹੈ।

**ਸੋਫ਼ਾ**—*ਪੁ. ਇਕ ਕਿਸਮ ਦੀਆ ਗੱਦੇ ਅਤੇ ਢੋ ਵਾਲੀਆਂ ਕੁਰਸੀਆ ਦਾ ਸੈੱਟ*—ਬੱਚੇ ਸੋਫ਼ੇ ਤੇ ਬੈਠੇ ਟੈਲੀਵਿਜ਼ਨ ਵੇਖ ਰਹੇ ਹਨ।

**ਸੋਫ਼ੀ**—*ਵਿ. ਜੋ ਨਸ਼ੇ ਦੀ ਹਾਲਤ ਵਿਚ ਨਾ ਹੋਵੇ*—ਸ਼ਰਾਬੀ ਆਦਮੀ ਕਦੇ ਵੀ ਸੋਫ਼ੀ ਬੰਦੇ ਦੀ ਗੱਲ ਨਹੀਂ ਸਮਝਦਾ।

**ਸੋਬਤੀ**—*ਕ੍ਰਿ. ਵਿ. ਸੁਭਾਵਿਕ ਹੀ, ਸੁਤੇ ਸਿੱਧ, ਐਵੇਂ ਹੀ*—ਕਈ ਵਾਰੀ ਸੋਬਤੀ ਕਹੀ ਗੱਲ ਵੀ ਰਾਈ ਦਾ ਪਹਾੜ ਬਣ ਜਾਂਦੀ ਹੈ।

**ਸ਼ੋਭਣਾ**—*ਕ੍ਰਿ. ਅਕ. ਚੰਗਾ ਲੱਗਣਾ*—ਅਜਿਹਾ ਭੈੜਾ ਕੰਮ ਤੁਹਾਡੇ ਵਰਗੇ ਆਦਮੀ ਨੂੰ ਕਰਨਾ ਸ਼ੋਭਦਾ ਨਹੀਂ।

**ਸ਼ੋਭਨੀਕ**—*ਵਿ. ਸ਼ੋਭਾ ਵਾਲਾ*—ਬੱਚਿਆਂ ਦਾ ਵੱਡਿਆਂ ਅੱਗੇ ਬੋਲਣਾ ਸ਼ੋਭਨੀਕ ਨਹੀਂ ਲਗਦਾ।

**ਸ਼ੋਭਾ**—*ਇ. ਸ਼ਲਾਘਾ, ਵਡਿਆਈ, ਮਸ਼ਹੂਰੀ*—ਚੰਗੇ ਕੰਮ ਦੀ ਹਰ ਕੋਈ ਸ਼ੋਭਾ ਕਰਦਾ ਹੈ; ਮੇਰੇ ਪਿਤਾ ਜੀ ਦੀ ਸਾਰੇ ਸ਼ਹਿਰ ਵਿਚ ਬੜੀ ਸ਼ੋਭਾ ਹੈ।

**ਸੋਮਾ**—*ਪੁ. ਪਾਣੀ ਦੇ ਨਿਕਲਣ ਦੀ ਜਗ੍ਹਾ ; ਚਸ਼ਮਾ*—ਪੰਜਾਬ ਦੇ ਸਾਰੇ ਦਰਿਆਵਾਂ ਦਾ ਸੋਮਾ ਹਿਮਾਲਾ ਪਰਬਤ ਹੈ ; ਪਹਾੜੀ ਇਲਾਕਿਆਂ ਵਿਚ ਸੋਮੇ ਆਮ ਮਿਲ ਜਾਂਦੇ ਹਨ।

**ਸ਼ੋਰ**—*ਪੁ. ਰੌਲਾ, ਸ਼ੋਰ-ਸ਼ਰਾਬਾ*—ਸਾਡੀ ਕਲਾਸ ਵਿਚ ਸਾਰਿਆਂ ਤੋਂ ਵੱਧ ਸ਼ੋਰ ਪੈਂਦਾ ਹੈ।

**ਸ਼ੋਰ-ਸ਼ਰਾਬਾ**—*ਪੁ. ਸ਼ੋਰ, ਰੌਲਾ*—ਉਨ੍ਹਾਂ ਦੇ ਘਰ ਵਿਚ ਤਾਂ ਸਾਰਾ ਦਿਨ ਬੱਚਿਆ ਦਾ ਸ਼ੋਰ-ਸ਼ਰਾਬਾ ਪਿਆ ਰਹਿੰਦਾ ਹੈ।

**ਸੋਲ੍ਹਾਂ ਆਨੇ ਸੱਚ**—*ਕ੍ਰਿ. ਵਿ. ਬਿਲਕੁਲ ਸਹੀ, ਪੂਰਾ ਠੀਕ*—ਕਈ ਵਾਰੀ ਬਜ਼ੁਰਗਾਂ ਵੱਲੋਂ ਕਹੀ ਗੱਲ ਸੋਲ੍ਹਾਂ ਆਨੇ ਸੱਚ ਹੁੰਦੀ ਹੈ।

**ਸੋਲ੍ਹਾਂ ਕਲਾ ਸੰਪੂਰਨ**—*ਵਿ. ਹਰ ਤਰ੍ਹਾਂ ਨਾਲ ਨਿਪੁੰਨ*—ਕੋਈ ਵੀ ਵਿਅਕਤੀ ਸੋਲ੍ਹਾਂ ਕਲਾ ਸੰਪੂਰਨ ਨਹੀਂ ਹੁੰਦਾ।

**ਸ਼ੌਕ**—*ਪੁ. ਰੁਚੀ ; ਉਤਸ਼ਾਹ*—ਦਾਤੇ ਨੂੰ ਸਿਨੇਮਾ ਵੇਖਣ ਦਾ ਬੜਾ ਸ਼ੌਕ ਹੈ; ਉਹ ਹਰ ਕੰਮ ਬੜੇ ਸ਼ੌਕ ਨਾਲ ਕਰਦਾ ਹੈ।

**ਸੌਕਣ**—*ਇ. ਪਤੀ ਦੀ ਦੂਜੀ ਇਸਤਰੀ*—ਕੋਈ ਹੀ ਘਰ ਹੋਵੇਗਾ ਜਿੱਥੇ ਸੌਕਣਾਂ ਪਿਆਰ ਨਾਲ ਰਹਿੰਦੀਆਂ ਹੋਣ।

**ਸ਼ੌਕਣ**—*ਇ. ਸ਼ੌਕ ਰੱਖਣ ਵਾਲੀ ਇਸਤਰੀ*—ਉਹ ਨਵੇਂ ਨਵੇਂ ਕੱਪੜੇ ਪਾਉਣ ਦੀ ਬੜੀ ਸ਼ੌਕਣ ਹੈ।

**ਸ਼ੌਕੀ**—*ਵਿ. ਸ਼ੌਕ ਰੱਖਣ ਵਾਲਾ, ਸ਼ੌਕੀਨ*—ਪਰਮੀਤ ਸੈਰ-ਸਪਾਟੇ ਦਾ ਬੜਾ ਸ਼ੌਕੀ ਹੈ।

**ਸ਼ੌਕੀਨ**—*ਵਿ. ਸ਼ੌਕ ਰੱਖਣ ਵਾਲਾ ; ਬਣ ਠਣ ਕੇ ਰਹਿਣ ਵਾਲਾ*—ਅੱਜ ਕੱਲ੍ਹ ਹਰ ਬੱਚਾ ਸਿਨੇਮਾ ਵੇਖਣ ਦਾ ਸ਼ੌਕੀਨ ਹੋ ਗਿਆ ਹੈ ; ਉਸ ਦੇ ਸਾਰੇ ਹੀ ਦੋਸਤ ਬੜੇ ਸ਼ੌਕੀਨ ਹਨ।

**ਸੌਖ**—*ਇ. ਆਸਾਨੀ*—ਜੇ ਤੁਸੀਂ ਇਹ ਕੰਮ ਸੌਖ ਨਾਲ ਕਰ ਸਕੋ ਤਾਂ ਜ਼ਰੂਰ ਕਰ ਦੇਣਾ।

**ਸੌਖਾ**—*ਵਿ. ਸੁਖਾਲਾ, ਆਸਾਨ ; ਚੰਗੀ ਮਾਲੀ ਹਾਲਤ ਵਾਲਾ, ਖ਼ੁਸ਼ਹਾਲ*—ਅੱਜ ਦਾ ਪਰਚਾ ਬੜਾ ਸੌਖਾ ਸੀ ; ਕੁਝ ਸਾਲ ਪਹਿਲਾਂ ਤਾਂ ਉਹ ਬੜਾ ਗਰੀਬ ਸੀ , ਪਰ ਅੱਜ ਕਲ੍ਹ ਤਾਂ ਬਹੁਤ ਸੌਖਾ ਹੈ।

**ਸੌਗੀ**—*ਇ. ਇਕ ਤਰ੍ਹਾਂ ਦਾ ਸੁੱਕਾ ਮੇਵਾ*—ਸੌਗੀ, ਬਦਾਮ ਆਦਿ ਦੀ ਵਰਤੋਂ ਦਿਮਾਗ਼ ਲਈ ਗੁਣਕਾਰੀ ਹੁੰਦੀ ਹੈ।

**ਸੌ ਗੁਣਾ**—*ਵਿ. ਸੌ ਵਾਰੀ ਜੋੜਨ ਤੇ ਜਿੰਨਾ ਆਵੇ*—ਸ਼ਰਾਬ ਪੀਣ ਨਾਲੋਂ ਦੁੱਧ ਪੀਣਾ ਸਿਹਤ ਲਈ ਸੌ ਗੁਣਾ ਚੰਗਾ ਹੁੰਦਾ ਹੈ।

**ਸੌਚੀ**—*ਇ. ਕਬੱਡੀ ਦੀ ਇਕ ਕਿਸਮ ਜੋ ਖ਼ਾਸ ਕਰਕੇ ਪੱਛਮੀ ਪੰਜਾਬ ਵਿਚ ਖੇਡੀ ਜਾਂਦੀ ਹੈ*—ਸੌਚੀ ਵਿਚ ਇਕ ਆਦਮੀ ਪੁੱਠੇ ਪੈਰੀਂ ਅੱਗੇ ਭੱਜਦਾ ਹੈ ਅਤੇ ਦੂਜੀ ਧਿਰ ਦੇ ਦੋ ਆਦਮੀ ਉਸ ਨੂੰ ਫੜ ਕੇ ਡੇਗਣ ਦੀ ਕੋਸ਼ਿਸ਼ ਕਰਦੇ ਹਨ।

**ਸੌਣ**—*ਪੁ. ਸਾਉਣ*—ਪੁਸ਼ਪਾ ਦਾ ਜਨਮ ਸੌਣ ਦੇ ਮਹੀਨੇ ਦਾ ਹੈ।

**ਸੌਣਾ**—*ਕ੍ਰਿ. ਅਕ. ਨੀਂਦਰ ਲੈਣਾ; ਹੱਥਾਂ ਪੈਰਾਂ ਦਾ ਸੁੰਨ ਹੋਣਾ*—ਚੌਵੀ ਘੰਟਿਆ ਵਿਚ ਸਾਨੂੰ ਘੱਟ ਤੋਂ ਘੱਟ ਛੇ ਘੰਟੇ ਜ਼ਰੂਰ ਸੌਣਾ ਚਾਹੀਦਾ ਹੈ; ਕਮਜ਼ੋਰੀ ਕਰਕੇ ਅੱਜ ਕਲ੍ਹ ਮੇਰੇ ਹੱਥ ਪੈਰ ਸੌਂ ਜਾਂਦੇ ਹਨ।

**ਸੌਦਾ**—*ਪੁ. ਖਾਣ-ਪੀਣ ਦੀਆਂ ਚੀਜ਼ਾਂ ਜਾਂ ਘਰੇਲੂ ਵਰਤੋ ਦੀਆਂ ਵਸਤਾਂ ; ਕਿਸੇ ਚੀਜ਼ ਦੀ ਖ਼ਰੀਦ ਜਾਂ ਵੇਚ*—ਦੁਕਾਨਦਾਰ ਗਾਹਕਾਂ ਨੂੰ ਸੌਦਾ ਦੇ ਰਿਹਾ ਹੈ ; ਇਸ ਸੌਦੇ ਵਿਚ ਮੈਨੂੰ ਬੜਾ ਫ਼ਾਇਦਾ ਹੋਇਆ ਹੈ।

**ਸੌਦਾ ਕਰਨਾ**—*ਮੁਹਾ. ਕੋਈ ਚੀਜ਼ ਖ਼ਰੀਦਣ ਜਾਂ ਵੇਚਣ ਲੱਗਿਆਂ ਭਾਅ ਦਾ ਫ਼ੈਸਲਾ ਕਰਨਾ*—ਮਕਾਨ ਤਾਂ ਮੈਂ ਪਸੰਦ ਕਰ ਲਿਆ ਹੈ,ਬਸ ਸੌਦਾ ਕਰਨਾ ਰਹਿੰਦਾ ਹੈ।

**ਸੌਦਾਗਰ**—*ਪੁ. ਵਪਾਰੀ*—ਬੰਬਈ, ਕਲਕੱਤਾ ਆਦਿ ਵੱਡੇ ਵੱਡੇ ਸ਼ਹਿਰਾਂ ਵਿਚ ਹਰ ਚੀਜ਼ ਦੇ ਸੌਦਾਗਰ ਮਿਲ ਜਾਂਦੇ ਹਨ।

**ਸੌਦਾਗਰੀ**—*ਇ. ਸੌਦਾਗਰ ਦਾ ਕੰਮ, ਵਪਾਰ*—ਉਸ ਦਾ ਪਿਤਾ ਹੀਰਿਆ ਦੀ ਸੌਦਾਗਰੀ ਕਰਦਾ ਹੈ।

**ਸੌਂਪਣਾ**—*ਕ੍ਰਿ. ਸਕ. ਸਪੁਰਦ ਕਰਨਾ, ਹਵਾਲੇ ਕਰਨਾ*—ਨੂੰਹ ਦੇ ਘਰ ਆਉਂਦੇ ਹੀ ਸੱਸ ਨੇ ਉਸ ਨੂੰ ਘਰ ਦੀਆਂ ਚਾਬੀਆਂ ਸੌਂਪ ਦਿੱਤੀਆਂ।

**ਸੌਂਫ**—*ਇ. ਇਕ ਤਰ੍ਹਾਂ ਦੇ ਬੀਜ*—ਰੋਟੀ ਖਾਣ ਤੋਂ ਬਾਅਦ ਸੌਂਫ ਖਾਣੀ ਗੁਣਕਾਰੀ ਹੁੰਦੀ ਹੈ।

**ਸੌਰਨਾ**—*ਕ੍ਰਿ. ਅਕ. ਠੀਕ ਹੋਣਾ, ਸੁਧਰਨਾ*—ਭਾਵੇਂ ਉਸ ਨੂੰ ਜਿੰਨਾ ਮਰਜ਼ੀ ਸਮਝਾ ਲਉ, ਉਸ ਨੇ ਸੌਰਨਾ ਨਹੀਂ।

**ਸੌ ਵਾਰੀ**—*ਕ੍ਰਿ. ਵਿ. ਬਹੁਤੀ ਵਾਰ, ਅਨੇਕ ਵਾਰੀ*—ਕਈ ਢੀਠ ਬੱਚੇ ਸੌ ਵਾਰੀ ਸਮਝਾਉਣ ਤੇ ਵੀ ਆਪਣੀ ਕੋਈ ਗੰਦੀ ਆਦਤ ਨਹੀਂ ਛੱਡਦੇ।

**ਸੌੜਾ**—*ਵਿ. ਭੀੜਾ, ਤੰਗ*—ਉਨ੍ਹਾਂ ਦਾ ਮਕਾਨ ਤਾਂ ਵਧੀਆ ਹੈ ,ਪਰ ਗਲੀ ਬੜੀ ਸੌੜੀ ਹੈ।

# ਹ

**ਹਉਕਾ**—ਪੁ. ਦੁੱਖ ਜਾਂ ਉਦਾਸੀ ਦੀ ਹਾਲਤ ਵਿਚ ਲਿਆ ਲੰਮਾ ਸਾਹ—ਕਈ ਦਿਨਾਂ ਤੋਂ ਚਿੱਠੀ ਉਡੀਕਦੀ ਮਾਂ ਨੂੰ ਜਦੋਂ ਅੱਜ ਵੀ ਚਿੱਠੀ ਨਾ ਮਿਲੀ ਤਾਂ ਉਸ ਨੇ ਹਉਕਾ ਲਿਆ।

**ਹਉਮੈਂ**—ਇ. ਹੰਕਾਰ, ਘੁਮੰਡ—ਹਉਮੈਂ ਸਾਰੀਆਂ ਬੁਰਾਈਆਂ ਦੀ ਮੂਲ ਜੜ੍ਹ ਹੈ।

**ਹਊਆ**—ਪੁ. ਬਾਲਾਂ ਨੂੰ ਡਰਾਉਣ ਲਈ ਜਿੰਨ, ਭੂਤ ਵਰਗੀ ਕੋਈ ਖਿਆਲੀ ਸੂਰਤ—ਮੈਂ ਕੋਈ ਹਊਆ ਤਾਂ ਨਹੀਂ ਜੋ ਤੁਸੀਂ ਮੇਰੇ ਕੋਲੋਂ ਇੰਨਾ ਡਰਦੇ ਹੋ।

**ਹੰਸ**—ਪੁ. ਗਲ ਦਾ ਸੋਨੇ ਦਾ ਇਕ ਗਹਿਣਾ—ਪੁਰਾਣੇ ਜ਼ਮਾਨੇ ਵਿਚ ਵਿਆਹਾਂ ਸਮੇਂ ਹੰਸ ਪਾਉਣ ਦਾ ਬੜਾ ਰਿਵਾਜ ਸੀ।

**ਹੱਸ ਹੱਸ ਕੇ ਦੂਹਰਾ ਹੋਣਾ**—ਮੁਹਾ. ਬਹੁਤ ਜ਼ਿਆਦਾ ਖ਼ੁਸ਼ ਹੋਣਾ—ਸਾਡੇ ਨੌਕਰ ਦਾ ਗੱਲ ਕਰਨ ਦਾ ਢੰਗ ਹੀ ਕੁਝ ਇਸ ਤਰ੍ਹਾਂ ਦਾ ਹੈ ਕਿ ਸਾਰੇ ਸੁਣਨ ਵਾਲੇ ਹੱਸ ਹੱਸ ਕੇ ਦੂਹਰੇ ਹੋ ਜਾਂਦੇ ਹਨ।

**ਹੱਸ ਹੱਸ ਕੇ ਵੱਖੀਆਂ ਦੁੱਖਣਾ**—ਮੁਹਾ. ਬਹੁਤ ਜ਼ਿਆਦਾ ਹੱਸਣਾ—ਜੇ ਈਸ਼ਰ ਸਿੰਘ ਭਾਈਆ ਦੀਆਂ ਕਵਿਤਾਵਾਂ ਪੜ੍ਹੀਏ ਤਾਂ ਹੱਸ ਹੱਸ ਕੇ ਵੱਖੀਆਂ ਦੁੱਖਣ ਲਗ ਪੈਂਦੀਆਂ ਹਨ।

**ਹੱਸਣਾ**—ਕ੍ਰਿ. ਅਕ. ਖ਼ੁਸ਼ੀ ਦਾ ਪ੍ਰਗਟਾ ਕਰਨ ਲਈ ਇਕ ਖ਼ਾਸ ਕਿਸਮ ਦੀ ਆਵਾਜ਼ ਕੱਢਣਾ ; ਠੱਠਾ ਕਰਨਾ—ਹੱਸਣਾ ਵੀ ਸਿਹਤ ਲਈ ਇਕ ਚੰਗੀ ਖ਼ੁਰਾਕ ਹੈ ; ਤੂੰ ਤਾਂ ਐਵੇਂ ਨਾਰਾਜ਼ ਹੋ ਗਿਆ ਏਂ, ਮੈਂ ਤਾਂ ਤੇਰੇ ਨਾਲ ਹੱਸ ਰਿਹਾ ਸਾਂ।

**ਹਸਤਾਖਰ**—ਪੁ. ਦਸਤਖ਼ਤ—ਬੇਨਤੀ-ਪੱਤਰ ਤੇ ਹਸਤਾਖ਼ਰਾਂ ਦੇ ਨਾਲ ਤੁਹਾਡਾ ਪੂਰਾ ਪਤਾ ਵੀ ਹੋਣਾ ਚਾਹੀਦਾ ਹੈ।

**ਹਸਤੀ**—ਇ. ਵਜੂਦ ਹੋਣ ਦਾ ਭਾਵ, ਹੋਂਦ, ਸ਼ਖ਼ਸੀਅਤ—ਮਹਾਰਾਜਾ ਰਣਜੀਤ ਸਿੰਘ ਇਕ ਬਹੁਤ ਹੀ ਮਹਾਨ ਹਸਤੀ ਸਨ।

**ਹਸੰਦੜਾ**—ਵਿ. ਹੱਸਣ ਵਾਲਾ, ਖ਼ੁਸ਼ ਰਹਿਣ ਵਾਲਾ—ਹਸੰਦੜਾ ਬੱਚਾ ਸਭ ਨੂੰ ਪਿਆਰਾ ਲਗਦਾ ਹੈ।

**ਹੱਸਮੁਖ**—ਵਿ. ਜੋ ਸਦਾ ਹੱਸਦਾ ਰਹੇ—ਹੱਸਮੁਖ ਸੁਭਾਅ ਦਾ ਆਦਮੀ ਹਰ ਕਿਸੇ ਨੂੰ ਪਿਆਰਾ ਲਗਦਾ ਹੈ।

**ਹਸ਼ਰ**—ਪੁ. ਸਿੱਟਾ, ਨਤੀਜਾ; ਕਿਆਮਤ, ਪਰਲੋ—ਬੁਰਾਈ ਦਾ ਹਸ਼ਰ ਭੈੜਾ ਹੀ ਨਿਕਲਦਾ ਹੈ; ਮਨੁੱਖ ਨੂੰ ਆਪਣੇ ਕੀਤੇ ਚੰਗੇ ਮਾੜੇ ਕੰਮ ਹਸ਼ਰ ਤਕ ਯਾਦ ਰਹਿੰਦੇ ਹਨ।

**ਹਸਾਉਣਾ**—ਕ੍ਰਿ. ਸਕ. ਦੂਜੇ ਨੂੰ ਹਾਸਾ ਦਿਵਾਉਣਾ—ਸਰਕਸ ਵਿਚ ਜੋਕਰ ਦਾ ਕੰਮ ਕਈ ਤਰ੍ਹਾਂ ਦੇ ਮੂੰਹ ਬਣਾ ਕੇ ਦੁਨੀਆਂ ਨੂੰ ਹਸਾਉਣਾ ਹੁੰਦਾ ਹੈ।

**ਹਸਾਈ**—ਇ. ਹਾਸਾ, ਠੱਠਾ, ਮਖ਼ੌਲ; ਬਦਨਾਮੀ—ਕਈ ਵਾਰੀ ਹਸਾਈ ਹਸਾਈ ਵਿਚ ਕੀਤੀ ਗੱਲ ਨੁਕਸਾਨਦੇਹ ਹੁੰਦੀ ਹੈ; ਸਮਾਜ ਵਿਚ ਕੀਤੇ ਬੁਰੇ ਕੰਮਾਂ ਨਾਲ ਜੱਗ ਹਸਾਈ ਹੁੰਦੀ ਹੈ।

**ਹੱਕ**—ਪੁ. ਅਧਿਕਾਰ; ਪੱਖ—ਸਾਡੇ ਦੇਸ਼ ਵਿਚ ਹਰ 18 ਸਾਲ ਦੇ ਵਿਅਕਤੀ ਨੂੰ ਵੋਟ ਦੇਣ ਦਾ ਹੱਕ ਹੈ ; ਮੈਂ ਤੁਹਾਡੇ ਹੱਕ ਵਿਚ ਗਵਾਹੀ ਦਿਆਂਗਾ।

**ਹੱਕ ਹਲਾਲ ਦੀ ਕਮਾਈ**—ਇ. ਦਸਾਂ ਨਹੁੰਆਂ ਦੀ ਕਿਰਤ—ਹੱਕ ਹਲਾਲ ਦੀ ਕਮਾਈ ਵਿਚ ਹੀ ਬਰਕਤ ਹੁੰਦੀ ਹੈ।

**ਹੱਕ ਜਮਾਉਣਾ**—ਮੁਹਾ. ਕਿਸੇ ਚੀਜ਼ ਤੇ ਆਪਣਾ ਹੱਕ ਦੱਸਣਾ—ਪਰਾਏ ਮਾਲ ਤੇ ਹੱਕ ਜਮਾਉਣਾ ਕੋਈ ਚੰਗੀ ਗੱਲ ਨਹੀਂ।

**ਹੱਕਣਾ**—ਕ੍ਰਿ. ਸਕ. ਡੰਗਰਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਵੱਲ ਤੋਰਦੇ ਲਿਜਾਣਾ—ਆਜੜੀ ਸਵੇਰ ਵੇਲੇ ਡੰਗਰਾਂ ਨੂੰ ਹੱਕ ਕੇ ਬਾਹਰ ਚਾਰਨ ਲਈ ਲਿਜਾਂਦਾ ਹੈ।

**ਹੱਕਦਾਰ**—ਵਿ. ਉਹ ਜਿਸਦਾ ਹੱਕ ਹੋਵੇ, ਹੱਕ ਰੱਖਣ ਵਾਲਾ—ਆਪਣੇ ਪਿਉ ਦੀ ਜਾਇਦਾਦ ਦੀ ਅਸਲੀ ਹੱਕਦਾਰ ਉਸ ਦੀ ਔਲਾਦ ਹੁੰਦੀ ਹੈ।

**ਹਕਲਾਉਣਾ**—ਕ੍ਰਿ. ਅਕ. ਅਟਕ ਅਟਕ ਕੇ ਬੋਲਣਾ—ਸ਼ਾਮ ਦਾ ਪੁੱਤਰ ਥੋੜ੍ਹਾ ਜਿਹਾ ਹਕਲਾਉਂਦਾ ਹੈ।

**ਹਕਾਇਤ**—ਇ. ਕਥਾ, ਕਹਾਣੀ—ਪੰਜਾਬ ਦੇ ਕਿੱਸਿਆਂ ਵਿਚੋਂ ਹੀਰ ਰਾਂਝੇ ਦੀ ਹਕਾਇਤ ਬੜੀ ਮਸ਼ਹੂਰ ਹੈ।

**ਹੱਕਾ ਬੱਕਾ**—ਵਿ. ਭੌਰ ਭੌਰ, ਹੈਰਾਨ, ਪਰੇਸ਼ਾਨ—ਜਾਦੂਗਰ ਦੇ ਕਰਤੱਵ ਵੇਖ ਕੇ ਸਭ ਲੋਕ ਹੱਕੇ ਬੱਕੇ ਰਹਿ ਗਏ।

**ਹਕੀਮ**—ਪੁ. ਇਕ ਤਰ੍ਹਾਂ ਦਾ ਵੈਦ—ਪਹਿਲੇ ਸਮਿਆਂ ਵਿਚ ਰੋਗੀਆਂ ਦਾ ਇਲਾਜ ਵਗੈਰੇ ਕਰਕੇ ਹਕੀਮ ਹੀ ਕਰਿਆ ਕਰਦੇ ਸਨ।

**ਹਕੀਮੀ**—ਇ. ਹਕੀਮ ਦਾ ਕੰਮ—ਸਾਡਾ ਗੁਆਂਢੀ ਹਕੀਮੀ ਦਾ ਕੰਮ ਕਰਦਾ ਹੈ।

**ਹਕੂਮਤ**—ਇ. ਰਾਜ; ਅਖ਼ਤਿਆਰ—ਸਿਆਸਤ ਤੋਂ ਬਿਨਾਂ ਹਕੂਮਤ ਨਹੀਂ ਹੋ ਸਕਦੀ; ਜਦੋਂ ਤੁਹਾਡੇ ਪਾਸ ਹਕੂਮਤ ਸੀ, ਉਦੋਂ ਵੀ ਤੁਸੀਂ ਮੇਰੀ ਕੋਈ ਸਹਾਇਤਾ ਨਹੀਂ ਕੀਤੀ।

**ਹੱਗਣਾ**—ਕ੍ਰਿ. ਅਕ. ਟੱਟੀ ਕਰਨਾ—ਛੋਟੇ ਬੱਚਿਆਂ ਨੂੰ ਗਲੀ ਵਿਚ ਹੱਗਣ ਨਹੀਂ ਦੇਣਾ ਚਾਹੀਦਾ।

**ਹੱਗਾਉਣਾ**—ਕ੍ਰਿ. ਸਕ. ਬੱਚੇ ਜਾਂ ਬੀਮਾਰ ਆਦਮੀ ਨੂੰ ਟੱਟੀ ਕਰਵਾਉਣਾ—ਮਾਵਾਂ ਨੂੰ ਨਵਜੰਮੇ ਬੱਚੇ ਨੂੰ ਪੈਰਾਂ ਤੇ ਬਿਠਾ ਕੇ ਹਗਾਉਣਾ ਪੈਂਦਾ ਹੈ।

**ਹੰਗਾਲ /ਹੰਘਾਲ**—ਪੁ. ਦੁੱਧ ਲੱਸੀ ਵਾਲੇ ਭਾਂਡੇ ਦਾ ਧੋਣ—ਹਲਵਾਈ ਅਕਸਰ ਦੁੱਧ ਦੇ ਡਰੰਮ ਨੂੰ ਹੰਗਾਲ ਕੇ ਦੁੱਧ ਵਿਚ ਹੀ ਪਾ ਲੈਂਦੇ ਹਨ।

**ਹੱਜ**—ਪੁ. ਮੱਕੇ ਦੀ ਯਾਤਰਾ—ਮੁਸਲਮਾਨੀ ਅਸੂਲ ਅਨੁਸਾਰ ਹਰ ਮੁਸਲਮਾਨ ਲਈ ਹੱਜ ਕਰਨਾ ਜ਼ਰੂਰੀ ਹੈ।

**ਹਜ਼ਮ**—ਪੁ. ਖਾਧੀ ਪੀਤੀ ਚੀਜ਼ ਦੇ ਪਚ ਜਾਣ ਦੀ ਕਿਰਿਆ—ਹਲਕੀ ਖ਼ੁਰਾਕ ਛੇਤੀ ਹਜ਼ਮ ਹੁੰਦੀ ਹੈ।

**ਹਜ਼ਮ ਕਰਨਾ**—*ਮੁਹਾ. ਕਿਸੇ ਦਾ ਮਾਲ ਲੈ ਕੇ ਵਾਪਸ ਨਾ ਕਰਨਾ*—ਮੈਂ ਤਾਂ ਤੇਰੇ ਕੋਲ ਅਮਾਨਤ ਵਜੋਂ ਰੁਪਏ ਰੱਖੇ ਸੀ, ਪਰ ਤੂੰ ਤਾਂ ਉਨ੍ਹਾਂ ਨੂੰ ਹਜ਼ਮ ਹੀ ਕਰ ਲਿਆ ਏ।

**ਹਜ਼ਰਤ**—*ਪੁ. ਪੀਰ, ਪੈਗੰਬਰ ਦੇ ਨਾਂ ਤੋਂ ਪਹਿਲਾਂ ਸਨਮਾਨ ਵਜੋਂ ਵਰਤਿਆ ਜਾਣ ਵਾਲਾ ਸ਼ਬਦ*—ਹਜ਼ਰਤ ਮੁਹੰਮਦ ਸਾਹਿਬ ਇਸਲਾਮ ਧਰਮ ਦੇ ਬਾਨੀ ਸਨ।

*ਵਿ. ਹੁਸ਼ਿਆਰ , ਚਾਲਾਕ*—ਉਸ ਦੀ ਗੱਲ ਛੱਡੋ, ਉਹ ਤਾਂ ਬੜਾ ਹਜ਼ਰਤ ਆਦਮੀ ਹੈ।

**ਹਜੂਮ**—*ਪੁ. ਲੋਕਾਂ ਦਾ ਇਕੱਠ, ਭੀੜ*—ਜਿਉਂ ਹੀ ਮਦਾਰੀ ਨੇ ਡੁਗਡੁਗੀ ਵਜਾਈ, ਬੱਚਿਆਂ ਦਾ ਹਜੂਮ ਇਕੱਠਾ ਹੋ ਗਿਆ।

**ਹਜ਼ੂਰੀ**—*ਇ. ਹਾਜ਼ਰ ਰਹਿਣ ਦਾ ਭਾਵ, ਹਾਜ਼ਰੀ*—ਰੱਬ ਦੀ ਹਜ਼ੂਰੀ ਵਿਚ ਰਹਿਣ ਵਾਲਾ ਵਿਅਕਤੀ ਸਦਾ ਸੁਖ ਪਾਉਂਦਾ ਹੈ।

**ਹੰਝੂ**—*ਪੁ. ਅੱਥਰੂ*—ਸਰਹੰਦ ਦਾ ਸਾਕਾ ਸੁਣ ਕੇ ਹਰ ਆਦਮੀ ਦੀਆਂ ਅੱਖਾਂ ਵਿਚੋਂ ਹੰਝੂ ਆ ਜਾਂਦੇ ਹਨ।

**ਹੰਝੂ ਭਰ ਆਉਣਾ**—*ਮੁਹਾ. ਰੋਣ ਆ ਜਾਣਾ*—ਉਸ ਨੂੰ ਜੇ ਥੋੜ੍ਹਾ ਜਿੰਨਾ ਵੀ ਝਿੜਕ ਦਿਉ ਤਾਂ ਉਸ ਦੀਆਂ ਅੱਖਾਂ ਵਿਚ ਹੰਝੂ ਭਰ ਆਉਂਦੇ ਹਨ।

**ਹੱਟ**—*ਇ. ਦੁਕਾਨ*—ਦੁਕਾਨਦਾਰ ਸਾਰਾ ਦਿਨ ਹੱਟ ਤੇ ਬੈਠਾ ਸੌਦਾ ਤੋਲਦਾ ਰਹਿੰਦਾ ਹੈ।

**ਹਟਕੋਰਾ**—*ਪੁ. ਰੋਣ ਦੇ ਨਾਲ ਰੁੱਕ ਕੇ ਲਿਆ ਸਾਹ*—ਤੂੰ ਤਾਂ ਇਉਂ ਹਟਕੋਰੇ ਲੈ ਰਿਹਾ ਹੈਂ ਜਿਵੇਂ ਤੈਨੂੰ ਕਿਸੇ ਨੇ ਬਹੁਤ ਜ਼ਿਆਦਾ ਕੁੱਟਿਆ ਹੋਵੇ।

**ਹਟਣਾ**—*ਕ੍ਰਿ. ਅਕ. ਇਕ ਥਾਂ ਤੋਂ ਪਰੇ ਹੋਣਾ; ਕੰਮ ਛੱਡ ਜਾਣਾ*—ਤੁਸੀਂ ਥੋੜ੍ਹਾ ਜਿਹਾ ਪਿੱਛੇ ਹਟ ਜਾਉ ਤਾਂ ਜੋ ਰਸਤਾ ਖੁੱਲ੍ਹਾ ਹੋ ਜਾਵੇ; ਪਹਿਲਾਂ ਉਹ ਸਾਡੇ ਘਰ ਕੰਮ ਕਰਦਾ ਸੀ, ਪਰ ਹੁਣ ਤਾਂ ਉਹ ਹਟ ਗਿਆ ਹੈ।

**ਹੱਟਵਾਣੀਆਂ**—*ਪੁ. ਹੱਟੀ ਕਰਨ ਵਾਲਾ, ਦੁਕਾਨਦਾਰ*—ਸਾਡੇ ਪਿੰਡ ਵਿਚ ਸਿਰਫ਼ ਦੋ ਤਿੰਨ ਹੀ ਹੱਟਵਾਣੀਏ ਹਨ।

**ਹੱਟੜੀ**—*ਇ. ਮਿੱਟੀ ਦੀ ਛੋਟੀ ਹੱਟ*—ਦੀਵਾਲੀ ਵਾਲੀ ਰਾਤ ਕਈ ਘਰਾਂ ਵਿਚ ਹਟੜੀ ਪੂਜਾ ਕੀਤੀ ਜਾਂਦੀ ਹੈ।

**ਹਟਾਉਣਾ**—*ਕ੍ਰਿ. ਸਕ. ਪਰੇ ਕਰਨਾ; ਕੰਮ ਛੁਡਾਉਣਾ; ਦੂਰ ਕਰਨਾ, ਖ਼ਤਮ ਕਰਨਾ*—ਜਲੂਸ ਲਈ ਰਸਤਾ ਬਣਾਉਣ ਲਈ ਪੁਲਿਸ ਲੋਕਾਂ ਨੂੰ ਹਟਾਉਂਦੀ ਹੈ; ਸ਼ਾਮ ਸਿੰਘ ਨੂੰ ਅਸੀਂ ਨੌਕਰੀ ਤੋਂ ਪਿਛਲੇ ਮਹੀਨੇ ਦਾ ਹਟਾਇਆ ਹੋਇਆ ਹੈ; ਹਰ ਚੰਗੀ ਸਰਕਾਰ ਦੇਸ਼ ਵਿਚੋਂ ਬੇਰੁਜ਼ਗਾਰੀ ਹਟਾਉਣ ਲਈ ਪੂਰਾ ਪੂਰਾ ਯਤਨ ਕਰਦੀ ਹੈ।

**ਹੱਟਾ-ਕੱਟਾ**—*ਵਿ. ਤਕੜੇ ਸਰੀਰ ਵਾਲਾ*—ਸਰੀਰ ਭਾਵੇਂ ਉਸਦਾ ਹੱਟਾ ਕੱਟਾ ਹੈ, ਪਰ ਦਿਲ ਇੰਨਾ ਤਕੜਾ ਨਹੀਂ।

**ਹਠ**—*ਪੁ. ਜ਼ਿੱਦ*—ਬੱਚੇ ਤਾਂ ਹਰ ਗੱਲ ਵਿਚ ਹਠ ਕਰਿਆ ਹੀ ਕਰਦੇ ਹਨ।

**ਹਠੀ**—*ਵਿ. ਜ਼ਿੱਦੀ*—ਪਹਿਲਾਂ ਤਾਂ ਉਹ ਠੀਕ ਸੀ, ਪਰ ਦੂਜੇ ਬੱਚਿਆਂ ਨੂੰ ਵੇਖ ਕੇ ਹੁਣ ਹਠੀ ਹੁੰਦਾ ਜਾ ਰਿਹਾ ਹੈ।

**ਹੱਡ**—*ਪੁ. ਹੱਡੀ*—ਉਸ ਦੇ ਹੱਡ ਬੜੇ ਮਜ਼ਬੂਤ ਹਨ।

**ਹੱਡ ਪੁਰਾਣੇ ਹੋਣਾ**—*ਮੁਹਾ. ਬੁੱਢੇ ਹੋ ਜਾਣਾ*—ਬੁੱਧੂ ਸ਼ਾਹ ਦੇ ਭਾਵੇਂ ਹੱਡ ਪੁਰਾਣੇ ਹੋ ਗਏ ਹਨ, ਪਰ ਕੰਮ ਕਰਨ ਵਿਚ ਅਜੇ ਵੀ ਚੁਸਤ ਹੈ।

**ਹੱਡ-ਬੀਤੀ**—*ਇ. ਆਪਣੇ ਨਾਲ ਵਾਪਰੀ ਘਟਨਾ*—ਜਮਾਤ ਵਿਚ ਪੜ੍ਹਾਉਂਦਿਆਂ ਹੋਇਆਂ ਅਧਿਆਪਕ ਨੇ ਸਾਨੂੰ ਇਕ ਹੱਡ-ਬੀਤੀ ਸੁਣਾਈ।

**ਹੱਡ-ਭੰਨ**—*ਵਿ. ਸਖ਼ਤ ਮਿਹਨਤ ਕਰਨ ਵਾਲਾ*—ਪੰਜਾਬ ਦਾ ਕਿਸਾਨ ਬੜੀ ਹੱਡ-ਭੰਨ ਮਿਹਨਤ ਕਰਦਾ ਹੈ, ਉਹ ਸਵੇਰ ਤੋਂ ਸ਼ਾਮ ਤਕ ਕੰਮ ਕਰ ਕੇ ਵੀ ਨਹੀਂ ਥਕਦਾ।

*ਪੁ. ਠੰਢ ਲੱਗਣ ਤੇ ਸਰੀਰ ਦੁਖਣ ਦਾ ਭਾਵ*—ਮੈਨੂੰ ਅੱਜ ਸਵੇਰ ਦੀ ਹੱਡ-ਭੰਨ ਮਹਿਸੂਸ ਹੋ ਰਹੀ ਹੈ, ਕਿਤੇ ਬੁਖ਼ਾਰ ਹੀ ਨਾ ਹੋ ਜਾਏ।

**ਹੱਡ ਭੰਨ ਕੇ ਮਿਹਨਤ ਕਰਨਾ**—*ਮੁਹਾ. ਬਹੁਤ ਸਖ਼ਤ ਮਿਹਨਤ ਕਰਨਾ*—ਸਾਰਾ ਦਿਨ ਹੱਡ ਭੰਨ ਕੇ ਮਿਹਨਤ ਕਰਨ ਤੇ ਵੀ ਮਜ਼ਦੂਰ ਨੂੰ ਗੁਜ਼ਾਰੇ ਜੋਗੇ ਹੀ ਪੈਸੇ ਮਿਲਦੇ ਹਨ।

**ਹੱਡਾਂ ਦਾ ਖੈ**—*ਮੁਹਾ. ਅੰਦਰੋਂ ਅੰਦਰ ਖਾ ਜਾਣ ਵਾਲੀ ਬੀਮਾਰੀ*—ਬਹੁਤ ਜ਼ਿਆਦਾ ਸ਼ਰਾਬ ਦੀ ਵਰਤੋਂ ਕਈ ਵਾਰੀ ਹੱਡਾਂ ਦਾ ਖੈ ਬਣ ਜਾਂਦੀ ਹੈ।

**ਹੱਡੀ**—*ਇ. ਮਨੁੱਖਾਂ ਅਤੇ ਪਸ਼ੂਆਂ ਦੇ ਸਰੀਰ ਦਾ ਸਖ਼ਤ ਹਿੱਸਾ*—ਸਾਈਕਲ ਤੋਂ ਡਿੱਗਣ ਨਾਲ ਸਤਪਾਲ ਦੀ ਬਾਂਹ ਦੀ ਹੱਡੀ ਟੁੱਟ ਗਈ ਹੈ।

**ਹੱਡੀਆਂ ਦੀ ਮੁੱਠ**—*ਪੁ. ਬਹੁਤ ਲਿੱਸਾ ਆਦਮੀ*—ਲੰਮੀ ਬੀਮਾਰੀ ਨਾਲ ਰਾਮੂ ਹੱਡੀਆਂ ਦੀ ਮੁੱਠ ਰਹਿ ਗਿਆ ਹੈ।

**ਹੰਢਣਸਾਰ**—*ਵਿ. ਬਹੁਤੀ ਦੇਰ ਤਕ ਹੰਢਣ ਵਾਲਾ*—ਕੱਪੜਾ ਹੰਢਣਸਾਰ ਹੋਣਾ ਚਾਹੀਦਾ ਹੈ, ਵੇਖਣ ਵਿਚ ਭਾਵੇਂ ਬਹੁਤਾ ਸੁਹਣਾ ਨਾ ਹੀ ਹੋਵੇ।

**ਹੰਢਣਾ**—*ਕ੍ਰਿ. ਅਕ. ਕਿਸੇ ਚੀਜ਼ ਦਾ ਕਾਫ਼ੀ ਦੇਰ ਤਕ ਵਰਤੋਂ ਦੇ ਯੋਗ ਹੋਣਾ*—ਬਾਟੇ ਦੀਆਂ ਜੁੱਤੀਆਂ ਬੜੀਆਂ ਹੰਢਦੀਆਂ ਹਨ।

**ਹੰਢਾਉਣਾ**—*ਕ੍ਰਿ. ਸਕ. ਕਪੜਾ ਆਦਿ ਪਹਿਨ ਕੇ ਵਰਤੋਂ ਵਿਚ ਲਿਆਉਣਾ*—ਮੈਨੂੰ ਨਵਾਂ ਸੁਆਇਆ ਸੂਟ ਇਕ ਦਿਨ ਵੀ ਹੰਢਾਉਣਾ ਨਹੀਂ ਮਿਲਿਆ ਸੀ ਕਿ ਚੋਰੀ ਹੋ ਗਿਆ।

**ਹਤਕ**—*ਇ. ਬੇਇੱਜ਼ਤੀ, ਅਪਮਾਨ*—ਉਹ ਸਾਰੇ ਲੋਕਾਂ ਦੇ ਸਾਹਮਣੇ ਆਪਣੀ ਹਤਕ ਨਾ ਸਹਾਰ ਸਕਿਆ।

**ਹੱਤਿਆ**—*ਇ. ਜਾਨ ਤੋਂ ਮਾਰਨ ਦਾ ਭਾਵ*—ਜੀਵਾਂ ਦੀ ਹੱਤਿਆ ਨੂੰ ਹੀ ਅਹਿੰਸਾ ਆਖਿਆ ਜਾਂਦਾ ਹੈ।

**ਹੱਤਿਆਰਾ**—*ਵਿ. ਹੱਤਿਆ ਕਰਨ ਵਾਲਾ*—ਹੱਤਿਆਰੇ ਨੂੰ ਫੜਨ ਲਈ ਪੁਲਿਸ ਪੂਰੀ ਕੋਸ਼ਿਸ਼ ਕਰ ਰਹੀ ਹੈ।

**ਹੱਥ**—*ਪੁ. ਬਾਂਹ ਦਾ ਗੁੱਟ ਤੋਂ ਅਗਲਾ ਹਿੱਸਾ*—ਸਾਨੂੰ ਰੱਬ ਨੇ ਹੱਥ ਮਿਹਨਤ ਕਰਨ ਲਈ ਦਿੱਤੇ ਹਨ।

**ਹੱਥ ਕਟਾਉਣਾ**—*ਮੁਹਾ. ਲਿਖਤੀ ਕਰਾਰ ਕਰ ਲੈਣਾ*—ਵਿਅਕਤੀ ਨੂੰ ਬਿਨਾਂ ਸੋਚੇ ਸਮਝੇ ਕੋਈ ਲਿਖਤ ਕਰ ਦੇਣਾ, ਆਪਣੇ ਹੱਥ ਕਟਾਉਣ ਦੇ ਬਰਾਬਰ ਹੈ।

**ਹੱਥਕੜੀ**—*ਇ. ਲੋਹੇ ਦਾ ਕੜਾ ਜਾਂ ਜ਼ੰਜੀਰ ਜੋ ਦੋਸ਼ੀ ਨੂੰ ਕਾਬੂ ਰੱਖਣ ਲਈ ਉਸ ਦੇ ਹੱਥ ਵਿਚ ਪਾਈ ਜਾਂਦੀ ਹੈ*—ਸਿਪਾਹੀ ਚੋਰ ਨੂੰ ਹੱਥਕੜੀ ਲਾ ਕੇ ਥਾਣੇ ਲਿਜਾ ਰਿਹਾ ਹੈ।

**ਹੱਥ-ਗੱਡੀ**—*ਇ. ਰੇਹੜੀ*—ਕੁੰਦਨ ਸਿੰਘ ਹੱਥ-ਗੱਡੀ ਵਿਚ ਸਬਜ਼ੀ ਵੇਚਦਾ ਹੈ।

**ਹੱਥ ਗਰਮ ਕਰਨਾ**—*ਮੁਹਾ. ਰਿਸ਼ਵਤ ਦੇਣਾ ਜਾਂ ਲੈਣਾ*—ਅੱਜਕਲ੍ਹ ਹੱਥ ਗਰਮ ਕੀਤੇ ਬਿਨਾਂ ਕੋਈ ਵੀ ਕੰਮ ਸਿਰੇ ਨਹੀਂ ਚੜ੍ਹਦਾ ।

**ਹੱਥ ਘੁੱਟਣਾ**—*ਮੁਹਾ. ਸੰਕੋਚ ਕਰਨਾ, ਕਿਰਸ ਕਰਨਾ*—ਸਭ ਕੁਝ ਹੁੰਦਿਆ ਹੋਇਆਂ ਵੀ ਹੱਥ ਘੁੱਟਣਾ ਚੰਗੀ ਗੱਲ ਨਹੀਂ ਹੁੰਦੀ ਹੈ।

**ਹੱਥ ਚੁੱਕਣਾ**—*ਮੁਹਾ. ਮਾਰਨਾ, ਕੁੱਟਣਾ*—ਜਦੋਂ ਬੱਚਾ ਬਰਾਬਰ ਦਾ ਹੋ ਜਾਵੇ ਤਾਂ ਉਸ ਤੇ ਹੱਥ ਚੁੱਕਣਾ ਠੀਕ ਨਹੀਂ ਹੁੰਦਾ।

**ਹੱਥ ਤੰਗ ਹੋਣਾ**—*ਮੁਹਾ. ਪੈਸੇ ਦੀ ਕਮੀ ਹੋਣਾ*—ਕਈ ਵਾਰ ਵਿਆਹ ਕਰਨ ਜਾਂ ਮਕਾਨ ਬਣਾਉਣ ਪਿਛੋਂ ਵਿਅਕਤੀ ਦਾ ਹੱਥ ਤੰਗ ਹੋ ਜਾਂਦਾ ਹੈ।

**ਹੱਥ ਤੇ ਸਰ੍ਹੋਂ ਜਮਾਉਣਾ**—*ਮੁਹਾ. ਪ੍ਰਤੱਖ ਕਰਕੇ ਵਿਖਾਉਣਾ*—ਪੰਜਾਬ ਨੇ ਚਾਵਲਾਂ ਦੀ ਪੈਦਾਵਾਰ ਵਿਚ ਇਨ੍ਹਾਂ ਸਾਲਾਂ ਵਿਚ ਜਿੰਨੀ ਤੇਜ਼ੀ ਨਾਲ ਵਾਧਾ ਕੀਤਾ ਹੈ, ਉਹ ਹੱਥ ਤੇ ਸਰ੍ਹੋਂ ਜਮਾਉਣ ਵਾਲੀ ਗੱਲ ਹੈ।

**ਹੱਥ ਪੈਰ ਮਾਰਨਾ**—*ਮੁਹਾ. ਯਤਨ ਕਰਨਾ, ਕੋਸ਼ਿਸ਼ ਕਰਨਾ*—ਨੌਕਰੀ ਲੱਭਣ ਲਈ ਭਾਵੇਂ ਉਸ ਨੇ ਬੜੇ ਹੱਥ ਪੈਰ ਮਾਰੇ ਪਰ ਅਜੇ ਤਕ ਉਸਨੂੰ ਨੌਕਰੀ ਨਹੀਂ ਮਿਲੀ।

**ਹੱਥਲ**—*ਵਿ. ਇੱਕੋ ਆਦਮੀ ਦੇ ਹੱਥੋਂ ਚੋਈ ਜਾਣ ਵਾਲੀ (ਮੱਝ ਜਾਂ ਗਾਂ)*—ਸਾਡੀ ਗਊ ਹੱਥਲ ਹੋ ਗਈ ਹੈ, ਉਹ ਮੇਰੇ ਤੋਂ ਬਗ਼ੈਰ ਕਿਸੇ ਨੂੰ ਦੁੱਧ ਨਹੀਂ ਦਿੰਦੀ।

**ਹੱਥ-ਲਿਖਤ**—*ਇ. ਹੱਥ ਨਾਲ ਲਿਖੀ ਹੋਈ ਪੁਸਤਕ ਆਦਿ*—ਸੈਂਟਰਲ ਲਾਇਬਰੇਰੀ, ਪਟਿਆਲਾ ਵਿਚ ਕਈ ਪੁਰਾਣੀਆਂ ਹੱਥ-ਲਿਖਤਾਂ ਪਈਆਂ ਹਨ।

**ਹੱਥ ਵਿਖਾਉਣਾ**—*ਮੁਹਾ. ਬਹਾਦਰੀ ਨਾਲ ਲੜਨਾ; ਹੱਥ ਵਿਖਾ ਕੇ ਜੋਤਸ਼ੀ ਤੋਂ ਆਪਣਾ ਹਾਲ ਪੁੱਛਣਾ*—ਭਾਰਤੀ ਸੈਨਿਕਾਂ ਨੇ ਭਾਰਤ ਅਤੇ ਪਾਕਿਸਤਾਨ ਯੁੱਧ ਵਿਚ ਦੁਸ਼ਮਣ ਨੂੰ ਚੰਗੇ ਹੱਥ ਵਿਖਾਏ ; ਜੋਤਸ਼ੀ ਜੀ ਦੇ ਘਰ ਹੱਥ ਵਿਖਾਉਣ ਵਾਲਿਆਂ ਦੀ ਭੀੜ ਲੱਗੀ ਹੋਈ ਹੈ।

**ਹੱਥਾ**—*ਪੁ. ਚਰਖੇ, ਚੱਕੀ ਆਦਿ ਦਾ ਉਹ ਹਿੱਸਾ ਜਿਸ ਨੂੰ ਫੜ ਕੇ ਚੱਕੀ, ਚਰਖਾ ਚਲਾਇਆ ਜਾਂਦਾ ਹੈ*—ਚੱਕੀ ਦਾ ਹੱਥਾ ਢਿੱਲਾ ਹੋ ਗਿਆ ਹੈ, ਇਸ ਨੂੰ ਕਸਵਾ ਲਓ।

**ਹਥਿਆਉਣਾ**—*ਕ੍ਰਿ. ਸਕ. ਚਲਾਕੀ ਨਾਲ ਕੁਝ ਪ੍ਰਾਪਤ ਕਰਨਾ*—ਜਾਬਰ ਕਮਜ਼ੋਰ ਵਿਅਕਤੀ ਕੋਲੋਂ ਚੀਜ਼ ਹਥਿਆਉਣਾ ਆਪਣਾ ਹੱਕ ਸਮਝਦੇ ਹਨ।

**ਹਥਿਆਰ**—*ਪੁ. ਤਲਵਾਰ ਆਦਿ ਸ਼ਸਤਰ; ਕਾਰੀਗਰਾਂ ਦੇ ਸੰਦ*—ਸਮੇਂ ਨਾਲ ਲੜਾਈ ਦੇ ਹਥਿਆਰ ਵੀ ਬਦਲਦੇ ਰਹਿੰਦੇ ਹਨ ; ਹਰ ਕਿੱਤੇ ਦੇ ਹਥਿਆਰ ਵੱਖ ਵੱਖਰੇ ਹੁੰਦੇ ਹਨ।

**ਹੱਥੀ**—*ਇ. ਛੋਟਾ ਹੱਥਾ*—ਤਰਖਾਣ ਚਰਖੇ ਦੀ ਹੱਥੀ ਲਾ ਰਿਹਾ ਹੈ।

**ਹੱਥੀਂ**—*ਕ੍ਰਿ ਵਿ. ਹੱਥਾਂ ਨਾਲ; ਖ਼ੁਦ, ਆਪ*—ਮੈਨੂੰ ਤਾਂ ਆਪਣੇ ਹੱਥੀਂ ਕੰਮ ਕਰ ਕੇ ਹੀ ਸੁਆਦ ਆਉਂਦਾ ਹੈ, ਮੈਂ ਉਸ ਨੂੰ ਚਿੱਠੀ ਹੱਥੀਂ ਦਿੱਤੀ ਹੈ।

**ਹਥੇਲੀ**—*ਇ. ਹੱਥ ਦੀ ਤਲੀ*—ਕਈ ਲੜਕੇ ਚੰਗਾ ਪੈਸਾ ਕਮਾਉਣ ਦੇ ਬਾਵਜੂਦ ਮਾਤਾ ਪਿਤਾ ਦੀ ਹਥੇਲੀ ਤੇ ਪੈਸਾ ਰੱਖਣਾ ਪਸੰਦ ਨਹੀਂ ਕਰਦੇ।

**ਹੱਥੋ ਹੱਥੀ**—*ਕ੍ਰਿ. ਵਿ. ਜਲਦੀ-ਜਲਦੀ, ਨਾਲ ਦੀ ਨਾਲ*—ਭਾਸ਼ਾ ਵਿਭਾਗ ਦੀਆਂ ਪੁਸਤਕਾਂ ਸਸਤੀਆਂ ਹੋਣ ਕਾਰਨ ਹੱਥੋ ਹੱਥੀ ਵਿਕ ਜਾਂਦੀਆਂ ਹਨ।

**ਹੱਥੋ-ਪਾਈ**—*ਇ. ਇਕ ਦੂਜੇ ਦਾ ਆਪਸ ਵਿਚ ਮਾਰਨ ਕੁੱਟਣ ਦਾ ਭਾਵ*—ਰਾਮ ਦੇ ਗਾਲ੍ਹ ਕੱਢਣ ਦੀ ਦੇਰ ਸੀ ਕਿ ਰਾਮ ਅਤੇ ਸ਼ਾਮ ਦੋਹਾਂ ਵਿਚਕਾਰ ਹੱਥੋ-ਪਾਈ ਸ਼ੁਰੂ ਹੋ ਗਈ।

**ਹਥੌੜਾ**—*ਪੁ. ਲੁਹਾਰਾ ਦਾ ਇਕ ਹਥਿਆਰ ਜੋ ਲੋਹਾ ਕੁੱਟਣ ਦੇ ਕੰਮ ਆਉਂਦਾ ਹੈ ਜਾਂ ਲੱਕੜੀ ਦਾ ਟੋਲ੍ਹ ਜਿਸ ਨਾਲ ਘੜਿਆਲ ਖੜਕਾਇਆ ਜਾਂਦਾ ਹੈ*—ਲੁਹਾਰ ਗਰਮ ਲੋਹੇ ਨੂੰ ਅਹਿਰਨ ਉੱਤੇ ਰੱਖ ਕੇ ਹਥੌੜਾ ਮਾਰ ਮਾਰ ਕੇ ਪੱਧਰਾ ਕਰ ਦਿੰਦਾ ਹੈ।

**ਹੱਦ**—*ਇ. ਸੀਮਾ ; ਸਰਹੱਦ*—ਜਿੱਥੇ ਤੇਰਾ ਖ਼ਤਮ ਹੁੰਦਾ ਹੈ, ਉਸ ਤੋਂ ਅੱਗੇ ਮੇਰੀ ਜ਼ਮੀਨ ਦੀ ਹੱਦ ਸ਼ੁਰੂ ਹੋ ਜਾਂਦੀ ਹੈ ; ਵਾਘਾ ਤੋਂ ਪਾਕਿਸਤਾਨ ਦੀ ਹੱਦ ਸ਼ੁਰੂ ਹੋ ਜਾਂਦੀ ਹੈ।

**ਹੱਦਬੰਦੀ**—*ਇ. ਸੀਮਾ ਨਿਸ਼ਚਿਤ ਕਰਨ ਦਾ ਭਾਵ, ਹਦਬਸਤ*—ਪਟਵਾਰੀ ਪਲਾਟ ਕੱਟਣ ਵੇਲੇ ਜਗ੍ਹਾ ਦੀ ਹੱਦਬੰਦੀ ਕਰਦਾ ਹੈ।

**ਹਦਵਾਣਾ**—*ਪੁ. ਇਕ ਫਲ*—ਹਦਵਾਣਾ ਖਾ ਕੇ ਪਾਣੀ ਪੀਣ ਨਾਲ ਹੈਜ਼ਾ ਹੋਣ ਦਾ ਡਰ ਰਹਿੰਦਾ ਹੈ।

**ਹਦਾਇਤ**—*ਇ. ਕੋਈ ਕੰਮ ਕਰਨ ਲਈ ਕਿਸੇ ਨੂੰ ਅਗਵਾਈ ਆਦਿ ਦੇਣ ਦਾ ਭਾਵ; ਸਿੱਖਿਆ , ਮੱਤ*—ਸਕੂਲ ਦੇ ਸਾਲਾਨਾ ਸਮਾਗਮ ਦਾ ਪ੍ਰਬੰਧ ਕਰਨ ਲਈ ਹੈੱਡਮਾਸਟਰ ਸਾਹਿਬ ਨੇ ਸਬੰਧਤ ਅਧਿਆਪਕਾਂ ਨੂੰ ਲੋੜੀਂਦੀਆਂ ਹਦਾਇਤਾਂ ਦੇ ਦਿੱਤੀਆਂ ਹਨ; ਅਧਿਆਪਕ ਨੇ ਬੱਚਿਆਂ ਨੂੰ ਝੂਠ ਨਾ ਬੋਲਣ ਦੀ ਹਦਾਇਤ ਕੀਤੀ।

**ਹੱਦੋਂ ਬਾਹਰਾ**—*ਵਿ. ਬਹੁਤ ਜ਼ਿਆਦਾ*—ਜਲੂਸ ਵਿਚ ਸ਼ਾਮਲ ਹੋਣ ਵਾਲੇ ਲੋਕਾਂ ਵਿਚ ਹੱਦੋਂ-ਬਾਹਰਾ ਜੋਸ਼ ਸੀ।

**ਹੰਨੇ ਹੰਨੇ**-*ਕ੍ਰਿ. ਵਿ. ਥੋੜ੍ਹੀ ਥੋੜ੍ਹੀ ਵਿੱਥ ਤੇ, ਥੋੜ੍ਹੇ ਥੋੜ੍ਹੇ ਫ਼ਾਸਲੇ ਤੇ*—ਪਹਿਲੇ ਜ਼ਮਾਨੇ ਵਿਚ ਹੰਨੇ ਹੰਨੇ ਸਰਦਾਰੀ ਹੁੰਦੀ ਸੀ।

**ਹਨੇਰ**—*ਪੁ. ਚਾਨਣ ਦਾ ਅਭਾਵ; ਜ਼ੁਲਮ, ਅਨਿਆਂ*— ਮੱਸਿਆ ਵਾਲੀ ਰਾਤ ਸਾਰੇ ਪਾਸੇ ਹਨੇਰ ਹੁੰਦਾ ਹੈ; ਨਿਕੰਮੇ ਆਗੂ ਦੇ ਰਾਜ ਵਿਚ ਹਨੇਰ ਮਚ ਜਾਂਦਾ ਹੈ।

**ਹਨੇਰਗਰਦੀ**—*ਇ. ਹਾਹਾਕਾਰ*—ਗੁੰਡਾ ਅਨਸਰਾ ਵਲੋਂ ਮਚਾਈ ਹਨੇਰ-ਗਰਦੀ ਨੂੰ ਪੁਲਿਸ ਹੀ ਕਾਬੂ ਕਰ ਸਕਦੀ ਹੈ।

**ਹਫਣਾ**—*ਕ੍ਰਿ. ਅਕ. ਜ਼ੋਰ ਦਾ ਕੰਮ ਕਰ ਕੇ ਥੱਕ ਜਾਣਾ*—ਬੁਢੇਪੇ ਵਿਚ ਮਨੁੱਖ ਥੋੜ੍ਹਾ ਜਿਹਾ ਕੰਮ ਕਰਨ ਨਾਲ ਹੀ ਹੱਫਣ ਲਗ ਪੈਂਦਾ ਹੈ।

**ਹਫ਼ਤਾ**—*ਪੁ. ਸਤ ਦਿਨਾਂ ਦਾ ਸਮਾਂ, ਸਪਤਾਹ*—ਇਕ ਸਾਲ ਵਿਚ ਬਵੰਜਾ ਹਫ਼ਤੇ ਹੁੰਦੇ ਹਨ।

**ਹਫ਼ਤਾਵਾਰ**—*ਵਿ. ਹਫ਼ਤੇ ਦਾ, ਹਫ਼ਤੇ ਨਾਲ ਸਬੰਧਤ*—'ਫੁੱਲਵਾੜੀ' ਪੰਜਾਬੀ ਦਾ ਇਕ ਹਫ਼ਤਾਵਾਰ ਰਸਾਲਾ ਹੈ।

**ਹਫ਼ੜਾ ਦਫ਼ੜੀ**—*ਇ. ਹਲਚਲ*—ਚਲ੍ਹ ਬਾਮੀ ਗੋਲੀ ਚੱਲਣ ਨਾਲ ਸ਼ਹਿਰ ਵਿਚ ਹਫ਼ੜਾ ਦਫ਼ੜੀ ਪੈ ਗਈ।

**ਹਬਸ਼ੀ**—*ਪੁ. ਅਫ਼ਰੀਕਾ ਦਾ ਅਸਲੀ ਵਸਨੀਕ*—ਅਫ਼ਰੀਕਾ ਦੇ ਆਜ਼ਾਦ ਹੋਣ ਤੋਂ ਬਾਅਦ ਹਬਸ਼ੀ ਕਾਫ਼ੀ ਤਰੱਕੀ ਕਰ ਰਹੇ ਹਨ।

**ਹਮਸਾਇਆ**—ਪੁ. ਗਵਾਂਢੀ-ਚੰਗਾ ਹਮਸਾਇਆ ਤਾਂ ਚੰਗੀ ਕਿਸਮਤ ਨਾਲ ਹੀ ਮਿਲਦਾ ਹੈ।

**ਹਮਕ**—ਇ. ਭੈੜੀ ਵਾਸ਼ਨਾ—ਕੜਾਹੀ ਨਾਲ ਲੱਗਣ ਕਰਕੇ ਦੁੱਧ ਵਿਚੋਂ ਹਮਕ ਆ ਰਹੀ ਹੈ।

**ਹਮਦਰਦ**—ਪੁ. ਦੁੱਖ ਨੂੰ ਵੰਡਣ ਵਾਲਾ, ਹਮਦਰਦੀ ਕਰਨ ਵਾਲਾ—ਅੱਜ ਕਲ੍ਹ ਦੇ ਜ਼ਮਾਨੇ ਵਿਚ ਹਮਦਰਦ ਆਦਮੀ ਘੱਟ ਵੱਧ ਹੀ ਮਿਲਦੇ ਹਨ।

**ਹਮਦਰਦੀ**—ਇ. ਦੁੱਖ ਵੰਡਾਉਣ ਦਾ ਭਾਵ—ਹਮਦਰਦੀ ਨਾਲ ਦੁਸ਼ਮਣ ਦਾ ਮਨ ਵੀ ਜਿੱਤਿਆ ਜਾ ਸਕਦਾ ਹੈ।

**ਹਮਲਾ**—ਪੁ. ਧਾਵਾ, ਹੱਲਾ—ਭਾਰਤ ਹੁਣ ਇਤਨਾ ਮਜ਼ਬੂਤ ਹੈ ਕਿ ਹਰ ਹਮਲੇ ਦਾ ਡਟ ਕੇ ਮੁਕਾਬਲਾ ਕਰ ਸਕਦਾ ਹੈ।

**ਹਮਲਾਵਰ**—ਵਿ. ਹਮਲਾ ਕਰਨ ਵਾਲਾ—ਭਾਰਤ ਤੇ ਹਮਲਾ ਕਰਨ ਲਈ ਵਧੇਰੇ ਹਮਲਾਵਰ ਖੈਬਰ ਦੇ ਰਸਤਿਉਂ ਹੀ ਆਉਂਦੇ ਰਹੇ ਹਨ।

**ਹਮਾਇਤ**—ਇ. ਕਿਸੇ ਦੇ ਹੱਕ ਵਿਚ ਕਹਿਣ ਦਾ ਭਾਵ—ਝੂਠੇ ਆਦਮੀ ਦੀ ਕਦੇ ਹਮਾਇਤ ਨਹੀਂ ਕਰਨੀ ਚਾਹੀਦੀ।

**ਹਮਾਇਤੀ**—ਪੁ. ਹਮਾਇਤ ਕਰਨ ਵਾਲਾ—ਤੂੰ ਫ਼ਿਕਰ ਨਾ ਕਰ, ਅਸੀ ਸਾਰੇ ਤੇਰੇ ਹਮਾਇਤੀ ਹਾਂ।

**ਹਮਾਮ**—ਪੁ. ਚਹੁੰ ਪਾਸਿਉਂ ਬੰਦ ਕਮਰਾ ਜਿਸ ਵਿਚ ਗਰਮ ਪਾਣੀ ਨਾਲ ਨਹਾਉਂਦੇ ਹਨ; ਪਾਣੀ ਗਰਮ ਕਰਨ ਲਈ ਇਕ ਖ਼ਾਸ ਕਿਸਮ ਦਾ ਬਰਤਨ—ਪੁਰਾਣੇ ਸਮੇਂ ਵਿਚ ਹਮਾਮਾਂ ਵਿਚ ਨਹਾਉਣ ਦਾ ਬੜਾ ਰਿਵਾਜ ਸੀ; ਹਮਾਮ ਵਿਚੋਂ ਥੋੜ੍ਹਾ ਹੋਰ ਗਰਮ ਪਾਣੀ ਲੈ ਕੇ ਮਿਲਾ ਲਉ।

**ਹਮੇਸ਼ਾ**—ਕ੍ਰਿ. ਵਿ. ਸਦਾ, ਸਦੀਵ—ਸ਼ਹੀਦ ਹਮੇਸ਼ਾ ਅਮਰ ਰਹਿੰਦੇ ਹਨ।

**ਹਮੇਲ**—ਇ. ਮਾਲਾ ਦੀ ਸ਼ਕਲ ਦਾ ਇਕ ਗਹਿਣਾ—ਦਾਦੀ ਜੀ ਨੇ ਗਲ ਵਿਚ ਹਮੇਲ ਪਾਈ ਹੋਈ ਹੈ।

**ਹਰ ਹੀਲੇ**—ਕ੍ਰਿ. ਵਿ. ਲਗਦੀ ਵਾਹੇ, ਕਿਸੇ ਨਾ ਕਿਸੇ ਢੰਗ ਨਾਲ—ਲੋੜਵੰਦ ਵਿਅਕਤੀ ਦਾ ਕੰਮ ਹਰ ਹੀਲੇ ਕਰਨਾ ਚਾਹੀਦਾ ਹੈ।

**ਹਰਕਤ**—ਇ. ਹਿਲਣ ਦੀ ਕਿਰਿਆ, ਚਾਲਾ, ਭੈੜੀ ਆਦਤ—ਰੋਗੀ ਇੰਨਾ ਕਮਜ਼ੋਰ ਹੋ ਗਿਆ ਹੈ ਕਿ ਉਸ ਵਿਚ ਹਰਕਤ ਕਰਨ ਦੀ ਤਾਕਤ ਨਹੀਂ; ਤੇਰੀਆਂ ਹਰਕਤਾਂ ਮੈਨੂੰ ਬਿਲਕੁਲ ਪਸੰਦ ਨਹੀਂ।

**ਹਰਕਾਰਾ**—ਪੁ. ਸੁਨੇਹਾ ਪਹੁੰਚਾਉਣ ਵਾਲਾ ਵਿਅਕਤੀ—ਪਹਿਲੇ ਜ਼ਮਾਨੇ ਵਿਚ ਰਾਜਿਆਂ ਅਤੇ ਅਮੀਰਾਂ ਦੀਆਂ ਚਿੱਠੀਆਂ ਹਰਕਾਰੇ ਲਿਜਾਇਆ ਕਰਦੇ ਸਨ।

**ਹਰਖ**—ਪੁ. ਗੁੱਸਾ, ਕ੍ਰੋਧ—ਹਰ ਗੱਲ ਤੇ ਹਰਖ ਜਾਣਾ ਚੰਗੀ ਆਦਤ ਨਹੀਂ ਹੁੰਦੀ।

**ਹਰਗਿਜ਼**—ਕ੍ਰਿ. ਵਿ. ਬਿਲਕੁਲ—ਤੁਹਾਡੇ ਦੋਹਾਂ ਵਿਚੋਂ ਮੈਂ ਹਰਗਿਜ਼ ਕਿਸੇ ਦਾ ਪੱਖ ਨਹੀਂ ਲਵਾਂਗਾ।

**ਹਰ ਘੜੀ**—ਕ੍ਰਿ. ਵਿ. ਹਰ ਪਲ, ਹਰ ਵੇਲੇ—ਬੱਚਿਆਂ ਨੂੰ ਹਰ ਘੜੀ ਟੀ. ਵੀ. ਨਹੀਂ ਵੇਖਣਾ ਚਾਹੀਦਾ।

**ਹਰਜ**—ਪੁ. ਨੁਕਸਾਨ—ਐਤਕਾਂ ਬੀਮਾਰੀ ਕਾਰਨ ਮੇਰੀ ਪੜ੍ਹਾਈ ਦਾ ਬੜਾ ਹਰਜ ਹੋਇਆ ਹੈ।

**ਹਰਜਾ**—ਪੁ. ਘਾਟਾ, ਨੁਕਸਾਨ, ਹਾਨੀ—ਸਮੇਂ ਦਾ ਹਰਜਾ ਕਦੇ ਵੀ ਪੂਰਾ ਨਹੀਂ ਹੋ ਸਕਦਾ।

**ਹਰਜਾਨਾ**—ਪੁ. ਘਾਟਾ ਜਾਂ ਨੁਕਸਾਨ ਪੂਰਾ ਕਰਨ ਲਈ ਲਿਆ ਜਾਂ ਦਿੱਤਾ ਗਿਆ ਧਨ—ਅਸਲ ਵਿਚ ਗ਼ਲਤੀ ਤਾਂ ਉਹਦੀ ਸੀ, ਮੈਨੂੰ ਤਾਂ ਐਵੇਂ ਹੀ ਹਰਜਾਨਾ ਦੇਣਾ ਪੈ ਗਿਆ ਹੈ।

**ਹਰਨੋਟਾ**—ਪੁ. ਹਿਰਨ ਦਾ ਬੱਚਾ—ਹਿਰਨੀ ਆਪਣੇ ਹਰਨੋਟਿਆਂ ਸਮੇਤ ਜੰਗਲ ਵਿਚ ਫਿਰ ਰਹੀ ਹੈ।

**ਹਰਫ਼**—ਪੁ. ਅੱਖਰ—ਅਜੇ ਤਾਂ ਬੱਚੇ ਨੂੰ ਹਰਫ਼ਾਂ ਦੀ ਹੀ ਪਛਾਣ ਨਹੀਂ ਹੋਈ, ਲਿਖ ਕਿਵੇਂ ਸਕਦਾ ਹੈ।

**ਹਰਲ-ਹਰਲ**—ਕ੍ਰਿ. ਵਿ. ਬਿਨਾਂ ਮਤਲਬ ਤੋਂ ਫ਼ਜ਼ੂਲ—ਕਈਆਂ ਨੂੰ ਹਰਲ ਹਰਲ ਫਿਰਨ ਦੀ ਬੜੀ ਭੈੜੀ ਆਦਤ ਹੁੰਦੀ ਹੈ।

**ਹਰੜ**—ਇ. ਇਕ ਫਲ ਜਿਸ ਦੀ ਵਰਤੋਂ ਦਵਾਈਆਂ ਵਿਚ ਆਮ ਹੁੰਦੀ ਹੈ—ਹਰੜਾਂ ਦਾ ਮੁਰੱਬਾ ਪੇਟ ਦੀਆਂ ਬੀਮਾਰੀਆਂ ਲਈ ਬੜਾ ਗੁਣਕਾਰੀ ਹੈ।

**ਹਰਾ**—ਵਿ. ਸਾਵਾ, ਤਾਜ਼ਾ—ਨੀਲੂ ਨੇ ਹਰੇ ਰੰਗ ਦੀ ਕਮੀਜ਼ ਪਾਈ ਹੋਈ ਹੈ; ਪਸ਼ੂ ਹਰਾ ਚਾਰਾ ਖਾ ਕੇ ਬਹੁਤ ਖ਼ੁਸ਼ ਹੁੰਦੇ ਹਨ।

ਪੁ. ਚਾਰਾ—ਪਸ਼ੂ ਆਪ ਹਰਾ ਖਾ ਕੇ ਸਾਨੂੰ ਦੁੱਧ ਦਿੰਦੇ ਹਨ।

**ਹਰਾਉਣਾ**—ਕ੍ਰਿ. ਸਕ. ਹਰਾ ਦੇਣਾ—ਅਸੀਂ ਵਿਰੋਧੀ ਧਿਰ ਨੂੰ ਦੋ ਗੋਲਾਂ ਤੇ ਹਰਾ ਦਿੱਤਾ।

**ਹਰਾਮ**—ਵਿ. ਵਰਜਿਆ ਹੋਇਆ—ਮੈਨੂੰ ਤੇਰੇ ਘਰ ਦਾ ਪਾਣੀ ਪੀਣਾ ਵੀ ਹਰਾਮ ਹੈ।

**ਹਰਿ**—ਪੁ. ਪਰਮੇਸ਼ਰ, ਕਰਤਾਰ—ਅੰਮ੍ਰਿਤ ਵੇਲੇ ਉਠ ਕੇ ਹਰਿ ਦਾ ਜਾਪ ਕਰਨਾ ਚਾਹੀਦਾ ਹੈ।

**ਹਲ**—ਪੁ. ਜ਼ਮੀਨ ਵਾਹੁਣ ਦਾ ਇਕ ਸੰਦ—ਅੱਜ ਕਲ੍ਹ ਹਲ ਦੀ ਥਾਂ ਟਰੈਕਟਰਾਂ ਦੀ ਵਰਤੋਂ ਹੋਣ ਲਗ ਪਈ ਹੈ।

**ਹਲਚਲ**—ਇ. ਘਬਰਾਹਟ ਦੀ ਹਾਲਤ—ਕਲ੍ਹ ਦੀ ਦੁਰਘਟਨਾ ਨੇ ਸਾਰੇ ਸ਼ਹਿਰ ਵਿਚ ਹਲਚਲ ਮਚਾ ਦਿੱਤੀ ਹੈ।

**ਹਲਾਕ**—ਪੁ. ਕਤਲ—ਬੁੱਚੜ ਹਰ ਰੋਜ਼ ਸੈਂਕੜੇ ਜਾਨਵਰ ਹਲਾਕ ਕਰ ਦਿੰਦੇ ਹਨ।

**ਹੱਲਾ-ਗੁੱਲਾ**—ਪੁ. ਸ਼ੋਰ ਸ਼ਰਾਬਾ, ਰੌਲਾ-ਗੌਲਾ—1947 ਦੀ ਵੰਡ ਸਮੇਂ ਬਹੁਤ ਹੀ ਹੱਲਾ ਗੁੱਲਾ ਮਚਿਆ।

**ਹਲਾਲ**—ਵਿ. ਧਰਮ ਦੀ ਕਮਾਈ—ਸਾਨੂੰ ਆਪਣੀ ਹੱਕ ਹਲਾਲ ਦੀ ਕਮਾਈ ਵਿਚ ਹੀ ਗੁਜ਼ਾਰਾ ਕਰਨਾ ਚਾਹੀਦਾ ਹੈ।

**ਹਲੀਮ**—ਵਿ. ਨਿਮਰ—ਉਸ ਦਾ ਮੁੰਡਾ ਅਫ਼ਸਰ ਹੁੰਦੇ ਹੋਏ ਵੀ ਬੜਾ ਹਲੀਮ ਹੈ।

**ਹਲੀਮੀ**—ਇ. ਨਿਮਰਤਾ—ਇੰਨਾਂ ਵੱਡਾ ਅਫ਼ਸਰ ਹੋਣ ਤੇ ਵੀ ਉਸ ਦੀ ਗੱਲ-ਬਾਤ ਵਿਚ ਬੜੀ ਹਲੀਮੀ ਹੈ।

**ਹਲੂਣਨਾ**—ਕ੍ਰਿ. ਸਕ. ਹਲੂਣਾ ਦੇਣਾ—ਬੱਚੇ ਬੇਰੀ ਨੂੰ ਹਲੂਣ ਕੇ ਬੇਰ ਇਕੱਠੇ ਕਰਦੇ ਹਨ।

**ਹਲੂਣਾ**—*ਪੁ. ਕਿਸੇ ਚੀਜ਼ ਨੂੰ ਫੜ ਕੇ ਹਿਲਾਉਣ ਦੀ ਕਿਰਿਆ*—ਸਵੇਰੇ ਮਾਂ ਬੱਚੇ ਨੂੰ ਹਲੂਣਾ ਦੇ ਕੇ ਉਠਾਉਂਦੀ ਹੈ।

**ਹਵਸ**—*ਇ. ਲੋਭ, ਲਾਲਚ*—ਪੈਸੇ ਦੀ ਅੰਨ੍ਹੀ ਹਵਸ ਵੀ ਇਨਸਾਨ ਨੂੰ ਬਰਬਾਦੀ ਵੱਲ ਲੈ ਜਾਂਦੀ ਹੈ।

**ਹਵਨ**—*ਪੁ. ਅੱਗ ਵਿਚ ਮੰਤਰਾਂ ਰਾਹੀਂ ਅਹੂਤੀ ਪਾਉਣ ਦੀ ਕਿਰਿਆ*—ਪੰਡਤ ਜੀ ਵਿਆਹ ਸਮੇਂ ਹਵਨ ਕਰ ਰਹੇ ਹਨ।

**ਹਵਾ**—*ਇ. ਪੌਣ, ਵਾਯੂ*—ਸਾਡੇ ਚੁਬਾਰੇ ਵਿਚ ਬੜੀ ਹਵਾ ਲਗਦੀ ਹੈ।

**ਹਵਾਈ**—*ਵਿ. ਹਵਾ ਨਾਲ ਸਬੰਧਤ*—ਸਾਡੀ ਹਵਾਈ ਸੈਨਾ ਬਹੁਤ ਮਜ਼ਬੂਤ ਬਣ ਚੁੱਕੀ ਹੈ।

*ਇ. ਇਕ ਕਿਸਮ ਦੀ ਆਤਸ਼ਬਾਜ਼ੀ ; ਅਫ਼ਵਾਹ*—ਦੀਵਾਲੀ ਵਾਲੇ ਦਿਨ ਬੱਚੇ ਹਵਾਈਆਂ ਖ਼ੁਸ਼ੀ ਨਾਲ ਚਲਾਉਂਦੇ ਹਨ ; ਸਾਨੂੰ ਕਦੀ ਵੀ ਝੂਠੀ ਹਵਾਈ ਨਹੀਂ ਉਡਾਉਣੀ ਚਾਹੀਦੀ।

**ਹਵਾਈ ਅੱਡਾ**—*ਪੁ. ਹਵਾਈ ਜਹਾਜ਼ ਦੇ ਠਹਿਰਨ, ਉਤਰਨ ਅਤੇ ਚੜ੍ਹਨ ਦੀ ਥਾਂ*—ਹਵਾਈ ਅੱਡਾ ਸ਼ਹਿਰ ਦੀ ਵਸੋਂ ਤੋਂ ਕਾਫ਼ੀ ਦੂਰ ਬਣਾਇਆ ਜਾਂਦਾ ਹੈ।

**ਹਵਾਈਆਂ ਉੱਡਣਾ**—*ਮੁਹਾ. ਬਹੁਤ ਘਬਰਾ ਜਾਣਾ*—ਪੁਲਿਸ ਦੇ ਆਉਣ ਦੀ ਖ਼ਬਰ ਸੁਣ ਕੇ ਚੋਰ ਦੀਆਂ ਹਵਾਈਆਂ ਉੱਡ ਗਈਆਂ ।

**ਹਵਾਈ ਛਤਰੀ**—*ਇ. ਇਕ ਤਰ੍ਹਾਂ ਦੀ ਛਤਰੀ ਜਿਸ ਨਾਲ ਹਵਾਈ ਜਹਾਜ਼ ਤੋਂ ਹੇਠਾਂ ਧਰਤੀ ਤੇ ਉਤਰਿਆ ਜਾਂਦਾ ਹੈ*—ਹਵਾਈ ਫ਼ੌਜ ਦੇ ਸਿਪਾਹੀ ਹਵਾਈ ਛਤਰੀਆਂ ਰਾਹੀਂ ਜਹਾਜ਼ ਤੋਂ ਹੇਠਾਂ ਉਤਰ ਰਹੇ ਹਨ।

**ਹਵਾਈ ਜਹਾਜ਼**—*ਪੁ. ਉਹ ਜਹਾਜ਼ ਜੋ ਅਕਾਸ਼ ਵਿਚ ਉੱਡਦਾ ਹੈ*—ਹਵਾਈ ਅੱਡੇ ਤੇ ਹਵਾਈ ਜਹਾਜ਼ ਉਤਰ ਅਤੇ ਚੜ੍ਹ ਰਹੇ ਹਨ।

**ਹਵਾਈ ਫ਼ੌਜ**—*ਇ. ਹਵਾਈ ਸੈਨਾ*—ਭਾਰਤ ਦੀ ਹਵਾਈ ਫ਼ੌਜ ਦੁਨੀਆ ਦੀਆਂ ਵਧੀਆ ਹਵਾਈ ਫ਼ੌਜਾਂ ਵਿਚੋਂ ਗਿਣੀ ਜਾਂਦੀ ਹੈ।

**ਹਵਾਸ**—*ਪੁ. ਸੁਰਤ, ਹੋਸ਼*—ਕ੍ਰੋਧ ਵਿਚ ਕਈ ਵਾਰੀ ਇਨਸਾਨ ਆਪਣੀ ਹੋਸ਼ ਹਵਾਸ ਗੁਆ ਬੈਠਦਾ ਹੈ।

**ਹਵਾਂਕਣਾ/ਹੁਆਂਕਣਾ**—*ਕ੍ਰਿ. ਅਕ. ਗਿੱਦੜ ਦਾ ਬੋਲਣਾ*—ਰਾਤ ਸਮੇਂ ਉਜਾੜਾਂ ਵਿਚ ਗਿੱਦੜ ਦਾ ਹਵਾਂਕਣਾ ਬੜਾ ਭਿਆਨਕ ਲਗਦਾ ਹੈ।

**ਹਵਾਨਾ**—*ਪੁ. ਗਊ, ਮੱਝ ਦੀ ਦੁੱਧ ਦੀ ਥੈਲੀ ਜਿਸ ਨਾਲ ਥਣ ਲੱਗੇ ਹੁੰਦੇ ਹਨ*—ਪਸ਼ੂਆਂ ਦਾ ਦੁੱਧ ਹਵਾਨੇ ਵਿਚ ਇਕੱਠਾ ਹੋ ਕੇ ਥਣਾਂ ਰਾਹੀਂ ਬਾਹਰ ਆਉਂਦਾ ਹੈ।

**ਹਵਾਬਾਜ਼**—*ਪੁ. ਹਵਾਈ ਜਹਾਜ਼ ਚਲਾਉਣ ਵਾਲਾ, ਪਾਇਲਟ*—ਹੋਰ ਗੁਣਾਂ ਤੋਂ ਇਲਾਵਾ ਹਵਾਬਾਜ਼ ਦੇ ਦਿਲ ਦਾ ਤਕੜਾ ਹੋਣਾ ਵੀ ਜ਼ਰੂਰੀ ਹੈ।

**ਹਵਾਲਦਾਰ**—*ਪੁ. ਪੁਲਿਸ ਆਦਿ ਦਾ ਸਿਪਾਹੀ ਤੋਂ ਅਗਲਾ ਵੱਡਾ ਕਰਮਚਾਰੀ* —ਸਰਨ ਦੇ ਪਿਤਾ ਜੀ ਪੁਲਿਸ ਵਿਚ ਹਵਾਲਦਾਰ ਲੱਗੇ ਹੋਏ ਹਨ।

**ਹਵਾਲੇ**—*ਕ੍ਰਿ. ਵਿ. ਸਪੁਰਦ*—ਮੇਰੀ ਚੀਜ਼ ਮੇਰੇ ਹਵਾਲੇ ਕਰ ਦਿਉ।

**ਹਵਾ ਵਿਚ ਹਵਾ ਹੋਣਾ**—*ਮੁਹਾ. ਬਹੁਤ ਤੇਜ਼ ਦੌੜਨਾ*—ਸਵਾਰੀਆਂ ਦੇ ਬੈਠਣ ਦੀ ਦੇਰ ਸੀ ਕਿ ਟਾਂਗਾ ਹਵਾ ਵਿਚ ਹਵਾ ਹੋ ਗਿਆ।

**ਹਵਾ ਵਿਚ ਤਾਰੀਆਂ ਲਾਉਣਾ**—*ਮੁਹਾ. ਮਸਤੀ ਨਾਲ ਹਵਾ ਵਿਚ ਉੱਡਣਾ*—ਪੰਛੀ ਹਵਾ ਵਿਚ ਤਾਰੀਆਂ ਲਾ ਰਹੇ ਹਨ।

**ਹਵਾੜ੍ਹ**—*ਇ. ਮੂੰਹ ਵਿਚੋਂ ਨਿਕਲੀ ਗਰਮ ਹਵਾ ; ਦਿਲ ਦਾ ਗੁੱਸਾ*—ਸਾਨੂੰ ਛੂਤ ਦੇ ਰੋਗੀਆਂ ਦੀ ਹਵਾੜ੍ਹ ਤੋਂ ਬਚਣਾ ਚਾਹੀਦਾ ਹੈ; ਪਹਿਲਾਂ ਤੂੰ ਆਪਣੇ ਦਿਲ ਦੀ ਹਵਾੜ੍ਹ ਕੱਢ ਲੈ, ਫਿਰ ਤੈਨੂੰ ਮੈਂ ਅਸਲ ਗੱਲ ਦੱਸਾਂਗਾ।

**ਹੜ੍ਹ**—*ਪੁ. ਨਦੀ, ਨਾਲੇ ਆਦਿ ਵਿਚ ਪਾਣੀ ਚੜ੍ਹ ਜਾਣ ਦਾ ਭਾਵ*—ਸਾਡੇ ਦੇਸ਼ ਵਿਚ ਹੜ੍ਹਾਂ ਨਾਲ ਹਰ ਸਾਲ ਬੜਾ ਨੁਕਸਾਨ ਹੁੰਦਾ ਹੈ।

**ਹੜਬੜਾਉਣਾ**—*ਕ੍ਰਿ. ਅਕ. ਘਬਰਾਹਟ ਵਿਚ ਬੋਲਣਾ*—ਪਰੇਸ਼ਾਨੀ ਕਾਰਣ ਬੰਦਾ ਕਈ ਵਾਰ ਹੜਬੜਾਉਣਾ ਸ਼ੁਰੂ ਕਰ ਦਿੰਦਾ ਹੈ।

**ਹੜਬੋਚ**—*ਵਿ. ਬੇਢੰਗਾ ਵਧਿਆ ਹੋਇਆ, ਉਚਾ ਲੰਮਾ*—ਕਈ ਵਿਅਕਤੀ ਨਿਰੇ ਹੜਬੋਚ ਹੀ ਹੁੰਦੇ ਹਨ, ਅਕਲ ਬਿਲਕੁਲ ਨਹੀਂ ਹੁੰਦੀ।

**ਹੜ੍ਹ ਵਗਣਾ**—*ਮੁਹਾ. ਬਹੁਤ ਜ਼ਿਆਦਾ ਹੋਣਾ*—ਕਈਆਂ ਦੇ ਘਰ ਤਾਂ ਪੈਸੇ ਦਾ ਹੜ੍ਹ ਵਗਦਾ ਹੈ ਅਤੇ ਕਈਆਂ ਨੂੰ ਰੋਟੀ ਵੀ ਨਹੀਂ ਮਿਲਦੀ।

**ਹਾਇਰ ਸੈਕੰਡਰੀ**—*ਇ. ਸਕੂਲ ਵਿਚ ਦਸਵੀਂ ਤੋਂ ਬਾਅਦ ਯਾਰ੍ਹਵੀਂ ਜਮਾਤ*—ਮੇਰੇ ਭਰਾ ਨੇ ਇਸ ਸਾਲ ਹਾਇਰ ਸੈਕੰਡਰੀ ਦਾ ਇਮਤਿਹਾਨ ਦਿੱਤਾ ਹੈ।

*ਵਿ. ਦਸਵੀਂ ਤੋਂ ਬਾਅਦ ਯਾਰ੍ਹਵੀਂ ਜਮਾਤ ਦਾ*—ਸਾਡੇ ਦੇਸ਼ ਵਿਚ ਹਾਇਰ ਸੈਕੰਡਰੀ ਸਿੱਖਿਆ ਬਹੁਤੀ ਸਫਲ ਨਹੀਂ ਹੋਈ।

**ਹਾਈਕੋਰਟ**—*ਇ. ਕਿਸੇ ਰਾਜ ਦੀ ਸਭ ਤੋਂ ਵੱਡੀ ਅਦਾਲਤ*—ਪੰਜਾਬ ਅਤੇ ਹਰਿਆਣਾ ਦੀ ਹਾਈਕੋਰਟ ਚੰਡੀਗੜ੍ਹ ਵਿਖੇ ਹੈ।

**ਹਾਏ**—*ਅਵ. ਸ਼ੋਕ ਜਾਂ ਦੁੱਖ ਸੂਚਕ ਸ਼ਬਦ*—ਸਤੀਸ਼ ਇੰਨਾ ਤਕੜੇ ਦਿਲ ਵਾਲਾ ਹੈ ਕਿ ਇਤਨੀ ਵੱਡੀ ਸੱਟ ਲੱਗਣ ਤੇ ਵੀ ਉਸ ਨੇ ਹਾਏ ਨਹੀਂ ਕੀਤੀ।

**ਹਾਸਲ**—*ਵਿ. ਪ੍ਰਾਪਤ*—ਮੈਨੂੰ ਉਸ ਤਰ੍ਹਾਂ ਦੀ ਸਫਲਤਾ ਹਾਸਲ ਨਹੀਂ ਹੋਈ ਜਿਸ ਤਰ੍ਹਾਂ ਦੀ ਕਿ ਮੈਂ ਚਾਹੁੰਦਾ ਸਾਂ।

*ਪੁ. ਗੁਣਾਂ, ਜਮ੍ਹਾਂ ਆਦਿ ਕਰਨ ਸਮੇਂ ਇਕ ਪਾਲ ਦੇ ਦਹਾਕੇ ਦਾ ਵਧਦਾ ਦਹਾਈ ਵਾਲਾ ਅੰਕ ਜਿਸ ਨੂੰ ਅਗਲੀ ਪਾਲ ਵਿਚ ਜੋੜਿਆ ਜਾਂਦਾ ਹੈ*—ਜਮ੍ਹਾਂ ਜਾਂ ਗੁਣਾਂ ਕਰਨ ਸਮੇਂ ਬੱਚਿਆਂ ਨੂੰ ਹਾਸਲ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ।

**ਹਾਸਾ**—*ਪੁ. ਹੱਸਣ ਦੀ ਕਿਰਿਆ ਜਾਂ ਭਾਵ; ਠੱਠਾ, ਮਖੌਲ*—ਸਕੂਲ ਦੀ ਮੀਟਿੰਗ ਵਿਚ ਪ੍ਰਦੀਪ ਨੇ ਜੋ ਲੇਖ ਪੜ੍ਹਿਆ, ਉਸ ਨੂੰ ਸੁਣ ਕੇ ਬਹੁਤ ਹਾਸਾ ਪਿਆ; ਉਸ ਦੀ ਗੱਲ ਦਾ ਗੁੱਸਾ ਨਾ ਕਰੋ, ਉਸ ਨੂੰ ਤਾਂ ਹਾਸਾ ਕਰਨ ਦੀ ਆਦਤ ਹੈ।

**ਹਾਸੋਹੀਣਤਾ**—*ਇ. ਹਾਸੋ ਹੀਣ ਹੋਣ ਦਾ ਭਾਵ*—ਉਸ ਦੀਆਂ ਹਾਸੋ-ਹੀਣਤਾ ਵਾਲੀਆਂ ਗੱਲਾਂ ਕਰਕੇ ਉਸ ਦਾ ਕੋਈ ਵੀ ਸਤਿਕਾਰ ਨਹੀਂ ਕਰਦਾ।

**ਹਾਸੋਹੀਣਾ**—*ਵਿ. ਘਟੀਆ*–ਤੇਰੀਆਂ ਹਾਸੋਹੀਣੀਆਂ ਹਰਕਤਾਂ ਨੇ ਮੈਨੂੰ ਤੰਗ ਕਰ ਦਿੱਤਾ ਹੈ।

**ਹਾਹਾ ਹੀਹੀ**—*ਇ. ਹਾਸਾ ਮਖ਼ੌਲ*—ਵਿਦਿਆਰਥੀਆਂ ਨੂੰ ਆਪਣਾ ਸਮਾਂ ਹਾਹਾ ਹੀਹੀ ਵਿਚ ਲਾਉਣ ਦੀ ਥਾਂ ਪੜ੍ਹਾਈ ਵੱਲ ਲਾਉਣਾ ਚਾਹੀਦਾ ਹੈ।

**ਹਾਕ**—*ਇ. ਬੁਲਾਉਣ ਲਈ ਮਾਰੀ ਆਵਾਜ਼*—ਮਾਤਾ ਜੀ ਨੇ ਟੀਟੂ ਨੂੰ ਹਾਕ ਮਾਰ ਕੇ ਕਿਹਾ "ਕਾਕਾ ਚਾਹ ਪੀ ਲੈ"।

**ਹਾਕਮ**—*ਪੁ. ਹਕੂਮਤ ਕਰਨ ਵਾਲਾ ਵਿਅਕਤੀ , ਅਫ਼ਸਰ*—ਯੋਗ ਹਾਕਮ ਹੀ ਦੇਸ਼ ਨੂੰ ਉੱਨਤੀ ਵੱਲ ਲਿਜਾ ਸਕਦੇ ਹਨ; ਅਜੋਕੇ ਸਮੇਂ ਵਿਚ ਅਫ਼ਸਰ ਹੀ ਦਫ਼ਤਰ ਦਾ ਹਾਕਮ ਹੁੰਦਾ ਹੈ।

**ਹਾਜ਼ਰ**—*ਵਿ. ਮੌਜੂਦ*—ਰਮੇਸ਼ ਤੇ ਮਹਿੰਦਰ ਤੋਂ ਬਿਨਾ ਅੱਜ ਕਲਾਸ ਦੇ ਸਾਰੇ ਬੱਚੇ ਹਾਜ਼ਰ ਹਨ।

**ਹਾਜ਼ਰੀ**—*ਇ. ਹਾਜ਼ਰ ਹੋਣ ਦਾ ਭਾਵ ; ਗਿਣਤੀ*–ਜਦੋਂ ਮੈਂ ਕਲਾਸ ਵਿਚ ਪੁੱਜਾ ਤਾਂ ਮਾਸਟਰ ਜੀ ਹਾਜ਼ਰੀ ਲਾ ਰਹੇ ਸਨ ; ਅੱਜ ਜਲਸੇ ਵਿਚ ਲੋਕਾਂ ਦੀ ਹਾਜ਼ਰੀ ਅੱਗੇ ਨਾਲੋਂ ਕਾਫ਼ੀ ਘੱਟ ਸੀ।

**ਹਾਜੀ**—*ਪੁ. ਹੱਜ ਕਰਨ ਵਾਲਾ ਵਿਅਕਤੀ*—ਭਾਰਤ ਅਤੇ ਹੋਰ ਦੇਸ਼ਾਂ ਤੋਂ ਹਰ ਸਾਲ ਹਜ਼ਾਰਾਂ ਹਾਜੀ ਮੱਕੇ ਦੀ ਯਾਤਰਾ ਲਈ ਜਾਂਦੇ ਹਨ।

**ਹਾਂ ਜੀ**—*ਪੁ. ਪ੍ਰਵਾਨਗੀ ਆਦਿ ਨੂੰ ਸਤਿਕਾਰ ਵਜੋਂ ਪ੍ਰਗਟਾਉਣ ਵਾਲਾ ਸ਼ਬਦ; ਹੁੰਗਾਰਾ ਪ੍ਰਗਟਾਉਣ ਵਾਲਾ ਸ਼ਬਦ*–ਨੌਕਰ ਨੇ ਉੱਤਰ ਦਿੱਤਾ, "ਹਾਂ ਜੀ, ਮੈਂ ਕੰਮ ਮੁਕਾ ਲਿਆ ਹੈ"; ਮੇਰੀ ਗੱਲ ਸੁਣ ਕੇ ਉਨ੍ਹਾਂ ਨੇ ਕੋਈ ਖ਼ਾਸ ਗੱਲ ਤਾਂ ਨਹੀਂ ਕਹੀ, ਬਸ ਹਾਂ ਜੀ, ਹਾਂ ਜੀ, ਕਰਦੇ ਰਹੇ।

**ਹਾਣ**—*ਪੁ. ਇੱਕੋ ਉਮਰ ਦੇ ਹੋਣ ਦਾ ਭਾਵ*—ਆਪਣਾ ਹਾਣ ਹਰੇਕ ਨੂੰ ਪਿਆਰਾ ਲਗਦਾ ਹੈ।

**ਹਾਣੀ**—*ਵਿ. ਇੱਕੋ ਉਮਰ ਦਾ, ਹਾਣ ਦਾ*—ਦੇਵ ਰਾਜ ਸਿੰਘ ਮੇਰਾ ਹਾਣੀ ਹੈ।

**ਹਾਤਾ**—*ਪੁ. ਚਾਰੇ ਪਾਸਿਆਂ ਤੋਂ ਕੰਧਾਂ ਆਦਿ ਨਾਲ ਘਿਰਿਆ ਹੋਇਆ ਥਾਂ*–ਮੇਰੇ ਪਿਤਾ ਜੀ ਨੇ ਆਪਣੇ ਹਾਤੇ ਵਿਚ ਕੋਲਿਆਂ ਦਾ ਡੀਪੂ ਖੋਲ੍ਹਿਆ ਹੋਇਆ ਹੈ।

**ਹਾਤੋ**—*ਪੁ. ਕਸ਼ਮੀਰੀ ਮਜ਼ਦੂਰ*—ਸਰਦੀਆਂ ਦੇ ਦਿਨਾਂ ਵਿਚ ਹਾਤੋ ਕਸ਼ਮੀਰ ਤੋਂ ਪੰਜਾਬ ਆ ਕੇ ਲੱਕੜੀ ਪਾੜਨ ਦਾ ਕੰਮ ਕਰਦੇ ਹਨ।

**ਹਾਥੀ**—*ਪੁ. ਸੁੰਡ ਵਾਲਾ ਇਕ ਵੱਡੇ ਆਕਾਰ ਦਾ ਜੰਗਲੀ ਜਾਨਵਰ*—ਹਾਥੀ ਖਾਣ ਪੀਣ ਦਾ ਕੰਮ ਸੁੰਡ ਨਾਲ ਹੀ ਕਰਦਾ ਹੈ।

**ਹਾਥੀਵਾਨ**—*ਪੁ. ਹਾਥੀ ਨੂੰ ਚਲਾਉਣ ਵਾਲਾ*—ਬੱਚੇ ਹਾਥੀਵਾਨ ਦੇ ਪਿੱਛੇ ਬੈਠ ਕੇ ਹਾਥੀ ਦੀ ਸਵਾਰੀ ਕਰ ਰਹੇ ਹਨ।

**ਹਾਦਸਾ**— *ਪੁ. ਦੁਰਘਟਨਾ, ਵਾਰਦਾਤ*—ਸੜਕ ਦੇ ਨਿਯਮਾਂ ਵੱਲ ਧਿਆਨ ਨਾ ਦੇਣ ਕਾਰਣ ਹਾਦਸੇ ਬਹੁਤ ਵਧ ਗਏ ਹਨ।

**ਹਾਫ਼ਜ਼**—*ਪੁ. ਫ਼ਾਰਸੀ ਦਾ ਇਕ ਪ੍ਰਸਿੱਧ ਕਵੀ*– ਹਾਫ਼ਜ਼ ਨੇ ਆਪਣੀ ਕਵਿਤਾ ਵਿਚ ਪਖੰਡ ਦੀ ਭਰਪੂਰ ਨਿੰਦਾ ਕੀਤੀ ਹੈ।

**ਹਾਬੜਨਾ**—*ਕ੍ਰਿ. ਅਕ. ਬੇਸਬਰੇ ਹੋਣਾ*—ਖਾਣ ਵਾਲੀ ਚੀਜ਼ ਨੂੰ ਦੇਖ ਕੇ ਹਾਬੜਨਾ ਨਹੀਂ ਚਾਹੀਦਾ।

**ਹਾਰ**—*ਇ. ਲੜਾਈ, ਖੇਡਾਂ ਆਦਿ ਵਿਚ ਸਫਲਤਾ ਨਾ ਹੋਣ ਦਾ ਭਾਵ*–ਸਾਨੂੰ ਜੀਵਨ ਵਿਚ ਹੋਈ ਹਾਰ ਤੋਂ ਹੌਸਲਾ ਨਹੀਂ ਛੱਡਣਾ ਚਾਹੀਦਾ।

*ਪੁ. ਫੁੱਲਾਂ, ਮੋਤੀਆਂ ਆਦਿ ਦੀ ਮਾਲਾ*—ਕੁੜੀਆਂ ਨੂੰ ਬਚਪਨ ਤੋਂ ਹੀ ਵੱਖ ਵੱਖ ਕਿਸਮ ਦੇ ਹਾਰ ਪਾਉਣ ਦਾ ਬੜਾ ਸ਼ੌਕ ਹੁੰਦਾ ਹੈ।

**ਹਾਰ ਕੇ**—*ਕ੍ਰਿ. ਵਿ. ਆਖ਼ਰ ਨੂੰ, ਮਜਬੂਰ ਹੋ ਕੇ*—ਪੱਪੂ ਦੇ ਪੜ੍ਹਾਈ ਨਾ ਕਰਨ ਤੇ ਹਾਰ ਕੇ ਉਸ ਦੇ ਪਿਉ ਨੇ ਉਸ ਨੂੰ ਆਪਣੇ ਨਾਲ ਦੁਕਾਨ ਤੇ ਬਿਠਾ ਲਿਆ।

**ਹਾਰਦਿਕ**—*ਵਿ. ਹਿਰਦੇ ਨਾਲ ਸਬੰਧਤ*–ਸਾਨੂੰ ਦਾਤੇ ਦੀਆਂ ਬਖ਼ਸ਼ਿਸ਼ਾਂ ਦਾ ਹਾਰਦਿਕ ਧੰਨਵਾਦੀ ਹੋਣਾ ਚਾਹੀਦਾ ਹੈ।

**ਹਾਰਨਾ**—*ਕ੍ਰਿ ਅਕ. ਮੁਕਾਬਲੇ ਵਿਚ ਸਫਲ ਨਾ ਹੋਣਾ*—ਲੜਾਈ ਵਿਚ ਕਿਸੇ ਧਿਰ ਨੇ ਤਾਂ ਹਾਰਨਾ ਹੀ ਹੁੰਦਾ ਹੈ।

**ਹਾਰ ਮੰਨਣਾ**—*ਮੁਹਾ. ਅਧੀਨ ਹੋਣਾ, ਮੁਕਾਬਲਾ ਛੱਡ ਜਾਣਾ; ਜ਼ਿੱਦ ਛੱਡਣਾ*—ਕਈ ਦਿਨਾਂ ਦੇ ਮੁਕਾਬਲੇ ਪਿੱਛੋਂ ਅਖ਼ੀਰ ਦੁਸ਼ਮਣ ਨੇ ਹਾਰ ਮੰਨ ਲਈ; ਉਸ ਨੇ ਤਾਂ ਆਪਣੀ ਗੱਲ ਮਨਾਉਣੀ ਹੈ, ਉਹ ਹਾਰ ਮੰਨਣ ਵਾਲਾ ਨਹੀਂ।

**ਹਾਰਮੋਨੀਅਮ**—*ਪੁ. ਇਕ ਤਰ੍ਹਾਂ ਦਾ ਵਾਜਾ*—ਮੈਂ ਅੱਜ ਕਲ੍ਹ ਹਾਰਮੋਨੀਅਮ ਸਿੱਖ ਰਿਹਾ ਹਾਂ।

**ਹਾਰਾ**—*ਪੁ. ਮਿੱਟੀ ਦਾ ਬਣਾਇਆ ਭੜੋਲਾ*—ਪਿੰਡਾਂ ਵਿਚ ਦੁੱਧ, ਦਾਲ ਆਦਿ ਬਣਾਉਣ ਲਈ ਹਾਰਾ ਵਰਤਿਆ ਜਾਂਦਾ ਹੈ।

**ਹਾਰੀ ਸਾਰੀ**—*ਪੜ. ਹਰ ਕੋਈ , ਜਣਾ ਖਣਾ*–ਸਾਹਿਤ ਰਚਨਾ ਕਰਨਾ ਹਾਰੀ ਸਾਰੀ ਦੇ ਵਸ ਦਾ ਰੋਗ ਨਹੀਂ।

**ਹਾਲ**—*ਪੁ. ਹਾਲਤ, ਦਸ਼ਾ; ਖ਼ਬਰ-ਸਾਰ ; ਵੱਡਾ ਖੁੱਲ੍ਹਾ ਕਮਰਾ*—ਅੱਜ ਕਲ੍ਹ ਤਾਂ ਉਸ ਦਾ ਬੁਰਾ ਹਾਲ ਹੈ ; ਮੇਰੇ ਆਉਣ ਤੇ ਪਿਤਾ ਜੀ ਨੇ ਸਭ ਤੋਂ ਪਹਿਲਾਂ ਪੱਪੂ ਦਾ ਹਾਲ ਪੁੱਛਿਆ ; ਸਾਡੇ ਪਿੰਡ ਦੇ ਜੰਜ ਘਰ ਵਿਚ ਛੋਟੇ ਕਮਰਿਆਂ ਤੋਂ ਇਲਾਵਾ ਦੋ ਹਾਲ ਵੀ ਬਣੇ ਹੋਏ ਹਨ।

**ਹਾਲ ਕਮਰਾ**—*ਪੁ. ਕਿਸੇ ਮਕਾਨ ਦਾ ਸਭ ਤੋਂ ਵੱਡਾ ਕਮਰਾ*—ਸਾਡੇ ਮਕਾਨ ਦੇ ਹਾਲ ਕਮਰੇ ਵਿਚ ਘੱਟੋ ਘੱਟ ਤੀਹ ਆਦਮੀ ਬੈਠ ਸਕਦੇ ਹਨ।

**ਹਾਲਤ**—*ਇ. ਦਸ਼ਾ*, ਬੀਮਾਰ ਪੁੱਤਰ ਦੀ ਖ਼ਰਾਬ ਹਾਲਤ ਵੇਖ ਕੇ ਮਾਂ ਤਾਂ ਬੇਹੋਸ਼ ਹੋ ਗਈ ।

**ਹਾਲਾਤ**—*ਇ. ਹਾਲ, ਦਸ਼ਾ*—ਹਾਲਾਤ ਨਾਲ ਸਮਝੌਤਾ ਕਰਨਾ ਹੀ ਸਮਝਦਾਰੀ ਹੁੰਦੀ ਹੈ।

**ਹਾਲੀ**—*ਪੁ. ਹਲ ਚਲਾਉਣ ਵਾਲਾ*–ਹਾਲੀ ਹਲ ਚਲਾ ਰਿਹਾ ਹੈ।

**ਹਾਲੀਂ**— *ਕ੍ਰਿ. ਵਿ. ਅਜੇ, ਇਸ ਵੇਲੇ ਤਕ, ਹੁਣ ਤਕ*—ਹਾਲੀਂ ਮੇਰਾ ਘਰ ਦਾ ਸਾਰਾ ਕੰਮ ਕਰਨ ਵਾਲਾ ਪਿਆ ਹੈ; ਪੱਪੂ ਤਾਂ ਹਾਲੀਂ ਬੈਠਣਾ ਵੀ ਨਹੀਂ ਸਿੱਖਿਆ।

**ਹਾਲੇ**—*ਕ੍ਰਿ. ਵਿ. ਅਜੇ; ਇਸ ਵੇਲੇ ਤਕ, ਹੁਣ ਤਕ*—ਹਾਲੇ ਅਸੀਂ ਸੰਤੋਸ਼ ਦਾ ਵਿਆਹ ਨਹੀਂ ਕਰਨਾ, ਉਹ ਬੀ.ਏ. ਦਾ ਇਮਤਿਹਾਨ ਦੇ ਰਹੀ ਹੈ; ਰਾਤ ਪੈਣ ਵਾਲੀ ਹੈ, ਹਾਲੇ ਪੱਪੂ ਦੇ ਪਿਤਾ ਜੀ ਨਹੀਂ ਆਏ ।

**ਹਾਵ-ਭਾਵ**—*ਪੁ. ਅਦਾਵਾਂ*— ਕਈ ਇਸਤਰੀਆਂ ਨੂੰ ਹਾਵ-ਭਾਵ ਨਾਲ ਗੱਲਾਂ ਕਰਨ ਦੀ ਆਦਤ ਹੁੰਦੀ ਹੈ।

**ਹਾਵੀ**—*ਵਿ. ਛਾਇਆ ਹੋਇਆ, ਭਾਰੂ*—ਕਿਸੇ ਭੈੜੀ ਆਦਤ ਨੂੰ ਆਪਣੇ ਉੱਤੇ ਹਾਵੀ ਨਹੀਂ ਹੋਣ ਦੇਣਾ ਚਾਹੀਦਾ।

**ਹਾੜ੍ਹਾ**—*ਪੁ. ਤਰਲਾ, ਮਿੰਨਤ*—ਤੁਹਾਨੂੰ ਹਾੜ੍ਹੇ ਕੱਢਣ ਦੀ ਲੋੜ ਨਹੀਂ, ਤੁਹਾਡਾ ਕੰਮ ਹੋ ਜਾਵੇਗਾ।

**ਹਿੰਸਕ**—*ਵਿ. ਘਾਤਕ, ਕਾਤਲ*—ਕਈ ਵਾਰੀ ਵਿਅਕਤੀ ਅਨਿਆਂ ਹੁੰਦਾ ਵੇਖ ਕੇ ਹਿੰਸਕ ਬਣ ਜਾਂਦਾ ਹੈ।

**ਹਿਸਣਾ**—*ਕ੍ਰਿ. ਅਕ. ਬੁਝਣਾ*—ਅੱਗ ਹਿਸਦੀ ਜਾ ਰਹੀ ਹੈ, ਲੱਕੜਾਂ ਨੂੰ ਜ਼ਰਾ ਅੱਗੇ ਕਰ ਦਿਉ।

**ਹਿੱਸਾ**—*ਪੁ. ਭਾਗ, ਟੁਕੜਾ, ਟੋਟਾ, ਪੱਤੀ*—ਚਿੰਤਾ ਨਾ ਕਰੋ, ਤੁਹਾਡਾ ਹਿੱਸਾ ਤੁਹਾਨੂੰ ਜ਼ਰੂਰ ਮਿਲੇਗਾ; ਇੰਨੇ ਛੋਟੇ ਬੱਚੇ ਨੂੰ ਤਾਂ ਗੋਲੀ ਦਾ ਚੌਥਾ ਹਿੱਸਾ ਹੀ ਬਹੁਤ ਹੈ; ਭਾਵੇਂ ਕੁਲਦੀਪ ਸਿੰਘ ਦੁਕਾਨ ਤੇ ਆਪ ਕੰਮ ਨਹੀਂ ਕਰਦਾ ਫਿਰ ਵੀ ਉਸ ਦਾ ਦੁਕਾਨ ਵਿਚ ਅੱਧਾ ਹਿੱਸਾ ਹੈ।

**ਹਿੱਸਾ ਪਾਉਣਾ**—*ਮੁਹਾ. ਸਹਿਯੋਗ ਦੇਣਾ*— ਹਰ ਦੇਸ਼ਵਾਸੀ ਨੂੰ ਦੇਸ਼ ਦੀ ਤਰੱਕੀ ਲਈ ਆਪਣਾ ਹਿੱਸਾ ਪਾਉਣਾ ਚਾਹੀਦਾ ਹੈ।

**ਹਿਸਾਬ**—*ਪੁ. ਅੰਕ ਗਣਿਤ, ਅੰਕ ਗਣਿਤ ਦੀ ਕਿਤਾਬ ; ਲੇਖਾ*—ਦੂਜਿਆਂ ਵਿਸ਼ਿਆਂ ਨਾਲੋਂ ਹਿਸਾਬ ਵਿਚ ਮੇਰੀ ਵਧੇਰੇ ਰੁਚੀ ਹੈ; ਮੈਂ ਦਸਵੀਂ ਦਾ ਹਿਸਾਬ ਪੰਜ ਰੁਪਏ ਦਾ ਲਿਆ ਹੈ; ਬੇਟਾ ਜ਼ਰਾ ਹਿਸਾਬ ਕਰੀਂ, ਕਿਤੇ ਦੁਕਾਨਦਾਰ ਨੇ ਪੈਸੇ ਵੱਧ ਤਾਂ ਨਹੀਂ ਲੈ ਲਏ।

**ਹਿਸਾਬੀ**—*ਵਿ. ਹਿਸਾਬ ਦਾ, ਹਿਸਾਬ ਨਾਲ ਸਬੰਧਤ ; ਸੋਚ ਸਮਝ ਕੇ ਖ਼ਰਚ ਕਰਨ ਵਾਲਾ*—ਜਦੋਂ ਤਕ ਹਿਸਾਬੀ ਗੁਰ ਯਾਦ ਨਾ ਹੋਣ, ਸਵਾਲ ਨਹੀਂ ਨਿਕਲਦੇ; ਕਈ ਆਦਮੀ ਬੜੇ ਹਿਸਾਬੀ ਹੁੰਦੇ ਹਨ, ਲੋੜ ਤੋਂ ਵੱਧ ਇਕ ਪੈਸਾ ਵੀ ਖ਼ਰਚ ਨਹੀਂ ਕਰਦੇ।

**ਹਿੱਸੇਦਾਰ**—*ਪੁ. ਹਿੱਸਾ ਰੱਖਣ ਵਾਲਾ, ਸਾਂਝੀਵਾਲ*—ਇਸ ਦੁਕਾਨ ਦੇ ਪੰਜ ਹਿੱਸੇਦਾਰ ਹਨ।

**ਹਿੱਕ**—*ਇ. ਛਾਤੀ, ਸੀਨਾ*—ਗੋਲੀ ਸਿਪਾਹੀ ਦੀ ਹਿੱਕ ਵਿਚ ਜਾ ਵੱਜੀ।

**ਹਿੱਕ ਥਾਪੜਨਾ**—*ਮੁਹਾ. ਵੰਗਾਰਨਾ*—ਯੋਧਿਆਂ ਨੇ ਹਿਕ ਥਾਪੜਦਿਆਂ ਕਿਹਾ, "ਅਸੀਂ ਦੇਸ਼ ਦੀ ਰਾਖੀ ਲਈ ਜਾਨਾਂ ਵਾਰ ਦਿਆਂਗੇ"।

**ਹਿੱਕ ਦਾ ਜ਼ੋਰ ਲਾਉਣਾ**—*ਮੁਹਾ. ਪੂਰੀ ਤਾਕਤ ਲਾਉਣਾ, ਪੂਰੀ ਕੋਸ਼ਿਸ਼ ਕਰਨਾ*—ਭਾਵੇਂ ਤੂੰ ਹਿੱਕ ਦਾ ਜ਼ੋਰ ਲਾ ਲੈ, ਮੈਂ ਤੈਨੂੰ ਜਿੱਤਣ ਨਹੀਂ ਦੇਣਾ।

**ਹਿੰਗ**—*ਇ. ਇਕ ਰੁੱਖ ਦਾ ਜਮਾਇਆ ਹੋਇਆ ਦੁੱਧ ਜਿਸ ਦੀ ਮੁਸ਼ਕ ਬਹੁਤ ਤੇਜ਼ ਅਤੇ ਤਾਸੀਰ ਗਰਮ ਹੁੰਦੀ ਹੈ*—ਹਿੰਗ ਦਾ ਕਈ ਦਵਾਈਆਂ ਵਿਚ ਪ੍ਰਯੋਗ ਕੀਤਾ ਜਾਂਦਾ ਹੈ।

**ਹਿੱਚ**—*ਇ. ਝਿਜਕ, ਸੰਕੋਚ*—ਚੰਗਾ ਕੰਮ ਕਰਨ ਵਿਚ ਹਿੱਚ ਨਹੀਂ ਕਰਨੀ ਚਾਹੀਦੀ।

**ਹਿਚਕਿਚਾਉਣਾ**—*ਕ੍ਰਿ. ਅਕ. ਦੁਬਿਧਾ ਵਿਚ ਹੋਣਾ*—ਦੂਜਿਆਂ ਦੀ ਸੇਵਾ ਕਰਨ ਵੇਲੇ ਹਿਚਕਿਚਾਉਣਾ ਨਹੀਂ ਚਾਹੀਦਾ।

**ਹਿਚਕੀ**—*ਇ. ਢਿੱਡ ਵਿਚਲੀ ਹਵਾ ਜੋ ਗਲੇ ਵਿਚੋਂ ਰੁਕ ਰੁਕ ਕੇ ਅਤੇ ਆਵਾਜ਼ ਪੈਦਾ ਕਰਕੇ ਨਿਕਲਦੀ ਹੈ*—ਛੋਟੇ ਬਾਲਾਂ ਨੂੰ ਹਿਚਕੀ ਆਉਣਾ ਚੰਗੀ ਸਿਹਤ ਦੀ ਨਿਸ਼ਾਨੀ ਮੰਨੀ ਜਾਂਦੀ ਹੈ।

**ਹਿਚਕੋਲਾ**—*ਪੁ. ਹੁਲਕਾ, ਝਟਕਾ*—ਪਹਿਲਾਂ ਪਹਿਲ ਸੜਕਾਂ ਪੱਕੀਆਂ ਨਾ ਹੋਣ ਕਾਰਣ ਬਸਾਂ ਵਿਚ ਬੜੇ ਹਿਚਕੋਲੇ ਲਗਦੇ ਸਨ।

**ਹਿਜਰੀ**—*ਪੁ. ਮੁਸਲਮਾਨੀ ਸੰਨ, ਜੋ ਹਜ਼ਰਤ ਮੁਹੰਮਦ ਸਾਹਿਬ ਦੇ ਮੱਕੇ ਤੋਂ ਮਦੀਨੇ ਜਾਣ ਦੇ ਦਿਨ ਤੋਂ ਸ਼ੁਰੂ ਹੋਇਆ*—ਹਿਜਰੀ ਦਾ ਸੰਨ 16 ਜੁਲਾਈ 622 ਈਸਵੀ ਤੋਂ ਸ਼ੁਰੂ ਹੁੰਦਾ ਹੈ।

**ਹਿੰਡੋਲ**—*ਪੁ. ਇਕ ਰਾਗ*—ਹਿੰਡੋਲ ਰਾਗ ਸ਼ਾਮ ਵੇਲੇ ਗਾਇਆ ਜਾਂਦਾ ਹੈ।

**ਹਿਤ**—*ਪੁ. ਪਿਆਰ, ਸਨੇਹ; ਭਲਾ*—ਲਾਇਕ ਬੱਚਿਆਂ ਲਈ ਅਧਿਆਪਕਾਂ ਦੇ ਦਿਲ ਵਿਚ ਹਿਤ ਹੋਣਾ ਕੁਦਰਤੀ ਹੈ; ਅਜਿਹਾ ਕਰਨਾ ਤੁਹਾਡੇ ਆਪਣੇ ਹਿਤ ਵਿਚ ਹੈ।

**ਹਿਤਕਾਰੀ**—*ਪੁ. ਹਿਤ ਚਾਹੁਣ ਵਾਲਾ*—ਮੇਰੇ ਤੇ ਸ਼ੱਕ ਨਾ ਕਰੋ, ਮੈਂ ਤਾਂ ਤੁਹਾਡਾ ਹਿਤਕਾਰੀ ਹਾਂ।

**ਹਿੰਦ**—*ਪੁ. ਹਿੰਦੁਸਤਾਨ, ਭਾਰਤ*—ਹਿੰਦ ਆਬਾਦੀ ਦੇ ਪੱਖੋਂ ਸੰਸਾਰ ਵਿਚ ਦੂਜੇ ਨੰਬਰ ਤੇ ਹੈ।

**ਹਿੰਦਕੀ**—*ਇ. ਪੁਰਾਤਨ ਪੰਜਾਬੀ*—ਪੰਜਾਬੀ ਨੂੰ ਪਹਿਲਾਂ ਹਿੰਦਕੀ ਵੀ ਕਿਹਾ ਜਾਂਦਾ ਸੀ।

**ਹਿੰਦੁਸਤਾਨ**—*ਪੁ. ਹਿੰਦ, ਭਾਰਤ*—ਹਿੰਦੁਸਤਾਨ ਵਿਚ ਬਹੁਤ ਸਾਰੇ ਧਰਮਾਂ ਦੇ ਲੋਕ ਰਹਿੰਦੇ ਹਨ।

**ਹਿੰਦੁਸਤਾਨੀ**—*ਵਿ. ਹਿੰਦੁਸਤਾਨ ਦਾ, ਹਿੰਦੁਸਤਾਨ ਨਾਲ ਸਬੰਧਤ*—ਆਜ਼ਾਦੀ ਤੋਂ ਬਾਅਦ ਹਿੰਦੁਸਤਾਨੀ ਮਾਲ ਬਦੇਸ਼ਾਂ ਵਿਚ ਜਾਣ ਲਗ ਪਿਆ ਹੈ।

*ਪੁ. ਹਿੰਦੁਸਤਾਨ ਦਾ ਵਸਨੀਕ*—ਦੁਨੀਆ ਦੇ ਲਗਭਗ ਹਰ ਦੇਸ਼ ਵਿਚ ਹਿੰਦੁਸਤਾਨੀ ਰਹਿੰਦੇ ਹਨ।

**ਹਿਰਖ**—*ਪੁ. ਗਿਲਾ*—ਮੈਨੂੰ ਤੇਰੇ ਤੇ ਹਿਰਖ ਸਿਰਫ਼ ਇਸ ਗੱਲ ਦਾ ਹੈ ਕਿ ਤੂੰ ਮੇਰੀ ਮੌਕੇ ਤੇ ਮਦਦ ਨਹੀਂ ਕੀਤੀ।

**ਹਿਲਣਾ**—*ਕ੍ਰਿ. ਅਕ. ਆਦਤ ਪੈਣਾ*—ਮੈਂ ਹੁਣ ਇਕੱਲਿਆਂ ਰਹਿਣਾ ਹਿਲ ਗਿਆ ਹਾਂ, ਮੈਨੂੰ ਹੁਣ ਕੋਈ ਡਰ ਨਹੀਂ ਲੱਗਦਾ।

**ਹਿੱਲਣਾ**—*ਕ੍ਰਿ. ਅਕ. ਆਪਣੀ ਥਾਂ ਤੋਂ ਅੱਗੇ ਜਾਂ ਪਿੱਛੇ ਹੋਣਾ; ਹਰਕਤ ਕਰਨਾ*—ਇਹ ਅਲਮਾਰੀ ਸਾਡੇ ਦੋਹਾਂ ਤੋਂ ਹਿੱਲਣੀ ਵੀ ਨਹੀਂ; ਕਈ ਦਿਨ ਉਹ ਬੇਹੋਸ਼ ਰਿਹਾ ਹੈ, ਬਸ ਅੱਜ ਹੀ ਉਸਦੇ ਹੱਥ ਤੇ ਪੈਰ ਹਿੱਲਣੇ ਸ਼ੁਰੂ ਹੋਏ ਹਨ।

**ਹਿਲਾਉਣਾ**—*ਕ੍ਰਿ. ਸਕ. ਕਿਸੇ ਚੀਜ਼ ਆਦਿ ਨੂੰ ਅੱਗੇ ਜਾਂ ਪਿੱਛੇ ਕਰਨਾ ; ਆਦਤ ਪਾਉਣਾ ; ਹਰਕਤ ਵਿਚ ਲਿਆਉਣਾ*—ਇਹ ਮੇਜ਼ ਬੜਾ ਭਾਰਾ ਹੈ, ਮੇਰੇ ਇਕੱਲੇ ਤੋਂ ਨਹੀਂ ਹਿਲਾਇਆ ਜਾਣਾ ; ਤੁਸੀਂ ਤਾਂ ਆਪਣੇ ਬੱਚਿਆਂ ਨੂੰ ਪਤਾ ਨਹੀਂ ਕਿਸ ਤਰ੍ਹਾਂ ਦਾ ਹਿਲਾਇਆ ਹੋਇਆ ਹੈ; ਬੱਚੇ ਦੀ ਬਾਂਹ ਹਿਲਾ ਕੇ ਵੇਖ ਲਉ, ਕਿਤੇ ਕੋਈ ਹੱਡੀ ਨਾ ਟੁੱਟ ਗਈ ਹੋਵੇ।

**ਹੀਜੜਾ**—*ਪੁ. ਖੁਸਰਾ*—ਬੱਚੇ ਦੇ ਜਨਮ ਵੇਲੇ ਘਰ ਵਿਚ ਹੀਜੜੇ ਨੱਚਣ ਆਉਂਦੇ ਹਨ।

**ਹੀਣਤਾ**—*ਇ. ਬੇਇਜ਼ਤੀ, ਹੇਠੀ*—ਪੜ੍ਹੇ ਲਿਖੇ ਬੰਦੇ ਅੱਗੇ ਅਨਪੜ੍ਹ ਵਿਅ-ਕਤੀ ਅਕਸਰ ਹੀਣਤਾ ਮਹਿਸੂਸ ਕਰਦਾ ਹੈ।

**ਹੀਲ ਹੁੱਜਤ**—*ਇ. ਬਹਾਨੇਬਾਜ਼ੀ*—ਚੰਗਾ ਕੰਮ ਕਰਨ ਵੇਲੇ ਸਾਨੂੰ ਹੀਲ ਹੁੱਜਤ ਨਹੀਂ ਕਰਨੀ ਚਾਹੀਦੀ।

**ਹੀਲਾ ਵਸੀਲਾ**—*ਪੁ. ਸਾਧਨ, ਉਪਾਅ*—ਹਰ ਔਖੇ ਕੰਮ ਨੂੰ ਸਵਾਰਨ ਲਈ ਕੋਈ ਨਾ ਕੋਈ ਹੀਲਾ ਵਸੀਲਾ ਬਣ ਹੀ ਜਾਂਦਾ ਹੈ।

**ਹੁਸਨ**—*ਪੁ. ਸੁਹੱਪਣ, ਸੁੰਦਰਤਾ*—ਹੁਸਨ ਵਿਚ ਉਸ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ।

**ਹੁੰਮਸ**—*ਪੁ. ਹੁੰਮਸ*—ਸਾਵਣ ਭਾਦੋਂ ਦੇ ਮਹੀਨਿਆਂ ਵਿਚ ਕਈ ਵਾਰ ਮੀਂਹ ਪੈਣ ਤੋਂ ਬਾਅਦ ਬੜਾ ਹੁੰਮਸ ਹੋ ਜਾਂਦਾ ਹੈ।

**ਹੁਸ਼ਿਆਰ**—*ਵਿ. ਸਮਝਦਾਰ, ਸਿਆਣਾ; ਚਲਾਕ*—ਉਸ ਦੇ ਸਾਰੇ ਬੱਚੇ ਬੜੇ ਹੁਸ਼ਿਆਰ ਹਨ ; ਉਹ ਬੜਾ ਹੁਸ਼ਿਆਰ ਹੈ, ਉਸ ਨੂੰ ਧੋਖਾ ਦੇਣਾ ਸੌਖੀ ਗੱਲ ਨਹੀਂ।

**ਹੁਸ਼ਿਆਰੀ**—*ਇ. ਹੁਸ਼ਿਆਰ ਹੋਣ ਦਾ ਭਾਵ, ਸਿਆਣਪ; ਚਲਾਕੀ*—ਇਸ ਮਸਲੇ ਨੂੰ ਬੜੀ ਹੁਸ਼ਿਆਰੀ ਨਾਲ ਸੁਲਝਾਉਣ ਦੀ ਲੋੜ ਹੈ; ਤੂੰ ਹਰ ਵੇਲੇ ਹੁਸ਼ਿਆਰੀ ਨਾ ਵਿਖਾਇਆ ਕਰ, ਕਦੇ ਧੋਖਾ ਖਾ ਬੈਠੇਂਗਾ।

**ਹੁਕਮ**—*ਪੁ. ਆਦੇਸ਼ ; ਆਗਿਆ ; ਫ਼ੈਸਲਾ (ਮੁਕੱਦਮੇ ਆਦਿ ਦਾ); ਤਾਸ਼ ਦਾ ਇਕ ਰੰਗ*—ਡੀ. ਸੀ. ਸਾਹਿਬ ਦੇ ਹੁਕਮ ਨਾਲ ਅੱਜ ਸਾਰੇ ਸਕੂਲਾਂ ਵਿਚ ਛੁੱਟੀ ਹੋ ਗਈ ਹੈ ; ਹਨੇਰਾ ਹੋ ਰਿਹਾ ਹੈ, ਜੇ ਤੁਹਾਡਾ ਹੁਕਮ ਹੋਵੇ ਤਾਂ ਮੈਂ ਹੁਣ ਜਾਵਾਂ ; ਜੱਜ ਨੇ ਸਾਡੇ ਮੁਕੱਦਮੇ ਦਾ ਹੁਕਮ ਕਲ੍ਹ ਸੁਣਾਉਣਾ ਹੈ; ਇਹ ਹੁਕਮ ਦਾ ਯੱਕਾ ਹੈ।

**ਹੁਕਮ ਅਦੂਲੀ**—*ਇ. ਹੁਕਮ ਨਾ ਮੰਨਣ ਦਾ ਭਾਵ*—ਹੁਕਮ ਅਦੂਲੀ ਕਰਨ ਵਾਲਿਆਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ।

**ਹੁਕਮ ਦਾ ਬੱਧਾ**—*ਵਿ. ਹੁਕਮ ਅਧੀਨ, ਹੁਕਮ ਅਨੁਸਾਰ*—ਅਸੀਂ ਤਾਂ ਹੁਕਮ ਦੇ ਬੱਧੇ ਤੁਹਾਡੇ ਕੋਲ ਆਏ ਹਾਂ, ਜਿਵੇਂ ਆਖੋਗੇ, ਉਵੇਂ ਕਰਾਂਗੇ।

**ਹੁਕਮਨਾਮਾ**—*ਪੁ. ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੰਘ ਸਾਹਿਬਾਨ ਵਲੋਂ ਜਾਰੀ ਕੀਤਾ ਫ਼ੈਸਲਾ*—ਗੁਰਮਤਿ ਦੇ ਵਿਰੁੱਧ ਟਿੱਪਣੀ ਕਰਨ ਵਾਲਿਆਂ ਨੂੰ ਅਕਾਲ ਤਖ਼ਤ ਸਾਹਿਬ ਵਲੋਂ ਹੁਕਮਨਾਮਾ ਜਾਰੀ ਕਰਕੇ ਤਨਖ਼ਾਹ ਲਾਈ ਜਾਂਦੀ ਹੈ।

**ਹੁਕਮਰਾਨ**—*ਪੁ. ਬਾਦਸ਼ਾਹ, ਹਾਕਮ*—ਹੁਕਮਰਾਨ ਨੂੰ ਪਰਜਾ ਪ੍ਰਤੀ ਹਮ ਦਰਦ ਹੋਣਾ ਚਾਹੀਦਾ ਹੈ।

**ਹੁੱਕਾ**—*ਪੁ. ਇਕ ਵਿਸ਼ੇਸ਼ ਕਿਸਮ ਦਾ ਬਰਤਨ ਜਿਸ ਵਿਚ ਤਮਾਕੂ ਪਾ ਕੇ ਪੀਤਾ ਜਾਂਦਾ ਹੈ*—ਹੁੱਕਾ ਪੀਣ ਦਾ ਰਿਵਾਜ਼ ਹੁਣ ਕਾਫ਼ੀ ਘਟ ਗਿਆ ਹੈ।

**ਹੁੱਕਾ-ਪਾਣੀ ਛੇਕਣਾ**—*ਮੁਹਾ. ਕੋਈ ਸਾਂਝ ਨਾ ਰੱਖਣਾ*—ਜਦੋਂ ਕੋਈ ਵਿਅਕਤੀ ਸਮਾਜ ਵਿਚ ਕੋਈ ਗਲਤ ਕੰਮ ਕਰਦਾ ਹੈ ਤਾਂ ਸਮਾਜ ਵਲੋਂ ਉਸ ਦਾ ਹੁਕਾ ਪਾਣੀ ਛੇਕ ਦਿੱਤਾ ਜਾਂਦਾ ਹੈ।

**ਹੁੰਗਾਰਾ**—*ਪੁ. ਇਹ ਪ੍ਰਗਟਾਉਣ ਲਈ ਕਿ ਸੁਣਨ ਵਾਲਾ ਵਿਅਕਤੀ ਗੱਲ ਧਿਆਨ ਨਾਲ ਸੁਣ ਰਿਹਾ ਹੈ, 'ਹਾਂ', ਹਾਂ ਆਦਿ ਕਰਨ ਦਾ ਭਾਵ*—ਗੱਲ ਕਰਦਿਆਂ ਜਦੋਂ ਤੁਹਾਡੇ ਵੱਲੋਂ ਕੋਈ ਹੁੰਗਾਰਾ ਨਾ ਮਿਲਿਆ ਤਾ ਮੈਂ ਸਮਝਿਆ ਕਿ ਤੁਸੀਂ ਸੌਂ ਗਏ ਹੋ।

**ਹੁੰਗਾਰਾ ਭਰਨਾ**—*ਮੁਹਾ. ਹਮਾਇਤ ਦਾ ਭਰੋਸਾ ਦਿਵਾਉਣਾ*—ਉਸ ਨੇ ਮੇਰਾ ਇਹ ਕੰਮ ਕਰਨ ਲਈ ਹੁੰਗਾਰਾ ਤਾਂ ਭਰਿਆ ਹੈ, ਪਰ ਮੈਨੂੰ ਕੋਈ ਉਮੀਦ ਨਹੀਂ।

**ਹੁੱਜ**—*ਇ. ਸੋਟੀ ਆਦਿ ਦੀ ਨੋਕ ਵੱਖੀ ਵਿਚ ਮਾਰਨ ਦੀ ਕਿਰਿਆ*—ਮੈਂ ਸੀਟ ਤੋਂ ਉੱਠਣ ਹੀ ਲੱਗਾ ਸੀ ਕਿ ਉਸ ਨੇ ਹੁੱਜ ਮਾਰ ਕੇ ਬੈਠਣ ਲਈ ਕਿਹਾ।

**ਹੁੱਜਤ**—*ਇ. ਇਤਰਾਜ਼ ; ਬਹਾਨਾ*—ਉਸ ਨੂੰ ਤਾਂ ਹਰ ਕੰਮ ਵਿਚ ਹੁੱਜਤ ਕਰਨ ਦੀ ਆਦਤ ਹੈ ; ਸਕੂਲ ਦਾ ਕੰਮ ਨਾ ਕਰਨ ਵਾਲੇ ਬੱਚੇ ਮਾਰ ਤੋਂ ਬਚਣ ਲਈ ਕਈ ਹੁੱਜਤਾਂ ਕਰਦੇ ਹਨ।

**ਹੁਨਰ**—*ਪੁ. ਕਿਸੇ ਕੰਮ ਵਿਚ ਮਾਹਰ ਹੋਣ ਦਾ ਭਾਵ; ਕਲਾ; ਢੰਗ, ਤਰੀਕਾ*—ਹਰ ਆਦਮੀ ਪਾਸ ਹਰ ਕੰਮ ਕਰ ਸਕਣ ਦਾ ਹੁਨਰ ਨਹੀਂ ਹੁੰਦਾ; ਸ. ਸੋਭਾ ਸਿੰਘ ਚਿੱਤਰਕਾਰੀ ਦੇ ਹੁਨਰ ਵਿਚ ਬੜੇ ਨਿਪੁੰਨ ਸਨ; ਉਸ ਨੂੰ ਦੂਜਿਆਂ ਤੋਂ ਕੰਮ ਕਰਾਉਣ ਦਾ ਬੜਾ ਹੁਨਰ ਆਉਂਦਾ ਹੈ।

**ਹੁਨਾਲ, ਹੁਨਾਲਾ**—*ਪੁ. ਗਰਮੀਆਂ ਦੀ ਰੁੱਤ*—ਹੁਨਾਲੇ ਵਿਚ ਸਾਡਾ ਸਕੂਲ ਸਵੇਰੇ 7 ਵਜੇ ਖੁਲ੍ਹਦਾ ਹੈ।

**ਹੁੰਮ, ਹੁੰਮਸ**—*ਇ. ਹੁੰਮਸ*—ਬਰਸਾਤਾਂ ਵਿਚ ਹਵਾ ਦੇ ਬੰਦ ਹੋਣ ਨਾਲ ਬੜੀ ਹੁੰਮਸ ਹੋ ਜਾਂਦੀ ਹੈ।

**ਹੁੰਮ ਹੁੰਮਾ ਕੇ**—*ਕ੍ਰਿ. ਵਿ. ਬਹੁਤੀ ਗਿਣਤੀ ਵਿਚ ਅਤੇ ਉਤਸ਼ਾਹ ਨਾਲ*—ਅੱਜ ਦੇ ਜਲਸੇ ਵਿਚ ਲੋਕੀ ਹੁੰਮ ਹੁੰਮਾ ਕੇ ਪੁੱਜੇ।

**ਹੁਲਾਰਾ**—*ਪੁ. ਝੂਟਾ ; ਖ਼ੁਸ਼ੀ ਵਿਚ ਝੂਮਣ ਦੀ ਹਾਲਤ*—ਸਾਉਣ ਦੇ ਮਹੀਨੇ ਕੁੜੀਆਂ ਪੀਂਘਾਂ ਦੇ ਹੁਲਾਰੇ ਲੈਂਦੀਆਂ ਹਨ; ਪਹਾੜਾਂ ਦੇ ਸੁੰਦਰ ਦ੍ਰਿਸ਼ ਨੂੰ ਵੇਖ ਕੇ ਮਨ ਹੁਲਾਰੇ ਵਿਚ ਆ ਜਾਂਦਾ ਹੈ।

**ਹੁਲੀਆ**—*ਪੁ. ਪਛਾਣ ਲਈ ਕਿਸੇ ਦੇ ਵਿਸ਼ੇਸ਼ ਨਿਸ਼ਾਨਾਂ ਦਾ ਵਰਣਨ*—ਜੇ ਹੁਲੀਆ ਪਤਾ ਹੋਵੇ ਤਾਂ ਗੁੰਮ ਹੋਇਆ ਆਦਮੀ ਜਲਦੀ ਲੱਭਿਆ ਜਾ ਸਕਦਾ ਹੈ।

**ਹੂੰਝਾ**—*ਪੁ. ਸਫ਼ਾਇਆ*—ਚੋਰ ਉਸ ਦੇ ਘਰ ਅੰਦਰ ਦਾਖ਼ਲ ਹੋ ਕੇ ਹੂੰਝਾ ਹੀ ਫੇਰ ਗਏ।

**ਹੂ-ਬਹੂ**—*ਕ੍ਰਿ. ਵਿ. ਬਿਲਕੁਲ ਉਸੇ ਤਰ੍ਹਾਂ, ਬਿਲਕੁਲ ਉਹੋ ਜਿਹਾ*—ਮੋਹਣ ਦੀ ਸ਼ਕਲ ਹੂ-ਬਹੂ ਮੇਰੇ ਭਰਾ ਦੀ ਸ਼ਕਲ ਨਾਲ ਮਿਲਦੀ ਹੈ।

**ਹੂੜ ਮੱਤ**—*ਇ. ਮੂਰਖਤਾ*—ਹੂੜਮੱਤ ਵਾਲੇ ਵਿਅਕਤੀ ਨੂੰ ਸਮਝਾਉਣਾ ਔਖਾ ਹੁੰਦਾ ਹੈ।

**ਹੇਕ**—*ਇ. ਲੰਮੀ ਸੁਰ*—ਮੇਰਾ ਦੋਸਤ ਹਮੇਸ਼ਾ ਹੇਕ ਨਾਲ ਗਾਉਂਦਾ ਹੈ।

**ਹੇਜ**—*ਪੁ. ਪਿਆਰ, ਮੋਹ, ਹਿੱਤ*—ਮਾਂ ਨੂੰ ਬੱਚੇ ਦਾ ਬਹੁਤ ਹੇਜ ਹੁੰਦਾ ਹੈ।

**ਹੇਠ**—*ਕ੍ਰਿ. ਵਿ. ਥੱਲੇ; ਹੇਠਾਂ, ਅਧੀਨ*—ਮੁਸਾਫ਼ਰ ਗਰਮੀ ਕਾਰਣ ਦਰਖ਼ਤ ਦੀ ਛਾਂ ਹੇਠ ਬੈਠੇ ਹਨ ; ਦਫ਼ਤਰ ਵਿਚ ਮੇਰੇ ਪਿਤਾ ਜੀ ਦੇ ਹੇਠ ਲਗਭਗ ਵੀਹ ਕਰਮਚਾਰੀ ਕੰਮ ਕਰਦੇ ਹਨ।

**ਹੇਠਲਾ**—*ਵਿ. ਹੇਠਾ ਵਾਲਾ, ਥੱਲੇ ਵਾਲਾ*—ਘਰ ਦੀ ਵੰਡ ਸਮੇਂ ਮਕਾਨ ਦਾ ਹੇਠਲਾ ਹਿੱਸਾ ਸਾਨੂੰ ਮਿਲਿਆ ਹੈ।

**ਹੇਠਾਂ**—*ਕ੍ਰਿ. ਵਿ.* ਹੇਠ, ਥੱਲੇ ; ਅਧੀਨ—ਅੱਜ ਮੇਰਾ ਭਰਾ ਸਾਈਕਲ ਹੇਠਾਂ ਆਉਣ ਤੋਂ ਮਸੀਂ ਬਚਿਆ ; ਛੋਟੇ ਕਰਮਚਾਰੀਆਂ ਨੇ ਤਾਂ ਕਿਸੇ ਨਾ ਕਿਸੇ ਦੇ ਹੇਠਾਂ ਕੰਮ ਕਰਨਾ ਹੀ ਹੁੰਦਾ ਹੈ।

**ਹੇਠੋਂ**—*ਕ੍ਰਿ ਵਿ.* ਥੱਲੇ ਤੋਂ, ਹੇਠਾਂ ਤੋਂ—ਜੇ ਕੋਠੇ ਤੇ ਮੰਜੇ ਘੱਟ ਹਨ ਤਾਂ ਹੇਠੋਂ ਹੋਰ ਚੜ੍ਹਾ ਲਉ।

**ਹੇਰਵਾ**—*ਪੁ.* ਉਦਰੇਵਾਂ, ਹੇਜ—ਪੁੱਤਰ ਦੇ ਵਿਦੇਸ਼ ਜਾਣ ਤੇ ਮਾਂ ਨੂੰ ਪੁਤ ਦਾ ਹੇਰਵਾ ਮਾਰ ਗਿਆ।

**ਹੇੜ੍ਹ ਦੀ ਹੇੜ੍ਹ**—*ਕ੍ਰਿ. ਵਿ.* ਸਮੂਹ, ਟੋਲੀ—ਘੰਟੀ ਵੱਜਣ ਦੀ ਦੇਰ ਸੀ ਕਿ ਵਿਦਿਆਰਥੀਆਂ ਦੀਆ ਹੇੜਾਂ ਦੀਆਂ ਹੇੜਾਂ ਬਾਹਰ ਆ ਗਈਆਂ।

**ਹੈਂਕੜ**—*ਇ.* ਆਕੜ, ਮੜਕ—ਬਹੁਤੀ ਹੈਂਕੜ ਵਾਲੇ ਨੂੰ ਕੋਈ ਪਸੰਦ ਨਹੀਂ ਕਰਦਾ।

**ਹੈੱਡ ਕੁਆਟਰ**—*ਪੁ.* ਕਿਸੇ ਮਹਿਕਮੇ ਦਾ ਮੁੱਖ ਦਫਤਰ—ਪੰਜਾਬ ਦੇ ਬਹੁਤ ਸਾਰੇ ਮਹਿਕਮਿਆਂ ਦੇ ਹੈੱਡ ਕੁਆਟਰ ਚੰਡੀਗੜ੍ਹ ਵਿਖੇ ਹਨ।

**ਹੈਂਡਲ**—*ਪੁ.* ਸਾਈਕਲ ਆਦਿ ਦਾ ਉਹ ਹਿੱਸਾ ਜਿਸ ਨੂੰ ਪਕੜ ਕੇ ਚਲਾਇਆ ਜਾਂਦਾ ਹੈ ; ਦਸਤਾ, ਮੁੱਠਾ—ਮੇਰੇ ਸਾਈਕਲ ਦਾ ਹੈਂਡਲ ਵਿੰਗਾ ਹੋ ਗਿਆ ਹੈ ; ਦਰਵਾਜ਼ੇ ਅਤੇ ਖਿੜਕੀਆਂ ਆਦਿ ਨੂੰ ਖੋਲ੍ਹਣ ਅਤੇ ਬੰਦ ਕਰਨ ਲਈ ਉਨ੍ਹਾਂ ਤੇ ਹੈਂਡਲ ਲਾਏ ਜਾਂਦੇ ਹਨ।

**ਹੈਰਤ**—*ਇ.* ਅਚੰਭਾ, ਹੈਰਾਨੀ—ਸਾਇੰਸ ਦੀਆਂ ਹਰ ਰੋਜ਼ ਦੀਆਂ ਨਵੀਆਂ ਅਤੇ ਅਨੋਖੀਆਂ ਕਾਢਾਂ ਨੂੰ ਵੇਖ ਕੇ ਮਨੁੱਖ ਨੂੰ ਹੈਰਤ ਹੁੰਦੀ ਹੈ।

**ਹੈਰਾਨ**—*ਵਿ.* ਅਸਚਰਜ; ਘਾਬਰਿਆ ਹੋਇਆ, ਪਰੇਸ਼ਾਨ—ਬੱਚੇ ਜਾਦੂਗਰ ਦਾ ਜਾਦੂ ਵੇਖ ਕੇ ਹੈਰਾਨ ਹੋ ਰਹੇ ਹਨ; ਪਤਾ ਨਹੀਂ ਕੀ ਗੱਲ ਹੈ, ਉਹ ਅੱਜ ਸਵੇਰ ਦਾ ਬੜਾ ਹੈਰਾਨ ਹੈ।

**ਹੈਰਾਨੀ**—*ਇ.* ਹੈਰਾਨ ਹੋਣ ਦਾ ਭਾਵ, ਹੈਰਤ ; ਘਬਰਾਹਟ—ਸਾਨੂੰ ਉਸ ਦੇ ਚੰਗੇ ਨੰਬਰ ਲੈ ਕੇ ਪਾਸ ਹੋਣ ਦੀ ਉਮੀਦ ਸੀ, ਪਰ ਉਸ ਦੇ ਫੇਲ੍ਹ ਹੋਣ ਤੇ ਬੜੀ ਹੈਰਾਨੀ ਹੋਈ ਹੈ ; ਪਿਤਾ ਜੀ ਦੇ ਰਾਤ ਤਕ ਘਰ ਨਾ ਪੁੱਜਣ ਕਾਰਣ ਸਾਰੀ ਰਾਤ ਹੈਰਾਨੀ ਵਿਚ ਬੀਤੀ।

**ਹੋਸ਼**—*ਇ.* ਸੁਰਤ, ਸੋਝੀ ; ਅਕਲ—ਡਾਕਟਰ ਦੇ ਪੁੱਜਣ ਸਮੇਂ ਰੋਗੀ ਨੂੰ ਹੋਸ਼ ਨਹੀਂ ਸੀ; ਜ਼ਰਾ ਹੋਸ਼ ਕਰ, ਸਾਰਿਆਂ ਦੇ ਸਾਹਮਣੇ ਤੂੰ ਕੀ ਬੋਲ ਰਿਹਾ ਹੈਂ ?

**ਹੋਸ਼ ਹਵਾਸ**—*ਪੁ.* ਸੁਰਤ, ਹੋਸ਼ ; ਅਕਲ—ਜੁਆਨ ਪੁੱਤਰ ਦੀ ਦੁਰਘਟਨਾ ਦੀ ਖ਼ਬਰ ਸੁਣ ਕੇ ਮਾਂ ਦੇ ਹੋਸ਼ ਹਵਾਸ ਉੱਡ ਗਏ; ਜ਼ਰਾ ਹੋਸ਼ ਹਵਾਸ ਨਾਲ ਗੱਲ ਕਰ, ਤੈਨੂੰ ਪਤਾ ਨਹੀਂ ਮੈਂ ਕੌਣ ਹਾਂ।

**ਹੋਸਟਲ**—*ਪੁ.* ਸਕੂਲ ਜਾਂ ਕਾਲਜ ਵਿਚ ਵਿਦਿਆਰਥੀਆਂ ਦੇ ਰਹਿਣ ਲਈ ਇਮਾਰਤ—ਹੋਸਟਲ ਵਿਚ ਰਹਿਣ ਨਾਲ ਬੱਚਿਆਂ ਨੂੰ ਜ਼ਿੰਮੇਵਾਰੀ ਦਾ ਅਹਿਸਾਸ ਹੋ ਜਾਂਦਾ ਹੈ।

**ਹੋਕਰਾ, ਹੋਕਾ**—*ਪੁ.* ਢੰਡੋਰਾ ; ਸੌਦਾ ਵੇਚਣ ਲਈ ਦਿੱਤੀ ਉੱਚੀ ਆਵਾਜ਼—ਹੋਕਰਾ ਫੇਰਿਆ ਗਿਆ ਹੈ ਕਿ ਅੱਜ ਸ਼ਾਮ ਨੂੰ ਨਵੇਂ ਸਿਨਮੇ ਦਾ ਉਦਘਾਟਨ ਹੋਵੇਗਾ; ਮੇਲੇ ਵਿਚ ਵੱਖ ਵੱਖ ਰੇੜ੍ਹੀਆਂ ਵਾਲੇ ਆਪਣੀਆਂ ਚੀਜ਼ਾਂ ਵੇਚਣ ਲਈ ਹੋਕੇ ਦੇ ਰਹੇ ਹਨ।

**ਹੋਛਾ**—*ਵਿ.* ਫੁਕਰਾ—ਹੋਛਾ ਬੰਦਾ ਕਿਸੇ ਦੇ ਮਨ ਨੂੰ ਨਹੀਂ ਭਾਉਂਦਾ।

**ਹੋਠ**—*ਪੁ.* ਬੁਲ੍ਹ—ਪਤਲੇ ਹੋਠ ਚਿਹਰੇ ਦੀ ਸੁੰਦਰਤਾ ਨੂੰ ਵਧਾਉਂਦੇ ਹਨ।

**ਹੋੜਨਾ**—*ਕ੍ਰਿ. ਸਕ.* ਮਨ੍ਹਾਂ ਕਰਨਾ, ਰੋਕਣਾ—ਬੱਚਿਆਂ ਨੂੰ ਮਾੜੀਆਂ ਆਦਤਾਂ ਤੋਂ ਸ਼ੁਰੂ ਵਿਚ ਹੀ ਹੋੜਨਾ ਚਾਹੀਦਾ ਹੈ।

**ਹੋੜਾ**—*ਪੁ.* ਉਹ ਡੰਡਾ ਜਿਹੜਾ ਦਰਵਾਜ਼ੇ ਨੂੰ ਖੁੱਲ੍ਹਣ ਤੋਂ ਰੋਕਦਾ ਹੈ, ਕਨੌੜਾ ਤੋਂ ਛੋਟੀ ਮਾਤਰਾ ਦਾ ਚਿੰਨ੍ਹ—ਅੱਜ ਕਲ੍ਹ ਦਰਵਾਜ਼ਿਆਂ ਨੂੰ ਹੋੜੇ ਲਾਉਣ ਦਾ ਰਿਵਾਜ ਖ਼ਤਮ ਹੋ ਗਿਆ ਹੈ ; 'ਘੋੜਾ' ਸ਼ਬਦ ਦੇ ਘੱਘੇ ਨੂੰ ਹੋੜਾ ਲਾ ਦੇਣ ਨਾਲ ਘੋੜਾ ਦਾ ਉਚਾਰਣ ਹੁੰਦਾ ਹੈ।

**ਹੌਸਲਾ**—*ਪੁ.* ਦਲੇਰੀ, ਸਾਹਸ—ਔਖੇ ਵੇਲੇ ਕਦੇ ਵੀ ਹੌਸਲਾ ਨਹੀਂ ਛੱਡਣਾ ਚਾਹੀਦਾ।

**ਹੌਸਲਾ ਅਫ਼ਜ਼ਾਈ**—*ਇ.* ਹੱਲਾ ਸ਼ੇਰੀ—ਹੋਣਹਾਰ ਬੱਚਿਆਂ ਦੀ ਹੌਸਲਾ ਅਫ਼ਜ਼ਾਈ ਲਈ ਸਰਕਾਰ ਵੱਲੋਂ ਵਜ਼ੀਫ਼ੇ ਆਦਿ ਦਿੱਤੇ ਜਾਂਦੇ ਹਨ।

**ਹੌਂਕਣਾ**—*ਕ੍ਰਿ. ਅਕ.* ਸਾਹ ਫੁੱਲਣਾ, ਦਮ ਚੜ੍ਹਨਾ—ਅੱਜ-ਕਲ੍ਹ ਦੇ ਬੱਚੇ ਥੋੜ੍ਹਾ ਜਿਹਾ ਦੌੜਨ ਨਾਲ ਹੀ ਹੌਂਕਣਾ ਸ਼ੁਰੂ ਕਰ ਦਿੰਦੇ ਹਨ।

**ਹੌਦਾ**—*ਪੁ.* ਹਾਥੀ ਦੀ ਪਿੱਠ ਉਤੇ ਰੱਖਣ ਵਾਲੀ ਪਾਲਕੀ—ਹਾਥੀ ਦੀ ਸਵਾਰੀ ਕਰਨ ਲਈ ਅਕਸਰ ਉਸ ਦੀ ਪਿੱਠ ਤੇ ਹੌਦਾ ਰੱਖਿਆ ਜਾਂਦਾ ਹੈ।

**ਹੌਦੀ**—*ਇ.* ਛੋਟਾ ਚੁਬੱਚਾ—ਬੱਚੇ ਹੌਦੀ ਵਿਚ ਨਹਾ ਕੇ ਬਹੁਤ ਖ਼ੁਸ਼ ਹੁੰਦੇ ਹਨ।

**ਹੌਲ**—*ਪੁ.* ਦਿਲ ਵਿਚ ਘਬਰਾਹਟ ਉੱਠਣ ਦੀ ਹਾਲਤ—ਜਦੋਂ ਵੀ ਮੈਂ ਉਸ ਭਿਆਨਕ ਘਟਨਾ ਨੂੰ ਯਾਦ ਕਰਦਾ ਹਾਂ ਤਾਂ ਮੇਰੇ ਦਿਲ ਨੂੰ ਹੌਲ ਪੈਣੇ ਸ਼ੁਰੂ ਹੋ ਜਾਂਦੇ ਹਨ।

**ਹੌਲਦਾਰ**—*ਪੁ.* ਹਵਾਲਦਾਰ—ਸ਼ਾਮ ਸਿੰਘ ਹੌਲਦਾਰ ਤੋਂ ਥਾਣੇਦਾਰ ਬਣ ਗਿਆ ਹੈ।

**ਹੌਲਦਾਰੀ**—*ਇ.* ਹਵਾਲਦਾਰ ਦਾ ਅਹੁਦਾ—ਮੇਰੇ ਭਰਾ ਨੂੰ ਕਈ ਸਾਲਾਂ ਪਿੱਛੋਂ ਹੌਲਦਾਰੀ ਮਿਲੀ ਹੈ।

**ਹੌਲਨਾਕ**—*ਵਿ.* ਖ਼ੌਫ਼ ਵਾਲਾ, ਭਿਆਨਕ—ਇਨਾ ਹੌਲਨਾਕ ਹਾਦਸਾ ਮੈਂ ਜ਼ਿੰਦਗੀ ਵਿਚ ਪਹਿਲੀ ਵੇਰ ਵੇਖਿਆ ਹੈ।

**ਹੌਲ ਪੈਣਾ**—*ਮੁਹਾ.* ਘਬਰਾ ਜਾਣਾ—ਪ੍ਰੀਖਿਆ ਦੇ ਨਤੀਜਾ ਨਿਕਲਣ ਦੀ ਖ਼ਬਰ ਸੁਣ ਕੇ ਬਚਿਆਂ ਨੂੰ ਹੌਲ ਪੈਣਾ ਸ਼ੁਰੂ ਹੋ ਜਾਂਦਾ ਹੈ।

**ਹੌਲਾ**—*ਵਿ.* ਘੱਟ ਵਜ਼ਨ ਦਾ, ਹਲਕਾ—ਸਫ਼ਰ ਕਰਦੇ ਸਮੇਂ ਹੌਲਾ ਵਜ਼ਨ ਹੀ ਚੁੱਕਣਾ ਚਾਹੀਦਾ ਹੈ।

**ਹੌਲਾ ਫੁੱਲ**—*ਵਿ.* ਬਹੁਤ ਘੱਟ ਭਾਰ ਵਾਲਾ—ਪਲਾਸਟਿਕ ਦਾ ਸਾਮਾਨ ਹੌਲਾ ਫੁੱਲ ਹੁੰਦਾ ਹੈ।

**ਹੌਲੇ ਹੌਲੇ**—*ਕ੍ਰਿ. ਵਿ.* ਸਹਿਜੇ ਸਹਿਜੇ—ਕੰਮ ਦਾ ਫਾਹਾ ਨਹੀਂ ਵੱਢਣਾ ਚਾਹੀਦਾ ਸਗੋਂ ਹੌਲੇ ਹੌਲੇ ਕਰਨਾ ਚਾਹੀਦਾ ਹੈ।

## ਕ

**ਕਸ**—*ਪੁ. ਕਿਕਰ ਆਦਿ ਰੁੱਖ ਦੀ ਛਿਲ*—ਪਹਿਲਾਂ ਲੋਕੀ ਸੂਤ ਰੰਗਣ ਲਈ ਕਸ ਦੀ ਵਰਤੋਂ ਕਰਦੇ ਸਨ।

*ਇ. ਥੋੜ੍ਹਾ ਬੁਖ਼ਾਰ*—ਥੋੜ੍ਹੀ-ਥੋੜ੍ਹੀ ਕਸ ਸਰੀਰ ਨੂੰ ਤੋੜ ਕੇ ਰੱਖ ਦਿੰਦੀ ਹੈ।

**ਕਸ਼**—*ਪੁ. ਸੂਟਾ*—ਸਿਗਰਟ, ਹੁੱਕਾ ਆਦਿ ਕੱਸ਼ ਲਾ ਕੇ ਪੀਤਾ ਜਾਂਦਾ ਹੈ।

**ਕਸਕ**—*ਇ. ਪੀੜ*—ਵਿਛੋੜੇ ਦੀ ਕਸਕ ਨੂੰ ਹਰ ਕੋਈ ਅਨੁਭਵ ਨਹੀਂ ਕਰ ਸਕਦਾ।

**ਕੱਸ ਕੇ**—*ਕ੍ਰਿ. ਵਿ. ਘੁੱਟ ਕੇ, ਜ਼ੋਰ ਨਾਲ*—ਭਰੀ ਹੋਈ ਬੋਰੀ ਨੂੰ ਕੱਸ ਕੇ ਬੰਨ੍ਹਣਾ, ਨਹੀਂ ਤਾਂ ਖੁੱਲ੍ਹ ਜਾਵੇਗੀ।

**ਕਸ਼ਟ**—*ਪੁ. ਦੁੱਖ, ਤਕਲੀਫ਼, ਖੇਚਲ*—ਬੰਦਾ ਕਸ਼ਟ ਵਿਚ ਹੀ ਰੱਬ ਨੂੰ ਯਾਦ ਕਰਦਾ ਹੈ; ਤੁਸੀਂ ਇੰਨੀ ਸਰਦੀ ਵਿਚ ਆਉਣ ਦਾ ਕਸ਼ਟ ਕਿਉਂ ਕੀਤਾ ਹੈ?

**ਕਸਣ**—*ਇ. ਬੈੜ (ਰੱਸੀ) ਜਿਸ ਨਾਲ ਚਰਖੇ ਦੇ ਦੋ ਫਲੜ ਆਪੋ ਵਿਚ ਕਸੇ ਰਹਿੰਦੇ ਹਨ ਜਿਸ ਉੱਤੇ ਮਾਲ੍ਹ ਚਲਦੀ ਹੈ*—ਕਸਣ ਢਿਲੀ ਹੋਣ ਤੇ ਮਾਲ੍ਹ ਚੰਗੀ ਤਰ੍ਹਾਂ ਨਹੀਂ ਚਲਦੀ।

**ਕਸਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਖਿੱਚ ਕੇ ਜਾਂ ਘੁੱਟ ਕੇ ਬੰਨ੍ਹਣਾ*—ਢਿੱਲੇ ਮੰਜੇ ਤੇ ਮੈਨੂੰ ਨੀਂਦ ਨਹੀਂ ਆਉਂਦੀ, ਇਸ ਨੂੰ ਜ਼ਰਾ ਕਸ ਦਿਉ ਜਾ ਬਿਸਤਰੇ ਨੂੰ ਚੰਗੀ ਤਰ੍ਹਾਂ ਕੱਸਣਾ, ਕਿਤੇ ਰਸਤੇ ਵਿਚ ਹੀ ਨਾ ਖੁੱਲ੍ਹ ਜਾਵੇ।

**ਕਸਤੂਰੀ**—*ਇ. ਇਕ ਸੁਗੰਧੀਦਾਰ ਪਦਾਰਥ ਜੋ ਕਿਸੇ ਖ਼ਾਸ ਕਿਸਮ ਦੇ ਹਿਰਨ ਦੀ ਨਾਭੀ ਵਿਚੋਂ ਨਿਕਲਦਾ ਹੈ*—ਕਸਤੂਰੀ ਹਿਰਨ ਹਮੇਸ਼ਾ ਕਸਤੂਰੀ ਦੀ ਭਾਲ ਵਿਚ ਹੀ ਭਟਕਦਾ ਰਹਿੰਦਾ ਹੈ।

**ਕਸਬਾ**—*ਪੁ. ਛੋਟਾ ਸ਼ਹਿਰ, ਨਗਰ*—ਸਾਡੇ ਕਸਬੇ ਵਿਚ ਕੁੜੀਆਂ ਅਤੇ ਮੁੰਡਿਆਂ ਦਾ ਇਕ ਸਾਂਝਾ ਸਕੂਲ ਹੈ।

**ਕਸ਼ਮਕਸ਼**—*ਇ. ਜਦੋ ਜਹਿਦ*—ਜ਼ਿੰਦਗੀ ਕਸ਼ਮਕਸ਼ ਦਾ ਦੂਜਾ ਨਾਂ ਹੈ।

**ਕਸ਼ਮੀਰੀ**—*ਵਿ. ਕਸ਼ਮੀਰ ਦੇਸ਼ ਦਾ, ਕਸ਼ਮੀਰ ਸਬੰਧੀ*—ਲੋਕੀ ਕਸ਼ਮੀਰੀ ਸ਼ਾਲਾਂ ਬਹੁਤ ਪਸੰਦ ਕਰਦੇ ਹਨ।

*ਪੁ. ਕਸ਼ਮੀਰ ਦਾ ਵਸਨੀਕ*—ਕਸ਼ਮੀਰੀ ਉਕਰਾਈ ਦੇ ਕੰਮ ਵਿਚ ਬੜੇ ਨਿਪੁੰਨ ਹੁੰਦੇ ਹਨ।

*ਇ. ਕਸ਼ਮੀਰ ਵਿਚ ਬੋਲੀ ਜਾਣ ਵਾਲੀ ਭਾਸ਼ਾ*—ਕਸ਼ਮੀਰੀ ਉੱਤਰੀ ਭਾਰਤ ਦੀਆਂ ਮੁੱਖ ਭਾਸ਼ਾਵਾਂ ਵਿਚੋਂ ਇਕ ਹੈ।

**ਕਸਰ**—*ਇ. ਕਮੀ, ਘਾਟ; ਜਿੰਨ ਭੂਤ ਦਾ ਅਸਰ; ਦੋ ਪੂਰਨ ਅੰਕਾਂ ਦੀ ਨਿਸਬਤ, ਬਟੇ, ਭਿੰਨ*— ਮਾਪੇ ਆਪਣੇ ਬੱਚਿਆਂ ਦੇ ਸੁਖ ਆਰਾਮ ਲਈ ਕੋਈ ਕਸਰ ਨਹੀਂ ਛੱਡਦੇ; ਅੱਜ ਕੱਲ੍ਹ ਲੋਕ ਕਸਰ ਆਦਿ ਹੋਣ ਵਿਚ ਬਹੁਤਾ ਵਿਸ਼ਵਾਸ ਨਹੀਂ ਰੱਖਦੇ; ਕਸਰ ਵਾਲੇ ਸੁਆਲ ਕਈ ਵਾਰੀ ਬੱਚੇ ਗ਼ਲਤ ਕਰ ਦਿੰਦੇ ਹਨ।

**ਕਸਵੱਟੀ**—*ਇ. ਇਕ ਕਿਸਮ ਦਾ ਛੋਟਾ ਪੱਥਰ ਜਿਸ ਤੇ ਰਗੜ ਕੇ ਸੋਨੇ ਦੀ ਪਰਖ ਕੀਤੀ ਜਾਂਦੀ ਹੈ*—ਸੁਨਿਆਰ ਕਸਵੱਟੀ ਤੇ ਸੋਨੇ ਦੀ ਪਰਖ ਕਰਦਾ ਹੈ।

**ਕਸਵਾਂ**—*ਵਿ. ਤੰਗ, ਘੁੱਟਵਾਂ*—ਬਹੁਤਾ ਕਸਵਾਂ ਕੱਪੜਾ ਸਰੀਰ ਲਈ ਠੀਕ ਨਹੀਂ ਹੁੰਦਾ।

**ਕਸਾਈ**—*ਪੁ. ਬੱਕਰੇ ਆਦਿ ਜਾਨਵਰਾਂ ਨੂੰ ਮਾਰ ਕੇ ਉਨ੍ਹਾਂ ਦਾ ਮਾਸ ਵੇਚਣ ਵਾਲਾ*—ਸਾਡੇ ਸ਼ਹਿਰ ਵਿਚ ਕਸਾਈਆਂ ਦਾ ਇਕ ਵੱਖਰਾ ਬਾਜ਼ਾਰ ਹੈ।

*ਵਿ. ਨਿਰਦਈ*—ਉਸ ਦਾ ਭਰਾ ਬੜਾ ਕਸਾਈ ਹੈ, ਉਸ ਨਾਲ ਕੋਈ ਸ਼ਰਾਰਤ ਨਾ ਕਰੀਂ।

**ਕਸਿਆਉਣਾ**—*ਕ੍ਰਿ. ਅਕ. ਪਿੱਤਲ, ਕਾਂਸੀ ਆਦਿ ਦੀ ਧਾਤ ਵਿਚ ਰੱਖੀ ਚੀਜ਼ ਉੱਤੇ ਉਸ ਧਾਤ ਦਾ ਬੁਰਾ ਅਸਰ ਹੋਣਾ*—ਪਿੱਤਲ, ਕਾਂਸੀ ਆਦਿ ਦੇ ਬਰਤਨ ਵਿਚ ਚੀਜ਼ ਜ਼ਿਆਦਾ ਦੇਰ ਰੱਖਣ ਨਾਲ ਉਸ ਦਾ ਕਸਿਆਉਣਾ ਸੁਭਾਵਿਕ ਹੈ।

**ਕਸੀ**—*ਇ. ਛੋਟੀ ਕਹੀ*—ਮੈਂ ਆਪਣੀ ਬਗ਼ੀਚੀ ਦੀ ਗੋਡੀ ਕਸੀ ਨਾਲ ਕਰਦਾ ਹਾਂ।

**ਕੱਸੀ**—*ਇ. ਨਹਿਰ ਵਿਚੋਂ ਕੱਢਿਆ ਹੋਇਆ ਵੱਡਾ ਸੂਆ*—ਸਾਡੇ ਪਿੰਡ ਦੇ ਖੇਤਾਂ ਨੂੰ ਕੱਸੀ ਰਾਹੀਂ ਪਾਣੀ ਮਿਲਦਾ ਹੈ।

**ਕਸੀਆ**—*ਪੁ. ਛੋਟੀ ਕਹੀ ਜਿਸ ਦਾ ਦਸਤਾ ਲੰਮਾ ਹੁੰਦਾ ਹੈ ਅਤੇ ਜਿਸ ਨਾਲ ਖਲੋ ਕੇ ਗੋਡੀ ਕਰਦੇ ਹਨ*—ਕਿਰਸਾਨ ਮੱਕੀ ਦੀ ਗੋਡੀ ਕਸੀਏ ਨਾਲ ਕਰਦਾ ਹੈ।

**ਕਸ਼ੀਦਾ**—*ਪੁ. ਕਢਾਈ ਆਦਿ ਦਾ ਕੰਮ*—ਪਹਿਲਾਂ ਲੋਕ ਖੁੱਲ੍ਹਾ ਸਮਾਂ ਹੋਣ ਕਾਰਣ ਕਸ਼ੀਦਾ ਸ਼ੌਕ ਨਾਲ ਕੱਢਦੇ ਸਨ।

**ਕਸ਼ੀਦਾਕਾਰੀ**—*ਇ. ਕਢਾਈ ਦਾ ਕੰਮ*—ਕਸ਼ੀਦਾਕਾਰੀ ਇਕ ਬੜਾ ਵਧੀਆ ਹੁਨਰ ਹੈ।

**ਕਸ਼ੀਰ**—*ਪੁ. ਕਣਕ ਆਦਿ ਦੀ ਬੱਲੀ ਜਾਂ ਸਿੱਟੇ ਉਪਰ ਤਿੱਖੇ ਤੇ ਸਖ਼ਤ ਖ਼ੁਰਦਰੇ ਰੇਸ਼ੇ*—ਅੱਖ ਜਾਂ ਗਲ ਵਿਚ ਕਸ਼ੀਰ ਪੈ ਜਾਵੇ ਤਾਂ ਤੰਗ ਕਰਦਾ ਹੈ।

**ਕਸੁੰਭੜਾ**—*ਪੁ. ਇਕ ਪ੍ਰਕਾਰ ਦਾ ਪੌਦਾ ਅਤੇ ਉਸਦਾ ਫੁੱਲ*—ਪਹਿਲੇ ਸਮਿਆਂ ਵਿਚ ਕੱਪੜੇ ਨੂੰ ਲਾਲ ਰੰਗ ਦੇਣ ਲਈ ਕਸੁੰਭੜੇ ਦੀ ਵਰਤੋਂ ਕੀਤੀ ਜਾਂਦੀ ਸੀ।

**ਕਸੂਤਾ**—*ਵਿ. ਔਖਾ, ਬੇਢਬਾ*—ਕਈ ਵਾਰੀ ਬੰਦਾ ਕਿਸੇ ਹਾਲਾਤ ਵਿਚ ਅਜਿਹਾ ਕਸੂਤਾ ਫਸ ਜਾਂਦਾ ਹੈ ਕਿ ਨਿਕਲਣਾ ਔਖਾ ਹੋ ਜਾਂਦਾ ਹੈ।

**ਕਸੂਰਵਾਰ**—*ਵਿ. ਦੋਸ਼ੀ, ਅਪਰਾਧੀ*—ਕਸੂਰਵਾਰ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ।

**ਕਸੈਲਾ**—*ਵਿ. ਕੌੜਾ, ਬੇ-ਸੁਆਦਾ*—ਦਵਾਈ ਨੂੰ ਕੌੜਾ ਕਸੈਲਾ ਕਰਕੇ ਖਾਣਾ ਹੀ ਪੈਂਦਾ ਹੈ।

**ਕਸੋਰਾ**—*ਪੁ. ਮਿੱਟੀ ਦਾ ਇਕ ਛੋਟਾ ਬਰਤਨ*—ਪਹਿਲਾਂ ਹਲਵਾਈ ਦਹੀ, ਛੋਲਿਆਂ ਆਦਿ ਲਈ ਆਮ ਤੌਰ ਤੇ ਕਸੋਰਾ ਹੀ ਵਰਤਦੇ ਸਨ।

**ਕਹਾਣੀ**—*ਇ. ਕਥਾ, ਕਿੱਸਾ* "ਅੰਗੂਰ ਖੱਟੇ ਹਨ" ਦੀ ਕਹਾਣੀ ਆਪਣੇ ਸ਼ਬਦਾਂ ਵਿਚ ਲਿਖੋ।

**ਕਹਾਣੀਕਾਰ**—*ਪੁ. ਕਹਾਣੀ ਲਿਖਣ ਵਾਲਾ ਲੇਖਕ*—ਸ. ਕਰਤਾਰ ਸਿੰਘ ਦੁੱਗਲ ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਹਨ।

**ਕਹਾਰ**—*ਪੁ. ਡੋਲੀ, ਪਾਲਕੀ ਆਦਿ ਚੁੱਕਣ ਵਾਲਾ ਵਿਅਕਤੀ*—ਪਹਿਲਾ ਡੋਲੀ ਕਹਾਰ ਹੀ ਚੁੱਕਦੇ ਸਨ।

**ਕਹਾਵਤ**—*ਇ. ਅਖਾਣ*—'ਪੁੱਟਿਆ ਪਹਾੜ ਨਿਕਲਿਆ ਚੂਹਾ' ਇਕ ਕਹਾਵਤ ਹੈ।

**ਕਹਿਕਹਾ**—*ਪੁ. ਉੱਚਾ ਹਾਸਾ, ਠਹਾਕਾ*—ਕਈ ਆਦਮੀਆਂ ਨੂੰ ਕਹਿਕਹਾ ਲਗਾ ਕੇ ਹੱਸਣ ਦੀ ਆਦਤ ਹੁੰਦੀ ਹੈ।

**ਕਹਿਣਾ**—*ਕ੍ਰਿ. ਸਕ. ਆਖਣਾ, ਬੋਲਣਾ ; ਸਮਝਾਉਣਾ*—ਕੋਈ ਵੀ ਗੱਲ ਕਹਿਣ ਤੋਂ ਪਹਿਲਾਂ ਸਾਨੂੰ ਚੰਗੀ ਤਰ੍ਹਾਂ ਸੋਚ ਲੈਣਾ ਚਾਹੀਦਾ ਹੈ; ਮੇਰੇ ਕਈ ਵਾਰੀ ਕਹਿਣ ਤੇ ਵੀ ਉਸ ਤੇ ਕੋਈ ਅਸਰ ਨਹੀਂ ਹੋਇਆ।

**ਕਹੇ ਕਹਾਏ**—*ਕ੍ਰਿ. ਵਿ. ਕਿਸੇ ਦੇ ਕਹਿਣ ਤੇ ਕਿਸੇ ਦੇ ਪਿੱਛੇ ਲੱਗਣਾ*—ਕਿਸੇ ਦੇ ਕਹੇ ਕਹਾਏ ਤੇ ਝਗੜਾ ਨਹੀਂ ਕਰਨਾ ਚਾਹੀਦਾ, ਆਪਣੇ ਦਿਮਾਗ ਤੋਂ ਕੰਮ ਲੈਣਾ ਚਾਹੀਦਾ ਹੈ।

**ਕੱਕਰ**—*ਪੁ. ਠੰਢ ਕਰਕੇ ਜੰਮਿਆ ਪਾਣੀ, ਬਹੁਤ ਠੰਢ*—ਪੋਹ, ਮਾਘ ਵਿਚ ਬਹੁਤ ਸਰਦੀ ਕਰਕੇ ਘਾਹ ਆਦਿ ਤੇ ਕੱਕਰ ਜਮ ਜਾਂਦਾ ਹੈ; ਐਤਕਾਂ ਦੀਆਂ ਸਰਦੀਆਂ ਵਿਚ ਬਹੁਤ ਕੱਕਰ ਪਿਆ ਹੈ।

**ਕੰਕਰੀਟ**—*ਇ. ਸੀਮਿੰਟ ਮਿਲੀ ਰੋੜੀ ਜਿਸ ਦੀ ਤਹਿ ਜਮਾਈ ਜਾਂਦੀ ਹੈ*—ਸਾਡੇ ਮਕਾਨ ਦੀਆਂ ਛੱਤਾਂ ਨਿਰੋਲ ਕੰਕਰੀਟ ਦੀਆਂ ਹਨ।

**ਕੱਕੜੀ**—*ਇ. ਤਰ*—ਕੱਕੜੀ ਜਾਂ ਖੀਰਾ ਆਦਿ ਖਾਣ ਤੋਂ ਬਾਅਦ ਜਲਦੀ ਪਾਣੀ ਪੀਣ ਨਾਲ ਹੈਜ਼ਾ ਹੋਣ ਦਾ ਡਰ ਰਹਿੰਦਾ ਹੈ।

**ਕੱਕਾ**—*ਵਿ. ਭੂਰਾ*—ਕਈ ਬੱਚਿਆਂ ਦੇ ਵਾਲਾਂ ਦਾ ਰੰਗ ਕੱਕਾ ਹੁੰਦਾ ਹੈ।

**ਕੱਕੀ**—*ਵਿ. ਭੂਰੇ ਰੰਗ ਦੀ, ਭੂਰੇ ਰੰਗ ਦੇ ਵਾਲਾਂ ਵਾਲੀ*—ਈਸ਼ਰ ਸਿੰਘ ਦੀ ਦਾਹੜੀ ਕੱਕੀ ਹੈ।

**ਕੱਖ**—*ਪੁ. ਤੀਲਾ, ਤੀਲਾ*—ਅੱਜ ਕਲ੍ਹ ਦੇ ਜ਼ਮਾਨੇ ਵਿਚ ਵੀ ਕਈ ਲੋਕ ਕੱਖਾਂ ਦੀਆਂ ਝੌਂਪੜੀਆਂ ਵਿਚ ਰਹਿੰਦੇ ਹਨ।

**ਕੱਖ ਕੰਡਾ**—*ਪੁ. ਚਾਰਾ ਪੱਠਾ*—ਮੱਝਾਂ, ਗਾਈਆਂ ਤੋਂ ਵਧੇਰੇ ਦੁੱਧ ਪ੍ਰਾਪਤ ਕਰਨ ਲਈ ਚੰਗਾ ਕੱਖ ਕੰਡਾ ਪਾਉਣਾ ਚਾਹੀਦਾ ਹੈ।

**ਕੱਖ-ਕਾਣ**—*ਪੁ. ਸੁੱਕਿਆ ਘਾਹ ਆਦਿ*—ਚਿੜੀਆਂ ਨਿੱਕੇ ਨਿੱਕੇ ਕੱਖ-ਕਾਣ ਇਕੱਠੇ ਕਰਕੇ ਆਪਣਾ ਆਲ੍ਹਣਾ ਬਣਾਉਂਦੀਆਂ ਹਨ।

**ਕੱਖ ਨਾ ਰਹਿਣਾ**—*ਮੁਹਾ. ਪੂਰੀ ਤਰ੍ਹਾਂ ਤਬਾਹ ਹੋਣਾ, ਬਰਬਾਦ ਹੋ ਜਾਣਾ*—ਭਾਵੇਂ ਉਸ ਦਾ ਪਿਤਾ ਬਹੁਤ ਜ਼ਿਆਦਾ ਜਾਇਦਾਦ ਛੱਡ ਗਿਆ ਸੀ, ਪਰ ਸ਼ਰਾਬ ਦੀ ਬਹੁਤ ਜ਼ਿਆਦਾ ਆਦਤ ਕਰਕੇ ਉਸ ਦਾ ਕੱਖ ਨਹੀਂ ਰਿਹਾ।

**ਕੱਖ ਪੱਲੇ ਨਾ ਪੈਣਾ**—*ਮੁਹਾ. ਕੁਝ ਸਮਝ ਨਾ ਆਉਣਾ; ਲਾਭ ਨਾ ਹੋਣਾ*—ਅਧਿਆਪਕ ਭਾਵੇਂ ਕੁਝ ਵੀ ਸਮਝਾਉਂਦਾ ਰਹੇ, ਨਾਲਾਇਕ ਵਿਦਿਆਰਥੀਆਂ ਦੇ ਤਾਂ ਕੱਖ ਪੱਲੇ ਨਹੀਂ ਪੈਂਦਾ; ਪੁੱਤਰਾਂ ਨੇ ਸੋਚਿਆ ਕਿ ਜੇ ਪਿਉ ਦੀ ਜਾਇਦਾਦ ਪਿੱਛੇ ਆਪਸ ਵਿਚ ਲੜਦੇ ਰਹੇ ਤਾਂ ਕਿਸੇ ਦੇ ਕੱਖ ਪੱਲੇ ਨਹੀਂ ਪੈਣਾ।

**ਕੱਖੋਂ ਹੌਲੇ ਹੋਣਾ**—*ਮੁਹਾ. ਹੈਸੀਅਤ ਦਾ ਬਹੁਤ ਜ਼ਿਆਦਾ ਘਟ ਜਾਣਾ*—ਮਨੁੱਖ ਨੂੰ ਕਦੇ ਵੀ ਅਜਿਹੀ ਗ਼ਲਤੀ ਨਹੀਂ ਕਰਨੀ ਚਾਹੀਦੀ ਜਿਸ ਕਾਰਣ ਉਸ ਨੂੰ ਕੱਖੋਂ ਹੌਲਾ ਹੋਣਾ ਪਵੇ।

**ਕੰਗਣ**—*ਪੁ. ਹੱਥ ਦਾ ਇਕ ਗਹਿਣਾ*—ਵਿਆਹ ਵਿਚ ਰਮਾ ਨੇ ਬਹੁਤ ਸੁਹਣਾ ਕੰਗਣ ਪਾਇਆ ਹੋਇਆ ਸੀ।

**ਕੰਗਰੋੜ**—*ਇ. ਰੀੜ੍ਹ ਦੀ ਹੱਡੀ*—ਕੰਗਰੋੜ ਸਮੁੱਚੇ ਮਨੁੱਖੀ ਸਰੀਰ ਦਾ ਅਧਾਰ ਹੁੰਦੀ ਹੈ।

**ਕੰਗਾਲ**—*ਪੁ. ਅਤਿ ਦਾ ਗ਼ਰੀਬ*—ਕੰਗਾਲ ਵਿਅਕਤੀ ਪੈਸੇ ਦੀ ਘਾਟ ਕਾਰਣ ਆਪਣੀ ਕੋਈ ਵੀ ਖ਼ੁਸ਼ੀ ਪੂਰੀ ਨਹੀਂ ਕਰ ਸਕਦਾ।

**ਕੰਘੀ**—*ਇ. ਵਾਲ ਵਾਹੁਣ ਦੀ ਪਲਾਸਟਕ ਆਦਿ ਦੀ ਬਣੀ ਇਕ ਚੀਜ਼*—ਅੱਜ ਕਲ੍ਹ ਕਈ ਕਿਸਮਾਂ ਦੀਆਂ ਕੰਘੀਆਂ ਮਿਲਦੀਆਂ ਹਨ।

**ਕੰਘੀ-ਪੱਟੀ**—*ਇ. ਹਾਰ-ਸ਼ਿੰਗਾਰ*—ਅੱਜ ਕਲ੍ਹ ਦੀਆਂ ਇਸਤਰੀਆਂ ਕੰਘੀ-ਪੱਟੀ ਤੇ ਬਹੁਤ ਸਮਾਂ ਲਾ ਦਿੰਦੀਆਂ ਹਨ।

**ਕੱਚ**—*ਪੁ. ਸ਼ੀਸ਼ਾ*—ਕੱਚ ਦੇ ਸਾਮਾਨ ਲਈ ਵਧੇਰੇ ਸੰਭਾਲ ਦੀ ਲੋੜ ਹੈ।

**ਕਚਹਿਰੀ ਚੜ੍ਹਨਾ**—*ਮੁਹਾ. ਦਾਅਵਾ ਕਰਨਾ*—ਗੱਲ ਗੱਲ ਤੇ ਕਚਹਿਰੀ ਚੜ੍ਹਨਾ ਸਮਾ ਅਤੇ ਪੈਸੇ ਦੀ ਬਰਬਾਦੀ ਹੈ।

**ਕੱਚ ਪੱਕ**—*ਵਿ. ਜੋ ਦ੍ਰਿੜ੍ਹ ਨਾ ਹੋਵੇ (ਇਰਾਦਾ, ਸਲਾਹ ਆਦਿ)*—ਕੱਚ ਪੱਕ ਸਲਾਹ ਇਨਸਾਨ ਨੂੰ ਕਿਸੇ ਕਿਨਾਰੇ ਨਹੀਂ ਲੱਗਣ ਦਿੰਦੀ।

**ਕਚਰਾ**—*ਪੁ. ਬਰੀਕ ਟੁਕੜਾ*—ਅੱਖ ਵਿਚ ਕਿਸੇ ਚੀਜ਼ ਦਾ ਕਚਰਾ ਪੈ ਜਾਣ ਕਾਰਣ ਬਹੁਤ ਤਕਲੀਫ਼ ਹੁੰਦੀ ਹੈ।

**ਕੱਚਾ**—*ਵਿ. ਜਿਹੜਾ ਅਜੇ ਪੱਕਿਆ ਨਾ ਹੋਵੇ, ਜੋ ਉਬਾਲਿਆ ਨਾ ਹੋਵੇ*—ਸਾਨੂੰ ਕੱਚੇ ਫਲ ਨਹੀਂ ਖਾਣੇ ਚਾਹੀਦੇ; ਕੱਚਾ ਦੁੱਧ ਪੀਣਾ ਸਿਹਤ ਲਈ ਹਾਨੀਕਾਰਕ ਹੁੰਦਾ ਹੈ।

**ਕੱਚਾ-ਕਚਾਰ**—*ਵਿ. ਤਾਜ਼ਾ ਤੇ ਕੂਲਾ*—ਨਵੀਆਂ ਪੁੰਗਰਦੀਆਂ ਡਾਲੀਆਂ ਕੱਚੀਆਂ ਕਚਾਰ ਹੁੰਦੀਆਂ ਹਨ।

**ਕੱਚਾ ਕੋੜ੍ਹ**—*ਪੁ. ਗਲੋਂ ਨਾ ਲਹਿਣ ਵਾਲਾ ਕੰਮ*—ਕਈ ਵਾਰੀ ਕੋਈ ਕੰਮ ਕੱਚਾ ਕੋੜ੍ਹ ਬਣ ਕੇ ਹੀ ਚਿੰਬੜ ਜਾਂਦਾ ਹੈ।

**ਕੱਚਾ ਟਾਂਕਾ**—*ਪੁ. ਮੋਟਾ ਤੋਪਾ*—ਦਰਜ਼ੀ ਸਿਲਾਈ ਕਰਨ ਤੋਂ ਪਹਿਲਾਂ ਕੱਚਾ ਟਾਂਕਾ ਕਰਦੇ ਹਨ।

**ਕੱਚਾ ਪੱਕਾ**—*ਵਿ. ਜੋ ਪੂਰੀ ਤਰ੍ਹਾਂ ਪੱਕਿਆ ਨਾ ਹੋਵੇ*—ਬਰਸਾਤ ਦੇ ਦਿਨਾਂ ਵਿਚ ਕੱਚਾ ਪੱਕਾ ਭੋਜਨ ਖਾਣਾ ਸਿਹਤ ਲਈ ਹਾਨੀਕਾਰਕ ਹੈ।

**ਕਚਾਲੂ**—*ਪੁ. ਧਰਤੀ ਹੇਠ ਪੈਦਾ ਹੋਣ ਵਾਲੀ ਅਰਬੀ ਜਾਤੀ ਦੀ ਇਕ ਗੋਲ ਸਬਜ਼ੀ*—ਕਚਾਲੂ ਦੀ ਚਾਟ ਬੜੀ ਸਵਾਦ ਹੁੰਦੀ ਹੈ।

**ਕਚਿਆਈ**—*ਇ. ਨੁਕਸ, ਕਮੀ*—ਕਾਹਲਾ ਵੱਢ ਕੇ ਕੰਮ ਕਰਨ ਵਿਚ ਕਿਧਰੇ ਨਾ ਕਿਧਰੇ ਕਚਿਆਈ ਰਹਿ ਜਾਂਦੀ ਹੈ

**ਕਚਿਆਹਣ**—*ਇ. ਨਫ਼ਰਤ ਹੋਣ ਦਾ ਭਾਵ*—ਭਟਿਆਰੀ ਦੀ ਦੁਕਾਨ ਕੋਲੋਂ ਲੰਘਦਿਆਂ ਕਚਿਆਹਣ ਆਉਣ ਲੱਗ ਜਾਂਦੀ ਹੈ।

**ਕੱਚੀ**—*ਇ. ਸਕੂਲ ਵਿਚ ਸਭ ਤੋਂ ਛੋਟੀ ਜਮਾਤ*—ਨੀਤੂ ਕੱਚੀ ਵਿਚ ਪੜ੍ਹਦੀ ਹੈ।

**ਕੱਚੀ ਉਮਰ**—*ਇ. ਨਿਆਣੀ ਉਮਰ*—ਮੁੰਡੇ ਕੁੜੀ ਦਾ ਕੱਚੀ ਉਮਰ ਵਿਚ ਵਿਆਹ ਕਰਨਾ ਇਕ ਕਾਨੂੰਨੀ ਜੁਰਮ ਹੈ।

**ਕੱਚੀ ਨੀਂਦ**—*ਇ. ਪੂਰੀ ਨੀਂਦ ਲੈਣ ਤੋਂ ਪਹਿਲਾਂ ਉਠ ਖੜ੍ਹਨ ਦੀ ਹਾਲਤ*—ਬੱਚੇ ਕੱਚੀ ਨੀਂਦ ਉਠਣ ਕਾਰਣ ਰੀਂ ਰੀਂ ਕਰਦੇ ਰਹਿੰਦੇ ਹਨ।

**ਕੱਚੀ ਲੱਸੀ**—*ਇ. ਪਾਣੀ ਵਿਚ ਦੁੱਧ ਮਿਲਾ ਕੇ ਬਣਾਈ ਪਤਲੀ ਲੱਸੀ*—ਗਰਮੀਆਂ ਵਿਚ ਕੱਚੀ ਲੱਸੀ ਪੀਣਾ ਗੁਣਕਾਰੀ ਹੈ।

**ਕਚੂਮਰ ਕੱਢਣਾ**—*ਮੁਹਾ. ਬਹੁਤ ਬੁਰਾ ਹਾਲ ਕਰ ਦੇਣਾ*—ਮਜਦੂਰਾਂ ਨੂੰ ਘੱਟ ਮਜਦੂਰੀ ਦੇ ਕੇ ਵਧ ਕੰਮ ਲੈਣ ਨਾਲ ਉਨ੍ਹਾਂ ਦਾ ਕਚੂਮਰ ਨਹੀਂ ਕੱਢਣਾ ਚਾਹੀਦਾ।

**ਕਚੂਰ**—*ਪੁ. ਹਲਦੀ ਦੀ ਕਿਸਮ ਦਾ ਇਕ ਪੌਦਾ*—ਉਨ੍ਹਾਂ ਤੇ ਲੱਦੇ ਕਚੂਰ ਦੀ ਖ਼ੁਸ਼ਬੂ ਦੂਰ ਦੂਰ ਤਕ ਆਉਂਦੀ ਰਹਿੰਦੀ ਹੈ।

**ਕੱਚੇ ਪੈਰੀਂ**—*ਕ੍ਰਿ. ਵਿ. ਬਿਨਾਂ ਤਿਆਰੀ ਤੋਂ*—ਕੱਚੇ ਪੈਰੀਂ ਕੋਈ ਫ਼ੈਸਲਾ ਨਹੀਂ ਲੈਣਾ ਚਾਹੀਦਾ।

**ਕਚੌਰੀ**—*ਇ. ਪੀਠੀ ਪਾ ਕੇ ਬਣਾਈ ਸ਼ਾਹੂਸ਼ਾਹੀ ਦੀ ਸ਼ਕਲ ਦੀ ਨਮਕੀਨ ਚੀਜ*—ਜ਼ਿਆਦਾ ਸਮੋਸੇ ਕਚੌਰੀ ਆਦਿ ਖਾਣ ਨਾਲ ਮਿਹਦਾ ਖ਼ਰਾਬ ਹੋ ਜਾਂਦਾ ਹੈ।

**ਕੱਛ**—*ਇ. ਬਗਲ; ਕੱਛਾ*—ਕੱਛ ਦਾ ਫੋੜਾ ਖ਼ਤਰਨਾਕ ਹੁੰਦਾ ਹੈ; ਮੈਂ ਹਰ ਰੋਜ਼ ਆਪਣੀ ਕੱਛ, ਬੁਨੈਣ ਆਪ ਧੋਂਦਾ ਹਾਂ।

**ਕਛਰੌਲੀ**—*ਇ. ਕੱਛ ਵਿਚ ਨਿਕਲਿਆ ਹੋਇਆ ਫੋੜਾ*—ਕੱਛ ਵਿਚ ਨਿਕਲੀ ਕਛਰੌਲੀ ਬੜਾ ਤੰਗ ਕਰਦੀ ਹੈ।

**ਕੱਛਾ**— *ਪੁ. ਕੱਛ; ਸਿੱਖਾਂ ਦੀ ਇਕ ਖ਼ਾਸ ਕਿਸਮ ਦੀ ਕੱਛ*— ਬੱਚੇ ਸੂਏ ਵਿਚ ਕੱਛੇ ਪਾ ਕੇ ਨਹਾਉਂਦੇ ਹਨ ; ਕੇਸ, ਕੰਘਾ, ਕੜਾ, ਕੱਛਾ ਅਤੇ ਕਿਰਪਾਨ ਸਿੱਖਾਂ ਦੀ ਰਹਿਤ ਦੇ ਪੰਜ ਚਿੰਨ੍ਹ ਹਨ।

**ਕੰਜ**—*ਇ. ਸੱਪ ਦੀ ਚਮੜੀ*—ਸੱਪ ਦੀ ਕੰਜ ਗੁੜ ਵਿਚ ਪਾ ਕੇ ਦੇਣ ਨਾਲ ਕੁੱਤੇ ਦੀ ਖਾਰਸ਼ ਠੀਕ ਹੋ ਜਾਂਦੀ ਹੈ।

**ਕੱਜਲ**—*ਪੁ. ਸਰ੍ਹੋਂ ਦੇ ਤੇਲ ਦੇ ਦੀਵੇ ਦੀ ਲੋਅ ਉੱਤੇ ਰੱਖ ਕੇ ਬਣਾਈ ਕਾਲਖ*—ਕੱਜਲ ਪਾਉਣ ਨਾਲ ਅੱਖਾਂ ਸੋਹਣੀਆਂ ਲਗਦੀਆਂ ਹਨ।

**ਕੰਜੂਸ**—*ਵਿ. ਉਹ (ਵਿਅਕਤੀ) ਜੋ ਧਨ ਜੋੜਨ ਦੇ ਲਾਲਚ ਵਿਚ ਤੰਗ ਤੇ ਔਖਾ ਜੀਵਨ ਬਤੀਤ ਕਰਦਾ ਹੈ, ਚੀਪੜ*—ਕੰਜੂਸ ਵਿਅਕਤੀ ਸਾਰੀ ਉਮਰ ਧਨ ਜੋੜਨ ਵਿਚ ਹੀ ਲਗਿਆ ਰਹਿੰਦਾ ਹੈ।

**ਕੰਜੂਸੀ**—*ਇ. ਕੰਜੂਸ ਹੋਣ ਦਾ ਭਾਵ, ਸੂਮ*—ਗੱਲ-ਗੱਲ ਤੇ ਕੰਜੂਸੀ ਕਰਨਾ ਚੰਗੀ ਆਦਤ ਨਹੀਂ।

**ਕਟਹਿਰਾ**—*ਪੁ. ਅਦਾਲਤ ਵਿਚ ਉਹ ਥਾਂ ਜਿਥੇ ਖੜ੍ਹ ਕੇ ਦੋਸ਼ੀ ਜਾਂ ਗਵਾਹ ਬਿਆਨ ਦਿੰਦੇ ਹਨ*—ਕਟਹਿਰੇ ਵਿਚ ਖੜ੍ਹਾ ਕੇ ਦੋਸ਼ੀ ਜਾਂ ਗਵਾਹਾਂ ਦੇ ਬਿਆਨ ਲਏ ਜਾਂਦੇ ਹਨ।

**ਕਟਕ**—*ਪੁ. ਫ਼ੌਜ, ਸੈਨਾ*— ਕਟਕ ਭਾਵੇਂ ਕਿੰਨਾ ਹੀ ਹੋਵੇ ਜਿੱਤ ਹੌਸਲੇ ਵਾਲੇ ਦੀ ਹੁੰਦੀ ਹੈ।

**ਕੱਟਣਾ**— *ਕ੍ਰਿ. ਸਕ. ਟੁਕੜੇ ਕਰਨਾ; ਵਾਢੀ ਕਰਨਾ; ਵੰਡਣਾ ; ਤਨਖ਼ਾਹ ਆਦਿ ਵਿਚੋਂ ਪੈਸੇ ਘੱਟ ਕਰਨਾ; ਲਕੀਰ ਮਾਰਨਾ*— ਸਾਗ ਜ਼ਰਾ ਬਰੀਕ ਕੱਟਣਾ ; ਹਾੜੀ ਦੀ ਫ਼ਸਲ ਵਿਸਾਖੀ ਤੋਂ ਕੱਟਣੀ ਸ਼ੁਰੂ ਹੋ ਜਾਂਦੀ ਹੈ, ਦੁਰਘਟਨਾ ਵਿਚ ਉਸ ਦੀ ਬਾਂਹ ਕੱਟੀ ਗਈ ਹੈ ; ਇਸ ਮਹੀਨੇ ਦੀ ਤਨਖ਼ਾਹ ਵਿਚੋਂ ਮੇਰੇ ਕਾਫ਼ੀ ਪੈਸੇ ਕੱਟੇ ਗਏ ਹਨ; ਗਲਤ ਸ਼ਬਦ-ਜੋੜਾਂ ਨੂੰ ਕੱਟ ਦਿਉ।

**ਕਟਵਾਈ**—*ਇ. ਕਟਵਾਉਣ ਦਾ ਕੰਮ*—ਅੱਜ-ਕੱਲ੍ਹ ਕਣਕ ਦੀ ਕਟਵਾਈ ਆਮ ਤੌਰ ਤੇ ਮਸ਼ੀਨਾਂ ਰਾਹੀਂ ਹੀ ਕੀਤੀ ਜਾਂਦੀ ਹੈ।

**ਕੱਟੜ**—*ਵਿ. ਆਪਣੇ ਧਰਮ ਵਿਚ ਪੱਕਾ ; ਆਪਣੇ ਹੀ ਧਰਮ ਦਾ ਪੱਖ ਕਰਨ ਵਾਲਾ*—ਉਸ ਦੇ ਪਿਤਾ ਜੀ ਕੱਟੜ ਸਿੱਖ ਹਨ; ਅੱਜ ਦੇ ਯੁਗ ਵਿਚ ਕੱਟੜ ਵਿਚਾਰਾਂ ਦਾ ਹੋਣਾ ਚੰਗੀ ਗੱਲ ਨਹੀਂ।

**ਕੱਟੜਪੁਣਾ**—*ਪੁ. ਕੱਟੜ ਹੋਣ ਦਾ ਭਾਵ*—ਜ਼ਿੰਦਗੀ ਵਿਚ ਕੱਟੜਪੁਣਾ ਨੁਕਸਾਨ ਹੀ ਪਹੁੰਚਾਉਂਦਾ ਹੈ।

**ਕਟਾਉਣਾ**—*ਕ੍ਰਿ. ਪ੍ਰੇ. ਕਿਸੇ ਹੋਰ ਤੋਂ ਕੱਟਣ ਦਾ ਕੰਮ ਕਰਾਉਣਾ; ਵਾਢੀ ਕਰਾਉਣਾ; ਕਟੌਤੀ ਕਰਾਉਣਾ*—ਜੇ ਤੁਸੀਂ ਵਿਹਲੇ ਹੋ ਤਾਂ ਮੇਰੇ ਨਾਲ ਸਬਜ਼ੀ ਹੀ ਕਟਾ ਦਿਉ; ਫ਼ਸਲ ਕਟਾਉਣ ਲਈ ਸਾਨੂੰ ਵਕਤ ਤੇ ਹੀ ਪ੍ਰਬੰਧ ਕਰ ਲੈਣਾ ਚਾਹੀਦਾ ਹੈ; ਮੈਨੂੰ ਹਰ ਮਹੀਨੇ 50 ਰੁਪਏ ਮਕਾਨ ਦੇ ਕਿਰਾਏ ਵਜੋਂ ਕਟਾਉਣੇ ਪੈਂਦੇ ਹਨ।

**ਕਟਾਰ**—*ਇ. ਦੋ ਧਾਰਾਂ ਵਾਲੀ ਇਕ ਕਿਸਮ ਦੀ ਤਲਵਾਰ*—ਤ੍ਰਿਲੋਕ ਸਿੰਘ ਕਟਾਰ ਚਲਾਉਣ ਵਿਚ ਬੜਾ ਨਿਪੁੰਨ ਹੈ।

**ਕਟਾ ਵਢੀ**—*ਇ. ਕੱਟਣ ਵੱਢਣ ਦੀ ਕਿਰਿਆ, ਖ਼ੂਨਖ਼ਰਾਬਾ, ਵੱਢ ਟੁੱਕ*—1947 ਵਿਚ ਹੋਈ ਕੱਟਾ ਵੱਢੀ ਬੜੀ ਭਿਆਨਕ ਸੀ।

**ਕਟੋਰਾ**—*ਪੁ. ਵੱਡੀ ਕੌਲੀ*—ਮੈਂ ਗਰਮੀਆਂ ਵਿਚ ਦੁਪਹਿਰ ਨੂੰ ਦੋ ਕਟੋਰੇ ਲੱਸੀ ਦੇ ਪੀਂਦਾ ਹਾਂ।

**ਕਟੋਰੀ**—*ਇ. ਛੋਟਾ ਕਟੋਰਾ, ਕੌਲੀ*—ਅੱਜ-ਕੱਲ੍ਹ ਦਹੀਂ ਆਦਿ ਪਾਉਣ ਲਈ ਕਟੋਰੀ ਦੀ ਵਧੇਰੇ ਵਰਤੋਂ ਕਰਦੇ ਹਨ।

**ਕਟੌਤੀ**—*ਇ. ਪੈਸੇ ਕੱਟਣ ਦਾ ਭਾਵ*—ਮੇਰੇ ਪਿਤਾ ਜੀ ਦੀ ਤਨਖ਼ਾਹ ਵਿਚੋਂ ਮਕਾਨ ਦੇ ਕਰਜ਼ੇ ਵਜੋਂ ਹਰ ਮਹੀਨੇ ਚਾਲ੍ਹੀ ਰੁਪਏ ਦੀ ਕਟੌਤੀ ਹੁੰਦੀ ਹੈ।

**ਕੰਠ**— *ਪੁ. ਗਲਾ, ਸੰਘ ; ਗਰਦਨ*—ਬੱਚੇ ਦੇ ਕੰਠ ਵਿਚ ਪੈਸਾ ਫਸ ਗਿਆ ਹੈ ; ਲੜਕੀ ਨੇ ਕੰਠ ਵਿਚ ਮਾਲਾ ਪਾਈ ਹੋਈ ਹੈ।

*ਵਿ. ਜ਼ਬਾਨੀ ਯਾਦ*— ਬੱਚੇ ਕਈ ਕਈ ਕਵਿਤਾਵਾਂ ਕੰਠ ਕਰ ਲੈਂਦੇ ਹਨ।

**ਕਠਨ**—*ਵਿ. ਔਖਾ; ਮੁਸ਼ਕਲ*—ਇਹ ਸਵਾਲ ਤਾਂ ਮੇਰੇ ਲਈ ਬੜਾ ਕਠਨ ਹੈ।

**ਕਠਨਾਈ**—*ਇ. ਮੁਸ਼ਕਲ, ਔਖ*—ਜ਼ਿੰਦਗੀ ਵਿਚ ਇਨਸਾਨ ਨੂੰ ਬੜੀਆਂ ਕਠਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ।

**ਕਠਪੁਤਲੀ**—*ਇ. ਕਾਠ ਦੀ ਗੁੱਡੀ; ਦੂਜੇ ਦੀ ਮਰਜ਼ੀ ਅਨੁਸਾਰ ਕੰਮ ਕਰਨ ਵਾਲਾ ਵਿਅਕਤੀ*—ਬੱਚੇ ਕਠਪੁਤਲੀ ਦਾ ਤਮਾਸ਼ਾ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ; ਬੰਦਾ ਪਰਮਾਤਮਾ ਦੇ ਹੱਥ ਵਿਚ ਕਠਪੁਤਲੀ ਵਾਂਗ ਹੈ।

**ਕਠਫੋੜਾ**—*ਪੁ. ਚੱਕੀਰਾਹਾ, ਹੁਦਹੁਦ*—ਕਠਫੋੜਾ ਦਰਖ਼ਤਾਂ ਵਿਚੋਂ ਕੀੜੇ ਕੱਢ ਕੇ ਖਾ ਜਾਂਦਾ ਹੈ।

**ਕੰਠਾ**—*ਪੁ. ਮਰਦਾਂ ਦੇ ਗਲੇ ਦਾ ਇਕ ਗਹਿਣਾ*—ਕੰਠਾ ਪੰਜਾਬੀ ਗਭਰੂਆਂ ਦਾ ਇਕ ਮਨਪਸੰਦ ਗਹਿਣਾ ਹੈ।

**ਕਠੋਰ**—*ਵਿ. ਸਖ਼ਤ, ਕਰੜਾ*—ਔਰੰਗਜ਼ੇਬ ਇਕ ਕਠੋਰ ਦਿਲ ਬਾਦਸ਼ਾਹ ਸੀ।

**ਕੰਡ**—*ਇ. ਪਿਠ, ਕਮਰ*—ਪਰਮਾਤਮਾ ਹਰ ਕਿਸੇ ਦੀ ਕੰਡ ਉੱਤੇ ਹੁੰਦਾ ਹੈ.

**ਕੰਡਾ ਕੱਢਣਾ**—*ਮੁਹਾ. ਦੁਸ਼ਮਣ ਨੂੰ ਆਪਣੇ ਰਸਤੇ ਵਿਚੋਂ ਲਾਂਭੇ ਕਰਨਾ*—ਰੋਜ਼ ਰੋਜ਼ ਦੀ ਲੜਾਈ ਨਾਲੋਂ ਇਕੋ ਵਾਰੀ ਕੰਡਾ ਕੱਢਣਾ ਹੀ ਠੀਕ ਹੈ।

**ਕੰਡਿਆਲੀ**—*ਵਿ. ਕੰਡਿਆਂ ਵਾਲੀ*—ਬੀਜੀ ਹੋਈ ਸਬਜ਼ੀ ਨੂੰ ਪਸ਼ੂਆਂ ਤੋਂ ਬਚਾਉਣ ਲਈ ਕੰਡਿਆਲੀ ਤਾਰ ਲਾਈ ਜਾਂਦੀ ਹੈ।

**ਕੰਡੇ ਬੀਜਣਾ**—*ਮੁਹਾ. ਅਜਿਹੇ ਕੰਮ ਕਰਨਾ ਜੋ ਬਾਅਦ ਵਿਚ ਦੁਖਦਾਈ ਹੋਣ*—ਕਈ ਖਰੂਦੀ ਬੱਚੇ ਮਾਪਿਆਂ ਲਈ ਕੰਡੇ ਬੀਜਣ ਤੋਂ ਬਿਨਾਂ ਹੋਰ ਕੁਝ ਨਹੀਂ ਕਰਦੇ।

**ਕੰਡੇ ਵਾਂਗ ਰੜਕਣਾ**—*ਮੁਹਾ. ਕਿਸੇ ਦੀ ਕਹੀ ਗੱਲ ਦਾ ਦਿਲ ਤੇ ਅਸਰ ਹੋਣਾ*—ਅੱਜ-ਕੱਲ੍ਹ ਸੱਚੀ ਤੇ ਸਪਸ਼ਟ ਗੱਲ ਕਰਨ ਵਾਲਾ ਵਿਅਕਤੀ ਸਭ ਨੂੰ ਕੰਡੇ ਵਾਂਗ ਰੜਕਦਾ ਹੈ।

**ਕੱਢਣਾ**—*ਕ੍ਰਿ. ਸਕ. ਬਾਹਰ ਕਰਨਾ, ਬਾਹਰ ਲਿਆਉਣਾ, ਬਾਹਰ ਪੁੱਟਣਾ; ਚੀਜ਼ਾਂ ਆਦਿ ਦਾ ਰਸ ਨਚੋੜ ਕੇ ਬਾਹਰ ਲਿਆਉਣਾ ; ਸਵਾਲ ਹੱਲ ਕਰਨਾ ; ਕਢਾਈ ਕਰਨਾ*—ਕਮਰੇ ਦਾ ਸਾਰਾ ਸਾਮਾਨ ਬਾਹਰ ਕੱਢ ਦਿਉ; ਕੰਡਾ ਬਹੁਤ ਡੂੰਘਾ ਚਲਾ ਗਿਆ ਹੈ ਮੇਰੇ ਕੋਲੋਂ ਨਹੀਂ ਕੱਢਿਆ ਜਾਂਦਾ; ਰੋਗੀ ਨੂੰ ਰੋਜ਼ ਸੰਤਰੇ ਦਾ ਰਸ ਕੱਢ ਕੇ ਦਿਆ ਕਰੋ; ਸਵਾਲ ਔਖਾ ਹੈ, ਮੇਰੇ ਕੋਲੋਂ ਨਹੀਂ ਕੱਢਿਆ ਜਾਂਦਾ ; ਇਹ ਚਾਦਰ ਕੱਢਣ ਲਈ ਭੇਜ ਦਿਉ।

**ਕੰਢਾ**—*ਪੁ. ਦਰਿਆ, ਸਮੁੰਦਰ ਆਦਿ ਦਾ ਕਿਨਾਰਾ ; ਭਾਂਡੇ ਆਦਿ ਦੇ ਮੂੰਹ ਦਾ ਉਤਲਾ ਹਿੱਸਾ ; ਕਿਸੇ ਚੀਜ਼ ਦਾ ਸਿਰਾ*—ਦਰਿਆ ਦੇ ਕੰਢੇ ਤੇ ਹੀ ਨਹਾਉਣਾ, ਅੱਗੇ ਪਾਣੀ ਡੂੰਘਾ ਹੈ ; ਚਾਹ ਕੰਢਿਆਂ ਤਕ ਭਰ ਕੇ ਨਾ ਦੇਣਾ, ਡੁੱਲ੍ਹ ਜਾਵੇਗੀ ; ਪਿਆਲੀਆਂ ਵੇਖ ਕੇ ਲੈਣਾ, ਕਿਸੇ ਦਾ ਕੰਢਾ ਟੁੱਟਾ ਨਾ ਹੋਵੇ।

**ਕਢਾਉਣਾ**—*ਕ੍ਰਿ. ਪ੍ਰੇ. ਕੱਢਣ ਦਾ ਕੰਮ ਕਰਾਉਣਾ ; ਚੀਜ਼ਾਂ ਆਦਿ ਦਾ ਰਸ ਨਿਕਲਵਾਉਣਾ ; ਸਵਾਲ ਹੱਲ ਕਰਾਉਣਾ ; ਕਢਾਈ ਦਾ ਕੰਮ ਕਰਾਉਣਾ ; ਬੈਂਕ ਆਦਿ ਤੋਂ ਪੈਸੇ ਨਿਕਲਵਾਉਣਾ*—ਕਮਰੇ ਦਾ ਸਾਮਾਨ ਕਢਾਉਣ ਲਈ ਇਕ ਮਜ਼ਦੂਰ ਮੰਗਾ ਲਉ ; ਸਰ੍ਹੋਂ ਦਾ ਤੇਲ ਆਪਣੇ ਸਾਹਮਣੇ ਕਢਾਉਣਾ; ਤੂੰ ਇਹ ਸਵਾਲ ਆਪ ਕੱਢੇ ਹਨ ਜਾਂ ਕਿਸੇ ਤੋਂ ਕਢਾਏ ਹਨ , ਬਾਕੀ ਸਾਰਾ ਕੰਮ ਹੋ ਗਿਆ ਹੈ, ਸਿਰਫ਼ ਚਾਦਰਾਂ ਕਢਾਉਣੀਆਂ ਰਹਿੰਦੀਆਂ ਹਨ; ਤੁਸੀਂ ਬੈਂਕ ਤੋਂ ਕਿੰਨੇ ਰੁਪਏ ਕਢਾਉਣੇ ਹਨ ?

**ਕਟੱਖਾ**—*ਵਿ. ਤਿਰਛੀ ਨਜ਼ਰ ਨਾਲ ਦੇਖਣ ਵਾਲਾ, ਭੈਂਗਾ*—ਕਟੱਖਾ ਵੇਖਣ ਵਾਲੇ ਵਿਅਕਤੀ ਦਾ ਛੇਤੀ ਛੇਤੀ ਪਤਾ ਨਹੀਂ ਚਲਦਾ।

**ਕੰਤ**—*ਪੁ. ਘਰ ਵਾਲਾ, ਪਤੀ*—ਚੰਗੇ ਕੰਤ ਭਾਗਾਂ ਵਾਲਿਆਂ ਨੂੰ ਹੀ ਨਸੀਬ ਹੁੰਦੇ ਹਨ।

**ਕੱਤਣਾ ਤੁੰਬਣਾ**—*ਕ੍ਰਿ. ਸਕ. ਸੂਤ ਕੱਤਣਾ*—ਪਿੰਡਾਂ ਵਿਚ ਕੁੜੀਆਂ ਨੂੰ ਕੱਤਣਾ ਤੁੰਬਣਾ ਜ਼ਰੂਰ ਸਿਖਾਇਆ ਜਾਂਦਾ ਹੈ।

**ਕਤਰਾ**—*ਪੁ. ਤੁਪਕਾ, ਬੂੰਦ*—ਇਸ ਦਵਾਈ ਦੇ ਦੋ ਕਤਰੇ ਪਾਣੀ ਵਿਚ ਮਿਲਾ ਕੇ ਪੀ ਲੈਣਾ।

**ਕਤਰਾਉਣਾ**—*ਕ੍ਰਿ. ਅਕ. ਜੀਅ ਚੁਰਾਉਣਾ*—ਵਿਦਿਆਰਥੀਆਂ ਨੂੰ ਕੰਮ ਤੋਂ ਨਹੀਂ ਕਤਰਾਉਣਾ ਚਾਹੀਦਾ।

**ਕਤਰਾ-ਕਤਰਾ**—*ਕ੍ਰਿ. ਵਿ. ਬੂੰਦ ਬੂੰਦ*—ਆਜ਼ਾਦੀ ਪ੍ਰਾਪਤ ਕਰਨ ਲਈ ਸ਼ਹੀਦਾਂ ਨੇ ਆਪਣੇ ਖ਼ੂਨ ਦਾ ਕਤਰਾ ਕਤਰਾ ਕੁਰਬਾਨ ਕਰ ਦਿੱਤਾ।

**ਕਤਲ**—*ਪੁ. ਹੱਤਿਆ*—ਪਿੰਡਾਂ ਵਿਚ ਅਨਪੜ੍ਹਤਾ ਕਾਰਣ ਛੋਟੇ ਛੋਟੇ ਝਗੜਿਆਂ ਪਿੱਛੇ ਕਤਲ ਹੋ ਜਾਂਦੇ ਹਨ ।

**ਕਤਲਾਮ**—*ਪੁ. ਬਹੁਤੇ ਲੋਕਾਂ ਦਾ ਕਤਲ*—1947 ਦੇ ਕਤਲਾਮ ਵਿਚ ਪਾਕਿਸਤਾਨ ਅਤੇ ਭਾਰਤ ਵਿਚ ਲੱਖਾਂ ਆਦਮੀ ਮਾਰੇ ਗਏ ਸਨ।

**ਕਤਾਉਣਾ**—*ਕ੍ਰਿ. ਪ੍ਰੇ. ਕੱਤਣ ਦਾ ਕੰਮ ਕਰਾਉਣਾ*—ਪਿੰਡਾਂ ਵਿਚ ਰੂੰਈਂ ਆਉਣ ਸਾਰ ਹੀ ਕਤਾਉਣਾ ਸ਼ੁਰੂ ਕਰ ਦਿੱਤਾ ਜਾਂਦਾ ਹੈ।

**ਕਤਾਈ**—*ਇ. ਕੱਤਣ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਅੱਜ-ਕੱਲ੍ਹ ਕਤਾਈ ਦਾ ਕੰਮ ਬਹੁਤ ਮਹਿੰਗਾ ਪੈਂਦਾ ਹੈ।

**ਕਤੂਰਾ**—*ਪੁ. ਕੁੱਤੇ ਦਾ ਨਰ ਬੱਚਾ*—ਸਾਡੀ ਕੁੱਤੀ ਨੇ ਪੰਜ ਕਤੂਰੇ ਦਿੱਤੇ ਹਨ।

**ਕੱਤੇ**—*ਪੁ. ਕੱਤਕ*—ਨਿਰਮਲ ਦਾ ਜਨਮ ਕੱਤੇ ਦੇ ਮਹੀਨੇ ਦਾ ਹੈ।

**ਕੱਥਕ**—*ਪੁ. ਇਕ ਕਿਸਮ ਦਾ ਨਾਚ*—ਰੀਟਾ ਨੂੰ ਕੱਥਕ ਡਾਂਸ ਵਿਚ ਪਹਿਲਾ ਇਨਾਮ ਮਿਲਿਆ ਹੈ।

**ਕਥਕਕਲੀ**—*ਇ. ਦੱਖਣੀ ਭਾਰਤ ਦਾ ਇਕ ਪ੍ਰਸਿੱਧ ਨਾਚ*—ਕਥਕਕਲੀ ਵਿਚ ਕਿਸੇ ਕਥਨ ਜਾਂ ਕਾਵਿ ਦੇ ਭਾਵ ਨੂੰ ਪ੍ਰਗਟ ਕੀਤਾ ਜਾਂਦਾ ਹੈ।

**ਕਥਨ**—*ਪੁ. ਕਹਿਣ ਦਾ ਭਾਵ ; ਬਚਨ*—ਉਸ ਦੇ ਕਥਨਾਂ ਵਿਚ ਮੈਨੂੰ ਤਾਂ ਕੁਝ ਸਚਾਈ ਨਹੀਂ ਜਾਪਦੀ ; ਸਿਆਣਿਆਂ ਦੇ ਕਥਨਾਂ ਵਿਚ ਬੜਾ ਅਸਰ ਹੁੰਦਾ ਹੈ।

**ਕਥਾ**—*ਇ. ਕਹਾਣੀ ; ਕਿਸੇ ਧਾਰਮਿਕ ਗ੍ਰੰਥ ਦੇ ਅਰਥਾਂ ਨੂੰ ਖੋਲ੍ਹ ਕੇ ਦੱਸਣ ਦਾ ਭਾਵ*—ਬੱਚਿਆਂ ਨੂੰ ਪਰੀਆਂ ਦੀਆਂ ਕਥਾਵਾਂ ਬੜੀਆਂ ਚੰਗੀਆਂ ਲਗਦੀਆਂ ਹਨ ; ਮੰਦਰ ਵਿਚ ਹਰ ਰੋਜ਼ ਰਾਮਾਇਣ ਦੀ ਕਥਾ ਹੁੰਦੀ ਹੈ।

**ਕਥਾਕਾਰ**—*ਪੁ. ਕਥਾ ਕਰਨ ਵਾਲਾ ਆਦਮੀ*—ਜੇ ਕਥਾਕਾਰ ਦਾ ਕਥਾ ਕਰਨ ਦਾ ਢੰਗ ਰੋਚਕ ਹੋਵੇ ਤਾਂ ਸਰੋਤਿਆਂ ਤੇ ਵਧੇਰੇ ਅਸਰ ਪੈਂਦਾ ਹੈ।

**ਕੱਦ**—*ਪੁ. ਸਰੀਰ ਆਦਿ ਦੀ ਲੰਮਾਈ ਜਾਂ ਉਚਾਈ*—ਨਾਰਾਇਣ ਸਿੰਘ ਸਿਪਾਹੀ ਦਾ ਕੱਦ ਪੰਜ ਫ਼ੁੱਟ ਸਾਢ੍ਹੇ ਇੰਚ ਹੈ।

**ਕੱਦ ਕੱਢਣਾ**—*ਮੁਹਾ. ਕੱਦ ਵਿਚ ਲੰਮਾ ਹੋਣਾ*—ਉਸ ਨੇ ਤਾਂ ਦਿਨਾਂ ਵਿਚ ਹੀ ਕੱਦ ਕੱਢ ਲਿਆ ਹੈ।

**ਕੱਦ-ਕਾਠ**—*ਪੁ. ਸਰੀਰ ਦੀ ਉਚਾਈ, ਲੰਮਾਈ ਆਦਿ*—ਸ਼ੀਲਾ ਦੇ ਭਰਾ ਦਾ ਕੱਦ-ਕਾਠ ਬਹੁਤ ਸੁਹਣਾ ਹੈ।

**ਕਦਮ**—*ਪੁ. ਚੱਲਣ ਵਿਚ ਇਕ ਪੈਰ ਤੋਂ ਦੂਜੇ ਪੈਰ ਤਕ ਦਾ ਫ਼ਾਸਲਾ; ਪੈਰ*—ਮੈਂ ਇੰਨਾ ਥੱਕਿਆ ਹੋਇਆ ਹਾਂ ਕਿ ਹੁਣ ਮੈਂ ਇਕ ਕਦਮ ਵੀ ਨਹੀਂ ਚੁਲ ਸਕਦਾ ; ਰੇਤ ਤੇ ਚੱਲਣ ਨਾਲ ਕਦਮਾਂ ਦੇ ਨਿਸ਼ਾਨ ਪੈ ਜਾਂਦੇ ਹਨ।

**ਕਦਮ ਕਦਮ ਤੇ**—*ਕ੍ਰਿ. ਵਿ. ਹਰ ਕਦਮ ਤੇ, ਥੋੜ੍ਹੇ ਫ਼ਾਸਲੇ ਤੇ*—ਇਸ ਵਾਰ ਮੇਲੇ ਵਿਚ ਕਦਮ ਕਦਮ ਤੇ ਦੁਕਾਨਾ ਲੱਗੀਆਂ ਹੋਈਆ ਸਨ।

**ਕਦਮ ਵਧਾਉਣਾ**—*ਮੁਹਾ. ਅੱਗੇ ਵਧਣਾ, ਤਰੱਕੀ ਕਰਨਾ*—ਸਾਨੂੰ ਪੜ੍ਹ ਲਿਖ ਕੇ ਦੇਸ਼ ਦੀ ਤਰੱਕੀ ਲਈ ਕਦਮ ਵਧਾਉਣਾ ਚਾਹੀਦਾ ਹੈ।

**ਕੰਦ ਮੂਲ**—*ਪੁ. ਇਕ ਪੌਦਾ ਜਿਸ ਦੀ ਜੜ੍ਹ ਖਾਣ ਦੇ ਕੰਮ ਆਉਂਦੀ ਹੈ*—ਸੰਤ ਲੋਕ ਕੰਦ ਮੂਲ ਖਾ ਕੇ ਹੀ ਗੁਜ਼ਾਰਾ ਕਰ ਲੈਂਦੇ ਹਨ।

**ਕਦਾਚਿਤ**—*ਕ੍ਰਿ. ਵਿ. ਕਦੇ ਵੀ*—ਸਾਨੂੰ ਮੁਸੀਬਤਾਂ ਤੋਂ ਕਦਾਚਿਤ ਨਹੀਂ ਘਬਰਾਉਣਾ ਚਾਹੀਦਾ।

**ਕੰਧੂਈ**—*ਇ. ਵੱਡੀ ਅਤੇ ਮੋਟੀ ਸੂਈ*—ਮਾਤਾ ਜੀ ਕੰਧੂਈ ਨਾਲ ਰਜਾਈ ਸੀਉਂਦੇ ਹਨ।

**ਕੰਧੋਲੀ**—*ਇ. ਛੋਟੀ ਤੇ ਕੱਚੀ ਕੰਧ*—ਪਿੰਡਾਂ ਵਿੱਚ ਕੰਧੋਲੀ ਉੱਤੇ ਬੜੇ ਸੁਹਣੇ-ਸੁਹਣੇ ਫੁੱਲ ਬੂਟੇ ਪਾਏ ਹੁੰਦੇ ਹਨ।

**ਕਨਸੋਅ**—*ਇ. ਭਿਣਕ*—ਚੰਗੀ ਦੀ ਕਨਸੋਅ ਕਦੇ ਨਾ ਕਦੇ ਮਿਲ ਹੀ ਜਾਂਦੀ ਹੈ।

**ਕੰਨ ਭਰਨਾ**—*ਮੁਹਾ. ਚੁਗਲੀਆਂ ਰਚਨਾ*—ਬਿਨਾਂ ਸੋਚੇ ਸਮਝੇ ਕਿਸੇ ਦੇ ਕੰਨ ਭਰਨਾ ਚੰਗੀ ਗੱਲ ਨਹੀਂ।

**ਕੰਨ ਵੱਜਣਾ**—*ਮੁਹਾ. ਕੰਨਾਂ ਵਿਚ ਆਵਾਜ਼ ਦਾ ਭੁਲੇਖਾ ਪੈਣਾ*—ਈਰਖਾਲੂ ਇਸਤਰੀਆਂ ਦੇ ਦੂਜੀਆਂ ਇਸਤਰੀਆਂ ਦੇ ਘੁਸਰ ਮੁਸਰ ਕਰਨ ਕਰਕੇ ਕੰਨ ਵਜਣੇ ਸ਼ੁਰੂ ਹੋ ਜਾਂਦੇ ਹਨ।

**ਕੰਨੜ**—*ਇ. ਕਰਨਾਟਕ ਰਾਜ ਦੀ ਭਾਸ਼ਾ*—ਤਾਮਿਲ, ਤੇਲਗੂ, ਮਲਿਆਲਮ ਅਤੇ ਕੰਨੜ ਦੱਖਣੀ ਭਾਰਤ ਦੀਆਂ ਚਾਰ ਪ੍ਰਸਿੱਧ ਭਾਸ਼ਾਵਾਂ ਹਨ।

**ਕੰਨਿਆ**—*ਇ. ਕੁੜੀ, ਲੜਕੀ, ਪੁੱਤਰੀ, ਧੀ*—ਸਾਡੇ ਸ਼ਹਿਰ ਵਿਚ ਕੰਨਿਆਵਾ ਲਈ ਦੋ ਸਕੂਲ ਹਨ; ਮੇਰੇ ਭਰਾ ਦੇ ਘਰ ਸਿਰਫ਼ ਇਕ ਕੰਨਿਆ ਹੀ ਹੈ।

**ਕੰਨਿਆਦਾਨ**—*ਪੁ. ਵਿਆਹ ਵਿਚ ਵਰ ਨੂੰ ਕੰਨਿਆ ਦੇਣ ਦੀ ਰੀਤ*—ਵਿਆਹ ਵੇਲੇ ਲੜਕੀ ਦੇ ਪਿਤਾ ਜਾਂ ਵੱਡੇ ਭਰਾ ਵਲੋਂ ਕੰਨਿਆਦਾਨ ਦੀ ਰਸਮ ਅਦਾ ਕੀਤੀ ਜਾਂਦੀ ਹੈ।

**ਕੰਨੀ**—*ਇ. ਦੁਪੱਟੇ ਆਦਿ ਦਾ ਸਿਰਾ ; ਗੁੱਡੀ ਦੀ ਸੱਜੀ ਜਾਂ ਖੱਬੀ ਨੁੱਕਰ*—ਮੇਰਾ ਦੁਪੱਟਾ ਕੰਨੀ ਤੋਂ ਫਟ ਗਿਆ ਹੈ; ਬੱਚੇ ਪਤੰਗ ਦੀ ਕੰਨੀ ਨੂੰ ਲੀਰ ਬੰਨ੍ਹ ਕੇ ਉਡਾਉਂਦੇ ਹਨ।

**ਕੰਨੀ ਕਤਰਾਉਣਾ**—*ਮੁਹਾ. ਟਾਲ ਮਟੋਲ ਕਰਨਾ*—ਕਿਸੇ ਦੇ ਔਖੇ ਵੇਲੇ ਸਾਨੂੰ ਉਸ ਤੋਂ ਕੰਨੀ ਨਹੀਂ ਕਤਰਾਉਣੀ ਚਾਹੀਦੀ।

**ਕੱਪ**—*ਪੁ. ਪਿਆਲੀ ; ਪਿਆਲੀ ਦੀ ਸ਼ਕਲ ਨਾਲ ਮਿਲਦਾ ਇਕ ਬਰਤਨ ਜਿਹੜਾ ਇਨਾਮ ਜਿੱਤਣ ਵਾਲਿਆਂ ਨੂੰ ਮਿਲਦਾ ਹੈ*—ਅਸੀਂ ਕੱਪ ਵਿਚ ਚਾਹ ਪੀਂਦੇ ਹਾਂ ; ਪਹਿਲੇ ਨੰਬਰ ਤੇ ਆਉਣ ਕਰਕੇ ਰੀਟਾ ਨੂੰ ਇਨਾਮ ਵਿਚ ਚਾਂਦੀ ਦਾ ਕੱਪ ਮਿਲਿਆ।

**ਕਪਟ**—*ਪੁ. ਦੰਭ, ਪਖੰਡ, ਧੋਖਾ*—ਰਾਵਣ ਨੇ ਕਪਟ ਨਾਲ ਸੀਤਾ ਜੀ ਦਾ ਹਰਣ ਕਰ ਲਿਆ ਸੀ।

**ਕਪਟੀ**—*ਵਿ. ਦਗ਼ੇਬਾਜ਼, ਦੰਭੀ*—ਕਪਟੀ ਵਿਅਕਤੀ ਤੇ ਕੋਈ ਵੀ ਵਿਸ਼ਵਾਸ ਨਹੀਂ ਕਰਦਾ।

**ਕਪੜਛਾਣ**—*ਵਿ. ਕੱਪੜੇ ਵਿਚੋਂ ਛਾਣਿਆ ਹੋਇਆ*—ਕਈ ਇਸਤਰੀਆ ਆਟੇ ਵਿਚੋਂ ਕਪੜਛਾਣ ਕਰਕੇ ਮੈਦਾ ਕੱਢ ਲੈਂਦੀਆ ਹਨ।

**ਕੱਪੜਿਆਂ ਤੋਂ ਬਾਹਰ ਹੋਣਾ**—*ਮੁਹਾ. ਬਹੁਤ ਗੁੱਸੇ ਵਿਚ ਆਉਣਾ, ਭੜਕ ਉਠਣਾ*—ਗੱਲ ਗੱਲ ਉਤੇ ਕੱਪੜਿਆਂ ਤੋਂ ਬਾਹਰ ਹੋਣਾ ਚੰਗੀ ਗੱਲ ਨਹੀਂ ਹੁੰਦੀ।

**ਕੰਪਿਊਟਰ**—*ਪੁ. ਗਿਣਤੀ ਕਰਨ ਅਤੇ ਹਿਸਾਬ ਲਾਉਣ ਵਾਲਾ ਇਕ ਯੰਤਰ*—ਅੱਜ ਕਲ੍ਹ ਹਰ ਖੇਤਰ ਵਿਚ ਛੇਤੀ ਕੰਮ ਕਰਨ ਲਈ ਕੰਪਿਊਟਰ ਦੀ ਵਰਤੋਂ ਆਮ ਹੋ ਗਈ ਹੈ।

**ਕੱਫਣ**—*ਪੁ. ਉਹ ਕੱਪੜਾ ਜਿਸ ਵਿਚ ਮੁਰਦੇ ਨੂੰ ਲਪੇਟ ਕੇ ਸਸਕਾਰ ਕੀਤਾ ਜਾਂਦਾ ਹੈ*—ਆਦਮੀ ਅਮੀਰ ਹੋਵੇ ਜਾਂ ਗ਼ਰੀਬ ਹਰੇਕ ਨੂੰ ਅੰਤ ਵਿਚ ਦੋ ਗਜ਼ ਦਾ ਕੱਫਣ ਹੀ ਮਿਲਦਾ ਹੈ।

**ਕਬਜ਼**—*ਇ. ਪੂਰੀ ਤਰ੍ਹਾਂ ਟੱਟੀ ਨਾ ਆਉਣ ਦੀ ਹਾਲਤ*—ਕਬਜ਼ ਸਾਰੇ ਰੋਗਾਂ ਦੀ ਜੜ੍ਹ ਹੈ।

**ਕਬਜ਼ਾ**—*ਪੁ. ਅਧਿਕਾਰ ਹੋਣ ਦੀ ਹਾਲਤ ; ਲੋਹੇ ਦੇ ਛੋਟੇ ਛੋਟੇ ਟੁਕੜੇ ਜੋ ਇਸ ਤਰ੍ਹਾਂ ਜੁੜੇ ਹੁੰਦੇ ਹਨ ਕਿ ਉਨ੍ਹਾਂ ਨਾਲ ਜੁੜੀਆ ਦੋਨੋਂ ਚੀਜ਼ਾਂ ਆਪਸ ਵਿਚ ਬੰਦ ਹੋ ਸਕਦੀਆਂ ਹਨ ਤੇ ਖੁੱਲ੍ਹ ਸਕਦੀਆ ਹਨ*—ਅਸੀਂ ਆਪਣੀ ਨਵੀਂ ਖ਼ਰੀਦੀ ਜ਼ਮੀਨ ਦਾ ਕਬਜ਼ਾ ਲੈ ਲਿਆ ਹੈ; ਤਰਖਾਣ ਦਰਵਾਜ਼ੇ ਅਤੇ ਖਿੜਕੀਆਂ ਦੇ ਕਬਜ਼ੇ ਲਾਉਂਦਾ ਹੈ।

**ਕੰਬਣਾ**—*ਕ੍ਰਿ. ਅਕ. ਸਰੀਰ ਆਦਿ ਦਾ ਹਿੱਲਣਾ ; ਡਰਨਾ*—ਮੇਰੀ ਦੇ ਹੱਥ ਲਿਖਣ ਵੇਲੇ ਪਤਾ ਨਹੀਂ ਕਿਉਂ ਕੰਬਦੇ ਹਨ ; ਤੂੰ ਕੰਬਦਾ ਕਿਉਂ ਹੈਂ, ਮੈਂ ਜੋ ਤੇਰੇ ਨਾਲ ਹਾਂ।

**ਕੰਬਣੀ**—*ਇ. ਕੰਬਣ ਦੀ ਹਾਲਤ, ਕਾਂਬਾ*—ਮੈਨੂੰ ਬੁਖ਼ਾਰ ਚੜ੍ਹਨ ਤੋਂ ਪਹਿਲਾਂ ਕਾਫ਼ੀ ਕੰਬਣੀ ਛਿੜੀ।

**ਕਬਰ**—*ਇ. ਮੁਰਦਾ ਦੱਬਣ ਲਈ ਪੁੱਟਿਆ ਟੋਆ, ਦੱਬੇ ਹੋਏ ਮੁਰਦੇ ਦੇ ਟੋਏ ਉੱਤੇ ਲੱਗਾ ਪੱਥਰ ਜਾਂ ਬਣਿਆ ਇਕ ਤਰ੍ਹਾਂ ਦਾ ਥੜ੍ਹਾ*—ਮੁਸਲਮਾਨ ਮੁਰਦੇ ਨੂੰ ਸਾੜਨ ਦੀ ਬਜਾਏ ਕਬਰ ਵਿਚ ਦਬਦੇ ਹਨ ; ਕਈ ਲੋਕੀਂ ਕਬਰਾਂ ਤੇ ਜਾ ਕੇ ਦੀਵੇ ਬਾਲਦੇ ਹਨ।

**ਕਬਰਸਤਾਨ**—*ਪੁ. ਉਹ ਥਾਂ ਜਿੱਥੇ ਮੁਰਦੇ ਦੱਬੇ ਜਾਂਦੇ ਹਨ*—ਸਾਡੇ ਸ਼ਹਿਰ ਦਾ ਕਬਰਸਤਾਨ ਸ਼ਹਿਰ ਤੋਂ ਕਾਫ਼ੀ ਦੂਰ ਹੈ।

**ਕਬਰ ਵਿਚ ਲੱਤਾਂ ਹੋਣਾ**—*ਮੁਹਾ. ਬਹੁਤ ਬੁੱਢੇ ਹੋਣਾ*—ਕਈ ਬਜ਼ੁਰਗਾਂ ਦੀਆਂ ਕਬਰ ਵਿਚ ਲੱਤਾਂ ਹੋਣ ਤੇ ਵੀ ਉਨ੍ਹਾਂ ਦੀਆਂ ਖ਼ਾਹਿਸ਼ਾਂ ਨਹੀਂ ਮਰਦੀਆਂ।

**ਕੰਬਲ**—*ਪੁ. ਸਰਦੀ ਤੋਂ ਬਚਾਉ ਲਈ ਉੱਪਰ ਲਿਆ ਜਾਣ ਵਾਲਾ ਉੱਨ ਦਾ ਮੋਟਾ ਕਪੜਾ*—ਅੰਮ੍ਰਿਤਸਰ ਦੇ ਕੰਬਲ ਬੜੇ ਮਸ਼ਹੂਰ ਹਨ।

**ਕੰਬਲੀ**—*ਇ. ਛੋਟਾ ਕੰਬਲ*—ਸਾਧੂ ਸੰਤ ਆਮ ਕਰਕੇ ਕਾਲੀ ਕੰਬਲੀ ਆਪਣੇ ਕੋਲ ਰਖਦੇ ਹਨ।

**ਕੱਬਾ**—*ਵਿ. ਜੋ ਦੂਜੇ ਦੀ ਨਾ ਮੰਨੇ*—ਕੱਬੇ ਬੰਦੇ ਨਾਲ ਜ਼ਿੰਦਗੀ ਕੱਟਣਾ ਬਹੁਤ ਮੁਸ਼ਕਿਲ ਹੁੰਦਾ ਹੈ।

**ਕੰਬਾਈਨ**—*ਇ. ਕਣਕ ਕੱਟਣ ਤੇ ਗਾਹੁਣ ਵਾਲੀ ਮਸ਼ੀਨ*—ਅੱਜ ਕੱਲ੍ਹ ਫ਼ਸਲ ਦੀ ਕਟਾਈ ਵਧੇਰੇ ਕਰਕੇ ਕੰਬਾਈਨ ਨਾਲ ਹੀ ਕੀਤੀ ਜਾਂਦੀ ਹੈ।

**ਕਬਾਬ**—*ਪੁ. ਮਾਸ ਦੇ ਟੁਕੜੇ ਜੋ ਸੀਖ ਤੇ ਚੜ੍ਹਾ ਕੇ ਭੁੰਨੇ ਜਾਂਦੇ ਹਨ*—ਮੁਸਲਮਾਨਾਂ ਵਿਚ ਕਬਾਬ ਖਾਣ ਦਾ ਬਹੁਤ ਰਿਵਾਜ ਹੈ।

**ਕਬਾੜ**—*ਪੁ. ਟੁੱਟੀਆਂ ਭੱਜੀਆਂ ਵਸਤਾਂ*—ਰਾਕ ਗਾਰਡਨ ਵਿਚ ਸ੍ਰੀ ਨੇਕ ਚੰਦ ਨੇ ਕਬਾੜ ਨੂੰ ਕਲਾਤਮਕ ਰੂਪ ਦੇ ਕੇ ਵੇਖਣਯੋਗ ਬਣਾ ਦਿੱਤਾ ਹੈ।

**ਕਬਾੜਖ਼ਾਨਾ**—*ਪੁ. ਜਿਥੇ ਟੁੱਟਿਆ ਭੱਜਿਆ ਅਤੇ ਬੇਤਰਤੀਬਾ ਸਾਮਾਨ ਹੋਵੇ*—ਪਤਨੀ ਦੇ ਘਰ ਵਿਚ ਨਾ ਹੋਣ ਕਾਰਣ ਕਬਾੜਖ਼ਾਨਾ ਹੀ ਲੱਗਦਾ ਹੈ।

**ਕਬਾੜੀ-ਕਬਾੜੀਆ**—*ਪੁ. ਪੁਰਾਣੀਆਂ ਤੇ ਟੁੱਟੀਆਂ ਚੀਜ਼ਾਂ ਵੇਚਣ ਵਾਲਾ ਵਿਅਕਤੀ*—ਕਬਾੜੀਆ ਦਾ ਬਾਜ਼ਾਰ ਇੱਥੋਂ ਬਦਲ ਕੇ ਨਵੇਂ ਥਾਂ ਜਾ ਰਿਹਾ ਹੈ।

**ਕਬਿੱਤ**—*ਪੁ. 31 ਜਾਂ 32 ਅੱਖਰਾਂ ਦਾ ਇਕ ਪ੍ਰਕਾਰ ਦਾ ਛੰਦ*—ਪ੍ਰਾਚੀਨ ਕਵੀ ਆਮ ਕਰਕੇ ਕਵਿਤਾ ਕਬਿੱਤਾਂ ਵਿਚ ਲਿਖਿਆ ਕਰਦੇ ਸਨ।

**ਕਬੀਲਦਾਰ**—*ਪੁ. ਬਾਲ-ਬੱਚੇ ਵਾਲਾ, ਟੱਬਰ ਵਾਲਾ*—ਹੁਣ ਤਾਂ ਤੂੰ ਕਬੀਲਦਾਰ ਬਣ ਗਿਆ ਏਂ, ਜ਼ਰਾ ਸੋਚ ਕੇ ਖ਼ਰਚ ਕਰਿਆ ਕਰ।

**ਕਬੀਲਦਾਰੀ**—*ਇ. ਕਬੀਲਦਾਰ ਹੋਣ ਦਾ ਭਾਵ*—ਮਹਿੰਗਾਈ ਕਾਰਣ ਅੱਜ ਕਲ੍ਹ ਆਮ ਲੋਕਾਂ ਲਈ ਕਬੀਲਦਾਰੀ ਦਾ ਖ਼ਰਚ ਚਲਾਉਣਾ ਬੜਾ ਮੁਸ਼ਕਲ ਹੋ ਗਿਆ ਹੈ।

**ਕਬੀਲਾ**—*ਪੁ. ਟਪਰੀਵਾਸਾਂ ਦਾ ਟੱਬਰ ਜਾਂ ਉਨ੍ਹਾਂ ਦੀ ਸ਼੍ਰੇਣੀ*—ਘੱਟ ਉੱਨਤ ਕਬੀਲਿਆਂ ਦੀ ਭਲਾਈ ਲਈ ਅਜੇ ਬੜਾ ਕੁਝ ਕਰਨ ਵਾਲਾ ਹੈ।

**ਕਬੂਲ**—*ਵਿ. ਸਵੀਕਾਰ, ਮਨਜ਼ੂਰ*—ਮੈਨੂੰ ਤੇਰੀ ਇਹ ਸ਼ਰਤ ਕਬੂਲ ਨਹੀਂ।

**ਕਬੂਲਣਾ**—*ਕ੍ਰਿ. ਸਕ. ਮੰਨਣਾ*—ਕਈ ਦਿਨਾਂ ਦੀ ਲੜਾਈ ਪਿੱਛੋਂ ਦੁਸ਼ਮਣ ਨੂੰ ਹਾਰ ਕਬੂਲਣੀ ਪਈ।

**ਕੰਮ**—*ਪੁ. ਕਾਰਜ; ਕੰਮ, ਧੰਦਾ ; ਮਾਮਲਾ ; ਮਤਲਬ*—ਤੁਹਾਨੂੰ ਇਸ ਕੰਮ ਲਈ ਕਿੰਨੇ ਪੈਸਿਆਂ ਦੀ ਲੋੜ ਹੈ ; ਜੀਵਨ ਨਿਰਬਾਹ ਲਈ ਇਨਸਾਨ ਨੂੰ ਕੋਈ ਨਾ ਕੋਈ ਕੰਮ ਤਾਂ ਕਰਨਾ ਹੀ ਪੈਂਦਾ ਹੈ ; ਉਸ ਦੀ ਨੌਕਰੀ ਦਾ ਕੰਮ ਹਾਲੀ ਠੀਕ ਨਹੀਂ ਹੋਇਆ ; ਜਦੋਂ ਕੰਮ ਪੂਰਾ ਹੋ ਜਾਵੇ ਤਾਂ ਕੌਣ ਕਿਸੇ ਨੂੰ ਪਛਾਣਦਾ ਹੈ।

**ਕੰਮ ਆਉਣਾ**—*ਮੁਹਾ. ਲੋੜ ਜਾਂ ਔਖੇ ਵੇਲੇ ਸਹਾਇਤਾ ਕਰਨਾ, ਲੋੜ ਪੂਰੀ ਕਰਨਾ*—ਸਾਨੂੰ ਇਕ ਦੂਜੇ ਦੇ ਕੰਮ ਆਉਣਾ ਚਾਹੀਦਾ ਹੈ।

**ਕੰਮ ਕੱਢਣਾ**—*ਮੁਹਾ. ਆਪਣਾ ਮਤਲਬ ਕੱਢਣਾ*—ਕਈ ਲੋਕ ਆਪਣਾ ਕੰਮ ਕੱਢਣਾ ਹੀ ਜਾਣਦੇ ਹਨ, ਦੂਜੇ ਦਾ ਕੁਝ ਸੰਵਾਰਨਾ ਨਹੀਂ ਜਾਣਦੇ।

**ਕੰਮ ਕਾਜ**—*ਪੁ. ਕੰਮ-ਕਾਰ, ਕੰਮ ਧੰਦਾ*—ਅੱਜਕਲ੍ਹ ਉਸ ਦਾ ਕੰਮ-ਕਾਜ ਬਹੁਤ ਵਧੀਆ ਚੱਲ ਰਿਹਾ ਹੈ।

**ਕੰਮ-ਕਾਰ**—*ਪੁ. ਕੰਮ-ਕਾਜ, ਕੰਮ-ਧੰਦਾ*—ਤੁਸੀਂ ਅੱਜ ਕਲ੍ਹ ਕੀ ਕੰਮ-ਕਾਰ ਕਰਦੇ ਹੋ ?

**ਕੰਮ ਚਲਾਊ**—*ਵਿ. ਆਰਜ਼ੀ, ਅਸਥਾਈ*—ਹਰ ਕੰਮ ਦਿਲ ਲਾ ਕੇ ਹੀ ਕਰਨਾ ਚਾਹੀਦਾ ਹੈ, ਕੰਮ ਚਲਾਊ ਕੰਮ ਨਹੀਂ ਕਰਨਾ ਚਾਹੀਦਾ।

**ਕੰਮ ਚੋਰ**—*ਵਿ. ਕੰਮ ਤੋਂ ਜੀ ਚੁਰਾਉਣ ਵਾਲਾ*—ਬਚਿਆਂ ਨੂੰ ਪੜ੍ਹਾਈ ਦੇ ਮਾਮਲੇ ਵਿਚ ਕੰਮਚੋਰ ਨਹੀਂ ਹੋਣਾ ਚਾਹੀਦਾ।

**ਕੰਮ-ਧੰਦਾ**—*ਪੁ. ਕੰਮ ਕਾਜ, ਕੰਮ ਕਾਰ*—ਤੁਹਾਡਾ ਨੌਕਰੀ ਤੋਂ ਬਾਅਦ ਕੀ ਕੰਮ-ਧੰਦਾ ਕਰਨ ਦਾ ਵਿਚਾਰ ਹੈ ?

**ਕਮਲ**—*ਪੁ. ਸ਼ੁਦਾ, ਝੱਲ*—ਸ਼ੇਖਰ ਐਵੇਂ ਹੀ ਕਈ ਵਾਰ ਕਮਲ ਝਾੜਨ ਲਗ ਪੈਂਦਾ ਹੈ।

**ਕਮਲ ਕੁੱਟਣਾ**—*ਮੁਹਾ. ਝੱਲ ਖਿਲਾਰਨਾ*—ਸਿਆਣੇ ਬਿਆਣੇ ਬੰਦਿਆ ਨੂੰ ਕਮਲ ਕੁੱਟਣਾ ਸ਼ੋਭਦਾ ਨਹੀਂ।

**ਕਮਲਾ**—*ਵਿ. ਝੱਲਾ, ਸ਼ੁਦਾਈ*—ਤੈਨੂੰ ਤਾਂ ਹਰ ਸਮੇਂ ਕਮਲਿਆਂ ਵਾਂਗ ਗੱਲਾਂ ਕਰਨ ਦੀ ਆਦਤ ਹੈ।

**ਕੰਮ ਲੈਣਾ**—*ਮੁਹਾ. ਦੂਜੇ ਤੋਂ ਕੰਮ ਕਰਾਉਣਾ*—ਅੱਜ ਕਲ੍ਹ ਨੌਕਰਾਂ ਤੋਂ ਵੀ ਬੜੀ ਸਿਆਣਪ ਨਾਲ ਕੰਮ ਲੈਣਾ ਪੈਂਦਾ ਹੈ।

**ਕਮਾਉਣਾ**—*ਕ੍ਰਿ. ਸਕ. ਖੱਟਣਾ, ਪੈਸਾ ਪੈਦਾ ਕਰਨਾ ; ਕਮਾਈ ਕਰਨਾ*—ਪੈਸਾ ਕਮਾਉਣ ਲਈ ਇਨਸਾਨ ਨੂੰ ਬੜੀ ਮਿਹਨਤ ਕਰਨੀ ਪੈਂਦੀ ਹੈ; ਕਪਾਹ ਦੇ ਵਪਾਰ ਵਿਚ ਸਾਡੇ ਸੇਠ ਰਾਮ ਨਾਥ ਨੇ ਬੜਾ ਪੈਸਾ ਕਮਾਇਆ ਹੈ।

**ਕਮਾਊ**—*ਵਿ. ਕਮਾਉਣ ਵਾਲਾ, ਕਮਾਈ ਕਰਨ ਵਾਲਾ*—ਹਰਪਾਲ ਦੇ ਪਿਤਾ ਨੂੰ ਕੋਈ ਫ਼ਿਕਰ ਨਹੀਂ ਕਿਉਂਕਿ ਹੁਣ ਉਸ ਦਾ ਮੁੰਡਾ ਕਮਾਊ ਹੋ ਗਿਆ ਹੈ।

**ਕਮਾਈ**—*ਇ. ਕਮਾਉਣ ਦਾ ਭਾਵ; ਖੱਟੀ ਲਾਭ, ਫ਼ਾਇਦਾ*—ਮੇਲੇ ਆਦਿ ਦੇ ਦਿਨਾਂ ਵਿਚ ਦੁਕਾਨਦਾਰ ਕਈ ਕਈ ਮਹੀਨਿਆਂ ਦੀ ਕਮਾਈ ਕਰ ਲੈਂਦੇ ਹਨ ; ਅੱਜ ਕਲ੍ਹ ਹੋਟਲ ਵਰਗੇ ਕੰਮਾਂ ਵਿਚ ਬੜੀ ਕਮਾਈ ਹੈ।

**ਕਮਾਂਡਰ**—*ਪੁ. ਫ਼ੌਜ ਦਾ ਇਕ ਵੱਡਾ ਅਫ਼ਸਰ*—ਕਮਾਂਡਰ ਦੇ ਹੁਕਮ ਦੇਣ ਤੇ ਫੌਜਾਂ ਨੇ ਦੁਸ਼ਮਣ ਤੇ ਹਮਲਾ ਕਰ ਦਿੱਤਾ।

**ਕਮਾਨ**—*ਪੁ. ਆਗਿਆ, ਹੁਕਮ*—ਜੰਗ ਸਮੇਂ ਫ਼ੌਜ ਨੂੰ ਸਾਰੇ ਕੰਮ ਆਪਣੇ ਅਫ਼ਸਰ ਦੀ ਕਮਾਨ ਹੇਠ ਕਰਨੇ ਪੈਂਦੇ ਹਨ।

*ਇ. ਧਨੁਸ਼*—ਕਮਾਨ ਵਿਚੋਂ ਇਕ ਵੇਰ ਨਿਕਲਿਆ ਤੀਰ ਵਾਪਸ ਨਹੀਂ ਆਉਂਦਾ ।

**ਕਮਾਨ-ਗੋਸ਼ਾ**—*ਪੁ. ਤੀਰ ਕਮਾਨ ਦਾ ਇਕ ਪਾਸਿਉਂ ਮੁੜਿਆ ਸਿਰਾ*—ਸਾਡੀਆਂ ਫ਼ੌਜਾਂ ਨੇ ਕਮਾਨ-ਗੋਸ਼ੇ ਵਾਂਗ ਕੁੰਡਲ ਘੱਤ ਕੇ ਦੁਸ਼ਮਣ ਦੀ ਸੈਨਾ ਨੂੰ ਜਾ ਘੇਰਿਆ।

**ਕਮਾਲ**—*ਪੁ. ਮੁਹਾਰਤ ; ਹੈਰਾਨ ਕਰ ਦੇਣ ਵਾਲੀ ਗੱਲ*—ਤਜਰਬੇ ਨਾਲ ਇਨਸਾਨ ਨੂੰ ਆਪਣੇ ਕੰਮ ਵਿਚ ਕਮਾਲ ਹਾਸਲ ਹੋ ਹੀ ਜਾਂਦਾ ਹੈ ਰਾਮ ਦਾ ਜ਼ਿਲ੍ਹੇ ਵਿਚੋਂ ਅੱਵਲ ਆਉਣਾ ਤਾਂ ਕਮਾਲ ਦੀ ਗੱਲ ਹੈ।

**ਕਮਾਲ ਦਾ**—*ਵਿ. ਬਹੁਤ ਚੰਗਾ*—ਜਾਦੂਗਰ ਨੇ ਬੱਚਿਆ ਨੂੰ ਕਮਾਲ ਦਾ ਜਾਦੂ ਵਿਖਾਇਆ।

**ਕਮਿਊਨਿਸਟ**—*ਪੁ. ਭਾਰਤ ਦੀ ਇਕ ਰਾਜਨੀਤਕ ਪਾਰਟੀ , ਇਸ ਪਾਰਟੀ ਦਾ ਮੈਂਬਰ*—ਕਮਿਊਨਿਸਟਾਂ ਦੇ ਇਸ ਸਮੇਂ ਦੋ ਪ੍ਰਮੁੱਖ ਧੜੇ ਹਨ, ਰਾਮ ਦਾ ਭਰਾ ਬੜਾ ਪੁਰਾਣਾ ਕਮਿਊਨਿਸਟ ਹੈ।

**ਕਮਿਸ਼ਨ**—*ਪੁ. ਪੂਰੀ ਕੀਮਤ ਵਿਚੋਂ ਦਿੱਤੀ ਗਈ ਰਿਆਇਤ*—ਠੇਕੇਦਾਰ ਦੁਕਾਨਦਾਰ ਕੋਲੋਂ ਅਕਸਰ ਕਮਿਸ਼ਨ ਲੈ ਕੇ ਹੀ ਕੰਮ ਕਰਦੇ/ਕਰਵਾਉਂਦੇ ਹਨ।

**ਕਮਿਸ਼ਨਰ**—*ਪੁ. ਇਕ ਤੋਂ ਵੱਧ ਜ਼ਿਲ੍ਹਿਆਂ ਦੇ ਪ੍ਰਬੰਧ ਦਾ ਜ਼ਿੰਮੇਵਾਰ, ਜ਼ਿਲ੍ਹੇ ਦਾ ਸਭ ਤੋਂ ਵੱਡਾ ਅਫ਼ਸਰ*—ਇਕ ਕਮਿਸ਼ਨਰ ਦੇ ਅਧੀਨ ਕਈ ਡਿਪਟੀ ਕਮਿਸ਼ਨਰ ਹੁੰਦੇ ਹਨ।

**ਕਮੀ**—*ਇ. ਥੁੜ, ਘਾਟ*—ਸਰੀਰ ਵਿਚ ਖ਼ੂਨ ਦੀ ਕਮੀ ਕਾਰਣ ਅਨੀਮੀਆ ਹੋ ਜਾਂਦਾ ਹੈ।

**ਕੰਮੀ**—*ਪੁ. ਕਿਰਤੀ, ਸੀਰੀ, ਮਜ਼ਦੂਰ*—ਕੰਮੀ ਸਾਰਾ ਦਿਨ ਹੱਡ ਭੰਨ ਕੇ ਕੰਮ ਕਰਨ ਦੇ ਬਾਵਜੂਦ ਵੀ ਪੇਟ ਬੜੀ ਮੁਸ਼ਕਿਲ ਨਾਲ ਪਾਲਦੇ ਹਨ।

**ਕਮੀਨਾ**—*ਵਿ. ਘਟੀਆ-ਹੋਛਾ*—ਕਮੀਨਾ ਵਿਅਕਤੀ ਕਦੇ ਵੀ ਕਿਸੇ ਦਾ ਭਲਾ ਨਹੀਂ ਚਾਹੁੰਦਾ।

**ਕਮੇਟੀ**—*ਇ. ਕਿਸੇ ਕੰਮ ਜਾਂ ਪ੍ਰਬੰਧ ਲਈ ਕੁਝ ਆਦਮੀਆਂ ਦੀ ਬਣਾਈ ਸਭਾ*—ਹੜ੍ਹਾਂ ਤੋਂ ਨੁਕਸਾਨ ਉਠਾਉਣ ਵਾਲੇ ਲੋਕਾਂ ਦੀ ਸਹਾਇਤਾ ਲਈ ਸਰਕਾਰ ਨੇ ਇਕ ਕਮੇਟੀ ਬਣਾਈ ਹੈ।

**ਕਰ**—*ਪੁ. ਟੈਕਸ*—ਇਸ ਸਾਲ ਪੰਜਾਬ ਸਰਕਾਰ ਨੇ ਕੋਈ ਨਵਾਂ ਕਰ ਨਹੀਂ ਲਾਇਆ।

**ਕਰ-ਕਮਲ**—*ਪੁ. ਹੱਥ (ਸਤਿਕਾਰ ਵਜੋਂ)*—ਮੁੱਖ ਮੰਤਰੀ ਜੀ ਨੇ ਸਾਡੇ ਸ਼ਹਿਰ ਦੇ ਹਸਪਤਾਲ ਦੀ ਨੀਂਹ ਆਪਣੇ ਕਰ- ਕਮਲਾਂ ਨਾਲ ਰੱਖਣ ਦੀ ਪ੍ਰਵਾਨਗੀ ਦੇ ਦਿੱਤੀ ਹੈ।

**ਕਰੰਗ**—*ਪੁ. ਹੱਡੀਆਂ ਦਾ ਢਾਂਚਾ, ਪਿੰਜਰ*—ਪ੍ਰਯੋਗਸ਼ਾਲਾ ਵਿਚ ਬੱਚਿਆਂ ਨੂੰ ਪ੍ਰਯੋਗ ਕਰਵਾਉਣ ਲਈ ਕਈ ਜੀਵਾਂ ਦੇ ਕਰੰਗ ਰੱਖੇ ਹੁੰਦੇ ਹਨ।

**ਕਰੰਘੜੀ**—*ਇ. ਇਕ ਹੱਥ ਦੀਆਂ ਉਂਗਲਾਂ ਨੂੰ ਦੂਜੇ ਹੱਥ ਦੀਆਂ ਉਂਗਲੀਆਂ ਵਿਚ ਫਸਾਉਣ ਦੀ ਕਿਰਿਆ*—ਕਰੰਘੜੀ ਦੀ ਖੇਡ ਵਿਚ ਇਕ ਦੂਜੇ ਦੀ ਤਾਕਤ ਦਾ ਪਤਾ ਲਗਦਾ ਹੈ।

**ਕਰਜ਼ਾ**—*ਪੁ. ਉਧਾਰ ਲਿਆ ਪੈਸਾ*—ਅਸੀਂ ਸਰਕਾਰ ਤੋਂ ਕਰਜ਼ਾ ਲੈ ਕੇ ਮਕਾਨ ਬਣਾਇਆ ਹੈ।

**ਕਰਜ਼ਾ ਚੁਕਾਉਣਾ**—*ਮੁਹਾ. ਕੀਤੇ ਅਹਿਸਾਨ ਦੇ ਬਦਲੇ ਅਹਿਸਾਨ ਕਰਨਾ*—ਬੱਚੇ ਆਪਣੇ ਮਾਂ ਬਾਪ ਦੇ ਪਰਉਪਕਾਰ ਦਾ ਕਰਜ਼ਾ ਕਦੇ ਨਹੀਂ ਚੁਕਾ ਸਕਦੇ।

**ਕਰੰਡੀ**—*ਇ. ਰਾਜਾਂ ਦਾ ਇਕ ਸੰਦ*—ਰਾਜ ਕਰੰਡੀ ਨਾਲ ਰਦਿਆਂ ਵਿਚ ਮਸਾਲਾ ਭਰਦੇ ਹਨ।

**ਕਰਤਬ**—*ਪੁ. ਸਰਕਸ ਆਦਿ ਵਿਚ ਕੀਤੀ ਜਾਣ ਵਾਲੀ ਖੇਡ*—ਸਰਕਸ ਵਿਚ ਕੰਮ ਕਰਨ ਵਾਲਿਆਂ ਦੇ ਕਰਤਬ ਵੇਖ ਵੇਖ ਕੇ ਬੱਚੇ ਬੜੇ ਖੁਸ਼ ਹੁੰਦੇ ਹਨ।

**ਕਰਤਾ**—*ਵਿ. ਬਣਾਉਣ ਵਾਲਾ, ਰਚਨ ਵਾਲਾ*—ਪਰਮੇਸ਼ਰ ਸਭ ਦਾ ਕਰਤਾ ਹੈ।

*ਪੁ. ਵਿਆਕਰਣ ਵਿਚ ਉਹ ਸੰਗਿਆ ਜਾਂ ਪੜਨਾਂਵ ਜਿਸ ਤੋਂ ਕਿਰਿਆ ਕੀਤੀ ਜਾਵੇ*—"ਰਾਮ ਨੇ ਛਾਲ ਮਾਰੀ", ਵਾਕ ਵਿਚ 'ਰਾਮ' ਕਰਤਾ ਹੈ।

**ਕਰਤਾ-ਧਰਤਾ**—*ਪੁ. ਉਹ ਵਿਅਕਤੀ ਜਿਸ ਨੂੰ ਹਰ ਕੰਮ ਕਰਨ ਦਾ ਅਖ਼ਤਿਆਰ ਹੋਵੇ, ਸਭ ਕੁਝ ਕਰਨ ਦਾ ਅਖ਼ਤਿਆਰ ਰੱਖਣ ਵਾਲਾ*—ਕਮੇਟੀ ਦਾ ਕਰਤਾ-ਧਰਤਾ ਤਾਂ ਮੁਖ਼ਤਿਆਰ ਸਿੰਘ ਹੈ, ਬਾਕੀ ਦੇ ਮੈਂਬਰ ਤਾਂ ਐਵੇਂ ਹੀ ਹਨ।

**ਕਰਦ**—*ਇ. ਛੁਰੀ*—ਤੇਜ਼ ਕਰਦ ਨਾਲ ਸਬਜ਼ੀ ਕੱਟਣ ਸਮੇ ਕਈ ਵਾਰ ਹੱਥ ਵਿਚ ਚੀਰਾ ਆ ਜਾਂਦਾ ਹੈ।

**ਕਰਨੀ**—*ਇ. ਸ਼ਕਤੀ, ਕਰਾਮਾਤ ; ਅਮਲ, ਕਰਮ; ਰਾਜਾਂ ਦਾ ਇਕ ਸੰਦ*—ਕਰਨੀ ਵਾਲੇ ਮਹਾਂਪੁਰਸ਼ਾਂ ਦਾ ਬੋਲਿਆ ਹਰ ਬਚਨ ਪੂਰਾ ਹੁੰਦਾ ਹੈ; ਮਨੁੱਖ ਨੂੰ ਆਪਣੀ ਕਹਿਣੀ ਤੇ ਕਰਨੀ ਦਾ ਪੱਕਾ ਹੋਣਾ ਚਾਹੀਦਾ ਹੈ; ਮਿਸਤਰੀ ਦੀਵਾਰ ਤੇ ਟੀਪ ਕਰਨ ਲਈ ਕਰਨੀ ਦਾ ਇਸਤੇਮਾਲ ਕਰਦੇ ਹਨ।

**ਕਰਨੈਲ**—*ਪੁ. ਫ਼ੌਜ ਦਾ ਇਕ ਵੱਡਾ ਅਫਸਰ*—ਮੇਰੇ ਮਾਮਾ ਜੀ ਫੌਜ ਵਿਚੋਂ ਕਰਨੈਲ ਦੇ ਅਹੁਦੇ ਤੋਂ ਰੀਟਾਇਰ ਹੋਏ ਹਨ।

**ਕਰਫਿਊ**—*ਪੁ. ਸਰਕਾਰੀ ਹੁਕਮਾਂ ਅਨੁਸਾਰ ਕਿਸੇ ਇਲਾਕੇ ਦੇ ਲੋਕਾਂ ਨੂੰ ਘਰਾਂ ਤੋਂ ਬਾਹਰ ਨਿਕਲਣ ਦੀ ਮਨਾਹੀ*—ਕਰਫਿਊ ਦੇ ਦਿਨਾਂ ਵਿਚ ਬਾਜ਼ਾਰ ਭਾਂ ਭਾਂ ਕਰਦੇ ਹਨ।

**ਕਰਮ**—*ਪੁ. ਕੀਤਾ ਕੰਮ ; ਫ਼ਰਜ਼, ਕਰਤੱਵ*—ਹਰ ਆਦਮੀ ਨੂੰ ਕਰਮਾਂ ਦਾ ਫਲ ਮਿਲਦਾ ਹੈ; ਨੇਕ ਔਲਾਦ ਦਾ ਇਹੋ ਕਰਮ ਹੈ ਕਿ ਉਹ ਮਾਤਾ ਪਿਤਾ ਦੀ ਸੇਵਾ ਕਰੇ।

**ਕਰਮ ਕਾਂਡ**—*ਪੁ. ਧਾਰਮਕ ਸੰਸਕਾਰ*—ਪੁਰਾਣੇ ਲੋਕ ਕਰਮ ਕਾਂਡਾਂ ਵਿਚ ਵਧੇਰੇ ਵਿਸ਼ਵਾਸ ਰਖਦੇ ਸਨ।

**ਕਰਮ-ਯੋਗ**—*ਪੁ. ਸਫ਼ਲਤਾ ਜਾਂ ਅਸਫਲਤਾ ਦਾ ਧਿਆਨ ਰੱਖੇ ਬਿਨਾਂ ਚੰਗੇ ਕੰਮ ਕਰਨ ਦਾ ਭਾਵ*—ਗੀਤਾ ਵਿਚ ਕਰਮ-ਯੋਗ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ।

**ਕਰਮਯੋਗੀ**—*ਪੁ. ਬਿਨਾਂ ਫਲ ਦੀ ਇੱਛਾ ਜਾਂ ਵਿਚਾਰ ਕੀਤੇ ਚੰਗੇ ਕੰਮ ਕਰਨ ਵਾਲਾ ਵਿਅਕਤੀ*—ਕਰਮਯੋਗੀ ਦਾ ਇਹੋ ਫ਼ਰਜ਼ ਹੈ ਕਿ ਉਹ ਬਿਨਾਂ ਫਲ ਦੀ ਆਸ ਦੇ ਕਰਮ ਕਰਦਾ ਜਾਵੇ।

**ਕਰਵਾ ਚੌਥ**—*ਪੁ. ਪਤੀ ਦੀ ਲੰਮੀ ਉਮਰ ਲਈ ਰੱਖਿਆ ਜਾਣ ਵਾਲਾ ਇਕ ਪ੍ਰਸਿੱਧ ਵਰਤ*—ਕਰਵਾ ਚੌਥ ਦਾ ਵਰਤ ਰੱਖਣ ਵਾਲੀ ਹਰ ਇਸਤਰੀ ਰਾਤ ਨੂੰ ਚੰਨ ਵੇਖ ਕੇ ਰੋਟੀ ਖਾਂਦੀ ਹੈ।

**ਕਰਲ**— *ਇ. ਸਖ਼ਤ ਜ਼ਮੀਨ, ਸਖ਼ਤ ਭੋਂ*—ਕਰਲ ਵਿਚ ਅਨਾਜ ਬਹੁਤ ਘੱਟ ਹੁੰਦਾ ਹੈ।

**ਕਰੜ ਬਰੜ**—*ਵਿ. ਅੱਧੀ ਚਿੱਟੀ ਅੱਧੀ ਕਾਲੀ ਦਾੜ੍ਹੀ*—ਅੱਜਕਲ੍ਹ ਜਲਦੀ ਧਉਲੇ ਆਉਣ ਕਾਰਣ ਵਾਲ ਛੇਤੀ ਹੀ ਕਰੜ ਬਰੜ ਹੋ ਜਾਂਦੇ ਹਨ।

**ਕਰੜਾ**—*ਵਿ. ਜਿਸ ਵਿਚ ਕੋਈ ਚੀਜ਼ ਧਸ ਨਾ ਸਕੇ; ਕਠੋਰ, ਸਖ਼ਤ; ਔਖਾ, ਮੁਸ਼ਕਲ*—ਕਰੜੀ ਜ਼ਮੀਨ ਨੂੰ ਪੁੱਟਣ ਲਈ ਕਾਫ਼ੀ ਜ਼ੋਰ ਲਾਉਣਾ ਪੈਂਦਾ ਹੈ; ਉਸ ਦਾ ਭਰਾ ਬੜੇ ਕਰੜੇ ਸੁਭਾਅ ਦਾ ਹੈ, ਉਸ ਨੂੰ ਕਿਸੇ ਤੇ ਤਰਸ ਨਹੀਂ ਆਉਂਦਾ; ਅੱਜ ਦਸਵੀਂ ਦਾ ਪਰਚਾ ਬੜਾ ਕਰੜਾ ਸੀ।

**ਕਰੜਾਈ**—*ਇ. ਸਖ਼ਤੀ*—ਬੱਚਿਆਂ ਨੂੰ ਕਰੜਾਈ ਨਾਲ ਨਹੀਂ ਸਗੋਂ ਪਿਆਰ ਨਾਲ ਸਮਝਾਉਣਾ ਚਾਹੀਦਾ ਹੈ।

**ਕਰਾਹੁਣਾ**—*ਕ੍ਰਿ. ਅਕ. ਪੀੜਾ ਕਾਰਣ ਹਾਏ ਹਾਏ ਕਰਨਾ*—ਰੋਗੀ ਦਾ ਦਰਦ ਜਦੋਂ ਸਹਿਣ ਸ਼ਕਤੀ ਤੋਂ ਬਾਹਰ ਹੋ ਜਾਂਦਾ ਹੈ ਤਾਂ ਉਹ ਕਰਾਹੁਣਾ ਸ਼ੁਰੂ ਕਰ ਦਿੰਦਾ ਹੈ।

**ਕਰਾਮਾਤੀ**—*ਵਿ. ਗੁਝੀਆਂ ਅਲੌਕਿਕ ਸ਼ਕਤੀਆਂ ਦਾ ਮਾਲਕ*—ਸਿੱਖ ਧਰਮ ਵਿਚ ਆਪਣੀਆਂ ਕਰਾਮਾਤੀ ਸ਼ਕਤੀਆਂ ਵਿਖਾਉਣਾ ਮਨ੍ਹਾ ਹੈ।

**ਕਰਾਰ**—*ਪੁ. ਇਕਰਾਰ, ਬਚਨ*—ਮੈਂ ਆਪਣੀ ਸਹੇਲੀ ਨਾਲ ਛੁੱਟੀਆਂ ਵਿਚ ਦਿੱਲੀ ਜਾਣ ਦਾ ਕਰਾਰ ਕੀਤਾ ਹੈ।

**ਕਰਾਰਾ**—*ਵਿ. ਬਹੁਤ ਜ਼ਿਆਦਾ ਮਸਾਲੇ ਵਾਲਾ ; ਵਧੇਰੇ ਸੇਕਿਆ ਹੋਇਆ; ਜ਼ਿਆਦਾ*—ਅੱਜ ਸਬਜ਼ੀ ਬੜੀ ਕਰਾਰੀ ਬਣੀ ਹੈ ; ਮੈਨੂੰ ਫੁਲਕਾ ਜ਼ਰਾ ਕਰਾਰਾ ਦੇਣਾ; ਅੱਜ ਸਬਜ਼ੀ ਵਿਚ ਲੂਣ ਜ਼ਰਾ ਕਰਾਰਾ ਹੈ।

**ਕ੍ਰਿਆ**—*ਇ. ਵਿਆਕਰਣ ਦਾ ਉਹ ਅੰਗ ਜਿਸ ਤੋਂ ਕਿਸੇ ਕੰਮ ਦਾ ਹੋਣਾ ਜਾਂ ਕਰਾਉਣਾ ਆਦਿ ਪ੍ਰਗਟ ਹੋਵੇ*—"ਸੋਹਣ ਰੋਟੀ ਖਾਂਦਾ ਹੈ" ਵਾਕ ਵਿਚ 'ਖਾਂਦਾ ਹੈ' ਕ੍ਰਿਆ ਹੈ।

**ਕਰਿਆਨਾ**—*ਪੁ. ਪਰੂਨ*—ਅੱਜ ਹਰ ਗਲੀ ਮੁਹੱਲੇ ਵਿਚ ਕਰਿਆਨੇ ਦਾ ਸਾਮਾਨ ਮਿਲ ਜਾਂਦਾ ਹੈ।

**ਕ੍ਰਿਝਣਾ**—*ਕ੍ਰਿ. ਅਕ. ਖਿਝਣਾ, ਕੁੜ੍ਹਨਾ*—ਗੱਲ-ਗੱਲ ਤੇ ਕ੍ਰਿਝਣਾ ਕੋਈ ਚੰਗੀ ਆਦਤ ਨਹੀਂ ਹੁੰਦੀ।

**ਕ੍ਰਿਤਾਰਥ**—*ਵਿ. ਧੰਨਵਾਦੀ*—ਮੈਨੂੰ ਦੋ ਦਿਨਾਂ ਦੀ ਛੁੱਟੀ ਦੇ ਕੇ ਕ੍ਰਿਤਾਰਥ ਕਰਨਾ ਜੀ।

**ਕਰੀਬ**—*ਕ੍ਰਿ. ਵਿ. ਨੇੜੇ, ਕੋਲ, ਲਗਭਗ*—ਜ਼ਰਾ ਮੇਰੇ ਕਰੀਬ ਹੋ ਕੇ ਬੈਠੋ, ਮੇਰੇ ਪਿਤਾ ਜੀ ਦੀ ਉਮਰ ਸੱਠ ਸਾਲ ਦੇ ਕਰੀਬ ਹੋਣੀ ਹੈ।

**ਕਰੀਮ**—*ਇ. ਮੂੰਹ ਤੇ ਮਲਣ ਵਾਲੀ ਕਰੀਮ; ਦੁੱਧ ਤੇ ਆਈ ਥਿੰਧਿਆਈ*—ਤਰ੍ਹਾਂ ਤਰ੍ਹਾਂ ਦੀਆਂ ਕਰੀਮਾਂ ਮੂੰਹ ਤੇ ਮਲਣ ਨਾਲ ਚਮੜੀ ਖ਼ਰਾਬ ਹੋ ਜਾਂਦੀ ਹੈ; ਦੋਧੀ ਅੱਜ ਕੱਲ੍ਹ ਦੁੱਧ ਵਿਚੋਂ ਕਰੀਮ ਕਢਾ ਕੇ ਹੀ ਵੇਚਦੇ ਹਨ।

**ਕਰੀਰ**—*ਪੁ. ਬਿਨਾਂ ਪੱਤਿਆਂ ਤੋਂ ਇਕ ਕੰਡੇਦਾਰ ਝਾੜੀ*—ਕਰੀਰ ਦਾ ਬੂਟਾ ਸਾਰਾ ਸਾਲ ਹਰਾ ਰਹਿੰਦਾ ਹੈ।

**ਕਰੂੰਬਲ**—*ਇ. ਦਰਖ਼ਤ ਦੀ ਨਵੀਂ ਫੁੱਟੀ ਕੋਮਲ ਪੱਤੀ*—ਬਰਸਾਤ ਦੇ ਦਿਨਾਂ ਵਿਚ ਸੁੱਕੇ ਦਰਖ਼ਤ ਤੇ ਵੀ ਕਰੂੰਬਲਾਂ ਨਿਕਲ ਆਉਂਦੀਆਂ ਹਨ।

**ਕਰੇੜਾ**—*ਪੁ. ਦੰਦਾਂ ਉੱਤੇ ਜੰਮੀ ਮੈਲ*—ਦੰਦਾਂ ਦੀ ਸਫ਼ਾਈ ਜੇ ਚੰਗੀ ਤਰ੍ਹਾਂ ਨਾ ਹੋਵੇ ਤਾਂ ਦੰਦਾਂ ਤੇ ਕਰੇੜਾ ਜੰਮ ਜਾਂਦਾ ਹੈ।

**ਕਰੋਪੀ**—*ਇ. ਗ਼ੁੱਸਾ*—ਕੁਦਰਤ ਦੀ ਕਰੋਪੀ ਤੋਂ ਸਦਾ ਹੀ ਡਰਨਾ ਚਾਹੀਦਾ ਹੈ।

**ਕਰੋੜਪਤੀ**—*ਵਿ. ਪੁ. ਕਰੋੜਾਂ ਦਾ ਮਾਲਕ*—ਕਰੋੜਪਤੀ ਵਿਅਕਤੀਆਂ ਨੂੰ ਗਰੀਬੀ ਦੀ ਸਾਰ ਘੱਟ ਹੀ ਹੁੰਦੀ ਹੈ।

**ਕਲੰਕ**—*ਪੁ. ਦਾਗ਼*—ਉਸ ਨੇ ਮੇਰੇ ਆਚਰਣ ਤੇ ਝੂਠਾ ਕਲੰਕ ਲਾਉਣ ਦੀ ਕੋਸ਼ਿਸ਼ ਕੀਤੀ ਹੈ।

**ਕਲੰਕਤ**—*ਵਿ. ਜਿਸ ਤੇ ਕਲੰਕ ਲੱਗਾ ਹੋਵੇ*—ਮਾੜੇ ਆਚਰਣ ਦੇ ਬੱਚੇ ਆਪਣੇ ਮਾਂ-ਪਿਉ ਦੇ ਨਾਂ ਅਤੇ ਖ਼ਾਨਦਾਨ ਨੂੰ ਕਲੰਕਤ ਕਰਦੇ ਹਨ।

**ਕਲੰਕੀ**—*ਵਿ. ਜਿਸ ਤੇ ਕੋਈ ਕਲੰਕ ਲੱਗਿਆ ਹੋਵੇ*—ਕਲੰਕੀ ਬੰਦੇ ਨੂੰ ਸਾਰੇ ਨਫ਼ਰਤ ਕਰਦੇ ਹਨ।

**ਕਲਗੀ**—*ਇ. ਕੀਮਤੀ ਮੋਤੀਆਂ ਤੇ ਪਰਾਂ ਵਾਲਾ ਇਕ ਗਹਿਣਾ, ਜਿਸ ਨੂੰ ਬਾਦਸ਼ਾਹ ਪੱਗ ਆਦਿ ਉੱਤੇ ਲਾਉਂਦੇ ਹਨ; ਟੋਪੀ ਜਾਂ ਪਗੜੀ ਵਿਚ ਲਾਉਣ ਵਾਲਾ ਇਕ ਪਰ*—ਪੁਰਾਣੇ ਬਾਦਸ਼ਾਹ ਆਪਣੇ ਸਿਰ ਤੇ ਬੰਨ੍ਹੀਆਂ ਪੱਗਾਂ ਅਤੇ ਪਾਈਆਂ ਟੋਪੀਆਂ ਤੇ ਕਲਗੀਆਂ ਲਾਇਆ ਕਰਦੇ ਸਨ; ਲਾੜੇ ਦੇ ਸਿਰ ਤੇ ਕਲਗੀ ਸਜੀ ਹੋਈ ਹੈ।

**ਕਲਜੀਭਾ**—*ਪੁ. ਉਹ ਵਿਅਕਤੀ ਜਿਸ ਦੇ ਮੂੰਹੋਂ ਨਿਕਲੀ ਮਾੜੀ ਗੱਲ ਪੂਰੀ ਹੋ ਜਾਵੇ*—ਕਲਜੀਭੇ ਨਾਲ ਗੱਲ ਕਰਨ ਤੋਂ ਹਰ ਕੋਈ ਡਰਦਾ ਹੈ।

**ਕਲਜੁਗ**—*ਪੁ. ਚਹੁੰ ਯੁੱਗਾਂ ਵਿਚੋਂ ਆਖ਼ਰੀ ਯੁੱਗ*—ਕਲਜੁਗ ਵਿਚ ਕੂੜ ਹੀ ਵਿਆਪਕ ਹੈ।

**ਕਲਜੋਗਣ**—*ਇ. ਇਕ ਕਲਪਤ ਇਸਤਰੀ ਜੋ ਲੜਾਈ ਸਮੇਂ ਮੁਰਦਿਆਂ ਦਾ ਲਹੂ ਪੀਂਦੀ ਹੈ*—"ਓਦੋਂ ਸ਼ਾਹ ਦਰਿਆਵਾਂ ਦੇ ਸੁੱਕ ਜਾਂਦੇ, ਲਹੂ ਜਦੋਂ ਕਲਜੋਗਣਾਂ ਪੀਂਦੀਆਂ ਨੇ।" (ਪੰ.ਪੁ. 7)

**ਕਲੱਤਣ**—*ਇ. ਕਾਲੇ ਹੋਣ ਦਾ ਭਾਵ*—ਮੈਂ ਤਾਂ ਤੈਨੂੰ ਗੂੜ੍ਹਾ ਕਾਲਾ ਰੰਗ ਕਰਨ ਲਈ ਕਿਹਾ ਸੀ, ਪਰ ਇਸ ਵਿਚ ਤਾਂ ਹਾਲੀਂ ਕਲੱਤਣ ਘੱਟ ਹੈ।

**ਕਲਪਣਾ**—*ਕ੍ਰਿ. ਅਕ. ਦੁਖੀ ਹੋ ਕੇ ਬੋਲਣਾ*—ਬੱਚੇ ਤਾਂ ਤੰਗ ਕਰਦੇ ਹੀ ਹਨ, ਤੂੰ ਹਰ ਵੇਲੇ ਕਲਪਿਆ ਨਾ ਕਰ।

**ਕਲਪਤ**—*ਵਿ. ਖ਼ਿਆਲ ਵਿਚ ਲਿਆਂਦਾ ਹੋਇਆ, ਕਲਪਨਾ ਵਿਚ ਲਿਆਂਦਾ ਹੋਇਆ*—ਵਿਗਿਆਨ ਨੇ ਕਈ ਕਲਪਤ ਕਹਾਣੀਆਂ ਨੂੰ ਝੂਠਾ ਸਿੱਧ ਕਰ ਦਿੱਤਾ ਹੈ।

**ਕਲਪਨਾ**—*ਇ. ਸੋਚਣ-ਸ਼ਕਤੀ ਦੀ ਉਡਾਰੀ*—ਜਿੰਨੀ ਚੰਗੀ ਕਿਸੇ ਦੀ ਕਲਪਨਾ ਹੋਵੇਗੀ ਉੱਨਾ ਹੀ ਚੰਗਾ ਉਹ ਕਵੀ ਹੋਵੇਗਾ।

**ਕਲਪਾਉਣਾ**—*ਕ੍ਰਿ. ਸਕ. ਖਪਾਉਣਾ*—ਤੂੰ ਹਰ ਵਕਤ ਮੈਨੂੰ ਕਲਪਾਇਆ ਨਾ ਕਰ।

**ਕਲਬੂਤ**—*ਪੁ. ਸੰਚਾ; ਦੇਹ, ਸਰੀਰ*—ਮੋਚੀ ਕਲਬੂਤ ਠੋਕ ਕੇ ਜੁੱਤੀ ਵਧੀਆ ਬਣਾ ਦਿੰਦਾ ਹੈ; ਮਰਨ ਉਪਰੰਤ ਆਤਮਾ ਦੇ ਨਿਕਲ ਜਾਣ ਕਾਰਨ ਕਲਬੂਤ ਹੀ ਰਹਿ ਜਾਂਦਾ ਹੈ।

**ਕੱਲਮ ਕੱਲਾ**—*ਵਿ. ਬਿਲਕੁਲ ਇਕੱਲਾ*—ਇਸ ਭਰੇ ਭਕੁੰਨੇ ਸਮਾਜ ਵਿਚ ਕੱਲਮਕੱਲਾ ਰਹਿਣਾ ਬੜਾ ਔਖਾ ਹੈ।

**ਕਲਮ ਦਾ ਧਨੀ**—*ਵਿ. ਪੁ. ਜਿਸ ਦੀ ਰਚਨਾ ਜਾਂ ਲਿਖਤ ਵਿਚ ਅਸਰ ਹੋਵੇ*—ਪ੍ਰਿੰ. ਤੇਜਾ ਸਿੰਘ ਨੂੰ ਕਲਮ ਦਾ ਧਨੀ ਮੰਨਿਆ ਜਾਂਦਾ ਹੈ।

**ਕੱਲਰ**—*ਪੁ. ਉਹ ਜ਼ਮੀਨ ਜਿਸ ਵਿਚ ਮਿੱਟੀ ਦੀ ਖ਼ਰਾਬੀ ਕਾਰਣ ਖੇਤੀ ਨਾ ਹੋ ਸਕੇ*—ਉਸ ਨੇ ਆਪਣੀ ਮਿਹਨਤ ਸਦਕਾ ਕੱਲਰ ਨੂੰ ਵੀ ਉਪਜਾਊ ਬਣਾ ਦਿੱਤਾ ਹੈ।

**ਕਲਵਲਾਉਣਾ**– *ਕ੍ਰਿ. ਅਕ. ਤੜਫਣਾ*–ਕੁੱਤਾ ਜਦੋਂ ਮਾਲਕ ਦੇ ਪਿਆਰ ਵਿਚ ਕਲਵਲਾਉਂਦਾ ਹੈ ਤਾਂ ਉਹ ਆਪਣੀ ਪੂਛ ਹਿਲਾਉਣ ਲਗ ਪੈਂਦਾ ਹੈ।

**ਕਲਾ**–*ਇ. ਮਸ਼ੀਨ; ਹੁਨਰ*–ਕਲਾ ਦੇ ਯੁਗ ਨੇ ਮਨੁੱਖ ਲਈ ਬੜੀਆਂ ਸਹੂਲਤਾਂ ਪੈਦਾ ਕੀਤੀਆਂ ਹਨ; ਕਵਿਤਾ ਲਿਖਣਾ ਵੀ ਇਕ ਕਲਾ ਹੈ।

**ਕਲਾਕਾਰ**– *ਪੁ. ਕਿਸੇ ਵੀ ਹੁਨਰ ਦਾ ਮਾਹਰ, ਕਿਸੇ ਵੀ ਕਲਾ ਦਾ ਜਾਣਨ ਵਾਲਾ*–ਕਲਾਕਾਰ ਆਪਣੀ ਕਲਾ ਦੇ ਸਦਕੇ ਕਦੀ ਵੀ ਭੁੱਖਾ ਨਹੀਂ ਮਰਦਾ।

**ਕਲਾ ਝੁਆਉਣਾ**–*ਮੁਹਾ. ਕੰਮ ਨੂੰ ਵਿਗਾੜਨਾ, ਕੰਮ-ਖ਼ਰਾਬ ਕਰਨਾ*–ਪਤਾ ਨਹੀਂ ਉਸ ਨੇ ਕੀ ਕਲਾ ਝੁਆਈ ਹੈ ਕਿ ਉਹ ਮੇਰਾ ਵਿਰੋਧੀ ਹੀ ਬਣ ਗਿਆ ਹੈ।

**ਕਲਾਵਾ**–*ਪੁ. ਜੱਫੀ, ਗਲਵੱਕੜੀ*–ਮਾਤਾ ਜੀ ਨੇ ਬਿੱਟੂ ਨੂੰ ਕਲਾਵੇ ਵਿਚ ਲੈ ਕੇ ਬਹੁਤ ਪਿਆਰ ਕੀਤਾ।

**ਕਲਾਵਾਨ**–*ਪੁ. ਕਲਾ ਦਾ ਜਾਣਨ ਵਾਲਾ*–ਕਲਾਵਾਨ ਦੀ ਹਰ ਥਾਂ ਕਦਰ ਹੁੰਦੀ ਹੈ।

**ਕਲਿਆਣ**–*ਪੁ. ਭਲਾ*–ਦੇਸ਼ ਦਾ ਕਲਿਆਣ ਇਸੇ ਵਿਚ ਹੈ ਕਿ ਹਰ ਆਦਮੀ ਨੂੰ ਸੁਤੰਤਰ ਤੌਰ ਤੇ ਉੱਨਤੀ ਕਰਨ ਦਾ ਮੌਕਾ ਦਿੱਤਾ ਜਾਵੇ।

**ਕਲਿਆਣਕਾਰੀ**–*ਵਿ. ਕਲਿਆਣ ਕਰਨ ਵਾਲਾ*–ਪਿੰਡਾਂ ਦੇ ਸਮੁੱਚੇ ਵਿਕਾਸ ਦਾ ਕੰਮ ਸਰਕਾਰ ਦਾ ਬੜਾ ਕਲਿਆਣਕਾਰੀ ਪ੍ਰੋਗਰਾਮ ਹੈ।

**ਕਲੀ**–*ਇ. ਕੰਧਾਂ ਤੇ ਕੀਤੀ ਜਾਣ ਵਾਲੀ ਚਿੱਟੀ ਮਿੱਟੀ; ਫੁੱਲ ਦੇ ਖਿੜਨ ਤੋਂ ਪਹਿਲਾਂ ਦੀ ਸ਼ਕਲ; ਉਹ ਤਿੰਨ ਕੋਨਾ ਕੱਟਿਆ ਹੋਇਆ ਕੱਪੜਾ ਜੋ ਕੁੜਤੇ ਆਦਿ ਵਿਚ ਲਾਇਆ ਜਾਂਦਾ ਹੈ*–ਅਸੀਂ ਹਰ ਸਾਲ ਸਿਆਲ ਦੇ ਸ਼ੁਰੂ ਵਿਚ ਆਪਣੇ ਮਕਾਨ ਦੀ ਕਲੀ ਕਰਵਾਉਂਦੇ ਹਾਂ; ਅਜੇ ਗੁਲਾਬ ਦੇ ਬੂਟਿਆਂ ਨੂੰ ਕਲੀਆਂ ਹੀ ਆਈਆਂ ਹਨ; ਮੇਰੇ ਪਿਤਾ ਜੀ ਗਰਮੀਆਂ ਵਿਚ ਕਲੀਆਂ ਵਾਲਾ ਕੁੜਤਾ ਪਾਉਂਦੇ ਹਨ।

**ਕਲੀਚੜੀ**–*ਇ. ਛੋਟੀ ਮੁੰਦਰੀ, ਛੱਲਾ*–ਵਿਆਹ ਸਮੇਂ ਲਾੜੇ ਵਲੋਂ ਆਪਣੀਆਂ ਸਾਲੀਆਂ ਨੂੰ ਕਲੀਚੜੀਆਂ ਦਿੱਤੀਆਂ ਜਾਂਦੀਆਂ ਹਨ।

**ਕਲੀੜਾ**–*ਪੁ. ਚਾਂਦੀ ਦਾ ਠੂਠੀ ਵਰਗਾ ਗਹਿਣਾ*–ਲੜਕੀ ਨੂੰ ਉਸ ਦੇ ਵਿਆਹ ਸਮੇਂ ਕਲੀੜਾ ਬੰਨ੍ਹਿਆ ਜਾਂਦਾ ਹੈ।

**ਕਲੋਰੋਫ਼ਾਰਮ**–*ਪੁ. ਇਕ ਦਵਾਈ ਜਿਸ ਦੇ ਸੁੰਘਣ ਨਾਲ ਥੋੜ੍ਹੀ ਦੇਰ ਲਈ ਹੋਸ਼ ਨਹੀਂ ਰਹਿੰਦੀ*–ਅਪਰੇਸ਼ਨ ਸਮੇਂ ਡਾਕਟਰ ਕਲੋਰੋਫ਼ਾਰਮ ਦੀ ਵਰਤੋਂ ਕਰਦੇ ਹਨ।

**ਕੰਵਲ**–*ਪੁ. ਇਕ ਬੂਟਾ ਅਤੇ ਉਸ ਦਾ ਫੁੱਲ*–ਕੰਵਲ ਦਾ ਫੁੱਲ ਸੂਰਜ ਚੜ੍ਹਨ ਦੇ ਨਾਲ ਹੀ ਖਿੜਦਾ ਹੈ।

**ਕਵਾਲੀ**–*ਇ. ਮਲੇਰਕੋਟਲੇ ਦੇ ਕਵਾਲ ਬਹੁਤ ਵਧੀਆ ਕਵਾਲੀ ਪੇਸ਼ ਕਰਦੇ ਹਨ।*

**ਕਵਿਤਰੀ**–*ਇ. ਕਵਿਤਾ ਲਿਖਣ ਵਾਲੀ ਇਸਤਰੀ*–ਅੰਮ੍ਰਿਤਾ ਪ੍ਰੀਤਮ ਪੰਜਾਬੀ ਦੀ ਇਕ ਪ੍ਰਸਿੱਧ ਕਵਿਤਰੀ ਹੈ।

**ਕਵਿਤਾ**–*ਇ. ਨਜ਼ਮ*–ਮੇਰਾ ਮਿੱਤਰ ਅੱਜ ਕੱਲ੍ਹ ਦੇਸ਼-ਪਿਆਰ ਦੀ ਕਵਿਤਾ ਲਿਖਦਾ ਹੈ।

**ਕਵਿੰਦ੍ਰ**–*ਪੁ. ਕਵੀਆਂ ਦਾ ਰਾਜਾ, ਸ਼੍ਰੋਮਣੀ ਕਵੀ*–*ਟੈਗੋਰ ਦੇਸ਼ ਦਾ ਸੱਚਾ ਸੇਵਕ ਅਤੇ ਕੁਦਰਤ ਦਾ ਚਿੱਤਰਕਾਰ ਸੀ, ਇਸੇ ਲਈ ਉਸ ਨੂੰ ਕਵਿੰਦ੍ਰ ਕਿਹਾ ਜਾਂਦਾ ਹੈ।*

**ਕਵੀ**–*ਪੁ. ਕਵਿਤਾ ਲਿਖਣ ਵਾਲਾ*–ਈਸ਼ਰ ਸਿੰਘ 'ਭਾਈਆ' ਪੰਜਾਬੀ ਹਾਸਰਸ ਦਾ ਪ੍ਰਸਿੱਧ ਕਵੀ ਸੀ।

**ਕੜਕ**–*ਇ. ਉੱਚੀ ਜਾਂ ਸਖ਼ਤ ਆਵਾਜ਼*–ਉਹਦੀ ਕੜਕ ਸੁਣਦੇ ਹੀ ਮੈਂ ਤਾਂ ਡਰ ਗਿਆ।

**ਕੜਕਣਾ**–*ਕ੍ਰਿ. ਅਕ. ਉੱਚੀ ਬੋਲਣਾ, ਗੱਜਣਾ; ਬਿਜਲੀ ਦੇ ਚਮਕਣ ਪਿੱਛੋਂ ਆਕਾਸ਼ ਵਿਚੋਂ ਜ਼ੋਰ ਦੀ ਆਵਾਜ਼ ਆਉਣਾ*–ਇਸ ਤਰ੍ਹਾਂ ਕੜਕਣ ਦੀ ਕੀ ਲੋੜ ਹੈ, ਜ਼ਰਾ ਆਰਾਮ ਨਾਲ ਗੱਲ ਕਰੋ; ਸਾਰੀ ਰਾਤ ਬਿਜਲੀ ਕੜਕਦੀ ਰਹੀ, ਪਰ ਬਾਰਸ਼ ਬਿਲਕੁਲ ਨਹੀਂ ਹੋਈ।

**ਕੜਬ**–*ਇ. ਬਾਜਰੇ, ਚਰ੍ਹੀ ਆਦਿ ਦਾ ਸੁੱਕਾ ਟਾਂਡਾ*–ਕੜਬ ਦਾ ਟਾਂਡਾ ਟੁੱਟਣ ਲੱਗਿਆਂ ਮਰੋੜੀ ਵੀ ਨਹੀਂ ਖਾਂਦਾ।

**ਕੜਵੱਲ**–*ਇ. ਪੱਠਿਆਂ ਦਾ ਤਣਾਉ, ਖੱਲੀ*–ਕਮਜ਼ੋਰੀ ਕਾਰਣ ਕਈ ਵਾਰ ਲੱਤਾਂ ਬਾਹਵਾਂ ਵਿਚ ਕੜਵੱਲ ਪੈਣ ਲੱਗ ਜਾਂਦੇ ਹਨ।

**ਕੜਾਹ**–*ਪੁ. ਘਿਉ, ਖੰਡ ਅਤੇ ਆਟੇ ਆਦਿ ਦਾ ਬਣਿਆ ਹੋਇਆ ਇਕ ਪਦਾਰਥ*–ਮੈਨੂੰ ਗੁੜ ਦਾ ਕੜਾਹ ਬੜਾ ਸੁਆਦ ਲਗਦਾ ਹੈ।

**ਕੜਾਹ ਪ੍ਰਸ਼ਾਦ**–*ਪੁ. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਮੇਂ ਅਰਦਾਸ ਕਰਨ ਮਗਰੋਂ ਪ੍ਰਸ਼ਾਦ ਵਜੋਂ ਸੰਗਤ ਵਿਚ ਵਰਤਾਇਆ ਜਾਣ ਵਾਲਾ ਕੜਾਹ*–ਅਸੀਂ ਹਰ ਸੰਗਰਾਂਦ ਨੂੰ ਗੁਰਦੁਆਰੇ ਕੜਾਹ ਪ੍ਰਸ਼ਾਦ ਕਰਾਉਂਦੇ ਹਾਂ।

**ਕੜਾਕੇਦਾਰ**–*ਵਿ. ਸਖ਼ਤ, ਤੇਜ਼*–ਗਰਮੀਆਂ ਵਿਚ ਬਹੁਤ ਕੜਾਕੇਦਾਰ ਧੁੱਪਾਂ ਪੈਂਦੀਆਂ ਹਨ।

**ਕੜਿੱਕੀ**–*ਇ. ਫੰਧਾ, ਫਾਹੀ*–ਚੂਹੇ ਫੜਨ ਲਈ ਕੜਿੱਕੀ ਦੀ ਵਰਤੋਂ ਕੀਤੀ ਜਾਂਦੀ ਹੈ।

**ਕੜੀ**–*ਇ. ਬਾਲਾ, ਸ਼ਤੀਰ*–ਪਹਿਲਾਂ ਲੋਕੀ ਜ਼ਿਆਦਾਤਰ ਕੜੀਆਂ ਵਾਲੀ ਛੱਤ ਹੀ ਪਾਉਂਦੇ ਸਨ।

**ਕੜ੍ਹੀ**–*ਇ. ਇਕ ਤਰ੍ਹਾਂ ਦੀ ਭਾਜੀ ਜੋ ਲੱਸੀ ਵਿਚ ਵੇਸਣ ਘੋਲ ਕੇ ਬਣਾਈ ਜਾਂਦੀ ਹੈ*–ਸਾਡੇ ਹੋਟਲ ਵਿਚ ਹਫ਼ਤੇ ਵਿਚ ਇਕ ਵੇਰ ਜ਼ਰੂਰ ਕੜ੍ਹੀ ਬਣਦੀ ਹੈ।

**ਕੜ੍ਹੀ ਘੋਲਣਾ**–*ਮੁਹਾ. ਕਿਸੇ ਕੰਮ ਨੂੰ ਚੰਗੀ ਤਰ੍ਹਾਂ ਨਾ ਨਜਿੱਠਣਾ*–ਜੇ ਹੁਣ ਤਕ ਇਸ ਨੇ ਚੰਗੀ ਤਰ੍ਹਾਂ ਕੰਮ ਨਹੀਂ ਕੀਤਾ ਤਾਂ ਅੱਗੋਂ ਵੀ ਇਸ ਨੇ ਇਹੀ ਕੜ੍ਹੀ ਘੋਲਣੀ ਹੈ।

**ਕੜੀ ਵਰਗਾ**–*ਵਿ. ਉੱਚਾ ਲੰਮਾ ਤੇ ਨਰੋਆ ਗੱਭਰੂ*–ਕੜੀ ਵਰਗਾ ਜੁਆਨ ਪੁੱਤਰ ਬੁਢੇਪੇ ਵਿਚ ਮਾਪਿਆਂ ਦੀ ਡੰਗੋਰੀ ਬਣਦਾ ਹੈ।

**ਕਾਂ**–*ਪੁ. ਇਕ ਪ੍ਰਸਿੱਧ ਪੰਛੀ ਜਿਸ ਦਾ ਰੰਗ ਕਾਲਾ ਹੁੰਦਾ ਹੈ*–ਕਹਿੰਦੇ ਹਨ ਕਿ ਜੇ ਘਰ ਦੇ ਬਨੇਰੇ ਤੇ ਕਾਂ ਬੋਲੇ ਤਾਂ ਇਹ ਕਿਸੇ ਦੇ ਆਉਣ ਦਾ ਸੂਚਕ ਹੁੰਦਾ ਹੈ।

**ਕਾਇਦਾ**—*ਪੁ. ਵਰਣਮਾਲਾ ਦੀ ਸਭ ਤੋਂ ਪਹਿਲੀ ਪੁਸਤਕ; ਨਿਯਮ;* ਗੁਰ—ਬੱਚੇ ਤਸਵੀਰਾਂ ਵਾਲੇ ਕਾਇਦੇ ਬੜੇ ਸ਼ੌਕ ਨਾਲ ਪੜ੍ਹਦੇ ਹਨ; ਕਾਇਦੇ ਅਨੁਸਾਰ ਚੱਲਣ ਵਾਲੇ ਆਦਮੀ ਦਾ ਕੋਈ ਨੁਕਸਾਨ ਨਹੀਂ ਹੁੰਦਾ; ਜੇ ਕਾਇਦਾ ਯਾਦ ਹੋਵੇ ਤਾਂ ਸਵਾਲ ਕੱਢਣ ਵਿਚ ਕੋਈ ਮੁਸ਼ਕਲ ਨਹੀਂ ਆਉਂਦੀ।

**ਕਾਇਨਾਤ**—*ਇ. ਸ੍ਰਿਸ਼ਟੀ*—ਸਾਰੀ ਕਾਇਨਾਤ ਰੱਬ ਦੀ ਬਣਾਈ ਹੋਈ ਹੈ।

**ਕਾਇਮ**—*ਵਿ. ਸਥਿਰ; ਸਥਾਪਤ*—ਇਸ ਦੁਨੀਆਂ ਵਿਚ ਕੋਈ ਵੀ ਚੀਜ਼ ਕਾਇਮ ਰਹਿਣ ਵਾਲੀ ਨਹੀਂ; ਤੁਹਾਡੇ ਸਕੂਲ ਨੂੰ ਕਾਇਮ ਹੋਇਆਂ ਕਿੰਨਾ ਚਿਰ ਹੋ ਗਿਆ ਹੈ ?

**ਕਾਇਰ**—*ਵਿ. ਡਰਾਕਲ, ਬੁਜ਼ਦਿਲ*—ਰਾਮੂ ਦਾ ਲੜਕਾ ਸ਼ੁਰੂ ਤੋਂ ਹੀ ਕਾਇਰ ਹੈ; ਰਾਮੂ ਨੇ ਤੇਰਾ ਕੀ ਮੁਕਾਬਲਾ ਕਰਨਾ ਹੈ, ਉਹ ਤਾਂ ਬੜਾ ਕਾਇਰ ਹੈ।

**ਕਾਇਰਤਾ**—*ਇ. ਕਾਇਰ ਹੋਣ ਦਾ ਭਾਵ, ਬੁਜ਼ਦਿਲੀ*—ਪੰਜਾਬੀ ਕਾਇਰਤਾ ਵਿਖਾਉਣ ਨਾਲੋਂ ਮਰ ਜਾਣਾ ਚੰਗਾ ਸਮਝਦਾ ਹੈ।

**ਕਾਸ**—*ਪੜ. ਕਿਸ*—ਤੂੰ ਉੱਥੇ ਕਾਸ ਲਈ ਗਿਆ ਸੀ ?

**ਕਾਸ਼ਣੀ**—*ਵਿ. ਹਲਕਾ ਜਾਮਨੀ (ਰੰਗ)*—ਕਾਸ਼ਣੀ ਰੰਗ ਕਈ ਲੋਕਾਂ ਦਾ ਮਨਭਾਉਂਦਾ ਰੰਗ ਹੁੰਦਾ ਹੈ।

**ਕਾਸ਼ਤ**—*ਇ. ਖੇਤੀ ਕਰਨ ਦਾ ਕੰਮ, ਵਾਹੀ*—ਭਾਰਤ ਦੇ ਲਗਭਗ 80% ਲੋਕ ਕਾਸ਼ਤ ਤੇ ਨਿਰਭਰ ਕਰਦੇ ਹਨ।

**ਕਾਸ਼ਤਕਾਰ**—*ਪੁ. ਕਾਸ਼ਤ ਕਰਨ ਵਾਲਾ ਆਦਮੀ, ਕਿਸਾਨ*—ਕਾਸ਼ਤਕਾਰਾਂ ਦੀ ਹਾਲਤ ਚੰਗੀ ਹੋਣ ਨਾਲ ਹੀ ਦੇਸ਼ ਦੀ ਉੱਨਤੀ ਹੋ ਸਕਦੀ ਹੈ।

**ਕਾਂਸੀ**—*ਇ. ਤਾਂਬੇ ਅਤੇ ਹੋਰ ਧਾਤਾਂ ਦੇ ਮਿਸ਼ਰਣ ਤੋਂ ਬਣੀ ਇਕ ਧਾਤ*—ਕਾਂਸੀ ਦੇ ਬਰਤਨਾਂ ਦੇ ਡਿੱਗਣ ਨਾਲ ਉਨ੍ਹਾਂ ਦੇ ਟੁੱਟਣ ਦਾ ਡਰ ਰਹਿੰਦਾ ਹੈ।

**ਕਾਹਲ**—*ਇ. ਛੇਤੀ, ਜਲਦੀ*—ਕਾਹਲ ਨਾਲ ਕੀਤੇ ਕੰਮ ਵਿਚ ਆਮ ਕਰਕੇ ਨੁਕਸ ਰਹਿ ਜਾਂਦਾ ਹੈ।

**ਕਾਹਲਾ**—*ਵਿ. ਕਾਹਲੀ ਕਰਨ ਵਾਲਾ; ਉਤਾਵਲਾ*—ਮੋਹਣ ਸਿੰਘ ਬੜਾ ਕਾਹਲਾ ਕੰਮ ਕਰਦਾ ਹੈ; ਤੂੰ ਕਾਹਲਾ ਨਾ ਪੈ, ਤੈਨੂੰ ਜ਼ਰੂਰ ਨਾਲ ਲੈ ਕੇ ਚੱਲਾਂਗਾ।

**ਕਾਹਲਾ ਪੈਣਾ**—*ਮੁਹਾ. ਘਬਰਾਉਣਾ*—ਲੰਮੇ ਸਫ਼ਰ ਵਿਚ ਮੇਰਾ ਦਿਲ ਜਲਦੀ ਕਾਹਲਾ ਪੈ ਜਾਂਦਾ ਹੈ।

**ਕਾਹਲੀ**—*ਇ. ਕਾਹਲ, ਛੇਤੀ*—ਜੇ ਤੁਸੀਂ ਕਾਹਲੀ ਨਾਲ ਜਾਣਾ ਹੈ ਤਾਂ ਤੁਹਾਨੂੰ ਹੁਣੇ ਰੋਟੀ ਤਿਆਰ ਕਰ ਦਿਆਂ।

**ਕਾਹਲੀ-ਕਾਹਲੀ**—*ਕ੍ਰਿ. ਵਿ. ਜਲਦੀ ਜਲਦੀ*—ਪਤਾ ਨਹੀਂ ਕੀ ਗੱਲ ਹੈ, ਮੋਹਣ ਸਿੰਘ ਸਵੇਰੇ ਕਾਹਲੀ ਕਾਹਲੀ ਕਿਧਰੇ ਜਾ ਰਿਹਾ ਸੀ।

**ਕਾਹਵਾ**—*ਪੁ. ਬਿਨਾ ਦੁੱਧ ਤੋਂ ਚਾਹ*—ਅੰਗਰੇਜ਼ ਲੋਕ ਜ਼ਿਆਦਾਤਰ ਕਾਹਵਾ ਇਸਤੇਮਾਲ ਕਰਦੇ ਹਨ।

**ਕਾਹੀ**—*ਇ. ਕਾਨੀ ਦੀ ਇਕ ਕਿਸਮ ਜੋ ਦਰਿਆਵਾਂ ਆਦਿ ਦੇ ਕੰਢੇ ਤੇ ਪੈਦਾ ਹੁੰਦੀ ਹੈ*—ਕਾਹੀ ਦੀਆਂ ਕਲਮਾਂ ਬਣਦੀਆਂ ਹਨ।

**ਕਾਕਾ**—*ਪੁ. ਛੋਟਾ ਬੱਚਾ, ਬਾਲ; ਪੁੱਤਰ, ਲੜਕਾ*—ਜਦੋਂ ਉਸ ਦੇ ਪਿਤਾ ਜੀ ਸੁਰਗਵਾਸ ਹੋਏ ਤਾਂ ਉਹ ਉਦੋਂ ਹਾਲੀ ਕਾਕਾ ਹੀ ਸੀ; ਪਰਮਾਤਮਾ ਨੇ ਉਸ ਨੂੰ ਕਾਕੇ ਦੀ ਦਾਤ ਬਖ਼ਸ਼ੀ ਹੈ।

**ਕਾਗ਼ਜ਼ ਪੱਤਰ**—*ਪੁ. ਦਸਤਾਵੇਜ਼*—ਆਪਣੇ ਕਾਗ਼ਜ਼ ਪੱਤਰ ਸੰਭਾਲ ਕੇ ਰੱਖਣੇ ਚਾਹੀਦੇ ਹਨ।

**ਕਾਗ਼ਜ਼ੀ (ਕਾਗਜ਼ੀ) ਪਹਿਲਵਾਨ**—*ਪੁ. ਬਹੁਤ ਕਮਜ਼ੋਰ ਜਾਂ ਲਿੱਸਾ ਵਿਅਕਤੀ*—ਅੱਜ-ਕਲ੍ਹ ਦੇ ਜੁਆਨ ਕਾਗਜ਼ੀ ਪਹਿਲਵਾਨ ਹੀ ਹੁੰਦੇ ਹਨ।

**ਕਾਂਗਰਸ**—*ਇ. ਭਾਰਤ ਦੀ ਇਕ ਰਾਜਨੀਤਕ ਪਾਰਟੀ*—ਕਾਂਗਰਸ ਭਾਰਤ ਦੀ ਪੁਰਾਣੀ ਰਾਜਨੀਤਕ ਪਾਰਟੀ ਹੈ।

**ਕਾਂਗਰਸੀ**—*ਪੁ. ਕਾਂਗਰਸ ਪਾਰਟੀ ਦਾ ਮੈਂਬਰ*—ਕਾਂਗਰਸੀ ਸਿਰ ਤੇ ਸਫ਼ੈਦ ਟੋਪੀ ਜਾਂ ਪਗੜੀ ਬੰਨ੍ਹਦੇ ਹਨ।

**ਕਾਂਗਿਆਰੀ**—*ਇ. ਕਣਕ ਆਦਿ ਅਨਾਜ ਨੂੰ ਲੱਗਣ ਵਾਲੀ ਇਕ ਬੀਮਾਰੀ*—ਕਾਂਗਿਆਰੀ ਕਣਕ ਅਤੇ ਜੌਂ ਨੂੰ ਫੱਗਣ ਤੇ ਚੇਤ ਵਿਚ ਅਤੇ ਕਪਾਹ ਤੇ ਜਵਾਰ ਨੂੰ ਕੱਤਕ ਵਿਚ ਲਗਦੀ ਹੈ।

**ਕਾਜ਼ੀ**—*ਪੁ. ਮੁਸਲਮਾਨੀ ਧਰਮ ਅਨੁਸਾਰ ਫ਼ੈਸਲਾ ਕਰਨ ਵਾਲਾ ਹਾਕਮ; ਮੁਸਲਮਾਨਾਂ ਦਾ ਵਿਆਹ ਕਰਾਉਣ ਵਾਲਾ ਵਿਅਕਤੀ*—ਪੁਰਾਣੇ ਸਮੇਂ ਵਿਚ ਮੁਸਲਮਾਨਾਂ ਦੇ ਝਗੜਿਆਂ ਦੇ ਫ਼ੈਸਲੇ ਕਾਜ਼ੀ ਹੀ ਕਰਿਆ ਕਰਦੇ ਸਨ; ਮੁਸਲਮਾਨਾਂ ਦਾ ਵਿਆਹ ਕਾਜ਼ੀ ਤੋਂ ਬਿਨਾਂ ਨਹੀਂ ਹੋ ਸਕਦਾ।

**ਕਾਂਜੀ**—*ਇ. ਕਾਲੀ ਗਾਜਰ ਪਾ ਕੇ ਬਣਾਇਆ ਮਸਾਲੇਦਾਰ ਖੱਟਾ ਪਾਣੀ*—ਗਰਮੀਆਂ ਦੇ ਦਿਨਾਂ ਵਿਚ ਕਈ ਲੋਕ ਕਾਂਜੀ ਖ਼ੁਸ਼ ਹੋ ਕੇ ਪੀਂਦੇ ਹਨ।

**ਕਾਜ਼ੀ ਕੋਟਲੇ ਦੀ ਮਾਰ**—*ਇ. ਬੱਚਿਆਂ ਦੀ ਇਕ ਖੇਡ*—ਅਧਿਆਪਕਾ ਪੰਜਵੀਂ ਜਮਾਤ ਦੇ ਬੱਚਿਆਂ ਨੂੰ ਕਾਜ਼ੀ ਕੋਟਲੇ ਦੀ ਮਾਰ ਖਿਡਾ ਰਹੀ ਹੈ।

**ਕਾਜੂ**—*ਪੁ. ਇਕ ਪ੍ਰਕਾਰ ਦਾ ਸੁੱਕਾ ਮੇਵਾ*—ਖਾਣ ਵਾਲੇ ਕਈ ਪਦਾਰਥਾਂ ਨੂੰ ਤਿਆਰ ਕਰਨ ਸਮੇਂ ਕਾਜੂ ਪਾਏ ਜਾਂਦੇ ਹਨ।

**ਕਾਟਲਾ**—*ਇ. ਇਕ ਪ੍ਰਕਾਰ ਦੀ ਮੱਛੀ*—ਕਾਟਲਾ ਦਰਿਆਵਾਂ ਅਤੇ ਸਮੁੰਦਰਾਂ ਦੋਹਾਂ ਵਿਚ ਮਿਲਦੀ ਹੈ।

**ਕਾਟਾ**—*ਪੁ. ਕੱਟਣ ਦੀ ਲਕੀਰ*—ਅਧਿਆਪਕ ਨੇ ਗਲਤ ਸਵਾਲਾਂ ਤੇ ਕਾਟੇ ਮਾਰ ਦਿੱਤੇ।

**ਕਾਟੋ**—*ਇ. ਗਲਹਿਰੀ*—ਬੱਚੇ ਦਰਖ਼ਤਾਂ ਤੇ ਕਾਟੋ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ।

**ਕਾਠ**—*ਪੁ. ਲੱਕੜ*—ਕਾਠ ਮਕਾਨ ਬਣਾਉਣ ਅਤੇ ਬਾਲਣ ਦੇ ਕੰਮ ਆਉਂਦਾ ਹੈ।

**ਕਾਠ ਦੀ ਹਾਂਡੀ**—*ਇ. ਛੇਤੀ ਹੀ ਪ੍ਰਗਟ ਹੋ ਜਾਣ ਵਾਲਾ ਧੋਖਾ*—ਮੋਹਣ ਸੋਹਣ ਦੇ ਧੋਖੇ ਵਿਚ ਆ ਕੇ ਕਹਿਣ ਲੱਗਾ, "ਭਾਈ ਸਾਹਿਬ, ਕਾਠ ਦੀ ਹਾਂਡੀ ਚੁੱਲ੍ਹੇ ਤੇ ਦੁਬਾਰਾ ਨਹੀਂ ਚੜ੍ਹਦੀ"।

**ਕਾਠ ਮਾਰਨਾ**—*ਮੁਹਾ. ਬੰਨ੍ਹ ਕੇ ਬਿਠਾਉਣਾ*—ਕਿਸੇ ਨੂੰ ਐਵੇਂ ਕਾਠ ਮਾਰਨਾ ਚੰਗੀ ਆਦਤ ਨਹੀਂ ਹੁੰਦੀ।

**ਕਾਠਾ**— *ਵਿ. ਕਰੜਾ, ਨਿਗਰ, ਸਖ਼ਤ, ਪੱਕਾ, ਮਜ਼ਬੂਤ*—ਅਖ਼ਰੋਟ ਦਾ ਉਪਰਲਾ ਛਿਲਕਾ ਬੜਾ ਕਾਠਾ ਹੁੰਦਾ ਹੈ; ਨਾਈਲਨ ਦਾ ਧਾਗਾ ਬੜਾ ਕਾਠਾ ਹੁੰਦਾ ਹੈ।

**ਕਾਠੀ**—*ਇ. ਸਾਈਕਲ ਦੀ ਗੱਦੀ ; ਘੋੜੇ ਉੱਤੇ ਪਾਉਣ ਵਾਲੀ ਇਕ ਤਰ੍ਹਾਂ ਦੀ ਗੱਦੀ; ਕਣਕ ਦੀ ਇਕ ਕਿਸਮ*—ਸਾਈਕਲ ਦੀ ਕਾਠੀ ਜ਼ਰਾ ਨਰਮ ਪਾਉਣਾ; ਕਾਠੀ ਤੋਂ ਬਗ਼ੈਰ ਘੋੜੇ ਤੇ ਸਵਾਰੀ ਕਰਨਾ ਮੁਸ਼ਕਲ ਹੁੰਦਾ ਹੈ; ਕਾਠੀ ਦਾ ਰੰਗ ਲਾਲ ਹੁੰਦਾ ਹੈ ਅਤੇ ਇਹ ਪੀਹਣ ਵਿਚ ਕਰੜੀ ਹੁੰਦੀ ਹੈ।

**ਕਾਂਡ**—*ਪੁ. ਅਧਿਆਇ ; ਘਟਨਾ*—ਇਸ ਨਾਵਲ ਦੇ ਕੁੱਲ ਵੀਹ ਕਾਂਡ ਹਨ; ਕਲ੍ਹ ਦੇ ਕਾਂਡ ਨੇ ਤਾਂ ਸਾਰਿਆਂ ਨੂੰ ਡਰਾ ਦਿੱਤਾ ਹੈ।

**ਕਾਣ**—*ਇ. ਮੰਜੇ ਆਦਿ ਦਾ ਟੇਢੇ ਹੋ ਜਾਣ ਦਾ ਭਾਵ*—ਮੰਜੇ ਵਿਚ ਕਾਣ ਪੈ ਗਈ ਹੈ, ਜ਼ਰਾ ਇਸ ਨੂੰ ਠੀਕ ਕਰ ਲਉ।

**ਕਾਣਾ**—*ਵਿ. ਇਕ ਅੱਖ ਵਾਲਾ; ਜਿਸ ਵਿਚ ਕਾਣ ਹੋਵੇ*—ਕਾਣੇ ਆਦਮੀ ਆਮ ਕਰਕੇ ਬਣਾਉਟੀ ਅੱਖ ਲੁਆ ਲੈਂਦੇ ਹਨ; ਮੀਂਹ ਵਿਚ ਪਏ ਰਹਿਣ ਕਾਰਣ ਮੰਜਾ ਕਾਣਾ ਹੋ ਗਿਆ ਹੈ।

**ਕਾਣੀ ਕੌਡੀ**—*ਇ. ਜਿਸ ਦਾ ਕੋਈ ਮੁੱਲ ਨਾ ਹੋਵੇ*—ਕਈ ਵਾਰੀ ਬੰਦੇ ਕੋਲ ਕਾਣੀ ਕੌਡੀ ਵੀ ਨਹੀਂ ਹੁੰਦੀ।

**ਕਾਤਬ**—*ਪੁ. ਲਿਖਾਰੀ*—ਉਰਦੂ ਦੀਆਂ ਪੁਸਤਕਾਂ ਛਾਪਣ ਲਈ ਪਹਿਲਾਂ ਕਾਤਬ ਤੋਂ ਲਿਖਾਈ ਕਰਾਉਣੀ ਪੈਂਦੀ ਹੈ।

**ਕਾਦਰ**-*ਪੁ. ਰੱਬ*—ਭਾਈ ਵੀਰ ਸਿੰਘ ਨੇ ਆਪਣੀ ਕਵਿਤਾ ਵਿਚ ਕਾਦਰ ਤੇ ਉਸ ਦੀ ਕੁਦਰਤ ਨੂੰ ਚੰਗੀ ਤਰ੍ਹਾਂ ਪ੍ਰਗਟਾਇਆ ਹੈ।

**ਕਾਦਰਯਾਰ**-*ਪੁ. ਪੰਜਾਬੀ ਦਾ ਇਕ ਪ੍ਰਸਿੱਧ ਕਵੀ*—'ਪੂਰਨ ਭਗਤ' ਦਾ ਕਿੱਸਾ ਕਾਦਰਯਾਰ ਦਾ ਲਿਖਿਆ ਹੋਇਆ ਹੈ।

**ਕਾਂ ਦੀ ਅੱਖ ਨਿਕਲਣਾ**-*ਮੁਹਾ. ਬਹੁਤ ਧੁੱਪ ਪੈਣਾ, ਤੇਜ਼ ਧੁੱਪ ਦਾ ਹੋਣਾ*—ਅੱਜ ਤਾਂ ਬਾਹਰ ਕਾਂ ਦੀ ਅੱਖ ਨਿਕਲਦੀ ਹੈ, ਤੁਸੀਂ ਜ਼ਰਾ ਠਹਿਰ ਕੇ ਜਾਣਾ।

**ਕਾਨਸ**— *ਇ. ਕਮਰੇ ਅੰਦਰ ਦੀਵਾਰ ਨਾਲ ਬਣਾਇਆ ਫੱਟਾ*—ਪਿੰਡਾਂ ਵਿਚ ਕਈ ਲੋਕ ਕਾਨਸ ਨੂੰ ਬਹੁਤ ਵਧੀਆ ਸਜਾ ਕੇ ਰਖਦੇ ਹਨ।

**ਕਾਨਾਫੂਸੀ**—*ਇ. ਕੰਨ ਦੇ ਕੋਲ ਜਾ ਕੇ ਕੁਝ ਕਹਿਣ ਦਾ ਭਾਵ*—ਕਈ ਬੰਦਿਆਂ ਨੂੰ ਕਾਨਾਫੂਸੀ ਕਰਨ ਦੀ ਭੈੜੀ ਆਦਤ ਹੁੰਦੀ ਹੈ।

**ਕਾਨੂੰਨ**—*ਪੁ. ਨਿਯਮ ; ਸਰਕਾਰ ਵੱਲੋਂ ਪ੍ਰਬੰਧ ਲਈ ਬਣਾਏ ਗਏ ਨਿਯਮ*—ਹਰ ਸਭਾ ਸੁਸਾਇਟੀ ਦੇ ਆਪਣੇ ਕਾਨੂੰਨ ਹੁੰਦੇ ਹਨ ; ਕਾਨੂੰਨ ਦੀ ਪਾਬੰਦੀ ਹਰੇਕ ਲਈ ਜ਼ਰੂਰੀ ਹੈ।

**ਕਾਨੂੰਨੀ**—*ਵਿ. ਕਾਨੂੰਨ ਨਾਲ ਸਬੰਧਤ*—ਇਸ ਮਾਮਲੇ ਸਬੰਧੀ ਤੁਸੀਂ ਵਕੀਲ ਤੋਂ ਕਾਨੂੰਨੀ ਸਲਾਹ ਲੈ ਲਉ।

**ਕਾਫ਼ੀ**—ਵਿ. ਜਿੰਨੇ ਨਾਲ ਕੰਮ ਪੂਰਾ ਹੋ ਜਾਏ; ਬਹੁਤ ਜ਼ਿਆਦਾ—ਪੁਸਤਕਾਂ ਲਈ ਮੈਨੂੰ ਵੀਹ ਰੁਪਏ ਕਾਫ਼ੀ ਹਨ; ਮੈਂ ਕਾਫ਼ੀ ਦੇਰ ਤੋਂ ਤੁਹਾਡੀ ਉਡੀਕ ਕਰ ਰਿਹਾ ਹਾਂ।

ਇ. ਚਾਹ ਦੀ ਕਿਸਮ ਦਾ ਪੀਣ ਵਾਲਾ ਇਕ ਪਦਾਰਥ; ਪੰਜਾਬੀ ਦਾ ਇਕ ਕਾਵਿ ਛੰਦ—ਅੱਜ ਕਲ੍ਹ ਲੋਕਾਂ ਵਿਚ ਚਾਹ ਦੀ ਥਾਂ ਕਾਫ਼ੀ ਪੀਣ ਦਾ ਰਿਵਾਜ ਵਧ ਰਿਹਾ ਹੈ; ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਬਹੁਤ ਮਸ਼ਹੂਰ ਹਨ।

**ਕਾਫ਼ੂਰ**—*ਪੁ. ਇਕ ਖ਼ੁਸ਼ਬੂ ਵਾਲਾ ਪਦਾਰਥ*— ਕਾਫ਼ੂਰ ਦੀ ਖ਼ੁਸ਼ਬੂ ਗਰਮ ਕੱਪੜਿਆਂ ਨੂੰ ਕੀੜਿਆਂ ਤੋਂ ਬਚਾਉਂਦੀ ਹੈ।

**ਕਾਫ਼ੂਰੀ ਸ਼ਮ੍ਹਾ**—*ਇ. ਕਾਫ਼ੂਰ ਦੀ ਬਣੀ ਹੋਈ ਸ਼ਮ੍ਹਾ*—ਕਾਫ਼ੂਰੀ ਸ਼ਮ੍ਹਾ ਦੀ ਰੌਸ਼ਨੀ ਬਹੁਤ ਜ਼ਿਆਦਾ ਸਾਫ਼ ਹੁੰਦੀ ਹੈ।

**ਕਾਬਲ**—*ਵਿ. ਲਾਇਕ; ਯੋਗ*—ਉਸ ਦੇ ਸਾਰੇ ਬੱਚੇ ਬੜੇ ਕਾਬਲ ਨਿਕਲੇ ਹਨ, ਮੈਂ ਤੁਹਾਨੂੰ ਇਸ ਆਸਾਮੀ ਦੇ ਕਾਬਲ ਨਹੀਂ ਸਮਝਦਾ।

**ਕਾਬਲਾ**—*ਪੁ. ਇਕ ਲੰਮੀ ਚੂੜੀਦਾਰ ਮੇਖ*—ਦੋ ਫੱਟਿਆਂ ਨੂੰ ਕਾਬਲਾ ਪਾ ਕੇ ਜੋੜਿਆ ਜਾ ਸਕਦਾ ਹੈ।

**ਕਾਬਲੀਅਤ**—*ਇ. ਯੋਗਤਾ*—ਉਹ ਆਪਣੇ ਵਿਸ਼ੇ ਵਿਚ ਪੂਰੀ ਕਾਬਲੀਅਤ ਰਖਦਾ ਹੈ।

**ਕਾਬੂ**—*ਪੁ. ਵੱਸ ਵਿਚ ਕਰਨੇ ਦਾ ਭਾਵ*— ਨਵੀਨ ਡਾਕਟਰੀ ਖੋਜਾਂ ਨੇ ਤਪਦਿਕ ਵਰਗੀਆਂ ਬੀਮਾਰੀਆਂ ਨੂੰ ਵੀ ਕਾਬੂ ਕਰ ਲਿਆ ਹੈ।

**ਕਾਬੂ ਆਉਣਾ**— ਮੁਹਾ. ਫੜਿਆ ਜਾਣਾ—ਚੋਰ ਭਾਵੇਂ ਬੜਾ ਨੱਸਿਆ, ਪਰ ਅਖ਼ੀਰ ਪੁਲਿਸ ਦੇ ਕਾਬੂ ਆ ਹੀ ਗਿਆ।

**ਕਾਬੂ ਵਿਚ ਨਾ ਰਹਿਣਾ**—*ਮੁਹਾ. ਆਗਿਆ ਵਿਚ ਨਾ ਰਹਿਣਾ*—ਮੈਂ ਕਿਸੇ ਨੂੰ ਕੀ ਕਹਿ ਸਕਦਾ ਹਾਂ, ਮੇਰਾ ਤਾਂ ਆਪਣਾ ਮੁੰਡਾ ਮੇਰੇ ਕਾਬੂ ਵਿਚ ਨਹੀਂ ਰਿਹਾ।

**ਕਾਮ**—*ਪੁ. ਮਨ ਦੇ ਪੰਜਾਂ ਵਿਕਾਰਾਂ ਵਿਚੋਂ ਇਕ*—ਸਾਨੂੰ ਕਾਮ, ਕ੍ਰੋਧ, ਲੋਭ ਆਦਿ ਵਿਕਾਰਾਂ ਤੋਂ ਬਚਣਾ ਚਾਹੀਦਾ ਹੈ।

**ਕਾਮਨਾ**— *ਇ. ਇੱਛਾ*—ਵਿਦਿਆ ਸਾਗਰ ਨੇ ਆਪਣੀ ਕਾਮਨਾ ਪੂਰੀ ਹੋਣ ਤੇ ਗਰੀਬਾਂ ਨੂੰ ਰੋਟੀ ਖੁਆਈ।

**ਕਾਮਯਾਬ**—*ਵਿ. ਸਫਲ*— ਜ਼ਿੰਦਗੀ ਵਿਚ ਮਿਹਨਤੀ ਲੋਕ ਹੀ ਕਾਮਯਾਬ ਹੁੰਦੇ ਹਨ।

**ਕਾਮਾ**—*ਪੁ. ਕੰਮ ਕਰਨ ਵਾਲਾ ਮਜ਼ਦੂਰ; ਬਿਸਰਾਮ ਚਿੰਨ੍ਹਾਂ ਵਿਚੋਂ ਇਕ ਚਿੰਨ੍ਹ (,)* —ਕਿਸੇ ਦੇਸ਼ ਦੀ ਅਸਲ ਦੌਲਤ ਉਸ ਦੇ ਚੰਗੇ ਕਾਮੇ ਹਨ, ਕਾਮੇ ਆਦਿ ਬਿਸਰਾਮ ਚਿੰਨ੍ਹਾਂ ਦੀ ਠੀਕ ਵਰਤੋਂ ਨਾਲ ਵਾਕ ਦਾ ਅਰਥ ਸਪਸ਼ਟ ਹੋ ਜਾਂਦਾ ਹੈ।

**ਕਾਰ**—*ਇ. ਇਕ ਤਰ੍ਹਾਂ ਦੀ ਗੱਡੀ, ਛੋਟੀ ਮੋਟਰ ; ਇਕ ਪਿਛੇਤਰ ਜੋ ਸ਼ਬਦਾਂ ਦੇ ਪਿੱਛੇ ਲਗ ਕੇ ਕਰਨ ਵਾਲਾ, ਮੰਨਣ ਵਾਲਾ ਆਦਿ ਅਰਥ ਦਿੰਦਾ ਹੈ*—ਵਡੇ ਵਡੇ ਸ਼ਹਿਰਾਂ ਵਿਚ ਕਾਰਾਂ ਖੜੀਆਂ ਕਰਨ ਲਈ ਵੱਖਰੀਆਂ ਥਾਵਾਂ ਬਣੀਆਂ ਹੁੰਦੀਆਂ ਹਨ; ਸ਼ਬਦ ਆਗਿਆ ਤੋਂ ਪਿੱਛੋਂ ਕਾਰ ਲਾਉਣ ਨਾਲ ਆਗਿਆਕਾਰ ਬਣ ਜਾਂਦਾ ਹੈ।

**ਕਾਰ ਸੇਵਾ**—*ਇ. ਸਰੋਵਰ ਆਦਿ ਵਿਚੋਂ ਗਾਰਾ ਜਾਂ ਮਿੱਟੀ ਆਦਿ ਕੱਢਣ ਦਾ ਕੰਮ*—ਕੁਝ ਸਾਲ ਹੀ ਹੋਏ ਸ੍ਰੀ ਹਰਿਮੰਦਰ ਸਾਹਿਬ ਦੀ ਕਾਰ ਸੇਵਾ ਹੋਈ ਸੀ।

**ਕਾਰਖ਼ਾਨਾ**—*ਪੁ. ਫ਼ੈਕਟਰੀ*—ਪਛੜੇ ਇਲਾਕਿਆਂ ਵਿਚ ਕਾਰਖ਼ਾਨੇ ਲਾਉਣ ਲਈ ਸਰਕਾਰ ਬੜੀਆਂ ਸਹੂਲਤਾਂ ਦਿੰਦੀ ਹੈ।

**ਕਾਰਖ਼ਾਨੇਦਾਰ**—*ਪੁ. ਕਾਰਖ਼ਾਨੇ ਦਾ ਮਾਲਕ*—ਅੱਜ ਕਲ੍ਹ ਛੋਟੇ ਕਾਰਖ਼ਾਨੇਦਾਰਾਂ ਨੂੰ ਆਪਣਾ ਕੰਮ ਵਧਾਉਣ ਲਈ ਬੈਂਕਾਂ ਵਲੋਂ ਕਰਜ਼ੇ ਆਦਿ ਦੀਆਂ ਕਾਫ਼ੀ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ।

**ਕਾਰਜ**—*ਪੁ. ਕੰਮ ; ਕੰਮ ਕਾਰ*—ਈਮਾਨਦਾਰੀ ਨਾਲ ਕੀਤਾ ਕਾਰਜ ਜ਼ਰੂਰ ਸਿਰੇ ਚੜ੍ਹ ਜਾਂਦਾ ਹੈ ; ਅੱਜ ਕਲ੍ਹ ਤੁਸੀਂ ਕੀ ਕਾਰਜ ਕਰਦੇ ਹੋ ?

**ਕਾਰਜਕਾਰੀ**—*ਵਿ. ਪ੍ਰਬੰਧਕੀ, ਇੰਤਜ਼ਾਮੀਆ*—ਹਰ ਮਹਿਕਮੇ ਦਾ ਇਕ ਕਾਰਜਕਾਰੀ ਅਫ਼ਸਰ ਹੁੰਦਾ ਹੈ।

**ਕਾਰਟੂਨ**—*ਪੁ. ਜੋਕਰ, ਮਸਖ਼ਰਾ*—ਬੱਚੇ ਕਾਰਟੂਨ ਫ਼ਿਲਮਾਂ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ।

**ਕਾਰਣ**—*ਪੁ. ਸਬੱਬ*—ਲੜਾਈ ਦਾ ਅਸਲ ਕਾਰਣ ਕੀ ਹੈ, ਇਸ ਦਾ ਕੁਝ ਪਤਾ ਲੱਗਿਆ ਹੈ ਜਾਂ ਨਹੀਂ।

*ਕ੍ਰਿ. ਵਿ. ਸਬੱਬ ਕਰਕੇ*—ਅੱਜ ਕਿਸ ਕਾਰਣ ਤੂੰ ਦਫ਼ਤਰ ਨਹੀਂ ਗਿਆ ?

**ਕਾਰਤੂਸ**—*ਪੁ. ਧਾਤ ਆਦਿ ਦੀ ਨਲਕੀ ਜਿਸ ਵਿਚ ਬਰੂਦ, ਗੋਲੀ ਆਦਿ ਭਰ ਕੇ ਬੰਦੂਕ ਵਿਚ ਚਲਾਉਂਦੇ ਹਨ*—ਪਿਸਤੌਲ ਦੇ ਕਾਰਤੂਸ ਬੰਦੂਕ ਦੇ ਕਾਰਤੂਸਾਂ ਨਾਲੋਂ ਅਕਾਰ ਵਿਚ ਛੋਟੇ ਹੁੰਦੇ ਹਨ।

**ਕਾਰਨਾਮਾ**—*ਪੁ. ਬਹਾਦਰੀ ਆਦਿ ਦਾ ਕੰਮ*—ਬੱਚੇ ਆਪਣੇ ਬਜ਼ੁਰਗਾਂ ਦੇ ਕਾਰਨਾਮਿਆਂ ਤੋਂ ਪ੍ਰੇਰਨਾ ਲੈਂਦੇ ਹਨ।

**ਕਾਰਪੋਰੇਸ਼ਨ**—*ਇ. ਕਿਸੇ ਨਗਰ ਲਈ ਬਣਾਈ ਗਈ ਸਭਾ*— ਲੁਧਿਆਣਾ ਕਾਰਪੋਰੇਸ਼ਨ ਵਾਤਾਵਰਣ ਸ਼ੁਧ ਰੱਖਣ ਲਈ ਕਈ ਪ੍ਰਬੰਧ ਕਰ ਰਹੀ ਹੈ।

**ਕਾਰਬਨ**—*ਇ. ਕੋਇਲੇ ਦੀ ਕਿਸਮ ਦਾ ਇਕ ਤੱਤ ਜਿਹੜਾ ਧਾਤ ਦਾ ਨਹੀਂ ਹੁੰਦਾ*—ਕੋਇਲੇ ਅਤੇ ਹੀਰੇ ਦੋਹਾਂ ਦਾ ਮੂਲ ਤੱਤ ਕਾਰਬਨ ਹੈ।

**ਕਾਰਬਨ ਕਾਪੀ**—*ਇ. ਕਾਰਬਨ ਪੇਪਰ ਨਾਲ ਕਿਸੇ ਲਿਖਤ ਦਾ ਕੀਤਾ ਗਿਆ ਉਤਾਰਾ*—ਦਫ਼ਤਰ ਨਾਲ ਚਿੱਠੀ ਪੱਤਰ ਕਰਨ ਵੇਲੇ ਦਿੱਤੇ ਗਏ ਪੱਤਰ ਦੀ ਕਾਰਬਨ ਕਾਪੀ ਆਪਣੇ ਪਾਸ ਰੱਖ ਲੈਣੀ ਚਾਹੀਦੀ ਹੈ।

**ਕਾਰਮੁਖ਼ਤਾਰ**—*ਵਿ. ਪੁ. ਉਹ ਵਿਅਕਤੀ ਜਿਸ ਨੂੰ ਕਿਸੇ ਵੱਲੋਂ ਉਸ ਦਾ ਕੋਈ ਕੰਮ ਕਰਨ ਲਈ ਅਧਿਕਾਰ ਪ੍ਰਾਪਤ ਹੋਣ*—ਵਿਦੇਸ਼ ਗਏ ਵਿਅਕਤੀ ਆਪਣੇ ਪਿਛੇ ਕਿਸੇ ਨਾ ਕਿਸੇ ਨੂੰ ਆਪਣਾ ਕਾਰਮੁਖ਼ਤਾਰ ਬਣਾਕੇ ਜਾਂਦੇ ਹਨ।

**ਕਾਰਵਾਈ**—*ਇ. ਕਿਸੇ ਕੰਮ ਨੂੰ ਕਰਨ ਦਾ ਭਾਵ*—ਦੋਸ਼ੀ ਵਿਰੁੱਧ ਅਦਾਲਤ ਵੱਲੋਂ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ।

**ਕਾਰ-ਵਿਹਾਰ**—*ਪੁ. ਕੰਮ-ਧੰਦਾ; ਕਾਰੋਬਾਰ*—ਅੱਜ ਕਲ੍ਹ ਤੁਹਾਡਾ ਮੁੰਡਾ ਕੀ ਕਾਰ-ਵਿਹਾਰ ਕਰਦਾ ਹੈ ? ਕਾਰ ਵਿਹਾਰ ਵਿਚ ਨੁਕਸਾਨ ਅਤੇ ਫ਼ਾਇਦਾ ਦੋਵੇਂ ਹੀ ਹੁੰਦੇ ਹਨ।

**ਕਾਰਾ**—*ਪੁ. ਕੋਈ ਮਾੜਾ ਕੰਮ*—ਤੁਸੀਂ ਆਪਣੇ ਮੁੰਡੇ ਨੂੰ ਕਾਬੂ ਰੱਖੋ, ਵੇਖਣਾ ਕਿਤੇ ਕੋਈ ਕਾਰਾ ਨਾ ਕਰ ਲਵੇ।

**ਕਾਰੀ**—*ਵਿ. ਮਾਰ ਦੇਣ ਵਾਲਾ, ਬਹੁਤ ਜ਼ਿਆਦਾ ਖ਼ਤਰਨਾਕ*—ਰੇਲ ਹਾਦਸੇ ਵਿਚ ਮੇਰੇ ਮਿੱਤਰ ਨੂੰ ਅਜਿਹੀ ਕਾਰੀ ਸੱਟ ਲੱਗੀ ਕਿ ਉਹ ਉੱਥੇ ਹੀ ਮਰ ਗਿਆ।

**ਕਾਰੀਗਰ**—*ਪੁ. ਕਿਸੇ ਕੰਮ ਦਾ ਮਾਹਰ*—ਚੰਗੇ ਕਾਰੀਗਰ ਦੀ ਹਰ ਥਾਂ ਕਦਰ ਹੁੰਦੀ ਹੈ।

**ਕਾਰੀਗਰੀ**—*ਇ. ਕਾਰੀਗਰ ਦਾ ਕੰਮ*—ਕਿਸੇ ਵੀ ਹੁਨਰ ਵਾਲੇ ਨੂੰ ਆਪਣੀ ਕਾਰੀਗਰੀ ਦਾ ਵਿਖਾਵਾ ਕਰਨ ਨਾਲ ਹੀ ਮਾਣ ਮਿਲਦਾ ਹੈ।

**ਕਾਰੋਬਾਰ**—*ਪੁ. ਕਾਰ-ਵਿਹਾਰ, ਵਪਾਰ*—ਲਛਮਣ ਸਿੰਘ ਅੱਜ ਕਲ੍ਹ ਗੁੜ ਦਾ ਕਾਰੋਬਾਰ ਕਰਦਾ ਹੈ।

**ਕਾਲ**—*ਪੁ. ਅਨਾਜ ਆਦਿ ਪੈਦਾ ਨਾ ਹੋਣ ਕਰਕੇ ਹੋਈ ਥੁੜ ; ਸਮਾਂ, ਜ਼ਮਾਨਾ; ਮੌਤ; ਵਿਆਕਰਣ ਅਨੁਸਾਰ ਭੂਤ, ਵਰਤਮਾਨ, ਭਵਿੱਖ, ਕ੍ਰਿਆਵਾਂ ਦੇ ਵਾਪਰਨ ਦਾ ਕੋਈ ਵੀ ਸਮਾਂ*— ਅੰਗ੍ਰੇਜ਼ਾਂ ਦੇ ਰਾਜ ਵਿਚ ਬੰਗਾਲ ਵਿਚ ਬੜਾ ਵੱਡਾ ਕਾਲ ਪਿਆ ਸੀ ; ਬਾਬਰ ਮੁਗ਼ਲ ਕਾਲ ਦਾ ਪਹਿਲਾ ਸ਼ਹਿਨਸ਼ਾਹ ਹੋਇਆ ਹੈ ; ਕਾਲ ਕਿਸੇ ਨੂੰ ਨਹੀਂ ਛੱਡਦਾ ; "ਰਾਮ ਰੋਟੀ ਖਾਂਦਾ ਹੈ", ਵਰਤਮਾਨ ਕਾਲ ਨੂੰ ਪ੍ਰਗਟਾਉਂਦਾ ਹੈ।

**ਕਾਲ-ਕੋਠੜੀ**—*ਇ. ਜੇਲ੍ਹ ਦੀ ਕੋਠੜੀ*—ਆਜ਼ਾਦੀ ਪ੍ਰਾਪਤ ਕਰਨ ਲਈ ਸਾਡੇ ਨੇਤਾਵਾਂ ਨੂੰ ਕਈ ਕਈ ਵਾਰ ਕਾਲ-ਕੋਠੜੀਆਂ ਵਿਚ ਜਾਣਾ ਪਿਆ।

**ਕਾਲਖ**—*ਇ. ਸਿਆਹੀ*—ਗੁੱਡੀ ਨੇ ਪਤੀਲੇ ਵਿਚੋਂ ਸਬਜ਼ੀ ਪਾਉਣ ਲੱਗਿਆਂ ਆਪਣੇ ਹੱਥਾਂ ਤੇ ਕਾਲਖ ਲਾ ਲਈ ਹੈ।

**ਕਾਲ-ਚੱਕਰ**—*ਪੁ. ਸਮੇਂ ਦਾ ਗੇੜ*—*ਜਨਮ ਅਤੇ ਮਰਨ ਦਾ ਕਾਲ-ਚੱਕਰ ਸਦਾ ਹੀ ਚਲਦਾ ਰਹਿੰਦਾ ਹੈ।*

**ਕਾਲਵੱਸ ਹੋਣਾ**—*ਮੁਹਾ. ਮਰ ਜਾਣਾ*—*ਛੋਟੇ ਹੁੰਦਿਆਂ ਹੀ ਉਸ ਦੇ ਪਿਤਾ ਜੀ ਕਾਲਵੱਸ ਹੋ ਗਏ ਸਨ।*

**ਕਾਲਾ**—*ਵਿ. ਕੋਇਲੇ ਦੇ ਰੰਗ ਦਾ, ਕੋਇਲੇ ਦੇ ਰੰਗ ਵਾਲਾ ਸਿਆਹ*—ਮੰਜੂ ਦੇ ਸੂਟ ਦਾ ਰੰਗ ਕਾਲਾ ਹੈ; ਜਵਾਨੀ ਦੀ ਉਮਰ ਵਿਚ ਮਨੁੱਖ ਦੇ ਵਾਲ ਬਹੁਤ ਕਾਲੇ ਹੁੰਦੇ ਹਨ।

**ਕਾਲਾ ਕਲੂਟਾ, ਕਾਲ ਕਲੂਟਾ**—*ਵਿ. ਬਹੁਤ ਜ਼ਿਆਦਾ ਕਾਲਾ*—ਉਸ ਦਾ ਕਾਲਾ-ਕਲੂਟਾ ਚਿਹਰਾ ਵੇਖ ਕੇ ਡਰ ਲਗਦਾ ਹੈ।

**ਕਾਲੇ ਬੱਦਲ ਦੀ ਕੰਨੀ ਜ਼ਰੂਰ ਚਾਂਦੀ ਚਿੱਟੀ ਹੁੰਦੀ ਹੈ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੁੱਖ ਵਿਚੋਂ ਵੀ ਸੁਖ ਮਿਲਦਾ ਹੈ ਤਾਂ ਕਹਿੰਦੇ ਹਨ*—ਇਸ ਵੇਲੇ ਇਹ ਠੀਕ ਹੈ ਕਿ ਤੂੰ ਮੁਸੀਬਤ ਵਿਚ ਹੈਂ, ਪਰ ਮੁਸੀਬਤ ਨੇ ਕਿਹੜਾ ਸਦਾ ਰਹਿਣਾ ਹੈ, ਤੂੰ ਸੁਣਿਆ ਹੋਵੇਗਾ ਕਿ ਕਾਲੇ ਬੱਦਲ ਦੀ ਕੰਨੀ ਜ਼ਰੂਰ ਚਾਂਦੀ-ਚਿੱਟੀ ਹੁੰਦੀ ਹੈ।

**ਕਾਵਿ**—*ਪੁ. ਕਵਿਤਾ*—ਪੰਜਾਬੀ ਸਾਹਿੱਤ ਵਿਚ ਆਧੁਨਿਕ ਕਾਵਿ ਰਚਨਾ ਦੀ ਲਹਿਰ ਭਾਈ ਵੀਰ ਸਿੰਘ ਤੋਂ ਸ਼ੁਰੂ ਹੁੰਦੀ ਹੈ।

**ਕਾੜਾ**—*ਪੁ. ਚਿੰਤਾ, ਫ਼ਿਕਰ*—"ਤੂੰ ਮੇਰਾ ਰਾਖਾ ਸਭਨੀ ਥਾਈਂ, ਤਾਂ ਭਉ ਕੇਹਾ ਕਾੜਾ ਜੀਉ।" (ਪੰ. ਪੁ. -੪)

**ਕਾੜ੍ਹਾ**—*ਪੁ. ਖੰਘ ਆਦਿ ਨੂੰ ਦੂਰ ਕਰਨ ਲਈ ਕੁਝ ਦਵਾਈਆਂ ਦੀਆਂ ਜੜ੍ਹਾਂ ਨੂੰ ਉਬਾਲ ਕੇ ਬਣਾਇਆ ਇਕ ਤਰ੍ਹਾਂ ਦਾ ਪਦਾਰਥ*—ਜੇ ਮੈਨੂੰ ਖੰਘ ਹੋ ਜਾਵੇ ਤਾਂ ਦੋ ਤਿੰਨ ਦਿਨ ਕਾੜ੍ਹਾ ਪੀਣ ਨਾਲ ਠੀਕ ਹੋ ਜਾਂਦੀ ਹੈ।

**ਕਿਉੜਾ**—*ਪੁ. ਇਕ ਫੁੱਲ ਦਾ ਅਰਕ*—ਸ਼ਰਬਤ ਵਿਚ ਕਿਉੜਾ ਪਾਉਣ ਨਾਲ ਖ਼ੁਸ਼ਬੂਦਾਰ ਬਣ ਜਾਂਦਾ ਹੈ।

**ਕਿਆਸ**—*ਪੁ. ਅੰਦਾਜ਼ਾ, ਅਨੁਮਾਨ ; ਖ਼ਿਆਲ*—ਇਸ ਗੱਲ ਦਾ ਅਸੀਂ ਕਿਆਸ ਵੀ ਨਹੀਂ ਕਰ ਸਕਦੇ ਸਾਂ ਕਿ ਪਿੰਕੀ ਅੱਠਵੀਂ ਤੋਂ ਪਹਿਲੇ ਦਰਜੇ ਵਿਚ ਪਾਸ ਹੋ ਜਾਵੇਗੀ ; ਜ਼ਰਾ ਕਿਆਸ ਤਾਂ ਕਰੋ ਕਿ ਤੁਹਾਡੀਆਂ ਇਨ੍ਹਾਂ ਗੱਲਾਂ ਦਾ ਉਸ ਦੇ ਦਿਲ ਤੇ ਕੀ ਅਸਰ ਹੋਵੇਗਾ।

**ਕਿਸ਼ਤ**—*ਇ. ਹਿੱਸਾ, ਭਾਗ*—ਮਹਾਂਭਾਰਤ ਦੀ ਹਰ ਕਿਸ਼ਤ ਦੇਖਣਯੋਗ ਹੈ।

**ਕਿਸਮਤ**—*ਇ. ਲੇਖ, ਤਕਦੀਰ, ਭਾਗ*—ਹਰ ਇਕ ਨੂੰ ਆਪਣੀ ਕਿਸਮਤ ਆਪ ਬਣਾਉਣੀ ਪੈਂਦੀ ਹੈ।

**ਕਿੱਸਾ**—*ਪੁ. ਇਕ ਤਰ੍ਹਾਂ ਦੀ ਕਲਪਤ ਕਹਾਣੀ*—ਪੰਜਾਬੀ ਵਿਚ ਕਿੱਸਾ ਲਿਖਣ ਦੀ ਪਰੰਪਰਾ ਬੜੀ ਪੁਰਾਣੀ ਹੈ।

**ਕਿੱਸਾਕਾਰ**—*ਪੁ. ਕਿੱਸਾ ਲਿਖਣ ਵਾਲਾ*—ਦਮੋਦਰ ਪੰਜਾਬੀ ਦਾ ਇਕ ਪ੍ਰਸਿੱਧ ਕਿੱਸਾਕਾਰ ਹੋਇਆ ਹੈ।

**ਕਿੰਗਰਾ**—*ਪੁ. ਟੀਸੀ, ਚੋਟੀ*—ਮਾਇਆ ਮਨੁੱਖ ਨੂੰ ਅਹੰਕਾਰ ਦੇ ਕਿੰਗਰੇ ਤੇ ਪਹੁੰਚਾ ਦਿੰਦੀ ਹੈ।

**ਕਿਤਾਬ**—*ਇ. ਪੁਸਤਕ*—ਅੱਠਵੀਂ ਜਮਾਤ ਦੀ ਪੰਜਾਬੀ ਦੀ ਕਿਤਾਬ ਦਾ ਮੁੱਲ ਦੋ ਰੁਪਏ ਹੈ।

**ਕਿਤਾਬੀ**—*ਵਿ. ਕਿਤਾਬ ਦਾ, ਕਿਤਾਬ ਨਾਲ ਸੰਬੰਧਤ*—ਅੱਜਕਲ੍ਹ ਤਾਂ ਬੱਚਿਆਂ ਨੂੰ ਵਧੇਰੇ ਕਰਕੇ ਕਿਤਾਬੀ ਗਿਆਨ ਹੀ ਹੁੰਦਾ ਹੈ।

**ਕਿਤਾਬੀ ਕੀੜਾ**—*ਵਿ. ਬਹੁਤ ਪੜ੍ਹਨ ਵਾਲਾ*—ਬੱਚਿਆਂ ਨੂੰ ਕਿਤਾਬੀ ਕੀੜਾ ਬਣਨ ਦੇ ਨਾਲ ਖੇਡਣਾ ਵੀ ਚਾਹੀਦਾ ਹੈ।

**ਕਿਤੇ**—*ਕ੍ਰਿ. ਵਿ. ਕਿਸੇ ਥਾਂ ਤੇ ; ਕਦੇ, ਕਿਸੇ ਸਮੇਂ*—ਪੈਰਸ ਸ਼ਹਿਰ ਵਰਗਾ ਸੁੰਦਰ ਨਗਰ ਦੁਨੀਆਂ ਵਿਚ ਕਿਤੇ ਨਹੀਂ ਮਿਲਦਾ; ਹੁਣ ਤਾਂ ਮੈਂ ਜਾਣਾ ਹੈ, ਫੇਰ ਕਿਤੇ ਸਮਾਂ ਮਿਲਿਆ ਤਾਂ ਜ਼ਰੂਰ ਦਰਸ਼ਨ ਕਰਾਂਗਾ।

**ਕਿਤੇ ਕਿਤੇ**—*ਕ੍ਰਿ. ਵਿ. ਕਿਧਰੇ ਕਿਧਰੇ*—ਪਹਾੜਾਂ ਵਿਚ ਕਿਤੇ ਕਿਤੇ ਮੀਂਹ ਪੈਂਦਾ ਹੈ ਅਤੇ ਕਿਤੇ ਕਿਤੇ ਸੁੱਕਾ ਹੀ ਰਹਿ ਜਾਂਦਾ ਹੈ।

**ਕਿਨਾਰਾ**—*ਪੁ. ਕੰਢਾ ; ਸਿਰਾ*—ਜਹਾਜ਼ ਸਮੁੰਦਰ ਦੇ ਕਿਨਾਰੇ ਖੜ੍ਹਾ ਹੈ ; ਮੇਰੀ ਕਮੀਜ਼ ਕਿਨਾਰੇ ਤੋਂ ਫਟੀ ਹੋਈ ਹੈ।

**ਕਿਨਾਰਾ ਕਰਨਾ**—*ਮੁਹਾ. ਮੂੰਹ ਫੇਰਨਾ*—ਸਾਨੂੰ ਮੰਦੇ ਕੰਮ ਕਰਨ ਤੋਂ ਕਿਨਾਰਾ ਕਰਨਾ ਚਾਹੀਦਾ ਹੈ।

**ਕਿਨਾਰੀ**—*ਇ. ਪਤਲਾ ਗੋਟਾ ਜੋ ਕੱਪੜਿਆਂ ਦੇ ਕਿਨਾਰਿਆਂ ਤੇ ਲਾਇਆ ਜਾਂਦਾ ਹੈ*—ਕੱਪੜਿਆਂ ਤੇ ਕਿਨਾਰੀ ਲਾਉਣ ਨਾਲ ਕੱਪੜੇ ਸੁਹਣੇ ਲਗਦੇ ਹਨ।

**ਕਿਰਸਾਨ**—*ਪੁ. ਕਿਸਾਨ*—ਅੱਜ ਕਲ੍ਹ ਪੰਜਾਬ ਦਾ ਕਿਰਸਾਨ ਝੋਨੇ ਦੀ ਫ਼ਸਲ ਆਮ ਬੀਜਦਾ ਹੈ।

**ਕਿਰਕ/ ਕਿਰਕਲ**—*ਇ. ਆਟੇ ਆਦਿ ਵਿਚ ਮਿਲੇ ਮਿੱਟੀ ਘੱਟੇ ਦੀ ਕਣ*—ਕਿਰਕ ਵਾਲੀ ਰੋਟੀ ਖਾਣ ਨਾਲ ਰੋਟੀ ਦਾ ਸਵਾਦ ਹੀ ਖ਼ਰਾਬ ਹੋ ਜਾਂਦਾ ਹੈ।

**ਕਿਰਕਰਾ**—*ਵਿ. ਰੇਤ ਜਾਂ ਮਿੱਟੀ ਵਾਲਾ; ਜਿਸ ਦਾ ਸੁਆਦ ਨਾ ਰਿਹਾ ਹੋਵੇ*—ਪਤਾ ਨਹੀਂ ਅੱਜ ਦਾਲ ਕਿਉਂ ਕਿਰਕਰੀ ਹੈ ; ਉਸ ਦੇ ਆ ਕੇ ਖੱਪ ਪਾਉਣ ਨਾਲ ਸਾਡਾ ਸਾਰਾ ਪ੍ਰੋਗਰਾਮ ਕਿਰਕਰਾ ਹੋ ਗਿਆ ਹੈ।

**ਕਿਰਪਾ**—*ਇ. ਮਿਹਰ, ਮਿਹਰਬਾਨੀ*—ਵਾਹਿਗੁਰੂ ਦੀ ਕਿਰਪਾ ਚਾਹੀਦੀ ਹੈ, ਮਾੜੇ ਦਿਨ ਵੀ ਚੰਗੇ ਹੋ ਜਾਂਦੇ ਹਨ।

**ਕਿਰਪਾਲੂ**—*ਵਿ. ਮਿਹਰਬਾਨ*—ਕਿਰਪਾਲੂ ਪਰਮਾਤਮਾ ਹਰ ਜੀਵ ਨੂੰ ਰੋਜ਼ੀ ਦੇ ਰਿਹਾ ਹੈ।

**ਕਿਰਾਇਆ**—*ਪੁ. ਉਹ ਰਕਮ ਜੋ ਮਕਾਨ, ਦੁਕਾਨ ਆਦਿ ਵਿਚ ਰਹਿਣ ਦੇ ਬਦਲੇ ਉਸ ਦੇ ਮਾਲਕ ਨੂੰ ਦਿੱਤੀ ਜਾਵੇ ; ਬਸ, ਗੱਡੀ ਆਦਿ ਵਿਚ ਸਫ਼ਰ ਲਈ ਦਿੱਤੀ ਜਾਣ ਵਾਲੀ ਰਕਮ*—ਅੱਜ ਕਲ੍ਹ ਮਕਾਨਾਂ ਦੇ ਕਿਰਾਏ ਬਹੁਤ ਵਧ ਗਏ ਹਨ; ਬਸਾਂ ਵਿਚ ਵਿਦਿਆਰਥੀਆਂ ਦਾ ਕਿਰਾਇਆ ਘੱਟ ਲੱਗਦਾ ਹੈ।

**ਕਿਰਿਆ**—*ਇ. ਉਹ ਸ਼ਬਦ ਜਿਹੜਾ ਕੰਮ ਕਰਨ ਦੇ ਭਾਵ ਨੂੰ ਪ੍ਰਗਟ ਕਰੇ*—ਪੜ੍ਹਾਈ ਸ਼ਬਦ ਪੜ੍ਹਨਾ ਦੀ ਕਿਰਿਆ ਨੂੰ ਪ੍ਰਗਟ ਕਰਦਾ ਹੈ।

**ਕਿਲਕਾਰੀ**—*ਇ. ਹਾਸੇ ਵਿਚ ਨਿਕਲੀ ਚੀਖ਼*—ਜਦੋਂ ਬੱਚਾ ਬਹੁਤ ਖ਼ੁਸ਼ ਹੋਵੇ ਤਾਂ ਉਹ ਕਿਲਕਾਰੀਆਂ ਮਾਰਦਾ ਹੈ।

**ਕਿਲਾ**—*ਪੁ. ਉਹ ਇਮਾਰਤ ਜਿਸ ਦੇ ਚਾਰੇ ਪਾਸੇ ਉੱਚੀਆਂ ਉੱਚੀਆਂ ਕੰਧਾਂ ਆਦਿ ਬਣੀਆਂ ਹੁੰਦੀਆਂ ਨ*—ਪ੍ਰਾਚੀਨ ਜ਼ਮਾਨੇ ਵਿਚ ਰਾਜੇ ਮਹਾਰਾਜੇ ਕਿਲਿਆਂ ਵਿਚ ਰਿਹਾ ਕਰਦੇ ਸਨ।

**ਕਿੱਲਾ**—*ਪੁ. ਇਕ ਏਕੜ ਜ਼ਮੀਨ, ਪਸ਼ੂਆਂ ਦੇ ਬੰਨ੍ਹਣ ਲਈ ਜ਼ਮੀਨ ਵਿਚ ਗੱਡੀ ਲੱਕੜ*—ਬਸੰਤ ਸਿੰਘ ਨੇ ਆਪਣੇ ਪੁੱਤਰ ਦੇ ਨਾਂ ਪਿੰਡ ਵਿਚ ਚਾਰ ਕਿੱਲੇ ਜ਼ਮੀਨ ਹੋਰ ਲੈ ਲਈ ਹੈ ; ਮੱਝ ਕਿੱਲੇ ਨਾਲ ਬੰਨ੍ਹੀ ਹੋਈ ਹੈ।

**ਕਿਲਾ ਨਿਵਾਉਣਾ**—*ਮੁਹਾ. ਕਿਲਾ ਜਿੱਤਣਾ*—"ਚੜ੍ਹੇ ਸਭ ਮੰਡਲ ਦੁਆਬੀਏ ਜੀ, ਜਿਨ੍ਹਾਂ ਕਿਲੇ ਨਿਵਾਏ ਨੇ ਚੋਰ ਮੀਆਂ।"

(ਪੰ. ਪੁ. ੪)

**ਕਿੜਕਿੜ**—*ਇ. ਨੋਕ ਝੋਕ*—ਘਰ ਵਿਚ ਹਰ ਰੋਜ਼ ਦੀ ਕਿੜਕਿੜ ਚੰਗੀ ਨਹੀਂ ਲਗਦੀ।

**ਕੀਕਣ**—*ਕ੍ਰਿ. ਵਿ. ਕਿਸ ਤਰ੍ਹਾਂ, ਕਿਵੇਂ*—ਮੈਂ ਕੀਕਣ ਸਕੂਲ ਜਾਵਾਂ, ਸਾਈਕਲ ਤਾਂ ਪੱਪੂ ਲੈ ਗਿਆ ਹੈ ?

**ਕੀਮਤ**—*ਇ. ਮੁੱਲ ; ਭਾਅ ; ਕਦਰ*—ਇਸ ਪੈੱਨ ਦੀ ਕਿੰਨੀ ਕੀਮਤ ਹੈ; ਪਿਛਲੇ ਕੁਝ ਸਾਲਾਂ ਤੋਂ ਚੀਜ਼ਾਂ ਦੀਆਂ ਕੀਮਤਾਂ ਵੱਧ ਰਹੀਆਂ ਹਨ; ਕੰਮ ਦੀ ਕੀਮਤ ਕੋਈ ਕੋਈ ਪਾਉਂਦਾ ਹੈ।

**ਕੀਮਤੀ**— *ਵਿ. ਬਹੁਤੇ ਮੁੱਲ ਦਾ*—ਸ਼ੀਲਾ ਨੇ ਜੋ ਸਾੜ੍ਹੀ ਪਾਈ ਹੈ, ਉਹ ਬਹੁਤ ਕੀਮਤੀ ਹੈ।

**ਕੀਰਤਨ**—*ਪੁ. ਰਾਗ ਨਾਲ ਸ਼ਬਦ ਆਦਿ ਪੜ੍ਹਨ ਦਾ ਭਾਵ*—ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਿਰੰਤਰ ਗੁਰਬਾਣੀ ਦਾ ਕੀਰਤਨ ਹੁੰਦਾ ਹੈ।

**ਕੀਰਤਨੀਆ**—*ਪੁ. ਕੀਰਤਨ ਕਰਨ ਵਾਲਾ, ਰਾਗੀ*—ਭਾਈ ਸੰਤਾ ਸਿੰਘ ਬੜੇ ਪ੍ਰਸਿੱਧ ਕੀਰਤਨੀਏ ਹੋਏ ਹਨ।

**ਕੀਰਤੀ**—*ਇ. ਜਸ*—ਪੁਰਾਣੇ ਸਮੇਂ ਵਿਚ ਰਾਜੇ ਮਹਾਰਾਜੇ ਆਪਣੀ ਕੀਰਤੀ ਸੁਣ ਕੇ ਬੜੇ ਖ਼ੁਸ਼ ਹੁੰਦੇ ਸਨ।

**ਕੀਰਨਾ**—*ਪੁ. ਵਿਰਲਾਪ*—ਜਵਾਨ ਪੁੱਤਰ ਦੀ ਮੌਤ ਤੇ ਉਸ ਦੀ ਮਾਂ ਨੇ ਬਹੁਤ ਕੀਰਨੇ ਪਾਏ।

**ਕੀਲਣਾ**—*ਕ੍ਰਿ. ਸਕ. ਵੱਸ ਕਰਨਾ*—ਮਾਂਦਰੀ ਮੰਤਰ ਪੜ੍ਹ ਕੇ ਸੱਪ ਨੂੰ ਕੀਲਦਾ ਹੈ।

**ਕੀੜਾ**—*ਪੁ. ਸਰਕ ਕੇ ਚੱਲਣ ਵਾਲੇ ਇਕ ਤਰ੍ਹਾਂ ਦੇ ਜੀਵ ; ਕਿਰਮ*—ਸਾਉਣ ਦੀ ਰੁੱਤ ਵਿਚ ਕਈ ਤਰ੍ਹਾਂ ਦੇ ਕੀੜੇ ਨਿਕਲ ਆਉਂਦੇ ਹਨ ; ਡੀ. ਡੀ. ਟੀ. ਕੀੜਿਆਂ ਨੂੰ ਮਾਰਨ ਲਈ ਵਰਤੀ ਜਾਂਦੀ ਹੈ।

**ਕੀੜਾ-ਮਕੌੜਾ**—*ਪੁ. ਛੋਟਾ ਵੱਡਾ ਕੀੜਾ*—ਬਰਸਾਤ ਦੇ ਮੌਸਮ ਵਿਚ ਕੀੜੇ-ਮਕੌੜਿਆਂ ਦਾ ਬੜਾ ਡਰ ਹੁੰਦਾ ਹੈ।

**ਕੀੜੀ**—*ਇ. ਇਕ ਕਿਸਮ ਦਾ ਛੋਟਾ ਕੀੜਾ*—ਹਲਦੀ ਪਾਉਣ ਨਾਲ ਕੀੜੀਆਂ ਨੱਠ ਜਾਂਦੀਆਂ ਹਨ।

**ਕੀੜੀ ਦੀ ਚਾਲ**—*ਕ੍ਰਿ. ਵਿ. ਹੌਲੀ ਹੌਲੀ, ਸਹਿਜੇ ਸਹਿਜੇ*—ਅੱਜ ਕਲ੍ਹ ਕੀੜੀ ਦੀ ਚਾਲ ਚੱਲਣ ਦਾ ਜ਼ਮਾਨਾ ਨਹੀਂ।

**ਕੀੜੀ ਦੇ ਘਰ ਨਰੈਣ**—*ਅਖੌ. ਜਦੋਂ ਕਿਸੇ ਗਰੀਬ ਦੇ ਘਰ ਕੋਈ ਬਹੁਤ ਵੱਡਾ ਬੰਦਾ ਆ ਜਾਵੇ ਉਦੋਂ ਸਤਿਕਾਰ ਵਜੋਂ ਕਹਿੰਦੇ ਹਨ*—ਮੁੱਖ ਮੰਤਰੀ ਜੀ ਜਦੋਂ ਬੁੱਢੀ ਮਾਈ ਦੇ ਘਰ ਗਏ ਤਾਂ ਉਸ ਨੇ ਕਿਹਾ, "ਸਾਡੇ ਧੰਨ ਭਾਗ, ਅੱਜ ਤਾਂ ਕੀੜੀ ਦੇ ਘਰ ਨਰੈਣ ਆਏ ਹਨ।"

**ਕੁਆਰਾ**—*ਵਿ. ਅਣਵਿਆਹਿਆ*—ਸਾਡਾ ਗੁਆਢੀ 45 ਸਾਲ ਦੀ ਉਮਰ ਵਿਚ ਵੀ ਕੁਆਰਾ ਹੈ।

**ਕੁਸੰਗਤ**—*ਇ. ਭੈੜੀ ਸੰਗਤ*— ਬੱਚਿਆਂ ਨੂੰ ਕੁਸੰਗਤ ਵਿਚ ਨਹੀਂ ਪੈਣਾ ਚਾਹੀਦਾ।

**ਕੁਹਾੜਾ**—*ਪੁ. ਲੱਕੜਾਂ ਪਾੜਨ ਵਾਲਾ ਇਕ ਸੰਦ*—ਲੁਹਾਰ ਕੁਹਾੜੇ ਨੂੰ ਭੱਠੀ ਵਿਚ ਗਰਮ ਕਰਕੇ ਉਸ ਨੂੰ ਤਿੱਖਾ ਕਰਦਾ ਹੈ।

**ਕੁਹਾੜੀ**—*ਇ. ਨਿੱਕਾ ਕੁਹਾੜਾ*—ਰਾਜੂ ਕੁਹਾੜੀ ਨਾਲ ਦਾਤਣਾਂ ਸਾਫ਼ ਕਰਦਾ ਹੈ।

**ਕੁਕਰਮ**—*ਪੁ. ਭੈੜਾ ਜਾਂ ਮੰਦਾ ਕਰਮ*—ਇਨਸਾਨ ਨੂੰ ਉਸ ਦੇ ਕੁਕਰਮਾਂ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ।

**ਕੁੰਗੀ**—*ਇ. ਕਣਕ ਦੀ ਫ਼ਸਲ ਨੂੰ ਲੱਗਣ ਵਾਲੀ ਇਕ ਬੀਮਾਰੀ*—ਕੁੰਗੀ ਤੋਂ ਕਣਕ ਨੂੰ ਬਚਾਉਣ ਲਈ ਡੀ. ਡੀ. ਟੀ ਦੀ ਵਰਤੋਂ ਕੀਤੀ ਜਾਂਦੀ ਹੈ।

**ਕੁਚਲਣਾ**—*ਕ੍ਰਿ. ਸਕ. ਮਿੱਧਣਾ*—ਅੱਜ ਦੇ ਹਾਦਸੇ ਵਿਚ ਕਾਰ ਨੇ ਸਾਈਕਲ ਸਵਾਰ ਨੂੰ ਕੁਚਲ ਦਿੱਤਾ।

**ਕੁਚੀਲ**—*ਵਿ. ਗੰਦਾ ਰਹਿਣ ਵਾਲਾ; ਭੈੜਾ, ਮਾੜਾ*—ਉਹਦੇ ਕੁਚੀਲ ਕੱਪੜਿਆਂ ਨੂੰ ਨਾ ਵੇਖਣਾ, ਉਹ ਬੜਾ ਸਿਆਣਾ ਮੁੰਡਾ ਹੈ; ਸਾਡੀ ਸਰਕਾਰ ਤਮਾਕੂ ਪੀਣ ਦੀ ਕੁਚੀਲ ਵਾਦੀ ਨੂੰ ਦੂਰ ਕਰਨ ਲਈ ਬਹੁਤ ਯਤਨ ਕਰ ਰਹੀ ਹੈ।

**ਕੁੰਜੀ**—*ਇ. ਚਾਬੀ ; ਉਹ ਪੁਸਤਕ ਜਿਸ ਵਿਚ ਸਵਾਲਾਂ ਦੇ ਹਲ ਜਾਂ ਜਵਾਬ ਦਿੱਤੇ ਹੋਣ*—ਮੇਰੀ ਸਾਈਕਲ ਦੀ ਕੁੰਜੀ ਗੁੰਮ ਹੋ ਗਈ ਹੈ; ਮੇਰੇ ਪਿਤਾ ਜੀ ਨੇ ਮੈਨੂੰ ਗਣਿਤ ਦੀ ਕੁੰਜੀ ਲੈ ਕੇ ਦਿੱਤੀ ਹੈ।

**ਕੁਟਾਪਾ**—*ਪੁ. ਕੁਟਾਈ, ਕੁਟਮਾਰ*—ਪੁਲੀਸ ਨੇ ਜਦੋਂ ਚੋਰ ਨੂੰ ਕੁਟਾਪਾ ਚਾੜ੍ਹਿਆ ਤਾਂ ਉਹ ਸਾਰੀਆਂ ਚੋਰੀਆਂ ਮੰਨ ਗਿਆ।

**ਕੁਠਾਲੀ**—*ਇ. ਮਿੱਟੀ ਦੀ ਉਹ ਪਿਆਲੀ ਜਿਸ ਵਿਚ ਸੁਨਿਆਰ ਸੋਨਾ ਚਾਂਦੀ ਪਿਘਲਾਉਂਦਾ ਹੈ*—ਸੁਨਿਆਰ ਸੋਨੇ ਨੂੰ ਕੁਠਾਲੀ ਵਿਚ ਢਾਲ ਕੇ ਗਹਿਣੇ ਬਣਾਉਂਦਾ ਹੈ।

**ਕੁੰਡਲ**—*ਪੁ. ਕਿਸੇ ਚੀਜ਼ ਦੀ ਬਣੀ ਗੋਲ ਸ਼ਕਲ; ਚੱਕਰ, ਘੇਰਾ*—ਕਈ ਬੱਚਿਆਂ ਦੇ ਸ਼ੁਰੂ ਤੋਂ ਹੀ ਕੁੰਡਲਾਂ ਵਾਲੇ ਵਾਲ ਹੁੰਦੇ ਹਨ; ਬੱਚੇ ਕੁੰਡਲ ਵਿਚ ਬੈਠੇ ਕਾਜ਼ੀ ਕੋਟਲੇ ਦੀ ਖੇਡ ਖੇਡ ਰਹੇ ਹਨ।

**ਕੁੰਡਾ**—*ਪੁ. ਦਰਵਾਜ਼ਾ ਬੰਦ ਕਰਨ ਦਾ ਸੰਗਲ, ਇਕ ਹਥਿਆਰ ਜਿਸ ਨਾਲ ਹਾਥੀ ਕਾਬੂ ਵਿਚ ਰੱਖਿਆ ਜਾਂਦਾ ਹੈ*—ਅਸੀਂ ਰਾਤ ਨੂੰ ਘਰ ਦੇ ਕੁੰਡੇ ਬੰਦ ਕਰ ਕੇ ਸੌਂਦੇ ਹਾਂ ; ਹਾਥੀਵਾਨ ਹਾਥੀ ਨੂੰ ਕੁੰਡੇ ਦੀ ਸਹਾਇਤਾ ਨਾਲ ਚਲਾਉਂਦਾ ਹੈ।

**ਕੁੰਡੀ**—*ਇ. ਦਰਵਾਜ਼ੇ ਦਾ ਛੋਟਾ ਕੁੰਡਾ, ਮੱਛੀਆਂ ਫੜਨ ਵਾਲੀ ਮੁੜੀ ਹੋਈ ਲੋਹੇ ਦੀ ਹੁੱਕ*—ਜ਼ਰਾ ਖੇਚਲ ਕਰ ਕੇ ਦਰਵਾਜ਼ੇ ਦੀ ਕੁੰਡੀ ਬੰਦ ਕਰ ਦੇਣਾ ਜੀ ; ਤਲਾ ਵਿਚੋਂ ਬੱਚੇ ਕੁੰਡੀ ਨਾਲ ਮੱਛੀਆਂ ਫੜਦੇ ਹਨ।

**ਕੁਢੱਬਾ**—*ਵਿ. ਬੇਡੌਲ, ਕੁਚੱਜਾ*—ਜ਼ਿਆਦਾ ਮੋਟਾਪਾ ਹੋਣ ਨਾਲ ਬੰਦਾ ਕੁਢੱਬਾ ਲੱਗਣ ਲੱਗ ਪੈਂਦਾ ਹੈ।

**ਕੁਤਕੁਤਾਰੀ**—*ਇ. ਉਂਗਲੀ ਨਾਲ ਕੱਛ, ਛਾਤੀ ਜਾਂ ਪੈਰ ਦੇ ਹੇਠਲੇ ਹਿੱਸੇ ਆਦਿ ਨੂੰ ਛੂਹਣ ਦੀ ਕਿਰਿਆ ਜਿਸ ਨਾਲ ਹਾਸਾ ਆਉਂਦਾ ਹੈ*—ਬੱਬੀ ਛੋਟੇ ਵੀਰ ਦੇ ਕੁਤਕੁਤਾਰੀਆਂ ਕਰ ਕੇ ਉਹਨੂੰ ਹਸਾਉਂਦੀ ਹੈ।

**ਕੁੱਤਪੁਣਾ**—*ਪੁ. ਲੜਾਈ, ਝਗੜਾ*—ਘਰ ਵਿਚ ਹਰ ਰੋਜ਼ ਦਾ ਕੁੱਤਪੁਣਾ ਚੰਗਾ ਨਹੀਂ ਲਗਦਾ।

**ਕੁੱਤਾ-ਮੱਛੀ**—*ਇ. ਇਕ ਕਿਸਮ ਦੀ ਮੱਛੀ*—ਕੁੱਤਾ ਮੱਛੀ ਸਮੁੰਦਰ ਦੇ ਹਰ ਹਿੱਸੇ ਵਿਚ ਹੁੰਦੀ ਹੈ।

**ਕੁੱਤੇਖਾਣੀ**—*ਇ. ਬੇਇਜ਼ਤੀ*—ਅੱਜਕਲ੍ਹ ਨੌਕਰ ਵੀ ਕੁੱਤੇਖਾਣੀ ਪਸੰਦ ਨਹੀਂ ਕਰਦੇ।

**ਕੁੱਤੇ ਭਕਾਈ**—*ਇ. ਫ਼ਜ਼ੂਲ ਦੀ ਪ੍ਰੇਸ਼ਾਨੀ*—ਕਈ ਵਾਰੀ ਸਾਰਾ ਦਿਨ ਦੀ ਕੁੱਤੇ ਭਕਾਈ ਕਰਨ ਦੇ ਬਾਵਜੂਦ ਕੋਈ ਕੰਮ ਨਹੀਂ ਹੁੰਦਾ।

**ਕੁਦਰਤ**—*ਇ. ਰੱਬੀ ਤਾਕਤ, ਈਸ਼ਵਰੀ ਸ਼ਕਤੀ, ਪ੍ਰਕਿਰਤੀ*—ਕੁਦਰਤ ਅੱਗੇ ਕਿਸੇ ਦਾ ਜ਼ੋਰ ਨਹੀਂ; ਕੁਦਰਤ ਦਾ ਅਸਲ ਦ੍ਰਿਸ਼ ਪਿੰਡਾਂ ਵਿਚ ਰਹਿ ਕੇ ਮਾਣਿਆ ਜਾ ਸਕਦਾ ਹੈ।

**ਕੁਦਰਤੀ**—*ਵਿ. ਕੁਦਰਤ ਸਬੰਧੀ, ਸੁਭਾਵਕ*—ਕਸ਼ਮੀਰ ਕੁਦਰਤੀ ਦ੍ਰਿਸ਼ਾਂ ਕਰਕੇ ਬੜਾ ਪ੍ਰਸਿੱਧ ਹੈ; ਚੰਗੀ ਖ਼ਬਰ ਮਿਲਣ ਤੇ ਹਰੇਕ ਦਾ ਖ਼ੁਸ਼ ਹੋਣਾ ਕੁਦਰਤੀ ਗੱਲ ਹੈ।

*ਕ੍ਰਿ. ਵਿ. ਸਬੱਬ ਨਾਲ*—ਮੈਂ ਤਾਂ ਕੁਦਰਤੀ ਇੱਥੇ ਆ ਗਿਆ ਹਾਂ, ਮੇਰੇ ਆਉਣ ਦਾ ਕੋਈ ਪ੍ਰੋਗਰਾਮ ਨਹੀਂ ਸੀ।

**ਕੁਦਾੜੀ**—*ਇ. ਛੜੱਪਾ*—ਸਿਪਾਹੀ ਨੂੰ ਵੇਖਦੇ ਸਾਰ ਚੋਰ ਕੁਦਾੜੀ ਮਾਰ ਕੇ ਨੱਸ ਗਿਆ।

**ਕੁਪੱਤ**—*ਇ. ਝਗੜਾ*—ਉਹ ਤਾਂ ਹਰ ਵਕਤ ਕੋਈ ਕੁਪੱਤ ਕਰੀ ਰਖਦੀ ਹੈ।

**ਕੁੱਪਾ**—*ਵਿ. ਸੁੱਜਿਆ ਹੋਇਆ*—ਛੋਟੀ ਛੋਟੀ ਗੱਲ ਤੇ ਮੂੰਹ ਕੁੱਪਾ ਬਣਾਉਣਾ

ਨਾਲੋਂ ਖੁੱਲ੍ਹ ਕੇ ਗੱਲ ਕਰ ਲੈਣੀ ਚੰਗੀ ਰਹਿੰਦੀ ਹੈ। *ਪੁ.* ਵੱਡੀ ਕੁੱਪੀ—ਦੁਕਾਨਦਾਰ ਤੇਲ, ਘਿਉ ਪਾਉਣ ਲਈ ਕੁੱਪਾ ਵਰਤਦੇ ਹਨ।

**ਕੁੱਪੀ**—*ਇ. ਸਾਈਕਲ ਜਾਂ ਮਸ਼ੀਨ ਆਦਿ ਨੂੰ ਤੇਲ ਦੇਣ ਵਾਲੀ ਇਕ ਟੀਨ ਦੀ ਡੱਬੀ*—ਇਸਤਰੀ ਕਪੜੇ ਵਾਲੀ ਮਸ਼ੀਨ ਨੂੰ ਕੁੱਪੀ ਨਾਲ ਤੇਲ ਦਿੰਦੀ ਹੈ।

**ਕੁਫ਼ਰ**—*ਪੁ. ਝੂਠ*—ਤੂੰ ਹਰ ਵੇਲੇ ਇੰਨਾ ਕੁਫ਼ਰ ਨਾ ਬੋਲਿਆ ਕਰ।

**ਕੁਫ਼ਰ ਤੋਲਣਾ**— *ਮੁਹਾ. ਝੂਠ ਬੋਲਣਾ*—ਮੇਰੇ ਇਕ ਦੋਸਤ ਨੂੰ ਬਹੁਤ ਹੀ ਕੁਫ਼ਰ ਤੋਲਣ ਦੀ ਆਦਤ ਹੈ।

**ਕੁੱਬਾ**—*ਵਿ. ਬਾਹਰ ਨੂੰ ਨਿਕਲੀ ਪਿੱਠ ਵਾਲਾ*—ਰਾਮ ਦਾ ਪਿਤਾ ਬੁਢਾਪੇ ਕਾਰਣ ਕੁੱਬਾ ਹੋ ਗਿਆ ਹੈ।

**ਕੁੰਭਕਰਣ**—*ਪੁ. ਮਿਥਿਹਾਸ ਅਨੁਸਾਰ ਲੰਕਾ ਦੇ ਰਾਜਾ ਰਾਵਣ ਦਾ ਛੋਟਾ ਭਰਾ*—ਕਹਿੰਦੇ ਹਨ ਕਿ ਕੁੰਭਕਰਣ ਕਈ ਕਈ ਦਿਨ ਲਗਾਤਾਰ ਸੁੱਤਾ ਰਹਿੰਦਾ ਸੀ।

**ਕੁਮਲਾਉਣਾ**—*ਕ੍ਰਿ. ਅਕ. ਮੁਰਝਾਉਣਾ; ਉਦਾਸ ਹੋਣਾ*—ਸਾਡੀ ਬਗੀਚੀ ਦੇ ਪੌਦੇ ਪਾਣੀ ਨਾ ਮਿਲਣ ਕਾਰਣ ਕੁਮਲਾ ਗਏ ਹਨ; ਸਤੀਸ਼ ਦਾ ਚਿਹਰਾ ਅੱਜ ਬੜਾ ਕੁਮਲਾਇਆ ਹੋਇਆ ਹੈ।

**ਕੁਰਸੀ**—*ਇ. ਚਾਰ ਪਾਵਿਆਂ ਦੀ ਬੈਠਣ ਵਾਲੀ ਇਕ ਸੀਟ ਜਿਸ ਨਾਲ ਪਿੱਠ ਲਾ ਕੇ ਬੈਠਦੇ ਹਨ; ਮਕਾਨ ਦੀ ਤਹਿ ਦੀ ਜ਼ਮੀਨ ਤੋਂ ਉਚਾਈ*—ਮਾਸਟਰ ਜੀ ਕੁਰਸੀ ਤੇ ਬੈਠੇ ਬੱਚਿਆਂ ਨੂੰ ਪੜ੍ਹਾ ਰਹੇ ਹਨ ; ਮਕਾਨ ਦੀ ਕੁਰਸੀ ਉੱਚੀ ਰੱਖਣ ਨਾਲ ਪਾਣੀ ਦੇ ਅੰਦਰ ਆਉਣ ਦਾ ਡਰ ਨਹੀਂ ਰਹਿੰਦਾ।

**ਕੁਰਹਿਤ**—*ਇ. ਅੰਮ੍ਰਿਤਧਾਰੀ ਸਿੱਖ ਦਾ ਰਹਿਤ ਦਾ ਨਾ ਪਾਲਣ ਕਰਨ ਦਾ ਭਾਵ*—ਤਮਾਕੂ ਦੀ ਵਰਤੋਂ ਕਰਨਾ ਕੁਰਹਿਤ ਵਿਚ ਗਿਣਿਆ ਜਾਂਦਾ ਹੈ।

**ਕੁਰੱਖ਼ਤ**—*ਵਿ. ਰੁੱਖਾ, ਖਰ੍ਹਵਾ*—ਬੱਚਿਆਂ ਨੂੰ ਕੋਈ ਵੀ ਗੱਲ ਕੁਰੱਖ਼ਤ ਢੰਗ ਨਾਲ ਨਹੀਂ ਸਗੋਂ ਪਿਆਰ ਨਾਲ ਸਮਝਾਉਣੀ ਚਾਹੀਦੀ ਹੈ।

**ਕੁਰਬਲ ਕੁਰਬਲ**—*ਪੁ. ਕੀੜਿਆਂ ਦੇ ਹਿਲਜੁਲ ਕਰਨ ਦੀ ਹਾਲਤ*—ਬਰਸਾਤ ਤੋਂ ਬਾਅਦ ਖੜ੍ਹੇ ਪਾਣੀ ਵਿਚ ਕੀੜੇ ਕੁਰਬਲ ਕੁਰਬਲ ਕਰਦੇ ਨਜ਼ਰ ਆਉਂਦੇ ਹਨ।

**ਕੁਰਬਾਨ**—*ਪੁ. ਬਲਿਹਾਰ; ਬਲੀਦਾਨ*—ਦੇਸ਼ ਲਈ ਮਰਨ ਵਾਲਿਆਂ ਤੋਂ ਹਰ ਕੋਈ ਕੁਰਬਾਨ ਜਾਂਦਾ ਹੈ; ਅਸਲ ਪ੍ਰੇਮੀ ਉਹੀ ਹੈ ਜਿਹੜਾ ਆਪਣੇ ਪ੍ਰੀਤਮ ਲਈ ਸਭ ਕੁਝ ਕੁਰਬਾਨ ਕਰ ਦੇਵੇ।

**ਕੁਰਬਾਨੀ**—*ਇ. ਕੁਰਬਾਨ ਹੋਣ ਦਾ ਭਾਵ*—ਦੇਸ਼ ਦੇ ਹਰ ਵਸਨੀਕ ਵਿਚ ਕੁਰਬਾਨੀ ਦਾ ਜਜ਼ਬਾ ਹੋਣਾ ਚਾਹੀਦਾ ਹੈ।

**ਕੁਰਬਾਨੀ ਦਾ ਪੁਤਲਾ**—*ਪੁ. ਜਾਨ ਕੁਰਬਾਨ ਕਰਨ ਵਾਲਾ ਵਿਅਕਤੀ*—ਸ਼ਹੀਦ ਭਗਤ ਸਿੰਘ ਕੁਰਬਾਨੀ ਦਾ ਪੁਤਲਾ ਸੀ।

**ਕੁਰਲਾਉਣਾ**—*ਕ੍ਰਿ. ਅਕ. ਬਹੁਤ ਜ਼ਿਆਦਾ ਰੋਣਾ*—ਰੋਗੀ ਪੀੜ ਨਾਲ ਕੁਰਲਾ ਰਿਹਾ ਹੈ।

**ਕੁਰਲਾਹਟ**—*ਪੁ. ਚੀਕ ਚਿਹਾੜਾ*—ਜਿਉਂ ਹੀ ਬੱਸ ਦਾ ਐਕਸੀਡੈਂਟ ਹੋਇਆ ਮੁਸਾਫ਼ਰਾਂ ਵਿਚ ਕੁਰਲਾਹਟ ਮਚ ਗਈ

**ਕੁਰਾਹ**—*ਪੁ. ਗ਼ਲਤ ਰਾਹ, ਭੈੜਾ ਰਸਤਾ*—ਸਾਨੂੰ ਕਿਸੇ ਨੂੰ ਕੁਰਾਹ ਤੇ ਨਹੀਂ ਪਾਉਣਾ ਚਾਹੀਦਾ।

**ਕੁਰੈਸ਼**—*ਪੁ. ਅਰਬ ਦਾ ਇਕ ਪ੍ਰਸਿੱਧ ਕਬੀਲਾ*—ਹਜ਼ਰਤ ਮੁਹੰਮਦ ਸਾਹਿਬ ਕੁਰੈਸ਼ ਖ਼ਾਨਦਾਨ ਨਾਲ ਸਬੰਧ ਰਖਦੇ ਸਨ।

**ਕੁਲ**—*ਇ. ਖ਼ਾਨਦਾਨ, ਵੰਸ਼*—ਬਲਜੀਤ ਸਿੰਘ ਬੜੀ ਉੱਚੀ ਕੁਲ ਨਾਲ ਸਬੰਧ ਰੱਖਦਾ ਹੈ।

**ਕੁੱਲ**—*ਵਿ. ਸਾਰਾ*—ਤੁਸੀਂ ਦਸਵੀਂ ਦੇ ਇਮਤਿਹਾਨ ਵਿਚੋਂ ਕੁੱਲ ਕਿੰਨੇ ਨੰਬਰ ਲਏ ਹਨ ?

*ਕ੍ਰਿ. ਵਿ. ਸਿਰਫ਼, ਕੇਵਲ*—ਮੈਨੂੰ ਤਾਂ ਸਮਾਜਿਕ ਸਿੱਖਿਆ ਦੇ ਦਸ ਪਾਠਾਂ ਵਿਚੋਂ ਕੁੱਲ ਦੋ ਪਾਠ ਹੀ ਯਾਦ ਹਨ।

**ਕੁਲਪਤੀ**—*ਪੁ. ਚਾਂਸਲਰ*—ਆਮ ਤੌਰ ਤੇ ਹਰ ਰਾਜ ਦਾ ਗਵਰਨਰ ਉੱਥੇ ਦੀਆਂ ਯੂਨੀਵਰਸਿਟੀਆਂ ਦਾ ਕੁਲਪਤੀ ਹੁੰਦਾ ਹੈ।

**ਕੁਲਵੰਤੀ**—*ਵਿ. ਚੰਗੀ ਕੁਲ ਦੀ*—ਅਸੀਂ ਤਾਂ ਆਪਣੇ ਲੜਕੇ ਲਈ ਇਕ ਕੁਲਵੰਤੀ, ਸੁਘੜ ਅਤੇ ਪੜ੍ਹੀ-ਲਿਖੀ ਲੜਕੀ ਚਾਹੁੰਦੇ ਹਾਂ।

**ਕੁੱਲੀ**—*ਇ. ਝੌਂਪੜੀ, ਢਾਰਾ*—ਚੁੱਲੀ, ਜੁੱਲੀ, ਕੁੱਲੀ ਮਨੁੱਖ ਦੀਆਂ ਤਿੰਨ ਮੁੱਢਲੀਆਂ ਲੋੜਾਂ ਹਨ।

**ਕੁੱਲੂ**—*ਪੁ. ਹਿਮਾਚਲ ਪ੍ਰਦੇਸ਼ ਦਾ ਇਕ ਪਹਾੜੀ ਸਥਾਨ*—ਕੁੱਲੂ ਦੀਆਂ ਸ਼ਾਲਾਂ ਬੜੀਆਂ ਪ੍ਰਸਿੱਧ ਹਨ।

**ਕੁਵੇਲਾ**—*ਪੁ. ਠੀਕ ਵਕਤ ਤੋਂ ਪਛੜਨ ਦਾ ਭਾਵ, ਦੇਰ*—ਛੇਤੀ ਕਰੋ, ਮੈਨੂੰ ਕੁਵੇਲਾ ਹੋ ਗਿਆ ਹੈ।

**ਕੁਵੇਲੇ**—*ਕ੍ਰਿ. ਵਿ. ਅਸਲ ਸਮੇਂ ਤੋਂ ਪਿੱਛੋਂ*—ਮੈਂ ਅੱਜ ਸ਼ਾਮ ਨੂੰ ਜ਼ਰਾ ਕੁਵੇਲੇ ਹੀ ਘਰ ਪੁੱਜਾ ਸੀ।

**ਕੁੜਮ**—*ਪੁ. ਪੁੱਤਰ ਜਾਂ ਧੀ ਦਾ ਸਹੁਰਾ*—ਕੁੜਮ ਦੇ ਘਰ ਆਉਣ ਨਾਲ ਜ਼ਿਆਦਾ ਉਚੇਚ ਕਰਨੀ ਪੈਂਦੀ ਹੈ।

**ਕੁੜਮਾਈ**—*ਇ. ਮੰਗਣੀ, ਸਗਾਈ*—ਅੱਜ ਕੱਲ੍ਹ ਲੋਕ ਕੁੜਮਾਈ ਤੇ ਵੀ ਵਿਆਹ ਵਰਗਾ ਖ਼ਰਚਾ ਕਰ ਦਿੰਦੇ ਹਨ।

**ਕੁੜੀ**—*ਇ. ਲੜਕੀ, ਕੰਨਿਆ ; ਧੀ, ਪੁੱਤਰੀ*—ਸਾਡੇ ਸ਼ਹਿਰ ਵਿਚ ਕੁੜੀਆਂ ਲਈ ਦੋ ਸਕੂਲ ਹਨ ; ਉਸ ਨੇ ਆਪਣੀ ਕੁੜੀ ਦਾ ਵਿਆਹ ਕਰ ਦਿੱਤਾ ਹੈ।

**ਕੁੜੀ-ਚਿੜੀ**—*ਇ. ਜਵਾਨ ਲੜਕੀ*—ਗੂੜ੍ਹਾ ਰੰਗ ਤਾਂ ਕੁੜੀਆਂ ਚਿੜੀਆਂ ਨੂੰ ਹੀ ਫੱਬਦਾ ਹੈ।

**ਕੂਕ**—*ਇ. ਉੱਚੀ ਆਵਾਜ਼, ਚੀਖ਼ ; ਰੇਲ ਦੇ ਇੰਜਣ ਦੀ ਸੀਟੀ*—ਬੱਚੇ ਦੀ ਕੂਕ ਸੁਣ ਕੇ ਮਾਂ ਰਸੋਈ ਵਿਚੋਂ ਨੱਠੀ ਆਈ ; ਰੇਲ ਗੱਡੀ ਚੱਲਣ ਤੋਂ ਪਹਿਲਾਂ ਕੂਕ ਮਾਰਦੀ ਹੈ।

**ਕੂਕਣਾ**—*ਕ੍ਰਿ. ਸਕ. ਉੱਚੀ ਆਵਾਜ਼ ਕੱਢਣਾ*—ਬੱਦਲਾਂ ਦੇ ਮੌਸਮ ਵਿਚ ਮੋਰ ਕੂਕਣਾ ਸ਼ੁਰੂ ਕਰ ਦਿੰਦਾ ਹੈ।

**ਕੂਕਰ**—*ਪੁ. ਨੌਕਰ, ਸੇਵਕ*—ਚੰਗੇ ਰਾਜੇ ਆਪਣੇ ਆਪ ਨੂੰ ਪਰਜਾ ਦਾ ਕੂਕਰ ਸਮਝਿਆ ਕਰਦੇ ਸਨ।

**ਕੂਕਾ**—*ਪੁ. ਸਿੱਖਾਂ ਦਾ ਇਕ ਵਿਸ਼ੇਸ਼ ਫ਼ਿਰਕਾ*—ਕੂਕਿਆਂ ਦਾ ਪਹਿਰਾਵਾ ਆਮ ਸਿੱਖਾਂ ਨਾਲੋਂ ਵੱਖਰੀ ਕਿਸਮ ਦਾ ਹੁੰਦਾ ਹੈ।

**ਕੂਕਾ-ਲਹਿਰ**—*ਇ. ਇਕ ਲਹਿਰ ਜੋ ਅੰਗ੍ਰੇਜ਼ਾਂ ਦੇ ਰਾਜ ਸਮੇਂ ਦੇਸ਼ ਦੀ ਆਜ਼ਾਦੀ ਹਿਤ ਕੂਕਿਆਂ ਵੱਲੋਂ ਚਲਾਈ ਗਈ ਸੀ*—ਸੰਨ 1857 ਦੇ ਗਦਰ ਤੋਂ ਉਪਰੰਤ ਪੰਜਾਬ ਵਿਚ ਕੂਕਾ-ਲਹਿਰ ਪੈਦਾ ਹੋਈ।

**ਕੂਚ**—*ਪੁ. ਇਕ ਥਾਂ ਤੋਂ ਦੂਜੀ ਥਾਂ ਜਾਣ ਦੀ ਕਿਰਿਆ*—ਫ਼ੌਜ ਨੇ ਕਲ੍ਹ ਸਵੇਰੇ ਛਾਉਣੀ ਤੋਂ ਕੂਚ ਕਰ ਜਾਣਾ ਹੈ।

**ਕੂਚ ਕਰਨਾ**—*ਮੁਹਾ. ਮਰ ਜਾਣਾ*—ਇਸ ਦੁਨੀਆਂ ਤੋਂ ਹਰ ਆਦਮੀ ਨੇ ਇਕ ਦਿਨ ਕੂਚ ਕਰ ਜਾਣਾ ਹੈ।

**ਕੂਚਣਾ**—*ਕ੍ਰਿ. ਸਕ. ਰਗੜ ਰਗੜ ਕੇ ਸਾਫ਼ ਕਰਨਾ*—ਪਤੀਲਾ ਕਾਫ਼ੀ ਕਾਲਾ ਹੋ ਗਿਆ ਹੈ, ਇਸ ਨੂੰ ਚੰਗੀ ਤਰ੍ਹਾਂ ਕੂਚ ਲਿਣਾ।

**ਕੂਚਾ**—*ਪੁ. ਗਲੀ, ਮਹੱਲਾ*—ਮਿਉਂਸਪਲ ਕਮੇਟੀ ਨੇ ਸ਼ਹਿਰ ਦੇ ਹਰ ਕੂਚੇ ਵਿਚ ਰੌਸ਼ਨੀ ਦਾ ਪ੍ਰਬੰਧ ਕੀਤਾ ਹੋਇਆ ਹੈ।

**ਕੂੰਡਾ**—*ਪੁ. ਲੂਣ, ਮਿਰਚ ਆਦਿ ਘੋਟਣ ਵਾਲਾ ਪੱਥਰ ਜਾਂ ਮਿੱਟੀ ਆਦਿ ਦੀ ਦੌਰੀ, ਸੁਨਹਿਰਾ*—ਅੱਜ ਕੱਲ੍ਹ ਮਸਾਲਾ ਕੂੰਡੇ ਵਿਚ ਕੁੱਟਣ ਦੀ ਥਾਂ ਲੋਕ ਮਿਕਸੀ ਦੀ ਵਰਤੋਂ ਕਰਨ ਲੱਗ ਪਏ ਹਨ।

**ਕੂੰਡਾ ਕਰਨਾ**—*ਮੁਹਾ. ਨੁਕਸਾਨ ਕਰਨਾ*—ਵਿਆਹ ਸ਼ਾਦੀਆਂ ਵਿਚ ਫ਼ਜ਼ੂਲ ਕੂੰਡਾ ਕਰਨਾ ਕੋਈ ਸਿਆਣਪ ਨਹੀਂ।

**ਕੂਲਰ**—*ਪੁ. ਇਕ ਤਰ੍ਹਾਂ ਦੀ ਮਸ਼ੀਨ ਜਿਸ ਦੀ ਹਵਾ ਨਾਲ ਕਮਰਾ ਠੰਡਾ ਹੁੰਦਾ ਹੈ*—ਅਸੀਂ ਆਪਣੇ ਘਰ ਵਿਚ ਕੂਲਰ ਲਾਇਆ ਹੋਇਆ ਹੈ।

**ਕੂਲਾ**—*ਵਿ. ਜੋ ਖੁਰਦਰਾ ਨਾ ਹੋਵੇ, ਨਰਮ; ਨਾਜ਼ੁਕ, ਕੋਮਲ*— ਮਾਰਚ, ਅਪ੍ਰੈਲ ਵਿਚ ਦਰਖ਼ਤਾਂ ਦੇ ਕੂਲੇ ਪੱਤੇ ਨਿਕਲ ਆਉਂਦੇ ਹਨ; ਬੱਚਿਆਂ ਦੇ ਅੰਗ ਬੜੇ ਕੂਲੇ ਹੁੰਦੇ ਹਨ।

**ਕੂੜਾ ਕਰਕਟ**—*ਪੁ. ਹੂੰਝਿਆ ਹੋਇਆ ਮਿੱਟੀ ਘੱਟਾ ਅਤੇ ਗੰਦ ਮੰਦ ਆਦਿ*—ਘਰ ਦਾ ਕੂੜਾ ਕਰਕਟ ਕੱਢ ਕੇ ਗਲੀ ਵਿਚ ਨਹੀਂ ਸੁੱਟਣਾ ਚਾਹੀਦਾ।

**ਕੇਂਦਰ**—*ਪੁ. ਇਮਤਿਹਾਨ ਲੈਣ ਦਾ ਸੈਂਟਰ; ਕਿਸੇ ਚੀਜ਼ ਦਾ ਵਿਚਕਾਰ*—ਐਤਕਾਂ ਦਸਵੀਂ ਦੇ ਇਮਤਿਹਾਨ ਦੇ ਪਟਿਆਲੇ ਵਿਚ ਦਸ ਕੇਂਦਰ ਹਨ, ਸਾਡਾ ਮਕਾਨ ਸ਼ਹਿਰ ਦੇ ਕੇਂਦਰ ਵਿਚ ਹੈ।

**ਕੇਰਨਾ**—*ਕ੍ਰਿ. ਸਕ. ਖਿਲਾਰਨਾ; ਵਹਾਉਣਾ*—ਆਟਾ ਧਿਆਨ ਨਾਲ ਲਿਜਾਈਂ, ਕਿਤੇ ਰਸਤੇ ਵਿਚ ਕੇਰ ਨਾ ਦੇਈਂ ; ਕਈ ਆਦਮੀ ਬੜੇ ਨਰਮ-ਦਿਲ ਹੁੰਦੇ ਹਨ, ਜ਼ਰਾ ਜਿੰਨੇ ਦੁੱਖ ਤੇ ਹੀ ਹੰਝੂ ਕੇਰਨ ਲਗ ਪੈਂਦੇ ਹਨ।

**ਕੈਂਸਰ**—*ਪੁ. ਇਕ ਖ਼ਤਰਨਾਕ ਬੀਮਾਰੀ*—ਵਿਗਿਆਨੀ ਇੰਨੀ ਕੋਸ਼ਿਸ਼ ਦੇ ਬਾਵਜੂਦ ਹਾਲੇ ਤਕ ਕੈਂਸਰ ਦਾ ਕੋਈ ਇਲਾਜ ਨਹੀਂ ਲੱਭ ਸਕੇ।

**ਕੈਂਠਾ**—*ਪੁ. ਸੋਨੇ ਦਾ ਬਣਿਆ ਗਲ ਦਾ ਇਕ ਗਹਿਣਾ*—ਪਿੰਡਾਂ ਦੇ ਲੋਕਾਂ ਵਿਚ ਹਾਲੀਂ ਵੀ ਕੈਂਠਾ ਪਾਉਣ ਦਾ ਰਿਵਾਜ ਹੈ।

**ਕੈਦ**—*ਵਿ. ਜੇਲ੍ਹ ਵਿਚ ਬੰਦ*—ਉਸ ਦਾ ਪਿਤਾ ਅੱਜ ਕਲ੍ਹ ਪਟਿਆਲਾ ਜੇਲ੍ਹ ਵਿਚ ਕੈਦ ਹੈ।

*ਇ. ਸਜ਼ਾ*—ਰਾਮ ਨੂੰ ਚੋਰੀ ਦੇ ਦੋਸ਼ ਵਿਚ 6 ਮਹੀਨੇ ਦੀ ਕੈਦ ਹੋਈ ਹੈ।

**ਕੈਦਖ਼ਾਨਾ**—*ਪੁ. ਜੇਲ੍ਹ*—ਕੈਦਖ਼ਾਨੇ ਵਿਚ ਹਰ ਤਰ੍ਹਾਂ ਦੇ ਦੋਸ਼ੀ ਨੂੰ ਰੱਖਿਆ ਜਾਂਦਾ ਹੈ।

**ਕੈਦੀ**—*ਪੁ. ਉਹ ਆਦਮੀ ਜਿਸ ਨੂੰ ਕੈਦ ਹੋਈ ਹੋਵੇ*—ਅੱਜ ਕਲ੍ਹ ਸਰਕਾਰ ਕੈਦੀਆਂ ਦੇ ਸੁਧਾਰ ਲਈ ਬੜਾ ਕੁਝ ਕਰ ਰਹੀ ਹੈ।

**ਕੈਂਪ**—*ਪੁ. ਆਰਜ਼ੀ ਤੌਰ ਤੇ ਠਹਿਰਨ ਦੀ ਥਾਂ*—ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀਆਂ ਵਲੋਂ ਕੈਂਪ ਲਗਾ ਕੇ ਸਫ਼ਾਈ ਮੁਹਿੰਮ ਚਲਾਈ ਜਾਂਦੀ ਹੈ।

**ਕੋਇਲ**—*ਇ. ਕਾਲੇ ਰੰਗ ਦਾ ਇਕ ਪੰਛੀ*—ਕੋਇਲ ਦੀ ਅਵਾਜ਼ ਬਹੁਤ ਸੁਰੀਲੀ ਹੁੰਦੀ ਹੈ।

**ਕੋਇਲਾ**—*ਪੁ. ਕੋਲਾ*—ਸਟੋਵ ਅਤੇ ਗੈਸ ਨੇ ਘਰਾਂ ਵਿਚ ਕੋਇਲੇ ਦੀ ਵਰਤੋਂ ਨੂੰ ਕਾਫ਼ੀ ਘਟਾ ਦਿੱਤਾ ਹੈ।

**ਕੋਈ**—*ਪੜ. ਬਹੁਤਿਆਂ ਵਿਚੋਂ ਇਕ, ਇਕ ਵਿਅਕਤੀ, ਇਕ ਚੀਜ਼*—ਜਦੋਂ ਮੈਂ ਪਹੁੰਚਿਆ ਤਾਂ ਕਮਰੇ ਵਿਚ ਕੋਈ ਵੀ ਨਹੀਂ ਸੀ, ਜੇ ਹੋ ਸਕੇ ਤਾਂ ਮੇਰੇ ਨਾਲ ਕੋਈ ਆਦਮੀ ਭੇਜ ਦਿਉ।

*ਕ੍ਰਿ. ਵਿ. ਲਗਭਗ*—ਨੀਲੂ ਦੀ ਉਮਰ ਕੋਈ ਦਸ ਕੁ ਸਾਲ ਹੋਣੀ ਹੈ।

**ਕੋਸਣਾ**—*ਕ੍ਰਿ. ਸਕ. ਕਿਸੇ ਨੂੰ ਬੁਰਾ ਭਲਾ ਕਹਿਣਾ*—ਬੱਚੇ ਨੂੰ ਕਿਸੇ ਦੇ ਸਾਹ-ਮਣੇ ਕੋਸਣਾ ਉਸ ਵਿਚ ਹੀਣਤਾ ਭਾਵ ਪੈਦਾ ਕਰਨਾ ਹੈ।

**ਕੋਸਾ**—*ਵਿ. ਗੁਣਗੁਣਾ ਗਰਮ*—ਗਲਾ ਖ਼ਰਾਬ ਹੋਵੇ ਤਾਂ ਨਮਕ ਵਾਲੇ ਕੋਸੇ ਪਾਣੀ ਦੇ ਗਰਾਰੇ ਕਰਨੇ ਗੁਣਕਾਰੀ ਹਨ।

**ਕੋਹ**—*ਪੁ. ਸਵਾ ਕੁ ਮੀਲ ਦਾ ਪੈਂਡਾ*—ਸਾਡਾ ਘਰ ਸਕੂਲ ਤੋਂ ਦੋ ਕੋਹ ਤੇ ਹੈ।

**ਕੋਹੜ**—*ਪੁ. ਚਮੜੀ ਦੀ ਇਕ ਛੂਤ ਦੀ ਬੀਮਾਰੀ*—ਸਾਡੇ ਸ਼ਹਿਰ ਵਿਚ ਕੋਹੜ ਦੇ ਰੋਗੀਆਂ ਲਈ ਇਕ ਵੱਖਰੀ ਬਸਤੀ ਬਣੀ ਹੋਈ ਹੈ।

**ਕੋਹੜੀ**—*ਪੁ. ਕੋਹੜ ਦੇ ਰੋਗ ਵਾਲਾ ਆਦਮੀ*—ਕੋਹੜੀਆਂ ਨੂੰ ਹੋਰ ਬੀਮਾਰਾਂ ਨਾਲੋਂ ਅਲੱਗ ਰੱਖਿਆ ਜਾਂਦਾ ਹੈ।

*ਵਿ. ਕੰਮ ਕਰਨ ਵਿਚ ਆਲਸੀ, ਨਿਕੰਮਾ*—ਉਸ ਨੇ ਤੇਰਾ ਕੀ ਕੰਮ ਕਰਨਾ ਹੈ, ਉਹ ਤਾਂ ਕੋਹੜੀ ਹੈ।

**ਕੋਕੜੂ**—*ਪੁ. ਉਹ ਦਾਣਾ ਜੋ ਨਾ ਗਲੇ*—ਅੱਜ ਦਾਲ ਵਿਚੋਂ ਬੜੇ ਕੋਕੜੂ ਨਿਕਲੇ ਹਨ।

**ਕੋਕੜੂ ਮੋਠ**—*ਪੁ. ਸਖ਼ਤ ਦਿਲ ਵਾਲਾ ਆਦਮੀ*—ਸਾਡਾ ਮਾਲਕ ਇੰਨਾ ਕੋਕੜੂ ਮੋਠ ਨਹੀਂ ਜਿਹੜਾ ਸਾਡੀ ਨਿੱਕੀ ਜਿਹੀ ਗੱਲ ਵੀ ਨਹੀਂ ਮੰਨੇਗਾ।

**ਕੋਕਿਲ**—*ਇ. ਕੋਇਲ*—ਕੋਕਿਲ ਦੀ ਸੁਰੀਲੀ ਆਵਾਜ਼ ਨੂੰ ਹਰ ਕਵੀ ਨੇ ਵਡਿਆਇਆ ਹੈ।

**ਕੋਝਾ**—*ਵਿ. ਖ਼ਰਾਬ ਸ਼ਕਲ ਵਾਲਾ ; ਭੈੜਾ, ਮਾੜਾ*—ਕੋਝੇ ਨੂੰ ਕੋਝਾ ਕਹਿਣਾ ਕੋਈ ਚੰਗੀ ਗੱਲ ਨਹੀਂ ; ਉਸ ਦਾ ਹਰ ਕੰਮ ਹੀ ਕੋਝਾ ਹੁੰਦਾ ਹੈ।

**ਕੋਝਾਪਣ**—*ਪੁ. ਕੋਝੇ ਹੋਣ ਦਾ ਭਾਵ*—ਚੰਗੇ ਗੁਣ ਆਦਮੀ ਦੇ ਕੋਝੇਪਣ ਨੂੰ ਖ਼ਤਮ ਕਰ ਦਿੰਦੇ ਹਨ।

**ਕੋਟਲਾ ਛਪਾਕੀ**—*ਇ. ਬੱਚਿਆਂ ਦੀ ਇਕ ਖੇਡ*—ਬੱਚੇ ਚੱਕਰ ਵਿਚ ਬੈਠ ਕੇ ਕੋਟਲਾ ਛਪਾਕੀ ਖੇਡ ਰਹੇ ਹਨ।

**ਕੋਣਾ**—*ਪੁ. ਨੁਕਰ ; ਸਿਰਾ*—ਇਸ ਕਮਰੇ ਦੇ ਸੱਜੇ ਕੋਣੇ ਵਿਚ ਮੇਜ਼ ਉੱਤੇ ਰੇਡੀਓ ਪਿਆ ਹੈ; ਮੇਰਾ ਘਰ ਦੇਸ ਰਾਜ ਦੀ ਗਲੀ ਦੇ ਕੋਣੇ ਤੇ ਹੈ।

**ਕੋਮਲ**—*ਵਿ. ਕੂਲਾ, ਨਰਮ; ਨਾਜ਼ਕ, ਕੂਲਾ*—ਦਰੱਖ਼ਤਾਂ ਦੇ ਕੋਮਲ ਕੋਮਲ ਪੱਤੇ ਦਿਲ ਨੂੰ ਬੜੀ ਖ਼ੁਸ਼ੀ ਦਿੰਦੇ ਹਨ ; ਮਾਂ ਦਾ ਦਿਲ ਬੜਾ ਕੋਮਲ ਹੁੰਦਾ ਹੈ।

**ਕੌਡੀ**—*ਇ. ਸਮੁੰਦਰੀ ਕੀੜਿਆਂ ਦੇ ਛੋਟੇ ਛੋਟੇ ਖੋਲ ਜੋ ਕਿਸੇ ਜ਼ਮਾਨੇ ਵਿਚ ਸਿੱਕੇ ਦੇ ਤੌਰ ਤੇ ਵਰਤੇ ਜਾਂਦੇ ਸਨ ; ਇਕ ਖੇਡ*—ਪਿੰਡਾਂ ਵਿਚ ਬੱਚੇ ਕੌਡੀਆਂ ਖੇਡ ਕੇ ਆਪਣਾ ਮਨ ਪਰਚਾਵਾ ਕਰਦੇ ਹਨ ; ਸਾਡੇ ਸਕੂਲ ਦੀ ਕੌਡੀ ਦੀ ਟੀਮ ਇਸ ਸਾਲ ਜ਼ਿਲ੍ਹੇ ਵਿਚੋਂ ਫ਼ਸਟ ਆਈ ਹੈ।

**ਕੌਮ**—*ਇ. ਇੱਕੋ ਧਰਮ ਦੇ ਲੋਕ ; ਰਾਸ਼ਟਰ*—ਭਾਰਤ ਵਿਚ ਕਈ ਕੌਮਾਂ ਰਹਿੰਦੀਆਂ ਹਨ ; ਦੇਸ਼ ਜਾਂ ਕੌਮ ਲਈ ਮਰਨ ਵਾਲੇ ਹੀ ਅਸਲ ਸੂਰਮੇ ਹੁੰਦੇ ਹਨ।

**ਕੌਮੀ**—*ਵਿ. ਕੌਮ ਦਾ, ਰਾਸ਼ਟਰੀ*—ਸਾਨੂੰ ਆਪਣੇ ਕੌਮੀ ਝੰਡੇ ਦਾ ਪੂਰਾ ਸਤਿਕਾਰ ਕਰਨਾ ਚਾਹੀਦਾ ਹੈ।

**ਕੌਮੀਅਤ**—*ਇ. ਕੌਮ ਨਾਲ ਸਬੰਧਤ ਹੋਣ ਦਾ ਭਾਵ*—ਭਾਰਤ ਵਿਚ ਵਸਦੇ ਹਿੰਦੂ, ਸਿੱਖ, ਮੁਸਲਮਾਨ ਅਤੇ ਈਸਾਈ ਸਭ ਦੀ ਕੌਮੀਅਤ ਭਾਰਤੀ ਹੈ।

**ਕੌਲ**—*ਪੁ. ਬਚਨ, ਇਕਰਾਰ*—ਕਿਸੇ ਨਾਲ ਕੌਲ ਕਰਕੇ ਉਸ ਨੂੰ ਪੂਰਾ ਨਾ ਕਰਨਾ ਮਾੜੀ ਗੱਲ ਹੈ।

**ਕੌੜਾ**—*ਵਿ. ਕੁੜੱਤਣ ਵਾਲਾ; ਸਖ਼ਤ ਗ਼ੁੱਸੇ ਜਾਂ ਸੁਭਾਅ ਵਾਲਾ*—ਨਿੰਮ ਬੜੀ ਕੌੜੀ ਹੁੰਦੀ ਹੈ; ਕੌੜੇ ਸੁਭਾਅ ਵਾਲਾ ਮਨੁੱਖ ਹਰ ਕਿਸੇ ਨੂੰ ਨਾਰਾਜ਼ ਕਰ ਲੈਂਦਾ ਹੈ।

**ਕੌੜੀ ਵੇਲ**—*ਇ. ਇਕ ਪ੍ਰਕਾਰ ਦੀ ਵੇਲ ਜੋ ਬਹੁਤ ਛੇਤੀ ਵਧਦੀ ਹੈ*—ਤੁਹਾਡੀਆਂ ਮੰਗਾਂ ਤਾਂ ਕੌੜੀ ਵੇਲ ਵਾਂਗ ਵਧਦੀਆਂ ਜਾ ਰਹੀਆਂ ਹਨ।

## ਖ

**ਖਊਂ ਖਊਂ**—*ਇ. ਖੰਘਣ ਦੀ ਆਵਾਜ਼*—ਰੋਗੀ ਸਾਰੀ ਰਾਤ ਖਊਂ ਖਊਂ ਕਰਦਾ ਰਿਹਾ।

**ਖਸਮ**—*ਪੁ. ਪਤੀ, ਘਰ ਵਾਲਾ , ਦੁਸ਼ਮਣ, ਵੈਰੀ*—ਉਸ ਦਾ ਖ਼ਸਮ ਫ਼ੌਜ ਵਿਚ ਨੌਕਰ ਹੈ; "ਕਸਮਾਂ ਖਾਧੀਆਂ, ਖਸਮਾਂ ਨੂੰ ਲਾਹ ਧਰਨਾ, ਕਰਨੀ ਹਿੱਕ ਸੰਗੀਨ ਅੰਗਰੇਜ਼ ਦੇ ਵਲ।" (ਪੰ. ਪੁ. 6)

**ਖਹਿ**—*ਇ. ਰਗੜ*—"ਉਹ ਦੀ ਤੇਗ਼ ਦੇ ਖਹਿ ਲੱਖ ਬਸਤਰਾਂ ਸੰਗ ਟੋਟੇ ਹੋਏ" (ਪੰ. ਪੁ. 6)

**ਖਹਿਣਾ**—*ਕ੍ਰਿ. ਅਕ. ਰਗੜ ਖਾਣਾ ; ਝਗੜਨਾ, ਲੜਨਾ*—ਆਮ ਕਰਕੇ ਸਾਨੂੰ ਭੀੜ ਵਿਚੋਂ ਖਹਿ ਕੇ ਲੰਘਣਾ ਪੈਂਦਾ ਹੈ ; ਤੂੰ ਹਰ ਵੇਲੇ ਮੇਰੇ ਨਾਲ ਨਾ ਖਹਿਆ ਕਰ, ਕਿਤੇ ਮਾਰ ਖਾਏਂਗਾ।

**ਖਹਿੜਾ**—*ਪੁ. ਜ਼ਿੱਦ, ਹੱਠ*—ਤੂੰ ਅੱਜ ਤਾਂ ਮੇਰਾ ਖਹਿੜਾ ਛੱਡ, ਕਲ੍ਹ ਤੈਨੂੰ ਜ਼ਰੂਰ ਬੈਟ ਲੈ ਦਿਆਂਗਾ।

**ਖੱਖੜੀ**—*ਇ. ਖ਼ਰਬੂਜ਼ਾ*—ਖੱਖੜੀਆਂ, ਤਰਾਂ ਆਦਿ ਗਰਮੀ ਦੀ ਰੁੱਤ ਦੇ ਫਲ ਹਨ।

**ਖੰਘ**—*ਇ. ਇਕ ਬੀਮਾਰੀ ਜਿਸ ਵਿਚ ਸਾਹ ਦੀ ਨਾਲੀ ਜਾਂ ਫੇਫੜਿਆਂ ਵਿਚੋਂ ਸਾਹ ਜ਼ੋਰ ਲਾ ਕੇ ਬਾਹਰ ਕੱਢਿਆ ਜਾਂਦਾ ਹੈ*—ਮੈਨੂੰ ਕਈ ਦਿਨਾਂ ਦੀ ਖੰਘ ਲੱਗੀ ਹੋਈ ਹੈ।

**ਖੰਘਣਾ**—*ਕ੍ਰਿ. ਅਕ. ਖੰਘ ਦੀ ਆਵਾਜ਼ ਪੈਦਾ ਕਰਨਾ*—ਸਾਰੀ ਰਾਤ ਖੰਘਣ ਨਾਲ ਮੇਰੀ ਛਾਤੀ ਦੁੱਖਣ ਲਗ ਪਈ ਹੈ।

**ਖੰਘਾਰ**—*ਪੁ. ਖੰਘਣ ਨਾਲ ਅੰਦਰੋਂ ਨਿਕਲਿਆ ਬਲਗ਼ਮ ਵਾਲਾ ਥੁੱਕ*—ਸਾਨੂੰ ਖੰਘਾਰ ਆਦਿ ਸੜਕ ਤੇ ਨਹੀਂ ਸੁੱਟਣੇ ਚਾਹੀਦੇ।

**ਖੰਘੂਰਨਾ**—*ਕ੍ਰਿ. ਸਕ. ਖੰਘੂਰਾ ਮਾਰਨਾ*—ਰਾਹ ਜਾਂਦਿਆਂ ਨੂੰ ਖੰਘੂਰਨਾ ਅਤੇ ਮਖੌਲ ਕਰਨਾ ਭਲੇਮਾਣਸਾਂ ਦਾ ਕੰਮ ਨਹੀਂ।

**ਖੰਘੂਰਾ**—*ਪੁ. ਸੰਘ ਵਿਚੋਂ ਖੰਘਣ ਵਰਗੀ ਕੱਢੀ ਆਵਾਜ਼*—ਸਾਡੇ ਬਾਬਾ ਜੀ ਘਰ ਦੇ ਅੰਦਰ ਆਉਣ ਲਗਿਆਂ ਆਮ ਤੌਰ ਤੇ ਜ਼ਰੂਰ ਖੰਘੂਰਾ ਮਾਰਦੇ ਹਨ।

**ਖਚਤ**—*ਵਿ. ਰੁੱਝਿਆ ਹੋਇਆ, ਮਸਤ, ਲੀਨ*—ਪੜ੍ਹਾਕੂ ਬੱਚੇ ਆਪਣੀ ਪੜ੍ਹਾਈ ਵਿਚ ਹੀ ਖਚਤ ਰਹਿੰਦੇ ਹਨ।

**ਖਚਰਾ**—*ਵਿ. ਬਹੁਤ ਜ਼ਿਆਦਾ ਚਲਾਕ, ਮੀਸਣਾ*—ਖਚਰਾ ਵਿਅਕਤੀ ਆਪਣੇ ਦਿਲ ਦੀ ਗੱਲ ਕਿਸੇ ਨੂੰ ਵੀ ਨਹੀਂ ਦੱਸਦਾ।

**ਖਚਾਖਚ**—*ਵਿ. ਤੂੜਿਆ ਹੋਇਆ*—ਹਾਕੀ ਦਾ ਮੈਚ ਵੇਖਣ ਲਈ ਮੈਦਾਨ ਖਚਾਖਚ ਭਰਿਆ ਹੋਇਆ ਹੈ।

**ਖ਼ਜਲਖ਼ੁਆਰੀ**—*ਇ. ਪਰੇਸ਼ਾਨੀ, ਭੱਜ ਨੱਠ*—ਅੱਜਕਲ੍ਹ ਨੌਕਰੀ ਲੈਣ ਲਈ ਬੜੀ ਖਜਲਖ਼ੁਆਰੀ ਦਾ ਸਾਹਮਣਾ ਕਰਨਾ ਪੈਂਦਾ ਹੈ।

**ਖ਼ਜ਼ਾਨਚੀ**—*ਪੁ. ਖਜ਼ਾਨੇ ਦੀ ਸੰਭਾਲ ਤੇ ਹਿਸਾਬ ਰੱਖਣ ਵਾਲਾ ਕਰਮਚਾਰੀ*—ਖਜ਼ਾਨਚੀ ਕਰਮਚਾਰੀਆਂ ਨੂੰ ਤਨਖ਼ਾਹ ਵੰਡਦਾ ਹੈ।

**ਖ਼ਜ਼ਾਨਾ**—*ਪੁ. ਜਿੱਥੇ ਧਨ ਰਖਿਆ ਜਾਵੇ*—ਸਰਕਾਰੀ ਖ਼ਜ਼ਾਨੇ ਦੀ ਰਾਖੀ ਲਈ ਪੁਲਿਸ ਦਾ ਪੂਰਾ ਪ੍ਰਬੰਧ ਹੁੰਦਾ ਹੈ।

**ਖੱਟਣਾ**—*ਕ੍ਰਿ. ਸਕ. ਕਮਾਉਣਾ, ਫ਼ਾਇਦਾ ਹੋਣਾ, ਲਾਭ ਹੋਣਾ*—ਸਾਰੇ ਦਿਨ ਵਿਚ ਤੂੰ ਅੱਜ ਕਿੰਨੇ ਪੈਸੇ ਖੱਟੇ ਹਨ; ਉਸ ਨੇ ਇਸ ਸਾਲ ਵਪਾਰ ਵਿਚ ਬੜਾ ਪੈਸਾ ਖੱਟਿਆ ਹੈ।

**ਖਟਪਟ**—*ਇ. ਅਣਬਣ*—ਘਰੇਲੂ ਮਾਮਲਿਆਂ ਵਿਚ ਨਿੱਕੀ-ਨਿੱਕੀ ਗੱਲ ਤੇ ਖਟਪਟ ਨਹੀਂ ਹੋਣੀ ਚਾਹੀਦੀ।

**ਖੱਟਮਲ**—*ਪੁ. ਮਾਂਗਣੂੰ, ਕੰਨ੍ਹੂਆ*—ਵਾਣ ਦੀਆਂ ਮੰਜੀਆਂ ਵਿਚ ਅਕਸਰ ਖਟਮਲ ਪੈਦਾ ਹੋ ਜਾਂਦੇ ਹਨ।

**ਖਟਮਿਠਾ**—*ਵਿ. ਖੱਟੇ ਤੇ ਮਿੱਠੇ ਸਵਾਦ ਵਾਲਾ*—ਆਲੂ ਬੁਖ਼ਾਰੇ ਦਾ ਸਵਾਦ ਖਟਮਿਠਾ ਹੁੰਦਾ ਹੈ।

**ਖੱਟਾ**—*ਵਿ. ਤੁਰਸ਼*—ਬਹੁਤ ਜ਼ਿਆਦਾ ਗਰਮੀ ਨਾਲ ਦਹੀਂ ਖੱਟਾ ਹੋ ਗਿਆ ਹੈ।

**ਖਟਿਆਈ**—*ਇ. ਖੱਟੀ ਚੀਜ਼ ; ਖੱਟਾ ਸੁਆਦ*—ਖੰਘ ਦੇ ਰੋਗ ਵਿਚ ਖਟਿਆਈ ਦੀ ਵਰਤੋਂ ਠੀਕ ਨਹੀਂ ਹੁੰਦੀ ; ਚਟਣੀ ਵਿਚ ਖਟਿਆਈ ਘੱਟ ਹੈ।

**ਖੱਟੀ**—*ਇ. ਖੱਟਣ ਦਾ ਭਾਵ, ਕਮਾਈ ; ਲਾਭ, ਫ਼ਾਇਦਾ*—ਉਸ ਦੀ ਰੋਜ਼ ਦੀ ਖੱਟੀ ਘੱਟੋ ਘੱਟ 100 ਰੁਪਏ ਹੈ; ਅੱਜ ਕਲ੍ਹ ਚਾਵਲਾਂ ਦੇ ਵਪਾਰ ਵਿਚ ਬੜੀ ਖੱਟੀ ਹੈ।

**ਖੰਡਨ**—*ਪੁ. ਕਿਸੇ ਗੱਲ ਨੂੰ ਪ੍ਰਮਾਣ ਦੇ ਕੇ ਗ਼ਲਤ ਸਿੱਧ ਕਰਨ ਦਾ ਭਾਵ*—ਨੌਜਵਾਨਾਂ ਨੂੰ ਸਮਾਜ ਵਿਚ ਪ੍ਰਚੱਲਤ ਬੁਰਾਈਆਂ ਦਾ ਦਲੇਰੀ ਨਾਲ ਖੰਡਨ ਕਰਨਾ ਚਾਹੀਦਾ ਹੈ।

**ਖ਼ਤ**—*ਪੁ. ਚਿੱਠੀ; ਕਾਰਡ; ਲਿਖਾਈ*—ਮੇਰੇ ਭਰਾ ਦਾ ਕਾਫ਼ੀ ਦੇਰ ਤੋਂ ਕੋਈ ਖ਼ਤ ਨਹੀਂ ਆਇਆ; ਅੱਜ ਕਲ੍ਹ ਖ਼ਤ ਦੀ ਕੀਮਤ ਪੰਦਰ੍ਹਾਂ ਪੈਸੇ ਹੈ; ਮੇਰੇ ਭਰਾ ਦਾ ਪੰਜਾਬੀ ਦਾ ਖ਼ਤ ਬੜਾ ਸੁਹਣਾ ਹੈ।

**ਖ਼ੰਦਕ**—*ਇ. ਡੂੰਘਾ ਟੋਆ ਜਿਸ ਵਿਚ ਸਿਪਾਹੀ ਜੰਗ ਦੇ ਮੈਦਾਨ ਵਿਚ ਓਟ ਲੈ ਕੇ ਲੜਦੇ ਹਨ*—ਦੁਸ਼ਮਣ ਦੇ ਵਾਰ ਤੋਂ ਬਚਣ ਲਈ ਸਰਹੱਦਾਂ ਤੇ ਆਮ ਤੌਰ ਤੇ ਪੱਕੀਆਂ ਖ਼ੰਦਕਾਂ ਬਣਾ ਲਈਆਂ ਜਾਂਦੀਆਂ ਹਨ।

**ਖੱਪ**—*ਇ. ਰੌਲਾ, ਸ਼ੋਰ*—ਖੱਪ ਵਿਚ ਪੂਰੀ ਤਰ੍ਹਾਂ ਪੜ੍ਹਾਈ ਨਹੀਂ ਹੋ ਸਕਦੀ।

**ਖਪਣਾ**—*ਕ੍ਰਿ. ਅਕ. ਅੱਗ ਦੇ ਸੇਕ ਨਾਲ ਸੁੱਕਣਾ; ਅੱਕਣਾ, ਤੰਗ ਆਉਣਾ; ਕਲਪਣਾ*—ਅੱਗ ਤੇਜ਼ ਹੋਣ ਕਾਰਣ ਸਬਜ਼ੀ ਦਾ ਸਾਰਾ ਪਾਣੀ ਖਪ ਗਿਆ ਹੈ; ਮੈਂ ਤਾਂ ਉਸ ਨੂੰ ਸਮਝਾ ਸਮਝਾ ਕੇ ਖਪ ਗਿਆ ਹਾਂ, ਪਰ ਉਸ ਨੂੰ ਹਾਲੀ ਵੀ ਸਮਝ ਨਹੀਂ ਆਈ; ਸਾਨੂੰ ਨਿੱਕੀ ਨਿੱਕੀ ਗੱਲ ਤੇ ਖਪਣਾ ਨਹੀਂ ਚਾਹੀਦਾ।

**ਖਪਤ**—*ਇ. ਕਿਸੇ ਚੀਜ਼ ਦੇ ਵਰਤੇ ਜਾਣ ਦਾ ਭਾਵ*—ਪੰਜਾਬ ਵਿਚ ਬਿਜਲੀ ਦੀ ਖਪਤ ਬਹੁਤ ਜ਼ਿਆਦਾ ਹੈ।

**ਖਪਾਉਣਾ**—*ਕ੍ਰਿ. ਸਕ. ਅੱਗ ਦੇ ਸੇਕ ਨਾਲ ਸੁਕਾਉਣਾ; ਅਕਾਉਣਾ, ਤੰਗ ਕਰਨਾ, ਕਲਪਾਉਣਾ*—ਸਬਜ਼ੀ ਵਿਚ ਥੋੜ੍ਹਾ ਪਾਣੀ ਰਹਿਣ ਦੇਣਾ, ਸਾਰਾ ਹੀ ਨਾ ਖਪਾ ਦੇਣਾ; ਬੱਚੇ ਦੀ ਲੰਮੀ ਬੀਮਾਰੀ ਨੇ ਮਾਂ ਨੂੰ ਖਪਾ ਰੱਖਿਆ ਹੈ; ਤੂੰ ਮੈਨੂੰ ਸਾਰਾ ਦਿਨ ਇੰਨਾ ਨਾ ਖਪਾਇਆ ਕਰ।

**ਖੱਪੀ**—*ਵਿ. ਰੌਲਾ ਪਾਉਣ ਵਾਲਾ*—ਜਮਾਤ ਵਿਚ ਖੱਪੀ ਵਿਦਿਆਰਥੀ ਦੂਜੇ ਵਿਦਿਆਰਥੀਆਂ ਨੂੰ ਵੀ ਪੜ੍ਹਨ ਨਹੀਂ ਦਿੰਦੇ ਹਨ।

**ਖੱਫਣ**—*ਪੁ. ਮੁਰਦੇ ਨੂੰ ਲਪੇਟਣ ਜਾਂ ਉਸ ਉੱਤੇ ਪਾਉਣ ਵਾਲਾ ਕੱਪੜਾ*—ਕਈ ਵਾਰ ਗ਼ਰੀਬ ਆਦਮੀ ਪਾਸ ਖੱਫਣ ਲਈ ਵੀ ਪੈਸੇ ਨਹੀਂ ਹੁੰਦੇ।

**ਖ਼ਫ਼ਾ**—*ਵਿ. ਰੁੱਸਿਆ ਹੋਇਆ; ਨਾਰਾਜ਼*—ਉਹ ਨਿੱਕੀ ਨਿੱਕੀ ਗੱਲ ਤੇ ਖ਼ਫ਼ਾ ਹੋ ਜਾਂਦਾ ਹੈ; ਉਹ ਅੱਜ ਕਲ੍ਹ ਮੇਰੇ ਨਾਲ ਖ਼ਫ਼ਾ ਹੈ।

**ਖੱਬਚੂ**—*ਵਿ. ਖੱਬੇ ਹੱਥ ਨਾਲ ਕੰਮ ਕਰਨ ਵਾਲਾ*—ਸਾਡਾ ਨੌਕਰ ਖੱਬਚੂ ਹੈ।

**ਖ਼ਬਰ**—*ਇ. ਸਮਾਚਾਰ; ਸੂਚਨਾ*—ਅੱਜ ਦੇ ਅਖ਼ਬਾਰ ਵਿਚ ਕੋਈ ਖ਼ਾਸ ਖ਼ਬਰ ਨਹੀਂ; ਆਪਣੇ ਪਹੁੰਚਣ ਦੀ ਖ਼ਬਰ ਜ਼ਰੂਰ ਭੇਜਣਾ।

**ਖ਼ਬਰ ਸਾਰ**—*ਇ. ਸੂਚਨਾ; ਹਾਲ*—ਕਈ ਦਿਨਾਂ ਤੋਂ ਮੈਨੂੰ ਪੱਪੂ ਦੀ ਖ਼ਬਰ-ਸਾਰ ਨਹੀਂ ਮਿਲੀ; ਮੈਂ ਉਹਦੀ ਖ਼ਬਰ-ਸਾਰ ਪੁੱਛਣ ਲਈ ਗਿਆ ਸਾਂ, ਉਹ ਅੱਗੇ ਨਾਲੋਂ ਕਾਫ਼ੀ ਠੀਕ ਹੈ।

**ਖੱਬਲ**—*ਪੁ. ਲੰਮੀਆਂ ਤਿੜਾਂ ਵਾਲਾ ਘਾਹ*—ਕਿਸਾਨ ਫ਼ਸਲ ਦਾ ਚੰਗਾ ਝਾੜ ਲੈਣ ਲਈ ਉਸ ਵਿਚੋਂ ਖੱਬਲ ਕੱਢ ਦਿੰਦਾ ਹੈ।

**ਖੱਬਾ**—*ਵਿ. ਸੱਜੇ ਦਾ ਉਲਟ*—ਕਈ ਆਦਮੀ ਖੱਬੇ ਹੱਥ ਨਾਲ ਵੀ ਸੱਜੇ ਹੱਥ ਜਿੰਨਾ ਤੇਜ਼ ਲਿਖ ਲੈਂਦੇ ਹਨ।

**ਖੱਬੀ ਖ਼ਾਂ**—*ਵਿ. ਆਕੜ ਵਾਲਾ*—ਕਈ ਵਿਅਕਤੀ ਆਪਣੇ ਆਪ ਨੂੰ ਜ਼ਿਆਦਾ ਹੀ ਖੱਬੀ ਖ਼ਾਂ ਸਮਝਦੇ ਹਨ।

**ਖੱਬੇ ਹੱਥ ਦਾ ਕੰਮ**—*ਪੁ. ਉਹ ਕੰਮ ਜਿਹੜਾ ਬੜੀ ਆਸਾਨੀ ਨਾਲ ਹੋ ਜਾਵੇ*—ਇਹ ਸਵਾਲ ਹੱਲ ਕਰਨਾ ਤਾਂ ਮੇਰੇ ਖੱਬੇ ਹੱਥ ਦਾ ਕੰਮ ਹੈ।

**ਖ਼ਮ**—*ਪੁ. ਵਿੰਗ, ਟੇਢ*—ਕਈ ਵਾਰੀ ਦਰਵਾਜ਼ਿਆਂ ਆਦਿ ਦੀ ਲੱਕੜ ਤੇ ਪਾਣੀ ਪੈਣ ਨਾਲ ਉਸ ਵਿਚ ਖ਼ਮ ਆ ਜਾਂਦਾ ਹੈ।

**ਖੰਮ੍ਹਣੀ**—*ਇ. ਮੌਲੀ*—ਸ਼ਗਨਾਂ ਵਾਲੀ ਚੀਜ਼ ਨੂੰ ਖੰਮ੍ਹਣੀ ਬੰਨ੍ਹੀ ਜਾਂਦੀ ਹੈ।

**ਖ਼ਮੀਰ**—*ਪੁ. ਕਿਸੇ ਚੀਜ਼, ਖ਼ਾਸ ਕਰਕੇ ਗਿੱਲੇ ਜਾਂ ਗੁੰਨ੍ਹੇ ਹੋਏ ਆਟੇ ਦਾ ਕੁਝ ਚਿਰ ਪਏ ਰਹਿਣ ਨਾਲ ਖੱਟਾ ਹੋਣ ਦਾ ਭਾਵ; ਉਹ ਪਦਾਰਥ ਜੋ ਕਿਸੇ ਚੀਜ਼ ਨੂੰ ਖ਼ਮੀਰਾ ਕਰਨ ਲਈ ਪਾਇਆ ਜਾਂਦਾ ਹੈ; ਸੁਭਾਉ*—ਬਹੁਤ ਜ਼ਿਆਦਾ ਗਰਮੀ ਕਾਰਣ ਰਾਤ ਦੇ ਆਟੇ ਵਿਚ ਖ਼ਮੀਰ ਆ ਗਿਆ ਹੈ; ਡਬਲਰੋਟੀ ਤਿਆਰ ਕਰਨ ਲਈ ਆਟੇ ਵਿਚ ਪਹਿਲਾਂ ਖ਼ਮੀਰ ਪਾਇਆ ਜਾਂਦਾ ਹੈ; ਬਹਾਦਰੀ ਪੰਜਾਬੀ ਲੋਕਾਂ ਦੇ ਖ਼ਮੀਰ ਵਿਚ ਹੈ।

**ਖ਼ਮੀਰਾ**—*ਵਿ. ਖ਼ਮੀਰ ਦੇ ਅਸਰ ਵਾਲਾ*—ਆਟੇ ਨੂੰ ਫ਼ਰਿਜ ਵਿਚ ਰੱਖ ਦੇਣਾ, ਤਾਂ ਜੋ ਖ਼ਮੀਰਾ ਨਾ ਹੋ ਜਾਵੇ।

**ਖਰਖਰਾ**—*ਪੁ. ਘੋੜੇ ਦਾ ਪਿੰਡਾ ਸਾਫ਼ ਕਰਨ ਲਈ ਕੰਡੇਦਾਰ ਬੁਰਸ਼*—ਸਈਸ ਖਰਖਰੇ ਨਾਲ ਘੋੜੇ ਦੇ ਪਿੰਡੇ ਦੀ ਸਫ਼ਾਈ ਕਰਦਾ ਹੈ।

**ਖ਼ਰਚ**—*ਪੁ. ਉਹ ਪੈਸਾ ਜੋ ਕਿਸੇ ਕੰਮ ਆਦਿ ਵਿਚ ਲਾਇਆ ਜਾਂ ਵਰਤਿਆ ਜਾਵੇ; ਗੁਜ਼ਾਰੇ ਲਈ ਰਕਮ*—ਅੱਜ ਕਲ੍ਹ ਲੋਕਾਂ ਦੇ ਖ਼ਰਚ ਬਹੁਤ ਵੱਧ ਗਏ ਹਨ; ਤੈਨੂੰ ਜੇਬ ਦੇ ਖ਼ਰਚ ਲਈ ਹਰ ਰੋਜ਼ ਕਿੰਨੇ ਪੈਸੇ ਮਿਲਦੇ ਹਨ।

**ਖ਼ਰਚਣਾ**—*ਕ੍ਰਿ. ਸਕ. ਖ਼ਰਚ ਕਰਨਾ*—ਰੁਪਿਆ ਕਮਾਉਣਾ ਹੀ ਮੁਸ਼ਕਲ ਹੈ ਖਰਚਣਾ ਤਾਂ ਕੋਈ ਮੁਸ਼ਕਲ ਨਹੀਂ।

**ਖ਼ਰਚੀਲਾ**—*ਵਿ. ਜ਼ਿਆਦਾ ਖ਼ਰਚ ਕਰਨ ਵਾਲਾ*—ਰਾਮ ਦਾ ਪਿਉ ਤਾਂ ਬੜਾ ਕੰਜੂਸ ਸੀ, ਪਰ ਉਹ ਆਪ ਬੜਾ ਖ਼ਰਚੀਲਾ ਹੈ।

**ਖ਼ਰਦਿਮਾਗ਼**—*ਇ. ਮੋਟੇ ਦਿਮਾਗ਼ ਵਾਲਾ*—ਕਈ ਬੱਚੇ ਬੜੇ ਖ਼ਰਦਿਮਾਗ਼ ਹੁੰਦੇ ਹਨ।

**ਖ਼ਰਮਸਤੀ**—*ਇ. ਸ਼ਰਾਰਤ*—ਅਧਿਆਪਕ ਦੇ ਜਮਾਤ ਵਿਚੋਂ ਬਾਹਰ ਜਾਣ ਤੇ ਬੱਚੇ ਖ਼ਰਮਸਤੀ ਸ਼ੁਰੂ ਕਰ ਦਿੰਦੇ ਹਨ।

**ਖਰਲ**—*ਪੁ. ਪੱਥਰ ਦੀ ਬਣੀ ਹੋਈ ਕਿਸ਼ਤੀਨੁਮਾ ਕੂੰਡੀ*—ਦਵਾਈਆਂ ਨੂੰ ਜ਼ਿਆਦਾ ਕਰਕੇ ਖਰਲ ਵਿਚ ਪੀਸਿਆ ਜਾਂਦਾ ਹੈ।

**ਖ਼ਰਾ**—*ਵਿ. ਬਿਨਾਂ ਮਿਲਾਵਟ ਤੋਂ, ਖ਼ਾਲਸ; ਈਮਾਨਦਾਰ; ਮੂੰਹ ਤੇ ਕਹਿ ਦੇਣ ਵਾਲਾ, ਡਰ ਰਹਿਤ*—ਅੱਜਕਲ੍ਹ ਖ਼ਰਾ ਦੁੱਧ ਬਹੁਤ ਘੱਟ ਮਿਲਦਾ

ਹੈ ; ਭਾਵੇਂ ਉਹ ਗਰੀਬ ਹੈ, ਪਰ ਹਿਸਾਬ ਵਿਚ ਬੜਾ ਖ਼ਰਾ ਹੈ ; ਖ਼ਰਾ ਆਦਮੀ ਕਿਸੇ ਦਾ ਲਿਹਾਜ਼ ਨਹੀਂ ਕਰਦਾ।

**ਖਰਾਂਟ**—*ਵਿ. ਹੰਢਿਆ ਵਰਤਿਆ, ਹੁਸ਼ਿਆਰ, ਚਾਲਾਕ*—ਰੱਬ ਕਿਸੇ ਦਾ ਖਰਾਂਟ ਵਿਅਕਤੀ ਨਾਲ ਵਾਹ ਨਾ ਪਾਏ।

**ਖ਼ਰਾਬ**—*ਵਿ. ਬੁਰਾ, ਭੈੜਾ; ਗੰਦਾ; ਵਿਗੜਿਆ ਹੋਇਆ*—ਜਿੱਥ ਤਕ ਹੋ ਸਕੇ ਸਾਨੂੰ ਖ਼ਰਾਬ ਬੱਚਿਆਂ ਦੀ ਸੰਗਤ ਨਹੀਂ ਕਰਨੀ ਚਾਹੀਦੀ ; ਬੱਚੇ ਕੱਪੜੇ ਬੜੀ ਜਲਦੀ ਖ਼ਰਾਬ ਕਰ ਲੈਂਦੇ ਹਨ ; ਆਦਮੀ ਦੇ ਖ਼ਰਾਬ ਹੁੰਦਿਆਂ ਦੇਰ ਨਹੀਂ ਲਗਦੀ।

**ਖ਼ਰਾਬੀ**—*ਇ. ਨੁਕਸ*—ਰਸਤੇ ਵਿਚ ਬਸ ਵਿਚ ਖ਼ਰਾਬੀ ਪੈ ਜਾਣ ਕਰਕੇ ਅਸੀਂ ਕਾਫ਼ੀ ਦੇਰ ਨਾਲ ਘਰ ਪੁੱਜੇ।

**ਖ਼ਰੀ**—*ਵਿ. ਅਸਲੀ, ਸੱਚੀ*—ਖਰੀ ਗੱਲ ਹਰੇਕ ਨੂੰ ਕੌੜੀ ਲੱਗਦੀ ਹੈ।

**ਖਰੀਂਢ**—*ਪੁ. ਫੋੜੇ, ਜ਼ਖ਼ਮ ਤੇ ਜੰਮੀ ਪੇਪੜੀ*—ਖਰੀਂਢ ਆਉਣ ਤੋਂ ਪਿਛੋਂ ਜ਼ਖ਼ਮ ਨੂੰ ਆਰਾਮ ਆ ਜਾਂਦਾ ਹੈ।

**ਖੱਲ**—*ਇ. ਚਮੜੀ*—ਕਈ ਜਾਨਵਰਾਂ ਦੀ ਖੱਲ ਜੁੱਤੀਆਂ ਆਦਿ ਬਣਾਉਣ ਦੇ ਕੰਮ ਆਉਂਦੀ ਹੈ।

**ਖੱਲ ਉਧੇੜਨਾ**—*ਮੁਹਾ. ਬਹੁਤ ਮਾਰਨਾ, ਕੁੱਟਣਾ*—ਪੁਲਿਸ ਨੇ ਚੋਰ ਦੀ ਭਾਵੇਂ ਖੱਲ ਉਧੇੜ ਦਿੱਤੀ, ਪਰ ਫਿਰ ਵੀ ਉਸ ਨੇ ਕੁਝ ਨਹੀਂ ਦੱਸਿਆ।

**ਖ਼ਲਕ**—*ਇ. ਸੰਸਾਰ ਦੇ ਲੋਕ, ਲੋਕਾਈ*—ਹਰ ਧਰਮ ਖ਼ਲਕ ਦੀ ਸੇਵਾ ਕਰਨ ਦਾ ਉਪਦੇਸ਼ ਦਿੰਦਾ ਹੈ।

**ਖ਼ਲਕਤ**—*ਇ. ਸੰਸਾਰ, ਸੰਸਾਰ ਦੇ ਲੋਕ; ਲੋਕਾਈ; ਲੋਕਾਂ ਦਾ ਸਮੂਹ*—ਜਿਸ ਨੇ ਸਾਰੀ ਖ਼ਲਕਤ ਨੂੰ ਪੈਦਾ ਕੀਤਾ ਹੈ ਉਹੀ ਸਭ ਨੂੰ ਰੋਟੀ ਦਿੰਦਾ ਹੈ; ਚੰਗੇ ਆਦਮੀ ਸਾਰੀ ਖ਼ਲਕਤ ਦਾ ਭਲਾ ਮੰਗਦੇ ਹਨ; ਜਲਸੇ ਵਿਚ ਅੱਜ ਬੜੀ ਖ਼ਲਕਤ ਆਈ ਹੋਈ ਸੀ।

**ਖਲਬਲੀ**—*ਇ. ਰੌਲਾ ਰੱਪਾ, ਗੜਬੜ*—ਚੋਰਾਂ ਦਾ ਗਰੋਹ ਆਉਣ ਨਾਲ ਸਾਰੇ ਸ਼ਹਿਰ ਵਿਚ ਖਲਬਲੀ ਮਚ ਗਈ।

**ਖਲਾਸੀ**—*ਇ. ਛੁਟਕਾਰਾ*—ਪਤਾ ਨਹੀਂ ਇਸ ਕੰਮ ਤੋਂ ਮੈਨੂੰ ਕਦੋਂ ਖਲਾਸੀ ਮਿਲੇਗੀ।

**ਖਲਾਸੀ ਕਰਨਾ**— *ਮੁਹਾ. ਕੰਮ ਤੋਂ ਵਿਹਲਾ ਕਰਨਾ*—ਤੁਸੀਂ ਮੇਰੀ ਇਸ ਕੰਮ ਤੋਂ ਕਦੋਂ ਖਲਾਸੀ ਕਰੋਗੇ।

**ਖਲੋਣਾ**—*ਕ੍ਰਿ. ਅਕ. ਖੜ੍ਹੇ ਹੋਣਾ; ਅਟਕਣਾ; ਇਕੱਠਾ ਹੋਣਾ*— ਅਧਿਆਪਕ ਦੇ ਆਉਣ ਤੇ ਬੱਚੇ ਸਤਿਕਾਰ ਵਜੋਂ ਖਲੋ ਜਾਂਦੇ ਹਨ; ਮੀਂਹ ਖਲੋ ਗਿਆ ਹੈ, ਚਲੋ ਚਲੀਏ; ਥਾਂ ਨੀਵੀਂ ਹੋਣ ਕਰਕੇ ਗਲੀ ਦਾ ਸਾਰਾ ਪਾਣੀ ਸਾਡੇ ਦਰਵਾਜ਼ੇ ਅੱਗੇ ਖਲੋ ਜਾਂਦਾ ਹੈ।

**ਖੜਕਣਾ**—*ਕ੍ਰਿ. ਅਕ. ਖੜ ਖੜ ਦੀ ਆਵਾਜ਼ ਪੈਦਾ ਹੋਣਾ; ਲੜਾਈ ਆਦਿ ਹੋ ਜਾਣਾ*—ਦਰਵਾਜ਼ਾ ਖੜਕਦਾ ਹੈ, ਦੇਖਣਾ ਕੌਣ ਹੈ; ਅੱਜ ਕੱਲ੍ਹ ਉਨ੍ਹਾਂ ਦੀ ਆਪਸ ਵਿਚ ਖੜਕੀ ਹੋਈ ਹੈ।

**ਖੜਕਵਾਂ**—*ਵਿ. ਦਲੇਰੀ ਭਰਿਆ*—ਉਸ ਦਾ ਖੜਕਵਾਂ ਜਵਾਬ ਸੁਣ ਕੇ ਸਾਰੇ ਚੁੱਪ ਹੋ ਗਏ।

**ਖੜਕਾ**—*ਪੁ. ਦੋ ਚੀਜ਼ਾਂ ਦੇ ਆਪੋ ਵਿਚ ਟਕਰਾਉਣ ਨਾਲ ਪੈਦਾ ਹੋਈ ਆਵਾਜ਼*—ਵੇਖਣਾ ਬਾਹਰ ਬੜਾ ਖੜਕਾ ਹੋ ਰਿਹਾ ਹੈ, ਕੀ ਗੱਲ ਹੈ?

**ਖੜਕਾਉਣਾ**—*ਕ੍ਰਿ. ਸਕ. ਖੜ ਖੜ ਦੀ ਆਵਾਜ਼ ਪੈਦਾ ਕਰਨਾ*—ਦਰਵਾਜ਼ਾ ਖੜਕਾਏ ਬਿਨਾਂ ਸਾਨੂੰ ਕਿਸੇ ਦੇ ਅੰਦਰ ਨਹੀਂ ਜਾਣਾ ਚਾਹੀਦਾ।

**ਖੜਗ**—*ਇ. ਤਲਵਾਰ*—ਪੁਰਾਣੇ ਜ਼ਮਾਨੇ ਵਿਚ ਸਿਪਾਹੀ ਬੰਦੂਕ ਦੀ ਥਾਂ ਹੱਥ ਵਿਚ ਖੜਗ ਰੱਖਦੇ ਸਨ।

**ਖੜਨਾ**—*ਕ੍ਰਿ. ਸਕ. ਲਿਜਾਣਾ*—ਮੈਂ ਉਸ ਨੂੰ ਆਪਣੇ ਨਾਲ ਖੜਨ ਦੀ ਬੜੀ ਕੋਸ਼ਿਸ਼ ਕੀਤੀ, ਪਰ ਉਹ ਨਾ ਮੰਨਿਆ।

**ਖੜ੍ਹਨਾ**—*ਕ੍ਰਿ. ਅਕ. ਖਲੋਣਾ; ਠਹਿਰਨਾ, ਅਟਕਣਾ ; ਚੋਣ ਲੜਨ ਲਈ ਉਮੀਦਵਾਰ ਬਣਨਾ*— ਮੈਨੂੰ ਇਕ ਪੈਰ ਦੇ ਭਾਰ ਤੇ ਖੜਨ ਦਾ ਕਾਫ਼ੀ ਅਭਿਆਸ ਹੈ; ਬੜੀ ਦੇਰ ਹੋ ਗਈ ਹੈ, ਮੈਂ ਹੁਣ ਹੋਰ ਨਹੀਂ ਖੜ੍ਹ ਸਕਦਾ; ਇਸ ਵਾਰ ਪਟਿਆਲੇ ਦੀ ਸੀਟ ਤੋਂ ਚਾਰ ਉਮੀਦਵਾਰ ਖੜ੍ਹੇ ਹਨ।

**ਖੜ੍ਹਾ**—*ਵਿ. ਖਲੋਤਾ ਹੋਇਆ; ਸਥਿਰ*—ਉਹ ਕਾਫ਼ੀ ਦੇਰ ਤੋਂ ਪਤਾ ਨਹੀਂ ਇਥੇ ਕਿਉਂ ਖੜ੍ਹਾ ਹੈ; ਤਲਾਅ ਦਾ ਪਾਣੀ ਖੜ੍ਹਾ ਹੋਣ ਕਾਰਣ ਜਲਦੀ ਗੰਦਾ ਹੋ ਜਾਂਦਾ ਹੈ।

**ਖੜ੍ਹਾਉਣਾ**—*ਕ੍ਰਿ. ਸਕ. ਖੜ੍ਹਾ ਕਰਨਾ; ਚੋਣ ਲੜਨ ਲਈ ਉਮੀਦਵਾਰ ਬਣਾਉਣਾ*—ਰੋਗੀ ਇੰਨਾ ਕਮਜ਼ੋਰ ਹੋ ਗਿਆ ਹੈ ਕਿ ਉਸ ਨੂੰ ਖੜ੍ਹਾਉਣਾ ਬੜਾ ਮੁਸ਼ਕਲ ਹੈ; ਇਸ ਵਾਰ ਲੋਕਾਂ ਨੇ ਸਰਪੰਚ ਬਣਨ ਲਈ ਨੰਦ ਸਿੰਘ ਨੂੰ ਖੜ੍ਹਾਇਆ ਹੈ।

**ਖੜਾਕ**—*ਪੁ. ਕਿਸੇ ਚੀਜ਼ ਦੇ ਖੜਕਣ ਦੀ ਆਵਾਜ਼*—ਉਸ ਦੇ ਪੈਰਾਂ ਦਾ ਖੜਾਕ ਸੁਣ ਕੇ ਮੇਰੀ ਜਾਗ ਖੁਲ੍ਹ ਗਈ।

**ਖ਼ਾਸ**—*ਵਿ. ਵਿਸ਼ੇਸ਼; ਨਿਜੀ, ਆਪਣਾ*—ਮੈਂ ਖ਼ਾਸ ਤੌਰ ਤੇ ਆਪ ਨੂੰ ਮਿਲਣ ਲਈ ਆਇਆ ਹਾਂ; ਸ਼ਾਮ ਸਿੰਘ ਸੁਪਰਡੰਟ ਦਾ ਖ਼ਾਸ ਆਦਮੀ ਹੈ।

**ਖਾਂਸੀ**—*ਇ. ਖੰਘ*—ਸਰਦੀਆਂ ਵਿਚ ਬੱਚਿਆਂ ਨੂੰ ਖਾਂਸੀ ਆਦਿ ਤੋਂ ਬਚਾਉਣਾ ਚਾਹੀਦਾ ਹੈ।

**ਖਾਹ-ਮਖਾਹ**—*ਕ੍ਰਿ. ਵਿ. ਜ਼ਬਰਦਸਤੀ; ਬਿਨਾਂ ਮਤਲਬ ਤੋਂ*—ਉਸ ਨੇ ਖਾਹ-ਮਖਾਹ ਮੈਨੂੰ ਇਸ ਝਗੜੇ ਵਿਚ ਫਸਾ ਲਿਆ ਹੈ; ਸਾਨੂੰ ਕਿਸੇ ਦੀ ਗੱਲ ਵਿਚ ਖਾਹ-ਮਖਾਹ ਦਖ਼ਲ ਨਹੀਂ ਦੇਣਾ ਚਾਹੀਦਾ।

**ਖ਼ਾਹਿਸ਼**—*ਇ. ਇੱਛਾ, ਚਾਹ*—ਮੇਰੀ ਖ਼ਾਹਿਸ਼ ਹੈ ਕਿ ਪੜ੍ਹਾਈ ਪਿੱਛੋਂ ਮੈਂ ਅਮਰੀਕਾ ਦੀ ਸੈਰ ਲਈ ਜਾਵਾਂ।

**ਖ਼ਾਕਾ**—*ਪੁ. ਰੂਪ ਰੇਖਾ*—ਕੋਈ ਵੀ ਯੋਜਨਾ ਤਿਆਰ ਕਰਨ ਤੋਂ ਪਹਿਲਾਂ ਉਸ ਦਾ ਖ਼ਾਕਾ ਤਿਆਰ ਕਰਨਾ ਜ਼ਰੂਰੀ ਹੁੰਦਾ ਹੈ।

**ਖਾਂਗੜ**—ਵਿ. ਗਾਂ, ਮੱਝ ਜੋ ਦੁੱਧ ਦੇਣਾ ਬੰਦ ਕਰ ਰਹੀ ਹੋਵੇ—ਖਾਂਗੜ ਮੱਝ ਦਾ ਦੁੱਧ ਗਾੜ੍ਹਾ ਹੁੰਦਾ ਹੈ।

**ਖਾਜਾ**—ਪੁ. ਭੋਜਨ, ਖ਼ੁਰਾਕ ; ਇਕ ਪ੍ਰਕਾਰ ਦਾ ਸੁੱਕਾ ਮੇਵਾ—ਦਾਲ, ਰੋਟੀ, ਦੁੱਧ ਆਦਿ ਮਨੁੱਖੀ ਖਾਜੇ ਦੀਆਂ ਮੁੱਖ ਵਸਤਾਂ ਹਨ ; ਅੱਜ ਕਲ੍ਹ ਖਾਜਾ ਆਦਿ ਤਾਂ ਅਮੀਰ ਆਦਮੀ ਹੀ ਖਾ ਸਕਦੇ ਹਨ।

**ਖਾਣ-ਪੀਣ**—ਪੁ. ਭੋਜਨ, ਖ਼ੁਰਾਕ—ਹੋਰ ਰਾਜਾਂ ਦੇ ਟਾਕਰੇ ਤੇ ਪੰਜਾਬ ਦਾ ਖਾਣ ਪੀਣ ਵਧੇਰੇ ਚੰਗਾ ਹੈ।

**ਖਾਣਾ**—ਕ੍ਰਿ. ਸਕ. ਕਿਸੇ ਚੀਜ਼ ਨੂੰ ਮੂੰਹ ਵਿਚ ਚੱਬ ਕੇ ਗਲੇ ਦੇ ਅੰਦਰ ਲਿਜਾਣਾ ; ਮਾਰ ਸਹਾਰਨਾ—ਅਸੀਂ ਰਾਤ ਦਾ ਖਾਣਾ ਲਗਭਗ ੭ ਵਜੇ ਖਾਂਦੇ ਹਾਂ ; ਜਦੋਂ ਮੈਂ ਤੈਨੂੰ ਮਾਰਿਆ ਤਾਂ ਤੂੰ ਦੋ ਚਪੇੜਾਂ ਵੀ ਨਹੀਂ ਖਾਣੀਆਂ।

ਪੁ. ਰੋਟੀ, ਭੋਜਨ—ਚੰਗੀ ਸਿਹਤ ਲਈ ਸਾਦਾ ਖਾਣਾ ਵਧੇਰੇ ਚੰਗਾ ਹੁੰਦਾ ਹੈ।

**ਖਾਤਾ**—ਪੁ. ਵਹੀ ਆਦਿ ਵਿਚ ਕਿਸੇ ਵੀ ਆਦਮੀ ਦੇ ਲੈਣ-ਦੇਣ ਦਾ ਰੱਖਿਆ ਹਿਸਾਬ—ਕਿਰਪਾ ਕਰਕੇ ਉਧਾਰ ਦੇ ਪੈਸੇ ਮੇਰੇ ਖਾਤੇ ਵਿਚ ਲਿਖ ਲੈਣਾ।

**ਖ਼ਾਨਦਾਨ**—ਪੁ. ਘਰਾਣਾ, ਕੁਲ—ਹਿੰਦੁਸਤਾਨ ਵਿਚ ਬਾਬਰ ਮੁਗ਼ਲ ਖ਼ਾਨਦਾਨ ਦਾ ਪਹਿਲਾ ਰਾਜਾ ਸੀ।

**ਖ਼ਾਨਦਾਨੀ**—ਵਿ. ਖ਼ਾਨਦਾਨ ਨਾਲ ਸਬੰਧਤ ; ਚੰਗੇ ਖ਼ਾਨਦਾਨ ਦਾ—ਵਪਾਰ ਕਰਨਾ ਉਨ੍ਹਾਂ ਦਾ ਖ਼ਾਨਦਾਨੀ ਕਿੱਤਾ ਹੈ ; ਖ਼ਾਨਦਾਨੀ ਆਦਮੀ ਨੂੰ ਗਲਤ ਗੱਲਾਂ ਨਹੀਂ ਫੱਬਦੀਆਂ।

**ਖ਼ਾਬ**—ਪੁ. ਸੁਫਨਾ—ਕਲ੍ਹ ਰਾਤ ਮੈਂ ਇਕ ਡਰਾਉਣਾ ਖ਼ਾਬ ਵੇਖਿਆ।

**ਖ਼ਾਮੋਸ਼**—ਵਿ. ਚੁੱਪ ਕੀਤਾ ਹੋਇਆ, ਚੁੱਪ—ਅਧਿਆਪਕ ਦੇ ਕਮਰੇ ਵਿਚ ਜਾਂਦਿਆਂ ਹੀ ਸਾਰੇ ਬੱਚੇ ਖ਼ਾਮੋਸ਼ ਹੋ ਗਏ।

**ਖ਼ਾਮੋਸ਼ੀ**—ਇ. ਚੁੱਪ ਹੋਣ ਦਾ ਭਾਵ, ਚੁੱਪ—ਰਾਤ ਨੂੰ ਹਰ ਪਾਸੇ ਖ਼ਾਮੋਸ਼ੀ ਛਾਈ ਹੁੰਦੀ ਹੈ।

**ਖਾਰ**—ਇ. ਈਰਖਾ, ਸਾੜਾ ; ਲੂਣ ਵਰਗਾ ਸੁਆਦ—ਜਦੋਂ ਦੇ ਮੇਰੇ ਦਸਵੀਂ ਵਿਚੋਂ ਨੰਬਰ ਵੱਧ ਆਏ ਹਨ, ਉਦੋਂ ਦਾ ਪਰਮਿੰਦਰ ਮੇਰੇ ਨਾਲ ਖ਼ਾਰ ਕਰਨ ਲਗ ਪਿਆ ਹੈ ; ਇੱਥੋਂ ਦੇ ਪਾਣੀ ਵਿਚ ਕੁਝ ਖ਼ਾਰ ਲਗਦੀ ਹੈ।

**ਖ਼ਾਰਸ਼**—ਇ. ਖੁਰਕ—ਜ਼ਖਮ ਤੇ ਮੱਠੀ ਮੱਠੀ ਖ਼ਾਰਸ਼ ਹੋਣਾ ਜ਼ਖਮ ਦੇ ਠੀਕ ਹੋਣ ਦੀ ਨਿਸ਼ਾਨੀ ਹੈ।

**ਖਾਰਾ**—ਪੁ. ਕਾਨਿਆਂ ਦਾ ਬਣਿਆ ਹੋਇਆ ਚੌਰਸ ਆਸਣ ਜੋ ਲਾਵਾਂ ਵੇਲੇ ਵਰ ਅਤੇ ਕੰਨਿਆ ਦੇ ਬੈਠਣ ਲਈ ਵਰਤਦੇ ਹਨ—ਲਾਵਾਂ ਸਮੇਂ ਵਹੁਟੀ ਤੇ ਲਾੜਾ ਖਾਰੇ ਵਿਚ ਬੈਠਦੇ ਹਨ।

ਵਿ. ਲੂਣ ਦੇ ਸੁਆਦ ਵਾਲਾ—ਸਮੁੰਦਰ ਦਾ ਪਾਣੀ ਖਾਰਾ ਹੁੰਦਾ ਹੈ।

**ਖ਼ਾਲਸ**—ਵਿ. ਸ਼ੁੱਧ, ਸਾਫ਼—ਖ਼ਾਲਸ ਦੁੱਧ, ਘੀ ਪਿੰਡਾਂ ਵਿਚ ਹੀ ਮਿਲਦਾ ਹੈ।

**ਖ਼ਾਲਕ**—ਪੁ. ਪੈਦਾ ਕਰਨ ਵਾਲਾ—ਰੱਬ ਸਾਰੀ ਸ੍ਰਿਸ਼ਟੀ ਦਾ ਖ਼ਾਲਕ ਹੈ।

**ਖ਼ਾਲੀ**—ਵਿ. ਜਿਸ ਵਿਚ ਕੋਈ ਚੀਜ਼ ਨਾ ਹੋਵੇ; ਵਿਹਲਾ; ਨਾ ਭਰਿਆ ਹੋਇਆ—ਸਾਰਾ ਕਮਰਾ ਖਾਲੀ ਹੈ ਤੁਸੀਂ ਆਪਣਾ ਸਾਮਾਨ ਇੱਥੇ ਰੱਖ ਦਿਉ; ਖਾਲੀ ਬੈਠਣ ਦਾ ਕੀ ਲਾਭ, ਕੋਈ ਤਾਂ ਕੰਮ ਕਰ ਲਿਆ ਕਰੋ; ਨਿਮਨ ਵਾਕਾਂ ਵਿਚ ਖ਼ਾਲੀ ਥਾਵਾਂ ਭਰੋ।

**ਖਾੜਕੂ**—ਵਿ. ਪੁ. ਦਹਿਸ਼ਤਪਸੰਦ—ਅੱਜਕਲ੍ਹ ਕਸ਼ਮੀਰ ਵਿਚ ਖਾੜਕੂਆਂ ਨੇ ਦਹਿਸ਼ਤ ਫੈਲਾਈ ਹੋਈ ਹੈ।

**ਖਾੜੀ**—ਇ. ਸਮੁੰਦਰ ਦਾ ਉਹ ਹਿੱਸਾ ਜੋ ਦੂਰ ਤਕ ਖੁਸ਼ਕੀ ਦੇ ਅੰਦਰ ਧੱਸ ਗਿਆ ਹੋਵੇ—ਕਲਕੱਤਾ ਸ਼ਹਿਰ ਬੰਗਾਲ ਦੀ ਖਾੜੀ ਦੇ ਕਿਨਾਰੇ ਸਥਿਤ ਹੈ।

**ਖ਼ਿਆਨਤ**—ਇ. ਅਮਾਨਤ ਵਜੋਂ ਸਪੁਰਦ ਕੀਤਾ ਮਾਲ ਘੱਟ ਜਾਂ ਨਾ ਦੇਣ ਦਾ ਭਾਵ—ਸਾਨੂੰ ਕਦੇ ਵੀ ਅਮਾਨਤ ਵਿਚ ਖ਼ਿਆਨਤ ਨਹੀਂ ਕਰਨੀ ਚਾਹੀਦੀ।

**ਖ਼ਿਆਲ**—ਪੁ. ਵਿਚਾਰ; ਧਿਆਨ; ਚਿੰਤਾ, ਫ਼ਿਕਰ—ਮੇਰਾ ਖ਼ਿਆਲ ਹੈ ਸਾਨੂੰ ਹੁਣ ਉਸ ਨਾਲ ਸਮਝੌਤਾ ਕਰ ਲੈਣਾ ਚਾਹੀਦਾ ਹੈ; ਮੈਨੂੰ ਤੁਹਾਡੀ ਗੱਲ ਦਾ ਤਾਂ ਖ਼ਿਆਲ ਹੀ ਨਹੀਂ ਰਿਹਾ; ਅੱਜ ਕਲ੍ਹ ਤਾਂ ਮੈਨੂੰ ਹਰ ਵਕਤ ਆਪਣੀ ਕੁੜੀ ਦੇ ਵਿਆਹ ਦਾ ਹੀ ਖਿਆਲ ਰਹਿੰਦਾ ਹੈ।

**ਖ਼ਿਆਲ ਰੱਖਣਾ**—ਮੁਹਾ. ਯਾਦ ਰੱਖਣਾ, ਚੇਤੇ ਰੱਖਣਾ; ਰਾਖੀ ਕਰਨਾ—ਜਦੋਂ ਤੁਸੀਂ ਪਟਿਆਲੇ ਜਾਉ ਤਾਂ ਮੇਰੇ ਕੰਮ ਦਾ ਵੀ ਖ਼ਿਆਲ ਰੱਖਣਾ ; ਮੇਰੇ ਪਿੱਛੋਂ ਮੇਰੇ ਘਰ ਦਾ ਖ਼ਿਆਲ ਰੱਖਣਾ।

**ਖਿਸਕਣਾ**—ਕ੍ਰਿ. ਅਕ. ਆਪਣੀ ਥਾਂ ਤੋਂ ਹਿੱਲਣਾ; ਬਿਨਾ ਦੱਸੇ ਚਲੇ ਜਾਣਾ, ਚੁੱਪ ਕੀਤੇ ਚਲੇ ਜਾਣਾ—ਟਰੰਕ ਇੰਨਾ ਭਾਰੀ ਹੈ ਕਿ ਮੇਰੇ ਇਕੱਲੇ ਤੋਂ ਤਾਂ ਖਿਸਕਣਾ ਹੀ ਨਹੀਂ ; ਰਾਮੂ ਰੋਜ਼ ਅੱਧੀ ਛੁੱਟੀ ਵੇਲੇ ਸਕੂਲੋਂ ਖਿਸਕ ਜਾਂਦਾ ਹੈ।

**ਖਿਸਕਾਉਣਾ**—ਕ੍ਰਿ. ਸਕ. ਆਪਣੀ ਥਾਂ ਤੋਂ ਪਰੇ ਕਰ ਦੇਣਾ, ਪਰੇ ਹਟਾਉਣਾ; ਚੁਰਾਉਣਾ—ਮੇਜ਼ ਇੰਨਾ ਭਾਰਾ ਹੈ ਕਿ ਦੋ ਆਦਮੀਆਂ ਤੋਂ ਬਿਨਾਂ ਖਿਸਕਾਇਆ ਵੀ ਨਹੀਂ ਜਾਣਾ; ਪਤਾ ਨਹੀਂ ਕਿਸ ਵੇਲੇ ਉਹ ਮੇਰਾ ਪੈੱਨ ਖਿਸਕਾ ਕੇ ਲੈ ਗਿਆ।

**ਖਿੱਚ**—ਇ. ਦੂਜਿਆਂ ਨੂੰ ਆਪਣੇ ਵੱਲ ਖਿੱਚਣ ਦੀ ਸ਼ਕਤੀ—ਸਰਦਾਰ ਗੁਰਬਖ਼ਸ਼ ਸਿੰਘ 'ਪ੍ਰੀਤਲੜੀ' ਦੀ ਲਿਖਤ ਵਿਚ ਬੜੀ ਖਿੱਚ ਹੈ।

**ਖਿੱਚਣਾ**—ਕ੍ਰਿ. ਸਕ. ਰੇੜ੍ਹੀ, ਗੱਡੇ ਆਦਿ ਨੂੰ ਧੂਹ ਕੇ ਲਿਜਾਣਾ; ਧੂਹਣਾ; ਆਪਣੇ ਵੱਲ ਆਕਰਸ਼ਤ ਕਰਨਾ; ਕੱਸਣਾ; ਤਸਵੀਰ, ਫ਼ੋਟੋ ਆਦਿ ਲਾਹੁਣਾ; ਲਕੀਰ ਆਦਿ ਵਾਹੁਣਾ—ਟਾਂਗੇ ਨੂੰ ਘੋੜਾ ਖਿੱਚਦਾ ਹੈ ; ਉਹ ਮੰਜਾ ਖਿੱਚ ਕੇ ਬਰਾਂਡੇ ਵਿਚ ਕਰ ਰਿਹਾ ਹੈ ; ਚੁੰਬਕ ਲੋਹੇ ਨੂੰ ਆਪਣੇ ਵੱਲ ਖਿੱਚਦਾ ਹੈ; ਤੁਹਾਡਾ ਮੰਜਾ ਤਾਂ ਖਿੱਚਣ ਵਾਲਾ ਹੈ ; ਕੀ ਤੁਸੀਂ ਮੇਰੀ ਤਸਵੀਰ ਖਿੱਚੋਗੇ, ਬੱਚਾ ਕਾਪੀ ਤੇ ਲਕੀਰ ਖਿੱਚਣਾ ਸਿੱਖ ਰਿਹਾ ਹੈ।

**ਖਿਚਾਉਣਾ**—ਕ੍ਰਿ. ਪ੍ਰੇ. ਖਿੱਚਣ ਦਾ ਕੰਮ ਕਰਾਉਣਾ ; ਫੋਟੋ ਲੁਹਾਉਣਾ—ਮੰਜਾ ਢਿੱਲਾ ਹੋ ਗਿਆ ਹੈ, ਇਸ ਨੂੰ ਖਿਚਾ ਲਉ ; ਫੋਟੋ ਖਿਚਾਉਣ ਦੇ ਤੁਸੀਂ ਕਿੰਨੇ ਪੈਸੇ ਦਿੱਤੇ ਹਨ?

**ਖਿਚੋਤਾਣ**—ਇ. ਨਰਾਜ਼ਗੀ, ਰੰਜਿਸ਼—ਕਸ਼ਮੀਰ ਦੇ ਮਸਲੇ ਤੇ ਭਾਰਤ ਤੇ ਪਾਕਿਸਤਾਨ ਦੀ ਖਿਚੋਤਾਣ ਚੱਲਦੀ ਹੀ ਰਹਿੰਦੀ ਹੈ।

**ਖ਼ਿਜ਼ਾਂ**— ਇ. ਪੱਤਝੜ—ਖਿਜ਼ਾਂ ਦੀ ਰੁੱਤ ਵਿਚ ਦਰਖ਼ਤਾਂ ਦੇ ਪੱਤੇ ਝੜ ਜਾਂਦੇ ਹਨ।

**ਖਿਝਣਾ**—ਕ੍ਰਿ. ਅਕ. ਮਨ ਵਿਚ ਦੁੱਖੀ ਹੋਣਾ—ਮੈਂ ਤਾਂ ਸਾਧਾਰਣ ਗੱਲ ਕੀਤੀ ਹੈ, ਇਸ ਵਿਚ ਖਿਝਣ ਵਾਲੀ ਕਿਹੜੀ ਗੱਲ ਹੈ।

**ਖਿਝਾਉਣਾ**—ਕ੍ਰਿ. ਸਕ. ਮਖੌਲ ਆਦਿ ਕਰਕੇ ਕਿਸੇ ਦਾ ਮਨ ਦੁੱਖੀ ਕਰਨਾ—ਤੈਨੂੰ ਉਸ ਨੂੰ ਖਿਝਾ ਕੇ ਕੀ ਮਿਲਦਾ ਹੈ?

**ਖਿੰਡਣਾ**—ਕ੍ਰਿ. ਅਕ. ਖਿਲਰਨਾ—ਲਿਫ਼ਾਫ਼ਾ ਫਟ ਜਾਣ ਕਰਕੇ ਸਾਰੀ ਖੰਡ ਫਰਸ਼ ਤੇ ਖਿੰਡ ਗਈ।

**ਖਿਡੰਦੜਾ**—ਵਿ. ਖੇਡਾਂ ਵਾਲਾ—ਪੰਜਾਬੀ ਮੇਲੇ ਪੰਜਾਬ ਦੇ ਖਿਡੰਦੜੇ ਜੀਵਨ ਦੀ ਝਾਕੀ ਪੇਸ਼ ਕਰਦੇ ਹਨ।

**ਖਿਡਾਉਣਾ**—ਕ੍ਰਿ. ਸਕ. ਖੇਡੇ ਲਾਉਣਾ, ਖੇਡਾਂ ਕਰਾਉਣਾ—ਮੈਂ ਹੁਣੇ ਆਉਂਦੀ ਹਾਂ, ਤੂੰ ਜ਼ਰਾ ਬੱਚੇ ਨੂੰ ਖਿਡਾਈਂ; ਉਹ ਬੱਚਿਆਂ ਨੂੰ ਗੁੱਲੀ ਡੰਡਾ ਖਿਡਾਉਂਦਾ ਹੈ।

**ਖਿੰਡਾਉਣਾ**—ਕ੍ਰਿ. ਸਕ. ਖਿਲਾਰਨਾ—ਇੱਥੋਂ ਕਣਕ ਚੁੱਕ ਦਿਉ, ਬੱਚਾ ਖਿੰਡਾ ਨਾ ਦੇਵੇ।

**ਖਿਡਾਵਾ**—ਪੁ. ਬਾਲਾਂ ਨੂੰ ਖਿਡਾਉਣ ਲਈ ਰੱਖਿਆ ਹੋਇਆ ਨੌਕਰ—ਖਿਡਾਵਾ ਬਿੱਟੂ ਦੀ ਉਂਗਲ ਫੜ ਕੇ ਸੈਰ ਕਰਾ ਰਿਹਾ ਹੈ।

**ਖ਼ਿਤਾਬ**—ਪੁ. ਸਰਕਾਰ ਤੋਂ ਪ੍ਰਸ਼ੰਸਾ ਵਜੋਂ ਮਿਲਿਆ ਹੋਇਆ ਨਾਂ, ਉਪਾਧੀ—ਭਾਰਤ ਸਰਕਾਰ ਵੱਲੋਂ ਦੇਸ਼-ਵਾਸੀਆਂ ਨੂੰ ਕੌਮੀ ਸੇਵਾਵਾਂ ਬਦਲੇ ਦਿੱਤੇ ਜਾਣ ਵਾਲੇ ਖ਼ਿਤਾਬ ਪਿੱਛੇ ਜਿਹੇ ਬੰਦ ਕਰ ਦਿੱਤੇ ਗਏ ਸਨ।

**ਖਿੱਤੀ**—ਇ. ਆਸਮਾਨ ਵਿਚ ਵਿਸ਼ੇਸ਼ ਕਿਸਮ ਦੇ ਸੱਤ ਤਾਰਿਆਂ ਦਾ ਝੁਰਮਟ—ਬੱਚੇ ਆਸਮਾਨ ਤੇ ਖਿੱਤੀਆਂ ਨੂੰ ਗਹੁ ਨਾਲ ਵੇਖ ਰਹੇ ਹਨ।

**ਖ਼ਿਦਮਤ**—ਇ. ਸੇਵਾ, ਟਹਿਲ—ਲੋੜਵੰਦਾਂ ਅਤੇ ਬੀਮਾਰਾਂ ਦੀ ਖ਼ਿਦਮਤ ਕਰਨੀ ਬੜਾ ਪੁੰਨ ਹੈ।

**ਖ਼ਿਦਮਤਗਾਰ**—ਵਿ. ਸੇਵਾ ਕਰਨ ਵਾਲਾ, ਸੇਵਕ, ਨੌਕਰ—ਰਾਜੇ ਮਹਾਰਾਜੇ ਆਪਣੇ ਕੋਲ ਕਈ ਖ਼ਿਦਮਤਗਾਰ ਰਖਦੇ ਸਨ।

**ਖਿੱਦੋ**—ਇ. ਗੇਂਦ—ਅਸੀਂ ਹਰ ਰੋਜ਼ ਸ਼ਾਮ ਨੂੰ ਖਿੱਦੋ ਖੇਡਦੇ ਹਾਂ।

**ਖਿੱਦੋ ਖੂੰਡੀ**—ਇ. ਬੱਚਿਆ ਦੀ ਇਕ ਖੇਡ—ਖਿੱਦੋ ਖੂੰਡੀ ਵਿਚ ਬੱਚੇ ਹਾਕੀ ਦੀ ਖੇਡ ਵਾਂਗ ਖੂੰਡੀਆਂ ਅਤੇ ਖਿੱਦੋ ਨਾਲ ਖੇਡਦੇ ਹਨ।

**ਖਿਨ**—ਪੁ. 24 ਸਕਿੰਟਾਂ ਦਾ ਸਮਾਂ, ਪਲ—ਫ਼ਿਕਰ ਜਾਂ ਚਿੰਤਾ ਇਨਸਾਨ ਨੂੰ ਇਕ ਖਿਨ ਵੀ ਚੈਨ ਨਹੀਂ ਆਉਣ ਦਿੰਦੀ।

**ਖਿਲਰਨਾ**— ਕ੍ਰਿ. ਅਕ. ਇੱਧਰ ਉੱਧਰ ਹੋ ਜਾਣਾ, ਖਿੰਡਣਾ, ਸਾਮਾਨ ਆਦਿ ਦਾ ਇੱਧਰ ਉੱਧਰ ਪਏ ਹੋਣਾ, ਫੈਲਣਾ—ਹਾਰ ਟੁੱਟਣ ਕਾਰਣ ਸਾਰੇ ਮੋਤੀ ਜ਼ਮੀਨ ਤੇ ਖਿਲਰ ਗਏ ਹਨ; ਵਿਆਹ ਹੋਣ ਕਾਰਣ ਘਰ ਦਾ ਸਾਰਾ ਸਾਮਾਨ ਖਿਲਰਿਆ ਪਿਆ ਹੈ; ਇਸ ਕਾਗ਼ਜ਼ ਤੇ ਸਿਆਹੀ ਨਹੀਂ ਖਿਲਰਦੀ।

**ਖਿੱਲਾਂ**—ਇ. ਭੁੰਨ ਕੇ ਖਿੜੇ ਅਨਾਜ ਦੇ ਦਾਣੇ—ਦੀਵਾਲੀ ਦੇ ਤਿਉਹਾਰ ਤੇ ਖਿੱਲਾਂ ਤੇ ਖਿਡਾਉਣੇ ਖ਼ਰੀਦਣਾ ਜ਼ਰੂਰੀ ਸਮਝਿਆ ਜਾਂਦਾ ਹੈ।

**ਖਿਲਾਰਨਾ**—ਕ੍ਰਿ. ਸਕ. ਖਿੰਡਾਉਣਾ, ਸਾਮਾਨ ਆਦਿ ਦਾ ਇੱਧਰ ਉੱਧਰ ਕਰਨਾ; ਕਪੜੇ ਆਦਿ ਨੂੰ ਸੁੱਕਣ ਲਈ ਧੁੱਪੇ ਰੱਖਣਾ—ਦਾਣੇ ਧਿਆਨ ਨਾਲ ਲਿਜਾਈਂ ਕਿਤੇ ਰਸਤੇ ਵਿਚ ਖਿਲਾਰ ਨਾ ਦਈਂ; ਬੱਚੇ ਮਿੰਟਾ ਵਿਚ ਘਰ ਦੀਆਂ ਚੀਜ਼ਾਂ ਖਿਲਾਰ ਦਿੰਦੇ ਹਨ; ਤੁਸੀਂ ਸਾਰੇ ਗਿੱਲੇ ਕਪੜੇ ਧੁੱਪ ਵਿਚ ਖਿਲਾਰ ਦਿਉ।

**ਖਿਲਾਰਾ**—ਪੁ. ਸਾਮਾਨ ਆਦਿ ਦੇ ਖਿਲਰੇ ਹੋਣ ਦਾ ਭਾਵ—ਅੱਜ ਸਵੇਰ ਦਾ ਘਰ ਵਿਚ ਬੜਾ ਖਿਲਾਰਾ ਪਿਆ ਹੋਇਆ ਹੈ।

**ਖਿੜਕ**—ਪੁ. ਜੇਲ੍ਹ ਆਦਿ ਦਾ ਸੀਖਾਂ ਵਾਲਾ ਦਰਵਾਜ਼ਾ—ਰਾਤ ਵੇਲੇ ਕੈਦੀਆਂ ਨੂੰ ਖਿੜਕਾਂ ਅੰਦਰ ਬੰਦ ਕੀਤਾ ਜਾਂਦਾ ਹੈ।

**ਖਿੜਕਾਂ ਅੰਦਰ ਕਰਾਉਣਾ**—ਮੁਹਾ. ਕੈਦ ਕਰਾਉਣਾ—ਮੈਂ ਅਸਲ ਦੋਸ਼ੀ ਨੂੰ ਖਿੜਕਾਂ ਅੰਦਰ ਕਰਵਾ ਕੇ ਹੀ ਆਰਾਮ ਕਰਾਂਗਾ।

**ਖਿੜਖਿੜਾਉਣਾ**—ਕ੍ਰਿ. ਸਕ. ਬਹੁਤ ਜ਼ਿਆਦਾ ਹੱਸਣਾ, ਜ਼ੋਰ ਨਾਲ ਹੱਸਣਾ—ਉਸ ਦਾ ਚੁਟਕਲਾ ਸੁਣ ਕੇ ਸਾਰੇ ਬੱਚੇ ਖਿੜ ਖਿੜਾਉਣ ਲੱਗ ਪਏ।

**ਖਿੜਨਾ**—ਕ੍ਰਿ. ਅਕ. ਬੰਦ ਫੁੱਲ ਦਾ ਖੁੱਲ੍ਹਣਾ ; ਖ਼ੁਸ਼ ਹੋਣਾ, ਪ੍ਰਸੰਨ ਹੋਣਾ—ਕਈ ਕਲੀਆਂ ਤਾਂ ਬਿਨਾਂ ਖਿੜੇ ਹੀ ਮੁਰਝਾ ਜਾਂਦੀਆਂ ਹਨ ; ਅਸਲ ਇਨਸਾਨ ਉਹੀ ਹੈ ਜਿਹੜਾ ਮੁਸੀਬਤ ਵਿਚ ਵੀ ਖਿੜਿਆ ਰਹੇ।

**ਖਿੜੇ-ਮੱਥੇ**—ਕ੍ਰਿ. ਵਿ. ਖ਼ੁਸ਼ੀ ਨਾਲ, ਪ੍ਰਸੰਨਤਾ ਨਾਲ—ਉਹ ਘਰ ਆਏ ਮਹਿਮਾਨਾਂ ਦਾ ਸਦਾ ਖਿੜੇ ਮੱਥੇ ਸੁਆਗਤ ਕਰਦਾ ਹੈ।

**ਖੀਸਾ**—ਪੁ. ਜੇਬ—ਇਸ ਵਕਤ ਮੇਰੇ ਖੀਸੇ ਵਿਚ ਕੋਈ ਪੈਸਾ ਨਹੀਂ।

**ਖੀਣ ਖ਼ਾਬ**—ਪੁ. ਸੁਨਹਿਰੀ ਤਾਰਾਂ ਨਾਲ ਬੁਣਿਆ ਹੋਇਆ ਕੱਪੜਾ, ਜ਼ਰੀ ਵਾਲਾ ਕੱਪੜਾ—ਪਹਿਲਾਂ ਲੋਕੀਂ ਖੀਣ ਖ਼ਾਬ ਦਾ ਕੱਪੜਾ ਬੜੇ ਸ਼ੌਕ ਨਾਲ ਪਹਿਨਦੇ ਸਨ।

**ਖੀਵਾ**—ਵਿ. ਮਸਤ—ਸੱਚੇ ਭਗਤ ਪ੍ਰਭੂ ਦੇ ਨਾਮ ਵਿਚ ਹਮੇਸ਼ਾ ਖੀਵੇ ਰਹਿੰਦੇ ਹਨ।

**ਖੁਆਉਣਾ**—ਕ੍ਰਿ. ਸਕ. ਖਾਣ ਲਈ ਦੇਣਾ—ਗਰੀਬਾਂ ਨੂੰ ਰੋਟੀ ਖੁਆਉਣਾ ਸਭ ਤੋਂ ਵੱਡਾ ਪੁੰਨ ਹੈ।

**ਖ਼ੁਆਜਾ**—*ਪੁ. ਪਾਣੀ ਦਾ ਦੇਵਤਾ*—ਜਦੋਂ ਕਿਸ਼ਤੀ ਦਰਿਆ ਵਿਚ ਫਸ ਗਈ ਤਾਂ ਮਲਾਹ ਨੇ ਖ਼ੁਆਜੇ ਅੱਗੇ ਬਚਾ ਲਈ ਬੇਨਤੀ ਕੀਤੀ।

**ਖ਼ੁਆਰ**—*ਵਿ. ਪਰੇਸ਼ਾਨ*—ਅੱਜ ਕਲ੍ਹ ਮਾਮੂਲੀ ਜਿਹੀ ਨੌਕਰੀ ਲੈਣ ਲਈ ਵੀ ਬੜਾ ਖ਼ੁਆਰ ਹੋਣਾ ਪੈਂਦਾ ਹੈ।

**ਖ਼ੁਆਰੀ**—*ਇ. ਖ਼ੁਆਰ ਹੋਣ ਦਾ ਭਾਵ*—ਘਰ ਦਾ ਪੂਰਾ ਪਤਾ ਹੋਵੇ ਤਾਂ ਆਦਮੀ ਘਰ ਲੱਭਣ ਦੀ ਖ਼ੁਆਰੀ ਤੋਂ ਬਚ ਜਾਂਦਾ ਹੈ।

**ਖ਼ੁਸ਼**—*ਵਿ. ਪ੍ਰਸੰਨ; ਸੰਤੁਸ਼ਟ*—ਨਵੀਂ ਨਵੀਂ ਨੌਕਰੀ ਲੱਗਣ ਕਰਕੇ ਉਹ ਬੜਾ ਖ਼ੁਸ਼ ਹੈ, ਉਸ ਦੀ ਤਨਖ਼ਾਹ ਭਾਵੇਂ ਥੋੜ੍ਹੀ ਹੈ, ਪਰ ਫਿਰ ਵੀ ਉਹ ਖ਼ੁਸ਼ ਹੈ।

**ਖ਼ੁਸ਼ਹਾਲ**—*ਵਿ. ਰੱਜਿਆ ਪੁੱਜਿਆ*—ਕਿਸੇ ਦੇਸ਼ ਦਾ ਖ਼ੁਸ਼ਹਾਲ ਹੋਣਾ ਉਸ ਦੀ ਆਰਥਿਕਤਾ ਤੇ ਨਿਰਭਰ ਕਰਦਾ ਹੈ।

**ਖ਼ੁਸ਼ਹਾਲੀ**—*ਇ. ਖ਼ੁਸ਼ਹਾਲ ਹੋਣ ਦਾ ਭਾਵ*—ਸਰਕਾਰ ਕਿਸਾਨਾਂ ਦੀ ਖ਼ੁਸ਼ਹਾਲੀ ਲਈ ਹਰ ਸੰਭਵ ਯਤਨ ਕਰ ਰਹੀ ਹੈ।

**ਖ਼ੁਸ਼ਕ**—*ਵਿ. ਜੋ ਹਰਾ ਜਾਂ ਤਾਜ਼ਾ ਨਾ ਹੋਵੇ; ਗਿੱਲੇ ਦਾ ਉਲਟ, ਸੁੱਕਾ; ਰੁੱਖਾ; ਰੋਟੀ ਆਦਿ ਜੋ ਚੋਪੜੀ ਨਾ ਹੋਵੇ*—ਪਾਣੀ ਨਾ ਮਿਲਣ ਕਾਰਣ ਬੂਟੇ ਖ਼ੁਸ਼ਕ ਹੋ ਜਾਂਦੇ ਹਨ; ਬਰਸਾਤਾਂ ਵਿਚ ਕੱਪੜੇ ਜਲਦੀ ਖ਼ੁਸ਼ਕ ਨਹੀਂ ਹੁੰਦੇ; ਉਹ ਬੜੇ ਖ਼ੁਸ਼ਕ ਸੁਭਾਅ ਦਾ ਆਦਮੀ ਹੈ; ਮੈਨੂੰ ਡਾਕਟਰ ਨੇ ਖ਼ੁਸ਼ਕ ਫੁਲਕਾ ਖਾਣ ਲਈ ਕਿਹਾ ਹੈ।

**ਖ਼ੁਸ਼ਕਿਸਮਤ**—*ਵਿ. ਚੰਗੀ ਕਿਸਮਤ ਵਾਲਾ*—ਉਹ ਮਾਂ-ਬਾਪ ਬੜੇ ਖ਼ੁਸ਼ਕਿਸਮਤ ਹਨ, ਜਿਨ੍ਹਾਂ ਦੀ ਔਲਾਦ ਨੇਕ ਹੁੰਦੀ ਹੈ।

**ਖ਼ੁਸ਼ਕਿਸਮਤੀ**—*ਇ. ਖ਼ੁਸ਼ਕਿਸਮਤ ਹੋਣ ਦਾ ਭਾਵ*—ਉਸ ਦੀ ਖ਼ੁਸ਼ਕਿਸਮਤੀ ਹੈ ਕਿ ਉਸ ਨੂੰ ਜਲਦੀ ਹੀ ਚੰਗੀ ਨੌਕਰੀ ਮਿਲ ਗਈ।

**ਖ਼ੁਸ਼ਕੀ**—*ਇ. ਖ਼ੁਸ਼ਕ ਹੋਣ ਦਾ ਭਾਵ; ਰੁੱਖੇ ਹੋਣ ਦਾ ਭਾਵ*—ਮੌਸਮ ਦੀ ਖ਼ੁਸ਼ਕੀ ਕਾਰਣ ਹਰ ਕਿਸੇ ਨੂੰ ਖੰਘ ਆਦਿ ਦੀ ਬੀਮਾਰੀ ਲੱਗੀ ਹੋਈ ਹੈ; ਅੱਜ ਕਲ੍ਹ ਉਸ ਦੇ ਸੁਭਾਅ ਵਿਚ ਬੜੀ ਖ਼ੁਸ਼ਕੀ ਆਈ ਹੋਈ ਹੈ।

**ਖ਼ੁਸ਼ਖ਼ਤ**—*ਵਿ. ਸੋਹਣਾ ਲਿਖਿਆ ਹੋਇਆ, ਸੁਲੇਖ*—ਅੱਜ-ਕੱਲ੍ਹ ਬੱਚਿਆਂ ਦੇ ਖ਼ੁਸ਼ਖ਼ਤ ਲਿਖਣ ਵੱਲ ਘੱਟ ਧਿਆਨ ਦਿੱਤਾ ਜਾਂਦਾ ਹੈ।

**ਖ਼ੁਸ਼ਖ਼ਤੀ**—*ਇ. ਸੁੰਦਰ ਲਿਖਾਈ, ਵਧੀਆ ਲਿਖਾਈ*—ਭਾਸ਼ਾ ਵਿਭਾਗ ਹਰ ਸਾਲ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚ ਬੱਚਿਆਂ ਦੇ ਖ਼ੁਸ਼ਖ਼ਤੀ ਮੁਕਾਬਲੇ ਕਰਵਾਉਂਦਾ ਹੈ।

**ਖ਼ੁਸ਼ਖ਼ਬਰੀ**—*ਇ. ਚੰਗੀ ਖ਼ਬਰ*—ਮੇਰੇ ਦੋਸਤ ਨੇ ਹੁਣੇ ਹੁਣੇ ਮੇਰੇ ਪਾਸ ਹੋਣ ਦੀ ਖ਼ੁਸ਼ਖ਼ਬਰੀ ਦਿੱਤੀ ਹੈ।

**ਖ਼ੁਸ਼ਬੂ**—*ਇ. ਮਹਿਕ*—ਨੇਕ ਆਦਮੀ ਫੁੱਲ ਵਾਂਗ ਆਪਣੀ ਖ਼ੁਸ਼ਬੂ ਹਰ ਪਾਸੇ ਖਿਲਾਰਦਾ ਹੈ।

**ਖ਼ੁਸ਼ਬੂਦਾਰ**—*ਵਿ. ਖ਼ੁਸ਼ਬੂ ਵਾਲਾ*—ਸਾਨੂੰ ਖ਼ੁਸ਼ਬੂਦਾਰ ਤੇਲ ਵਾਲਾਂ ਨੂੰ ਨਹੀਂ ਲਾਉਣੇ ਚਾਹੀਦੇ।

**ਖ਼ੁਸ਼ ਰਹਿਣਾ**—*ਵਿ. ਖ਼ੁਸ਼ ਰਹਿਣ ਵਾਲਾ*—ਪੰਜਾਬੀਆਂ ਦੀ ਸਫਲਤਾ ਦਾ ਅਸਲੀ ਕਾਰਣ ਉਨ੍ਹਾਂ ਦਾ ਖ਼ੁਸ਼-ਰਹਿਣਾ ਸੁਭਾਅ ਹੈ।

**ਖੁਸਰਾ**—*ਪੁ. ਹੀਜੜਾ, ਨਿਪੁੰਸਕ*—ਲੜਕਾ ਜੰਮਣ ਤੇ ਖੁਸਰੇ ਵਧਾਈ ਲੈਣ ਆਉਂਦੇ ਹਨ।

**ਖ਼ੁਸ਼ਾਮਦ**—*ਇ. ਆਪਣੇ ਮਤਲਬ ਲਈ ਕਿਸੇ ਦੀ ਝੂਠੀ ਪ੍ਰਸ਼ੰਸਾ ਕਰਨ ਦਾ ਭਾਵ*—ਕਿਸੇ ਦੀ ਖ਼ੁਸ਼ਾਮਦ ਕਰਨਾ ਮੇਰੇ ਸੁਭਾਅ ਦੇ ਵਿਰੁੱਧ ਹੈ।

**ਖ਼ੁਸ਼ਾਮਦੀ**—*ਵਿ. ਖ਼ੁਸ਼ਾਮਦ ਕਰਨ ਵਾਲਾ*—ਸਾਨੂੰ ਖ਼ੁਸ਼ਾਮਦੀ ਆਦਮੀਆਂ ਤੋਂ ਬਚਣਾ ਚਾਹੀਦਾ ਹੈ।

**ਖ਼ੁਸ਼ੀ**—*ਇ. ਪ੍ਰਸੰਨਤਾ; ਸੰਤੁਸ਼ਟ ਹੋਣ ਦਾ ਭਾਵ*—ਮੈਨੂੰ ਇਹ ਦੱਸਣ ਵਿਚ ਖ਼ੁਸ਼ੀ ਹੈ ਕਿ ਤੁਸੀ ਚੰਗੇ ਨੰਬਰ ਲੈ ਕੇ ਪਾਸ ਹੋ ਗਏ ਹੋ; ਨੇਕ ਕੰਮ ਕਰਨ ਨਾਲ ਮਨ ਨੂੰ ਖ਼ੁਸ਼ੀ ਹੁੰਦੀ ਹੈ।

**ਖੁੰਘੀ**—*ਇ. ਰੁੱਖ ਦੇ ਤਣੇ ਨਾਲੋਂ ਕਟੀ ਹੋਈ ਟਹਿਣੀ ਦਾ ਬਾਕੀ ਬਚਿਆ ਹਿੱਸਾ*—ਖੁੰਘੀ ਵਿਚ ਫਸ ਕੇ ਮੇਰਾ ਦੁੱਪਟਾ ਪਾਟ ਗਿਆ ਹੈ।

**ਖੁੱਚ**—*ਇ. ਗੋਡੇ ਦਾ ਪਿਛਲਾ ਟੋਆ*—ਥਕਾਵਟ ਕਾਰਣ ਮੇਰੀਆਂ ਖੁੱਚਾਂ ਵਿਚ ਦਰਦ ਹੋ ਰਿਹਾ ਹੈ।

**ਖੁੰਝਣਾ**—*ਕ੍ਰਿ. ਅਕ. ਪਛੜ ਜਾਣਾ; ਮੌਕਾ ਹੱਥੋਂ ਨਿਕਲ ਜਾਣਾ*—ਸਟੇਸ਼ਨ ਤੇ ਵਕਤ ਸਿਰ ਪੁੱਜ ਜਾਈਏ, ਅਜਿਹਾ ਨਾ ਹੋਵੇ ਕਿਤੇ ਖੁੰਝ ਜਾਵੇਂ, ਇਕ ਵਾਰ ਦਾ ਖੁੰਝਿਆ ਸਮਾਂ ਮੁੜ ਨਹੀਂ ਮਿਲਦਾ।

**ਖੁੰਝਾਉਣਾ**—*ਕ੍ਰਿ. ਸਕ. ਸਮਾਂ ਹੱਥੋਂ ਗੁਆਉਣਾ*—ਸਾਨੂੰ ਪੜ੍ਹਾਈ ਦੇ ਸਮੇਂ ਨੂੰ ਐਵੇਂ ਨਹੀਂ ਖੁੰਝਾਉਣਾ ਚਾਹੀਦਾ।

**ਖੁੱਟਰ**—*ਵਿ. ਨਿਰਮੋਹਾ*—ਖੁੱਟਰ ਬੰਦੇ ਨੂੰ ਕਿਸੇ ਨਾਲ ਕੋਈ ਅਪਣੱਤ ਨਹੀਂ ਹੁੰਦੀ।

**ਖੁੱਡੇ ਲੱਗਣਾ**—*ਮੁਹਾ. ਕੋਈ ਪੁੱਛ ਨਾ ਹੋਣਾ*—ਹਾਲਾਤ ਬਦਲ ਜਾਣ ਨਾਲ ਚੌਧਰ ਦੀਆਂ ਚਲਾਉਣ ਵਾਲੇ ਵਿਅਕਤੀ ਨੂੰ ਵੀ ਕਈ ਵਾਰ ਖੁੱਡੇ ਲੱਗਣਾ ਪੈਂਦਾ ਹੈ।

**ਖੁਰਖੁਰੀ**—*ਇ. ਕਿਸੇ ਗੱਲ ਸਬੰਧੀ ਦਿਲ ਵਿਚ ਹੋਣ ਵਾਲਾ ਤੌਖਲਾ*—ਪ੍ਰੀਖਿਆ ਦਾ ਨਤੀਜਾ ਨਾ ਆਉਣ ਤਕ ਬੱਚਿਆਂ ਦੇ ਮਨ ਵਿਚ ਖੁਰਖੁਰੀ ਲੱਗੀ ਰਹਿੰਦੀ ਹੈ।

**ਖੁੱਤੀ**—*ਇ. ਉਹ ਟੋਆ ਜੋ ਮੁੰਡੇ ਗੋਲੀਆਂ ਆਦਿ ਖੇਡਣ ਲਈ ਜ਼ਮੀਨ ਵਿਚ ਪੁੱਟਦੇ ਹਨ*—ਬੱਚੇ ਖੁੱਤੀ ਵਿਚ ਗੋਲੀਆਂ ਸੁੱਟ ਰਹੇ ਹਨ।

**ਖ਼ੁਦਕਸ਼ੀ**—*ਇ. ਆਤਮਘਾਤ, ਆਤਮ ਹੱਤਿਆ*—ਖ਼ੁਦਕਸ਼ੀ ਕਰਨਾ ਸਭ ਤੋਂ ਵੱਡੀ ਬੁਜ਼ਦਿਲੀ ਹੈ।

**ਖੁੰਦਰ**—*ਇ. ਗੁਫ਼ਾ*—ਸ਼ੇਰ ਖੁੰਦਰਾਂ ਵਿਚ ਰਹਿੰਦੇ ਹਨ।

**ਖ਼ੁਦਾ**—*ਪੁ. ਰੱਬ, ਪਰਮਾਤਮਾ*—ਖ਼ੁਦਾ ਸਭ ਨੂੰ ਰੋਜ਼ੀ ਦਿੰਦਾ ਹੈ।

**ਖੁਦਾਉਣਾ**—*ਕ੍ਰਿ. ਪ੍ਰੇ. ਪੁੱਟਣ ਦਾ ਕੰਮ ਕਰਾਉਣਾ; ਵੇਲ-ਬੂਟੇ ਆਦਿ ਖੋਦਣ ਦਾ ਕੰਮ ਕਰਾਉਣਾ*—ਰਾਜ ਮਜ਼ਦੂਰਾਂ ਕੋਲੋਂ ਨੀਹਾਂ ਖੁਦਾ ਰਿਹਾ ਹੈ; ਅੱਜ ਕੱਲ੍ਹ ਕੰਧਾਂ ਤੇ ਵੇਲ ਬੂਟੇ ਖੁਦਾਉਣ ਦਾ ਬਹੁਤ ਰਿਵਾਜ ਨਹੀਂ।

**ਖ਼ੁਦਾਈ**—*ਇ. ਖ਼ਲਕਤ*—ਇਉਂ ਲਗਦਾ ਸੀ ਜਿਵੇਂ ਜਲਸੇ ਵਿਚ ਸਾਰੀ ਖ਼ੁਦਾਈ ਪਹੁੰਚੀ ਹੋਵੇ।

**ਖ਼ੁਦੀ**—*ਇ. ਆਪਣਾ ਆਪ; ਹਉਮੈ, ਹੰਕਾਰ*—ਖ਼ੁਦੀ ਨੂੰ ਉੱਚਾ ਕਰਨਾ ਹੀ ਇਨਸਾਨ ਦਾ ਆਦਰਸ਼ ਹੋਣਾ ਚਾਹੀਦਾ ਹੈ; ਉਸ ਆਦਮੀ ਵਿਚ ਬੜੀ ਖ਼ੁਦੀ ਹੈ।

**ਖੁੰਧਕ**—*ਇ. ਈਰਖਾ, ਸਾੜਾ*—ਇਨਸਾਨ ਨੂੰ ਕਿਸੇ ਲਈ ਆਪਣੇ ਮਨ ਵਿਚ ਖੁੰਧਕ ਨਹੀਂ ਰੱਖਣੀ ਚਾਹੀਦੀ।

**ਖੁੰਧਕੀ**—*ਵਿ. ਖੁੰਧਕ ਰੱਖਣ ਵਾਲਾ, ਦਿਲ ਵਿਚ ਵੈਰ ਰੱਖਣ ਵਾਲਾ*—ਖੁੰਧਕੀ ਵਿਅਕਤੀ ਮੌਕਾ ਮਿਲਣ ਤੇ ਕਦੇ ਵੀ ਦੁਸ਼ਮਣੀ ਕੱਢ ਸਕਦਾ ਹੈ।

**ਖ਼ੁਨਾਮੀ**—*ਇ. ਬਦਨਾਮੀ; ਕਸੂਰ*—ਜਿਹੜਾ ਮਾੜੇ ਕੰਮ ਕਰੇਗਾ ਉਸ ਦੀ ਜ਼ਰੂਰ ਖ਼ੁਨਾਮੀ ਹੋਵੇਗੀ; ਮੇਰੇ ਕੋਲੋਂ ਭੁੱਲ ਨਾਲ ਵੀ ਜੇ ਕੋਈ ਖ਼ੁਨਾਮੀ ਹੋ ਗਈ ਹੋਵੇ ਤਾਂ ਖ਼ਿਮਾ ਕਰਨਾ।

**ਖ਼ੁਫ਼ੀਆ**—*ਵਿ. ਗੁਪਤ*—ਪੁਲਿਸ *ਇਸ ਮਾਮਲੇ ਦੀ ਖ਼ੁਫ਼ੀਆ ਤੌਰ ਤੇ ਪੜਤਾਲ ਕਰ ਰਹੀ ਹੈ।*

**ਖੁੰਬ**—*ਇ*, ਇਕ ਤਰ੍ਹਾਂ ਦੀ ਸਬਜ਼ੀ; ਧੋਬੀ ਦੀ ਭੱਠੀ—ਖੁੰਬਾਂ ਦੀ ਸਬਜ਼ੀ ਬੜੀ ਸੁਆਦੀ ਹੁੰਦੀ ਹੈ; ਧੋਬੀ ਕੱਪੜੇ ਧੋਣ ਤੋਂ ਪਹਿਲਾਂ ਉਨ੍ਹਾਂ ਨੂੰ ਖੁੰਬ ਤੇ ਚਾੜ੍ਹਦਾ ਹੈ।

**ਖੁੰਬ ਚਾੜ੍ਹਨਾ**—*ਮੁਹਾ. ਬਹੁਤ ਜ਼ਿਆਦਾ ਮਾਰਨਾ*—ਅੱਜ ਰਮੇਸ਼ ਦੇ ਪਿਤਾ ਜੀ ਨੇ ਉਸ ਦੀ ਬੜੀ ਖੁੰਬ ਚਾੜ੍ਹੀ।

**ਖੁੰਬ ਠੱਪਣਾ**—*ਮੁਹਾ. ਮਾਰ ਕੁਟਾਈ ਕਰਨਾ*—ਲੜਾਈ ਵਿਚ ਦੁਸ਼ਮਣ ਦੀ ਐਸੀ ਖੁੰਬ ਠੱਪਣੀ ਚਾਹੀਦੀ ਹੈ ਕਿ ਉਹ ਮੁੜ ਸਿਰ ਨਾ ਚੁੱਕ ਸਕੇ।

**ਖੁੱਭਣਾ**—*ਕ੍ਰਿ. ਅਕ. ਅੰਦਰ ਚਲੇ ਜਾਣਾ, ਧਸਣਾ; ਚੁਭਣਾ*—ਧਿਆਨ ਨਾਲ ਚੱਲਣਾ ਕਿਤੇ ਤੁਹਾਡਾ ਪੈਰ ਨਾ ਖੁੱਭ ਜਾਵੇ; ਸੀਊਂਦੇ ਸੀਊਂਦੇ ਮੇਰੇ ਪੋਟੇ ਵਿਚ ਸੂਈ ਖੁਭ ਗਈ ਹੈ।

**ਖ਼ੁਮਾਰ**—*ਪੁ. ਮਸਤੀ*—ਆਮ ਲੋਕਾਂ ਨੂੰ ਧਨ ਦਾ ਖ਼ੁਮਾਰ ਹੰਕਾਰੀ ਬਣਾ ਦਿੰਦਾ ਹੈ।

**ਖ਼ੁਮਾਰੀ**—*ਇ. ਮਸਤੀ*—ਜਿਸ ਨੂੰ ਨਾਮ ਦੀ ਖ਼ੁਮਾਰੀ ਚੜ੍ਹ ਜਾਵੇ ਉਸ ਨੂੰ ਹੋਰ ਕਿਸੇ ਚੀਜ਼ ਦੀ ਲੋੜ ਨਹੀਂ ਰਹਿੰਦੀ।

**ਖੁਰ**—*ਪੁ. ਸਿੰਗਾਂ ਵਾਲੇ ਪਸ਼ੂਆਂ ਦੇ ਪੈਰ ਜੋ ਅੱਗੋਂ ਫਟੇ ਹੁੰਦੇ ਹਨ*—ਬਲਦਾਂ ਦੇ ਖੁਰਾਂ ਵਿਚ ਖੁਰੀਆਂ ਲਵਾ ਲੈਣੀਆਂ ਚਾਹੀਦੀਆਂ ਹਨ।

**ਖੁਰਕ**—*ਇ. ਚਮੜੀ ਦੀ ਇਕ ਕਿਸਮ ਦੀ ਬੀਮਾਰੀ*—ਖੁਰਕ ਛੂਤ ਦੀ ਬੀਮਾਰੀ ਹੁੰਦੀ ਹੈ।

**ਖੁਰਕਣਾ**—*ਕ੍ਰਿ. ਸਕ. ਖੁਰਕ ਖ਼ਤਮ ਕਰਨ ਲਈ ਪਿੰਡੇ ਨੂੰ ਮਲਣਾ ਜਾਂ ਕਿਸੇ ਚੀਜ਼ ਨਾਲ ਰਗੜਨਾ*—ਹਰ ਵੇਲੇ ਖੁਰਕਣ ਨਾਲੋਂ ਚੰਗਾ ਹੈ ਕਿ ਤੁਸੀਂ ਕੋਈ ਦਵਾਈ ਲੈ ਲਵੋ।

**ਖ਼ੁਰਦਬੀਨ**—*ਇ. ਇਕ ਯੰਤਰ ਜਿਸ ਨਾਲ ਨਿੱਕੀਆਂ ਚੀਜ਼ਾਂ ਬਹੁਤ ਵੱਡੀਆਂ ਦਿਸਦੀਆਂ ਹਨ*—ਬੱਚਾ ਖ਼ੁਰਦਬੀਨ ਨਾਲ ਫੁੱਲ ਦੇ ਛੋਟੇ ਛੋਟੇ ਹਿੱਸਿਆਂ ਨੂੰ ਵੇਖ ਰਿਹਾ ਹੈ।

**ਖੁਰਦ ਬੁਰਦ**—*ਵਿ. ਗ਼ਾਇਬ ਕੀਤਾ ਹੋਇਆ*—ਰਿਸ਼ਵਤ ਖ਼ੋਰ ਅਫ਼ਸਰ ਸਰਕਾਰੀ ਫੰਡ ਜਨਤਾ ਕੋਲ ਪਹੁੰਚਣ ਤੋਂ ਪਹਿਲਾਂ ਹੀ ਖੁਰਦ ਬੁਰਦ ਕਰ ਦਿੰਦੇ ਹਨ।

**ਖੁਰਨਾ**—*ਕ੍ਰਿ. ਅਕ. ਘੁਲਣਾ; ਲਹਿਣਾ, ਉੱਤਰਨਾ*—ਜੇ ਬਰਫ਼ ਨੂੰ ਕੱਪੜੇ ਆਦਿ ਵਿਚ ਲਪੇਟ ਕੇ ਰੱਖਿਆ ਜਾਵੇ ਤਾਂ ਉਹ ਘੱਟ ਖੁਰਦੀ ਹੈ; ਮੇਰੇ ਦੁਪੱਟੇ ਦਾ ਰੰਗ ਪਹਿਲੀ ਵਾਰ ਧੋਣ ਨਾਲ ਹੀ ਖੁਰ ਗਿਆ ਹੈ।

**ਖੁਰਲੀ**—*ਇ. ਡੰਗਰਾਂ ਨੂੰ ਪੱਠੇ ਪਾਉਣ ਲਈ ਇੱਟਾਂ ਆਦਿ ਦੀ ਬਣੀ ਡੂੰਘੀ ਥਾਂ*—ਪਸ਼ੂਆਂ ਆਦਿ ਨੂੰ ਚਾਰਾ ਖੁਰਲੀ ਵਿਚ ਪਾਇਆ ਜਾਂਦਾ ਹੈ।

**ਖੁਰਾ**—*ਪੁ. ਪੈਰ ਦਾ ਨਿਸ਼ਾਨ*—ਪੁਲਿਸ ਚੋਰ ਦੇ ਪਿੱਛੇ ਉਸ ਦਾ ਖੁਰਾ ਵੇਖ ਕੇ ਜਾਂਦੀ ਹੈ।

**ਖ਼ੁਰਾਕ**—*ਇ. ਗ਼ਿਜ਼ਾ; ਦਵਾ ਦੀ ਇਕ ਮਾਤਰਾ*—ਤੁਸੀਂ ਕਮਜ਼ੋਰ ਹੋ ਗਏ ਹੋ, ਤੁਹਾਨੂੰ ਦੁੱਧ, ਅੰਡੇ ਆਦਿ ਦੀ ਖ਼ੁਰਾਕ ਜ਼ਰੂਰ ਰੱਖਣੀ ਚਾਹੀਦੀ ਹੈ; ਤੁਸੀਂ ਦਿਨ ਵਿਚ ਸਾਰੀਆਂ ਚਾਰ ਖ਼ੁਰਾਕਾਂ ਲੈਣੀਆਂ ਹਨ।

**ਖੁਰਾ ਕੱਢਣਾ**—*ਮੁਹਾ. ਬੁਰੀ ਤਰ੍ਹਾਂ ਪਿੱਛਾ ਕਰਨਾ*—ਚੋਰਾਂ ਦਾ ਖੁਰਾ ਕੱਢਣਾ ਪੁਲਿਸ ਜਾਂ ਸਿਖਲਾਈ ਯਾਫ਼ਤਾ ਕੁੱਤਿਆਂ ਦਾ ਕੰਮ ਹੁੰਦਾ ਹੈ।

**ਖੁਰਾ-ਖੋਜ ਨਾ ਲੱਭਣਾ**—*ਮੁਹਾ. ਕੁਝ ਪਤਾ ਨਾ ਲੱਗਣਾ*—ਉਨ੍ਹਾਂ ਦੀ ਚੋਰੀ ਹੋਇਆਂ ਲਗਭਗ ਇਕ ਮਹੀਨਾ ਹੋ ਗਿਆ ਹੈ, ਪਰ ਅਜੇ ਤਕ ਚੋਰਾਂ ਦਾ ਖੁਰਾ-ਖੋਜ ਨਹੀਂ ਲੱਭਿਆ।

**ਖੁੱਲ੍ਹ**—*ਇ. ਕੋਈ ਪਾਬੰਦੀ ਨਾ ਹੋਣ ਦਾ ਭਾਵ; ਆਜ਼ਾਦੀ*—ਬੱਚਿਆਂ ਨੂੰ ਬਹੁਤੀ ਖੁੱਲ੍ਹ ਦੇਣ ਨਾਲ ਵਿਗੜ ਜਾਂਦੇ ਹਨ; ਬੱਚਿਆਂ ਨੂੰ ਆਪਣੇ ਵਿਚਾਰ ਪ੍ਰਗਟਾਉਣ ਦੀ ਪੂਰੀ ਖੁੱਲ੍ਹ ਹੋਣੀ ਚਾਹੀਦੀ ਹੈ।

**ਖੁੱਲ੍ਹ ਖੇਡ**—*ਇ. ਆਜ਼ਾਦੀ, ਖੁੱਲ੍ਹ*—ਬਜ਼ੁਰਗਾਂ ਦੇ ਘਰ ਵਿਚ ਨਾ ਹੋਣ ਕਾਰਣ ਬੱਚਿਆਂ ਨੂੰ ਖੁੱਲ੍ਹ ਖੇਡ ਮਿਲ ਜਾਂਦੀ ਹੈ।

**ਖੁੱਲ੍ਹਣਾ**—*ਕ੍ਰਿ. ਅਕ. ਦਰਵਾਜ਼ੇ ਆਦਿ ਦੇ ਬੂਹਿਆਂ ਦਾ ਵੱਖ ਹੋ ਕੇ ਆਸੇ ਪਾਸੇ ਹੋ ਜਾਣਾ; ਕਿਸੇ ਚੀਜ਼ ਦੇ ਜੁੜੇ ਜਾਂ ਮਿਲੇ ਹੋਏ ਹਿੱਸਿਆਂ ਦਾ ਇਕ ਦੂਜੇ ਨਾਲੋਂ ਵੱਖ ਹੋਣਾ; ਪ੍ਰਗਟ ਹੋਣਾ, ਪਤਾ ਲੱਗਣਾ*—ਹਵਾ ਦੇ ਚਲਣ ਨਾਲ ਦਰਵਾਜ਼ਾ ਬਾਰ-ਬਾਰ ਖੁੱਲ੍ਹ ਜਾਂਦਾ ਹੈ; ਸੋਹਣ ਸਿੰਘ ਦਾ ਉਪਰੇਸ਼ਨ ਠੀਕ ਹੋ ਗਿਆ ਹੈ, ਕੁਝ ਦਿਨਾਂ ਤਕ ਟਾਂਕੇ ਖੁੱਲ੍ਹ ਜਾਣੇ ਹਨ; ਇਕ ਨਾ ਇਕ ਦਿਨ ਤਾਂ ਭੇਦ ਨੇ ਖੁੱਲ੍ਹਣਾ ਹੀ ਹੈ।

**ਖੁੱਲ੍ਹ-ਦਿਲਾ**—*ਵਿ. ਖੁੱਲ੍ਹੇ ਦਿਲ ਵਾਲਾ, ਵੱਡੇ ਦਿਲ ਵਾਲਾ*—ਰਾਜੀਵ ਦੇ ਪਿਤਾ ਜੀ ਖੁੱਲ੍ਹ-ਦਿਲੇ ਹੋਣ ਕਾਰਣ ਲੋਕਾਂ ਵਿਚ ਬੜੇ ਹਰਮਨ ਪਿਆਰੇ ਹਨ।

**ਖੁੱਲ੍ਹ-ਦਿਲੀ**—*ਇ. ਖੁੱਲ੍ਹੇ ਦਿਲ ਵਾਲਾ ਹੋਣ ਦਾ ਭਾਵ*—ਉਸ ਨੇ ਆਪਣੇ ਦੁਸ਼ਮਣ ਨੂੰ ਮਾਫ਼ ਕਰ ਕੇ ਬੜੀ ਖੁੱਲ੍ਹ-ਦਿਲੀ ਵਿਖਾਈ ਹੈ।

**ਖੁੱਲ੍ਹਾ**—*ਵਿ. ਜੋ ਤੰਗ ਨਾ ਹੋਵੇ; ਬੰਦ ਨਾ ਕੀਤਾ ਹੋਇਆ; ਵਿਸ਼ਾਲ*—ਮੈਂ ਤਾਂ ਹਮੇਸ਼ਾ ਖੁੱਲ੍ਹੇ ਕੱਪੜੇ ਪਾਉਂਦਾ ਹਾਂ; ਜਦੋਂ ਮੈਂ ਗਿਆ ਤਾਂ ਤੁਹਾਡੇ ਕਮਰੇ ਦੇ ਦਰਵਾਜ਼ੇ ਖੁੱਲ੍ਹੇ ਸਨ; ਸਾਡੀ ਕੋਠੀ ਦੇ ਸਾਹਮਣੇ ਇਕ ਖੁੱਲ੍ਹਾ ਮੈਦਾਨ ਹੈ।

**ਖੁੱਲ੍ਹਾ-ਖੁਲਾਸਾ**—*ਵਿ. ਛਲ ਤੋਂ ਰਹਿਤ*—ਉਸ ਦੇ ਖੁੱਲ੍ਹੇ ਖੁਲਾਸੇ ਸੁਭਾਅ ਕਾਰਣ ਉਸ ਨੂੰ ਹਰ ਕੋਈ ਚਾਹੁੰਦਾ ਹੈ।

**ਖੁੱਲ੍ਹਾ ਡੁੱਲ੍ਹਾ**—*ਵਿ. ਬਹੁਤ ਖੁੱਲ੍ਹਾ*—ਘਰ ਖੁੱਲ੍ਹਾ ਡੁੱਲ੍ਹਾ ਅਤੇ ਹਵਾਦਾਰ ਹੋਣਾ ਚਾਹੀਦਾ ਹੈ।

**ਖੂਹਣੀ**—*ਇ. ਸੈਨਾ ਦੀ ਇਕ ਵੰਡ ਜਿਸ ਵਿਚ ਲੱਖ ਤੋਂ ਵੱਧ ਪੈਦਲ ਸਿਪਾਹੀ ਅਤੇ ਕਈ ਹਜ਼ਾਰ ਘੋੜ ਸਵਾਰ, ਰਥ ਅਤੇ ਹਾਥੀ ਹੁੰਦੇ ਹਨ*—ਪਾਂਡਵਾਂ ਦੀ ਸੈਨਾ ਸੱਤ ਖੂਹਣੀਆਂ ਦੀ ਅਤੇ ਕੌਰਵਾਂ ਦੀ ਯਾਰ੍ਹਾਂ ਖੂਹਣੀਆਂ ਦੀ ਸੀ।

**ਖੂਹ ਦਾ ਡੱਡੂ**—*ਪੁ. ਸੀਮਤ ਗਿਆਨ ਵਾਲਾ ਵਿਅਕਤੀ*—ਇਨਸਾਨ ਨੂੰ ਆਪਣੇ ਗਿਆਨ ਵਿਚ ਵਾਧਾ ਕਰਦੇ ਰਹਿਣਾ ਚਾਹੀਦਾ ਹੈ, ਖੂਹ ਦਾ ਡੱਡੂ ਨਹੀਂ ਬਣਨਾ ਚਾਹੀਦਾ।

**ਖੂਹੀ**—*ਇ. ਛੋਟਾ ਖੂਹ*—ਪਹਿਲਾਂ ਲੋਕੀ ਪਾਣੀ ਦੀ ਲੋੜ ਲਈ ਘਰ ਵਿਚ ਖੂਹੀ ਲਵਾ ਲੈਂਦੇ ਸਨ।

**ਖੂੰਜਾ**—*ਪੁ. ਕੋਣਾ, ਗੁੱਠ*—ਕਮਰੇ ਦੇ ਇਕ ਖੂੰਜੇ ਵਿਚ ਫ੍ਰਿਜ ਪਿਆ ਹੋਇਆ ਹੈ।

**ਖੂੰਜੇ ਲਾਉਣਾ**—*ਮੁਹਾ. ਖੁੱਡੇ ਲਾਉਣਾ, ਅਧਿਕਾਰ ਖੋਹ ਲੈਣਾ*—ਹਰ ਵਿਅਕਤੀ ਆਪਣੇ ਵਿਰੋਧੀਆਂ ਨੂੰ ਖੂੰਜੇ ਲਾਉਣਾ ਹੀ ਠੀਕ ਸਮਝਦਾ ਹੈ।

**ਖੂੰਟੀ**—*ਇ. ਕੱਪੜੇ ਆਦਿ ਟੰਗਣ ਲਈ ਕੰਧ ਵਿਚ ਗੱਡਿਆ ਇਕ ਤਰ੍ਹਾਂ ਦਾ ਵੱਡਾ ਕਿੱਲ*—ਖੂੰਟੀ ਤੇ ਸੂਟ ਟੰਗਿਆ ਹੋਇਆ ਹੈ।

**ਖੂੰਡਾ**—*ਪੁ. ਇਕ ਤਰ੍ਹਾਂ ਦੀ ਸੋਟੀ ਜਿਸ ਦਾ ਉੱਪਰਲਾ ਸਿਰਾ ਮੁੜਿਆ ਹੋਇਆ ਹੋਵੇ*—ਮੇਰੇ ਦਾਦਾ ਜੀ ਬਾਹਰ ਜਾਣ ਲੱਗਿਆਂ ਹਮੇਸ਼ਾ ਹੱਥ ਵਿਚ ਖੂੰਡਾ ਰਖਦੇ ਹਨ।

**ਖ਼ੂਨ**—*ਪੁ. ਲਹੂ; ਕਤਲ*—ਖ਼ੂਨ ਦਾ ਗੇੜ ਬੰਦ ਹੋਣ ਨਾਲ ਆਦਮੀ ਦੀ ਮੌਤ ਹੋ ਜਾਂਦੀ ਹੈ; ਕਲ੍ਹ ਸਾਡੇ ਪਿੰਡ ਵਿਚ ਇਕ ਖ਼ੂਨ ਹੋ ਗਿਆ ਹੈ।

**ਖ਼ੂਨ ਉਬਲਣਾ (ਖੌਲਣਾ)**—*ਮੁਹਾ. ਗੁੱਸਾ ਆਉਣਾ*—ਮਾਤਾ ਪਿਤਾ ਦੀ ਬੇਇੱਜ਼ਤੀ ਵੇਖ ਕੇ ਪੁੱਤਰਾਂ ਦਾ ਖ਼ੂਨ ਖੌਲਣਾ ਕੁਦਰਤੀ ਗੱਲ ਹੈ।

**ਖ਼ੂਨ ਸੁੱਕਣਾ**—*ਮੁਹਾ. ਚਿੰਤਾ ਕਰਨਾ, ਫ਼ਿਕਰ ਹੋਣਾ*—ਗਰੀਬ ਮਾਪਿਆਂ ਦਾ ਜਵਾਨ ਹੁੰਦੀ ਧੀ ਨੂੰ ਵੇਖ ਕੇ ਖ਼ੂਨ ਸੁੱਕਣਾ ਸ਼ੁਰੂ ਹੋ ਜਾਂਦਾ ਹੈ।

**ਖ਼ੂਨ-ਖ਼ਰਾਬਾ**—*ਪੁ. ਲੜਾਈ ਆਦਿ ਵਿਚ ਬਹੁਤੇ ਆਦਮੀਆਂ ਦੇ ਮਾਰੇ ਜਾਣ ਦਾ ਭਾਵ*—ਗਾਂਧੀ ਜੀ ਚਾਹੁੰਦੇ ਸਨ ਕਿ ਭਾਰਤ ਨੂੰ ਬਿਨਾਂ ਕਿਸੇ ਖ਼ੂਨ-ਖ਼ਰਾਬੇ ਤੋਂ ਆਜ਼ਾਦੀ ਪ੍ਰਾਪਤ ਹੋਵੇ।

**ਖ਼ੂਨ ਪਸੀਨਾ ਇੱਕ ਕਰਨਾ**—*ਮੁਹਾ. ਬਹੁਤ ਮਿਹਨਤ ਕਰਨਾ*—ਗ਼ਰੀਬ ਕਿਰਤੀਆਂ ਨੂੰ ਆਪਣਾ ਪੇਟ ਪਾਲਣ ਲਈ ਖ਼ੂਨ ਪਸੀਨਾ ਇਕ ਕਰਨਾ ਪੈਂਦਾ ਹੈ।

**ਖ਼ੂਨ ਪੀਣਾ**—*ਮੁਹਾ. ਬਹੁਤ ਜ਼ਿਆਦਾ ਤੰਗ ਕਰਨਾ*—ਹਰ ਵੇਲੇ ਦੂਜਿਆਂ ਦਾ ਖ਼ੂਨ ਪੀਣਾ ਚੰਗੀ ਆਦਤ ਨਹੀਂ।

**ਖ਼ੂਨੀ**—*ਪੁ. ਖ਼ੂਨ ਕਰਨ ਵਾਲਾ ਆਦਮੀ, ਕਤਲ ਕਰਨ ਵਾਲਾ ਆਦਮੀ*—ਜੱਜ ਨੇ ਖ਼ੂਨੀ ਨੂੰ ਮੌਤ ਦੀ ਸਜ਼ਾ ਦਿੱਤੀ ਹੈ।

*ਵਿ. ਕਤਲ ਨਾਲ ਸਬੰਧਤ*—ਜਲ੍ਹਿਆਂ ਵਾਲੇ ਬਾਗ਼ ਦਾ ਖ਼ੂਨੀ ਸਾਕਾ ਭਾਰਤ ਵਿਚ ਬੜਾ ਪ੍ਰਸਿੱਧ ਹੈ।

**ਖ਼ੂਬਸੂਰਤ**—*ਵਿ. ਸੋਹਣਾ, ਸੁੰਦਰ; ਵਧੀਆ, ਚੰਗਾ*—ਚੰਡੀਗੜ੍ਹ ਬੜਾ ਖ਼ੂਬਸੂਰਤ ਸ਼ਹਿਰ ਹੈ; ਉਹ ਬੜਾ ਖ਼ੂਬਸੂਰਤ ਗਾਉਂਦਾ ਹੈ।

**ਖ਼ੂਬਸੂਰਤੀ**—*ਇ. ਸੁੰਦਰਤਾ, ਸੋਹਪਣ*—ਬਹੁਤ ਜ਼ਿਆਦਾ ਖ਼ੂਬਸੂਰਤੀ ਮਨੁੱਖ ਵਿਚ ਹੰਕਾਰ ਪੈਦਾ ਕਰਦੀ ਹੈ।

**ਖ਼ੂਬੀ**—*ਇ. ਗੁਣ*—ਹਰ ਆਦਮੀ ਵਿਚ ਕੋਈ ਨਾ ਕੋਈ ਖ਼ੂਬੀ ਜ਼ਰੂਰ ਹੁੰਦੀ ਹੈ।

**ਖੇਹ**—*ਇ. ਮਿੱਟੀ, ਧੂੜ*—ਅੰਤ ਵਿਚ ਹਰ ਕਿਸੇ ਨੇ ਖੇਹ ਵਿਚ ਮਿਲ ਜਾਣਾ ਹੈ।

**ਖੇਹ ਉਡਾਉਣੀ**—*ਮੁਹਾ. ਬਦਨਾਮੀ ਵਾਲਾ ਕੰਮ ਕਰਨਾ; ਕੰਮ ਖ਼ਰਾਬ ਕਰਨਾ*—ਬੱਚਿਆਂ ਨੂੰ ਐਸੀ ਖੇਹ ਨਹੀਂ ਉਡਾਉਣੀ ਚਾਹੀਦੀ ਜਿਸ ਨਾਲ ਮਾਪਿਆਂ ਦੀ ਬਦਨਾਮੀ ਹੋਵੇ; ਨਾਲਾਇਕ ਬੱਚਿਆਂ ਨੂੰ ਕਿੰਨਾ ਵੀ ਕਿਉਂ ਨਾ ਪੜ੍ਹਾਇਆ ਜਾਵੇ ਉਨ੍ਹਾਂ ਨੇ ਪੇਪਰਾਂ ਵਿਚ ਖੇਹ ਹੀ ਉਡਾਉਣੀ ਹੁੰਦੀ ਹੈ।

**ਖੇਹ ਖ਼ਰਾਬੀ**—*ਇ. ਬਦਕਾਰੀ, ਬਦਚਲਨੀ ਜਾਂ ਮੰਦਾ ਕੰਮ ਕਰਨ ਦਾ ਭਾਵ*—ਬੰਦਾ ਖੇਹ ਖ਼ਰਾਬੀ ਤਾਂ ਕਰ ਲੈਂਦਾ ਹੈ, ਪਰ ਉਸ ਦਾ ਨਤੀਜਾ ਭੁਗਤਣਾ ਔਖਾ ਹੁੰਦਾ ਹੈ।

**ਖੇਖਣ**—*ਪੁ. ਪਖੰਡ, ਢੌਂਗ*—ਕੰਮਚੋਰ ਬਿਰਤੀ ਵਾਲੇ ਵਿਅਕਤੀ ਕੰਮ ਨੂੰ ਵੇਖ ਕੇ ਖੇਖਣ ਕਰਨ ਲੱਗ ਪੈਂਦੇ ਹਨ।

**ਖੇਡ**—*ਇ. ਮਨ ਪਰਚਾਵੇ ਜਾਂ ਸਰੀਰ ਦੀ ਕਸਰਤ ਦਾ ਕੋਈ ਕੰਮ; ਤਮਾਸ਼ਾ*—ਅੱਜਕਲ੍ਹ ਦੇ ਸਿੱਖਿਆ ਦੇ ਪ੍ਰਬੰਧ ਵਿਚ ਪੜ੍ਹਾਈ ਦੇ ਨਾਲ ਖੇਡਾਂ ਤੇ ਵੀ ਪੂਰਾ ਜ਼ੋਰ ਦਿੱਤਾ ਜਾਂਦਾ ਹੈ; ਖੇਡ ਖ਼ਤਮ ਹੋਣ ਤੋਂ ਬਾਅਦ ਸਾਰੇ ਬੱਚੇ ਆਪੋ ਆਪਣੇ ਘਰਾਂ ਨੂੰ ਚਲੇ ਗਏ।

**ਖੇਡਣਾ**—*ਕ੍ਰਿ. ਸਕ. ਮਨ ਪਰਚਾਵੇ ਲਈ ਕੋਈ ਖੇਡ ਕਰਨਾ; ਖ਼ੁਸ਼ੀ ਨਾਲ ਇੱਧਰ ਉੱਧਰ ਕੁੱਦਣਾ; ਡਰਾਮਾ ਆਦਿ ਵਿਖਾਉਣਾ*—ਬੱਚੇ ਮੈਦਾਨ ਵਿਚ ਹਾਕੀ ਖੇਡਦੇ ਹਨ; ਸਿਹਤ ਲਈ ਚੰਗੀ ਖ਼ੁਰਾਕ ਦੇ ਨਾਲ ਨਾਲ ਖੇਡਣਾ ਵੀ ਜ਼ਰੂਰੀ ਹੈ; ਅੱਜ ਸਾਡੇ ਸਕੂਲ ਵਿਚ ਨਾਟਕ ਖੇਡਣ ਦਾ ਮੁਕਾਬਲਾ ਹੋਵੇਗਾ।

**ਖੇਡਣਾ-ਮੱਲ੍ਹਣਾ**—*ਕ੍ਰਿ. ਸਕ. ਖੇਡ ਆਦਿ ਵਿਚ ਰੁੱਝਣਾ, ਮੌਜ ਕਰਨਾ*—ਪੜ੍ਹਾਈ ਦੇ ਨਾਲ ਨਾਲ ਬੱਚਿਆਂ ਲਈ ਖੇਡਣਾ-ਮੱਲ੍ਹਣਾ ਵੀ ਜ਼ਰੂਰੀ ਹੈ।

**ਖੇਡਾਂ-ਪਿੱਟਿਆ**—*ਵਿ. ਖੇਡਾਂ ਵਿਚ ਜ਼ਿਆਦਾ ਰੁਚੀ ਰੱਖਣ ਵਾਲਾ*—ਸੀਮਾ ਤਾਂ ਖੇਡਾਂ-ਪਿੱਟੀ ਹੈ, ਇਸ ਨੂੰ ਤਾਂ ਪੜ੍ਹਾਈ ਦਾ ਉੱਕਾ ਸ਼ੌਕ ਨਹੀਂ।

**ਖੇਤਰ**—*ਪੁ. ਜੀਵਨ ਦਾ ਕੋਈ ਹਿੱਸਾ; ਇਲਾਕਾ*—ਆਜ਼ਾਦੀ ਤੋਂ ਪਿੱਛੋਂ ਵਿੱਦਿਆ ਦੇ ਖੇਤਰ ਵਿਚ ਬੜੀ ਤਰੱਕੀ ਹੋਈ ਹੈ; ਆਜ਼ਾਦੀ ਤੋਂ ਪਿੱਛੋਂ ਆਵਾਜਾਈ ਦੇ ਸਾਧਨਾਂ ਦੇ ਵੱਧ ਜਾਣ ਕਾਰਣ ਪਹਾੜੀ ਖੇਤਰਾਂ ਦੀ ਵੀ ਬੜੀ ਤਰੱਕੀ ਹੋਈ ਹੈ।

**ਖੇਤਰਫਲ**—*ਪੁ. ਰਕਬਾ*—ਪੰਜਾਬ ਖੇਤਰਫਲ ਦੇ ਪੱਖ ਕਈ ਰਾਜਾਂ ਦੇ ਟਾਕਰੇ ਵਿਚ ਛੋਟਾ ਹੁੰਦਾ ਹੋਇਆ ਵੀ ਭਾਰਤ ਦੇ ਖ਼ੁਸ਼ਹਾਲ ਸੂਬਿਆਂ ਵਿਚ ਗਿਣਿਆ ਜਾਂਦਾ ਹੈ।

**ਖੇਤੀ**—*ਇ. ਵਾਹੀ; ਫ਼ਸਲ*—ਭਾਰਤ ਦੇ ਲਗਭਗ ੮੦% ਲੋਕੀ ਖੇਤੀ ਕਰਦੇ ਹਨ; ਕਿਸਾਨ ਦੀ ਖ਼ੁਸ਼ਹਾਲੀ ਖੇਤੀ ਦੇ ਚੰਗੀ ਹੋਣ ਤੇ ਹੀ ਨਿਰਭਰ ਕਰਦੀ ਹੈ।

**ਖੇਤੀ-ਬਾੜੀ**—*ਇ. ਵਾਹੀ ਦਾ ਕੰਮ*—ਖੇਤੀ-ਬਾੜੀ ਭਾਰਤ ਦਾ ਮੁੱਖ ਕਿੱਤਾ ਹੈ।

**ਖੇੜਾ**—*ਪੁ. ਖ਼ੁਸ਼ੀ, ਪ੍ਰਸੰਨਤਾ*—ਬਸੰਤ ਦੀ ਰੁੱਤੇ ਹਰ ਪਾਸੇ ਖੇੜਾ ਆ ਜਾਂਦਾ ਹੈ।

**ਖੈਬਰ**—*ਪੁ. ਪਾਕਿਸਤਾਨ ਅਤੇ ਅਫ਼ਗਾਨਿਸਤਾਨ ਦੇ ਵਿਚਕਾਰ ਦਾ ਇਕ*

ਦੱਰਾ—ਪਹਿਲਾਂ ਪਹਿਲ ਦੁਸ਼ਮਣ ਭਾਰਤ ਤੇ ਦੱਰਾ ਖ਼ੈਬਰ ਰਾਹੀਂ ਹੀ ਹਮਲੇ ਕਰਦੇ ਰਹੇ ਹਨ।

**ਖ਼ੈਰ**—*ਇ. ਸੁਖ-ਸਾਂਦ; ਭਿੱਖਿਆ*—ਚੰਗੇ ਆਦਮੀ ਹਰ ਕਿਸੇ ਦੀ ਖ਼ੈਰ ਮੰਗਦੇ ਹਨ; ਭਿਖਾਰੀ ਦਰਵਾਜ਼ੇ ਤੇ ਖੜ੍ਹਾ ਹੋ ਕੇ ਖ਼ੈਰ ਮੰਗਦਾ ਹੈ।

**ਖ਼ੈਰ ਸੁੱਖ**—*ਇ. ਸੁੱਖ ਸਾਂਦ, ਖ਼ੈਰੀਅਤ*—ਅੱਜ-ਕਲ੍ਹ ਲੋਕੀ ਚਿੱਠੀ ਪਾਉਣ ਦੀ ਥਾਂ ਟੈਲੀਫ਼ੋਨ ਤੇ ਹੀ ਖ਼ੈਰ ਸੁੱਖ ਪੁੱਛ ਲੈਂਦੇ ਹਨ।

**ਖ਼ੈਰ ਮੰਗਣਾ**—*ਮੁਹਾ. ਸਲਾਮਤੀ ਲਈ ਦੁਆ ਕਰਨਾ*—ਧੀਆਂ ਸਦਾ ਮਾਪਿਆ ਦੀ ਖ਼ੁਸ਼ਹਾਲੀ ਦੀ ਖ਼ੈਰ ਮੰਗਦੀਆਂ ਰਹਿੰਦੀਆਂ ਹਨ।

**ਖੋਹ**—*ਇ. ਗੁਫ਼ਾ, ਕੰਦਰਾ, ਭੁੱਖ ਆਦਿ ਕਾਰਨ ਦਿਲ ਘਟਨ ਦੀ ਹਾਲਤ; ਲੁੱਟ ਖਸੁੱਟ*—ਜੰਗਲੀ ਜਾਨਵਰ ਆਮ ਤੌਰ ਤੇ ਖੋਹ ਵਿਚ ਨਿਵਾਸ ਕਰਦੇ ਹਨ; ਭੁੱਖ ਕਾਰਣ ਆਮ ਤੌਰ ਤੇ ਖੋਹ ਪੈਣ ਲਗ ਪੈਂਦੀ ਹੈ; ਅੱਜ ਕੱਲ੍ਹ ਖੋਹ ਦੇ ਕੇਸ ਵਧਦੇ ਜਾ ਰਹੇ ਹਨ।

**ਖੋਹ ਖਿੰਜ**—*ਇ. ਖੋਹਾ ਖਾਹੀ*—ਬੱਚੇ ਆਪਸ ਵਿਚ ਖੋਹ ਖਿੰਜ ਕੇ ਖਾਣ ਦੇ ਆਦੀ ਹੁੰਦੇ ਹਨ।

**ਖੋਹਣਾ**—*ਕ੍ਰਿ. ਸਕ. ਕਿਸੇ ਦੇ ਕਬਜ਼ੇ ਵਿਚੋਂ ਲੈ ਕੇ ਆਪਣੇ ਕਬਜ਼ੇ ਵਿਚ ਕਰਨਾ*—ਮੇਰਾ ਸਭ ਕੁਝ ਖੋਹਣ ਤੋਂ ਬਾਅਦ ਤੁਸੀਂ ਹੁਣ ਹੋਰ ਕੀ ਚਾਹੁੰਦੇ ਹੋ ?

**ਖੋਹਣਾ-ਖਿੰਜਣਾ**—*ਕ੍ਰਿ. ਸਕ. ਜ਼ੋਰ ਨਾਲ ਕਿਸੇ ਕੋਲੋਂ ਚੀਜ਼ ਖੋਹਣਾ*—ਤੇਰੇ ਸਾਹਮਣੇ ਕੋਈ ਚੀਜ਼ ਆਉਣ ਦੀ ਦੇਰ ਹੈ ਕਿ ਤੂੰ ਖੋਹਣ ਖਿੰਜਣ ਲਗ ਪੈਂਦਾ ਹੈਂ।

**ਖੋਖਲਾ**—*ਵਿ. ਜਿਸ ਦੇ ਅੰਦਰ ਕੁਝ ਨਾ ਹੋਵੇ, ਵਿਚੋਂ ਖਾਲੀ*—ਢੋਲਕੀ ਅੰਦਰੋਂ ਖੋਖਲੀ ਹੁੰਦੀ ਹੈ।

**ਖੋਖਾ**—*ਪੁ. ਡੱਬੇ ਦੀ ਸ਼ਕਲ ਦੀ ਬਣੀ ਲੱਕੜੀ ਦੀ ਦੁਕਾਨ*—ਅੱਜ-ਕੱਲ੍ਹ ਕੋਈ ਖੋਖੇ ਤੋਂ ਚਾਹ ਪੀਣੀ ਪਸੰਦ ਨਹੀਂ ਕਰਦਾ।

**ਖੋਜਾ**—*ਪੁ. ਜਿਸ ਦੀ ਦਾੜ੍ਹੀ ਬਹੁਤ ਥੋੜ੍ਹੀ ਹੋਵੇ*—ਖੋਜਾ ਵਿਅਕਤੀ ਵੇਖਣ ਵਿਚ ਬਹੁਤਾ ਚੰਗਾ ਨਹੀਂ ਲਗਦਾ।

**ਖੋਟ**—*ਪੁ. ਮਿਲਾਵਟ; ਨੁਕਸ*—ਖੋਟ ਤੋਂ ਬਿਨਾਂ ਸੋਨੇ ਦੇ ਗਹਿਣੇ ਨਹੀਂ ਬਣਦੇ; ਹਰ ਆਦਮੀ ਵਿਚ ਕੋਈ ਨਾ ਕੋਈ ਖੋਟ ਜ਼ਰੂਰ ਹੁੰਦਾ ਹੈ।

**ਖੋਟਾ ਸਿੱਕਾ**—*ਪੁ. ਉਹ ਆਦਮੀ ਜਿਹੜਾ ਕਿਸੇ ਕੰਮ ਨਾ ਆ ਸਕੇ*—ਕਹਿੰਦੇ ਹਨ ਕਈ ਵਾਰੀ ਖੋਟਾ ਸਿੱਕਾ ਵੀ ਕੰਮ ਆ ਜਾਂਦਾ ਹੈ।

**ਖੋਤਣਾ**—*ਕ੍ਰਿ. ਸਕ. ਰੰਬੇ ਆਦਿ ਨਾਲ ਘਾਹ ਆਦਿ ਨੂੰ ਜੜ੍ਹਾਂ ਤੋਂ ਕੱਢਣਾ*—ਘਾਹ ਖੋਤਣਾ ਘਾਹੀਆ ਦਾ ਕੰਮ ਹੁੰਦਾ ਹੈ।

**ਖੋਦਣਾ**—*ਕ੍ਰਿ. ਸਕ. ਕਿਸੇ ਥਾਂ ਨੂੰ ਡੂੰਘਾ ਕਰਨ ਲਈ ਮਿੱਟੀ ਆਦਿ ਨੂੰ ਬਾਹਰ ਕੱਢਣਾ, ਪੁੱਟਣਾ*—ਹੜ੍ਹਾਂ ਦੇ ਬਚਾਉ ਲਈ ਨਦੀਆਂ ਨਹਿਰਾਂ ਨੂੰ ਹਰ ਸਾਲ ਖੋਦਣਾ ਜ਼ਰੂਰੀ ਹੁੰਦਾ ਹੈ।

**ਖੋਰਾ**—*ਪੁ. ਪੱਕੀਆਂ ਇੱਟਾਂ ਦਾ ਚੂਰਾ*—ਇੱਟਾਂ ਦਾ ਖੋਰਾ ਵੀ ਭਰਤ ਆਦਿ ਲਈ ਵਰਤਿਆ ਜਾ ਸਕਦਾ ਹੈ।

**ਖੋਰੀ**—*ਵਿ. ਪੁ. ਖੋਰ ਰੱਖਣ ਵਾਲਾ*—ਗੱਲ ਭੁਲਾ ਦੇਣ ਵਿਚ ਹੀ ਬਿਹਤਰੀ ਹੁੰਦੀ ਹੈ, ਵਿਅਕਤੀ ਨੂੰ ਕਦੇ ਵੀ ਖੋਰੀ ਨਹੀਂ ਹੋਣਾ ਚਾਹੀਦਾ।

**ਖੋਲ**—*ਪੁ. ਜੋ ਚੀਜ਼ ਵਿਚੋਂ ਖਾਲੀ ਹੋਣ ਕਰਕੇ ਕਿਸੇ ਹੋਰ ਚੀਜ਼ ਤੇ ਟੋਪੀ ਵਾਂਗ ਚਾੜ੍ਹੀ ਜਾਵੇ*—ਦੁਕਾਨਦਾਰ ਕਈ ਵਾਰ ਘਟੀਆ ਚੀਜ਼ ਵੇਚਣ ਲਈ, ਉਸ ਉਪਰ ਵਧੀਆ ਖੋਲ ਚੜ੍ਹਾ ਦਿੰਦੇ ਹਨ।

**ਖੋਲ੍ਹਣਾ**—*ਕ੍ਰਿ. ਸਕ. ਦਰਵਾਜ਼ੇ ਦੇ ਜੁੜੇ ਬੂਹਿਆਂ ਨੂੰ ਵੱਖ ਕਰ ਕੇ ਆਸੇ ਪਾਸੇ ਲਾਉਣਾ; ਕਿਸੇ ਬੰਨ੍ਹੀ ਹੋਈ ਚੀਜ਼ ਨੂੰ ਢਿੱਲਾ ਕਰ ਕੇ ਵੱਖ ਕਰਨਾ; ਸ਼ੁਰੂ ਕਰਨਾ, ਜਾਰੀ ਕਰਨਾ; ਪ੍ਰਗਟ ਕਰਨਾ*—ਚੌਕੀਦਾਰ ਫਾਟਕ ਦਾ ਦਰਵਾਜ਼ਾ ਖੋਲ੍ਹਦਾ ਹੈ; ਗੰਢ ਖੋਲ੍ਹ ਕੇ ਕੱਪੜੇ ਗਿਣ ਲਓ; ਨੌਕਰੀ ਤੋਂ ਪਿੱਛੋਂ ਰਾਮੇਸ਼ ਪ੍ਰਾਈਵੇਟ ਸਕੂਲ ਖੋਲ੍ਹਣਾ ਚਾਹੁੰਦਾ ਹੈ; ਉਸ ਨੇ ਡਰ ਕਰ ਕੇ ਪੁਲਿਸ ਅੱਗੇ ਸਾਰਾ ਭੇਤ ਖੋਲ੍ਹ ਦਿੱਤਾ ਹੈ।

**ਖੋਲਾ**—*ਪੁ. ਡਿੱਗੀ ਹੋਈ ਇਮਾਰਤ ਆਦਿ*—ਹੜ੍ਹਾਂ ਜਾਂ ਭੂਚਾਲ ਕਾਰਣ ਕਈ ਲੋਕਾਂ ਦੇ ਘਰ ਢਹਿ ਕੇ ਖੋਲੇ ਬਣ ਜਾਂਦੇ ਹਨ।

**ਖੋੜ**—*ਇ. ਕੀੜਾ ਆਦਿ ਲੱਗਣ ਕਾਰਣ ਦੰਦ ਵਿਚ ਪਿਆ ਡੂੰਘ*—ਕਈ ਵਾਰੀ ਦੰਦ ਵਿਚ ਪਈ ਖੋੜ ਬਹੁਤ ਤੰਗ ਕਰਦੀ ਹੈ।

**ਖੌਸੜਾ**—*ਪੁ. ਟੁੱਟਿਆ ਪੁਰਾਣਾ ਛਿੱਤਰ*—ਪੈਰਾਂ ਵਿਚ ਖੌਸੜੇ ਪਾਏ ਚੰਗੇ ਨਹੀਂ ਲਗਦੇ।

**ਖੌਂਚਾ**—*ਪੁ. ਲੰਮੀ ਡੰਡੀ ਵਾਲਾ ਲੋਹੇ ਦਾ ਖੁਰਚਣਾ*—ਹਲਵਾਈ ਖੋਆ ਕੱਢਣ ਸਮੇਂ ਦੁੱਧ ਨੂੰ ਖੌਂਚੇ ਨਾਲ ਹਿਲਾਉਂਦੇ ਹਨ।

**ਖ਼ੌਫ਼**—*ਪੁ. ਡਰ, ਭੈਅ*—ਕੁਝ ਤਾਂ ਰੱਬ ਦਾ ਖ਼ੌਫ਼ ਕਰ, ਇੰਨਾ ਜ਼ੁਲਮ ਕਿਉਂ ਕਰਦਾ ਏਂ ?

**ਖ਼ੌਫ਼ ਖਾਣਾ**—*ਮੁਹਾ. ਡਰਨਾ, ਭੈਅ ਖਾਣਾ*—ਕਿਸੇ ਗ਼ਰੀਬ ਤੇ ਜ਼ੁਲਮ ਕਰਨ ਵੇਲੇ ਪਰਮਾਤਮਾ ਦਾ ਖ਼ੌਫ਼ ਖਾਣਾ ਚਾਹੀਦਾ ਹੈ।

**ਖੌਰੇ**—*ਅਵ. ਪਤਾ ਨਹੀਂ, ਖ਼ਬਰੇ*—ਯੂਨੀਅਨ ਵਾਲੇ ਮੁੱਖ ਮੰਤਰੀ ਕੋਲ ਆਪਣੀਆਂ ਮੰਗਾਂ ਲੈ ਕੇ ਗਏ ਸਨ, ਖੌਰੇ ਉਨ੍ਹਾਂ ਦਾ ਕੰਮ ਹੋਇਆ ਹੈ ਕਿ ਨਹੀਂ।

**ਖੌਲਣਾ**—*ਕ੍ਰਿ. ਅਕ. ਉੱਬਲਣਾ; ਗੁੱਸੇ ਨਾਲ ਭੜਕਣਾ*—ਦੁੱਧ ਪਤੀਲੇ ਵਿਚ ਖੌਲ ਰਿਹਾ ਹੈ; ਆਪਣੇ ਭਰਾ ਦੇ ਖ਼ੂਨੀ ਨੂੰ ਵੇਖਦਿਆਂ ਹੀ ਮੇਰਾ ਖ਼ੂਨ ਖੌਲਣ ਲੱਗ ਪੈਂਦਾ ਹੈ।

## ਗ

**ਗਸ਼ਤ**—*ਇ. ਦੌਰਾ ਕਰਨ ਦਾ ਭਾਵ*—ਪੁਲਿਸ ਸ਼ਹਿਰ ਦੀ ਗਸ਼ਤ ਕਰ ਰਹੀ ਹੈ।

**ਗਸ਼ਤੀ**—*ਵਿ. ਫਿਰਨ ਵਾਲਾ, ਗਸ਼ਤ ਲਾਉਣ ਵਾਲਾ*—ਰਾਤ ਨੂੰ ਸਿਪਾਹੀਆਂ ਦੀ ਗਸ਼ਤੀ ਟੋਲੀ ਸ਼ਹਿਰ ਦੀ ਦੇਖ-ਭਾਲ ਕਰਦੀ ਹੈ।

**ਗਹਿਰਾ**—*ਵਿ. ਬਹੁਤ ਜ਼ਿਆਦਾ ਡੂੰਘਾ; ਜ਼ਿਆਦਾ ਡੂੰਘਾ (ਜ਼ਖ਼ਮ); ਮੈਲਾ*—ਚਾਖੜਾ ਨਹਿਰ ਦਾ ਪਾਣੀ ਬੜਾ ਗਹਿਰਾ ਹੈ; ਬਰਛਾ ਵੱਜਣ ਕਰਕੇ ਉਸ ਨੂੰ ਕਾਫ਼ੀ ਗਹਿਰਾ ਜ਼ਖ਼ਮ ਹੋ ਗਿਆ ਹੈ; ਹੜ੍ਹ ਆਉਣ ਕਰਕੇ ਦਰਿਆ ਦਾ ਪਾਣੀ ਗਹਿਰਾ ਹੋ ਗਿਆ ਹੈ।

**ਗਹਿਰਾਈ**—*ਇ. ਡੂੰਘਾਈ*—ਨਹਿਰ ਦੇ ਪਾਣੀ ਦੀ ਗਹਿਰਾਈ ਨਾਪਣ ਲਈ ਉਸ ਦੇ ਕੰਢਿਆਂ ਤੇ ਨਿਸ਼ਾਨ ਲੱਗੇ ਹੁੰਦੇ ਹਨ

**ਗਗਨ**—*ਪੁ. ਅਕਾਸ਼, ਆਸਮਾਨ*—ਹਿਮਾਲਾ ਪਰਬਤ ਦੀਆਂ ਉੱਚੀਆਂ ਚੋਟੀਆਂ ਗਗਨ ਨੂੰ ਛੂੰਹਦੀਆਂ ਜਾਪਦੀਆਂ ਹਨ।

**ਗੰਜ**—*ਪੁ. ਸਿਰ ਦੀ ਉਹ ਥਾਂ ਜਿੱਥੋਂ ਵਾਲ ਝੜ ਗਏ ਹੋਣ*—ਤੇਲੂ ਦੇ ਸਿਰ ਵਿਚ ਗੰਜ ਪਿਆ ਹੋਇਆ ਹੈ।

**ਗ਼ਜ਼ਬ**—*ਪੁ. ਜ਼ੁਲਮ*—ਕਿੰਨੇ ਗ਼ਜ਼ਬ ਦੀ ਗੱਲ ਹੈ ਕਿ ਨਾਲੇ ਤਾਂ ਮੇਰਾ ਨੁਕਸਾਨ ਹੋਇਆ ਨਾਲੇ ਮੈਨੂੰ ਜੁਰਮਾਨਾ ਦੇਣਾ ਪਿਆ ਹੈ।

**ਗਜਰਾ**—*ਪੁ. ਕੜਾ ਜੋ ਗੁੱਟ ਵਿਚ ਪਾਈਦਾ ਹੈ*—ਕੁੜੀਆਂ ਕੱਚ ਦੇ ਗਜਰੇ ਬੜੇ ਸ਼ੌਕ ਨਾਲ ਪਾਉਂਦੀਆਂ ਹਨ।

**ਗ਼ਜ਼ਲ**—*ਇ. ਕਵਿਤਾ ਦੀ ਇਕ ਕਿਸਮ*—ਭਾਈ ਨੰਦ ਲਾਲ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਵਿਚ ਕਈ ਫ਼ਾਰਸੀ ਗ਼ਜ਼ਲਾਂ ਲਿਖੀਆਂ ਹਨ।

**ਗੰਜਾ**—*ਵਿ. ਜਿਸ ਦੇ ਸਿਰ ਤੇ ਗੰਜ ਪਿਆ ਹੋਵੇ, ਗੰਜ ਵਾਲਾ*—ਕਈ ਆਦਮੀ ਜੁਆਨੀ ਦੀ ਉਮਰ ਵਿਚ ਗੰਜੇ ਹੋ ਜਾਂਦੇ ਹਨ।

**ਗੱਠ**—*ਇ. ਰੱਸੀ ਧਾਗੇ ਆਦਿ ਵਿਚ ਪਈ ਗੰਢ; ਗਠੜੀ*—ਬਿਸਤਰੇ ਨੂੰ ਗੱਠ ਇੰਨੀ ਪੱਕੀ ਦਿੱਤੀ ਹੋਈ ਹੈ ਕਿ ਖੁਲ੍ਹਦੀ ਹੀ ਨਹੀਂ; ਧੋਬੀ ਨੇ ਸਿਰ ਉੱਤੇ ਕਪੜਿਆਂ ਦੀ ਗੱਠ ਚੁਕੀ ਹੋਈ ਹੈ।

**ਗਠੜੀ**—*ਇ. ਛੋਟੀ ਗੱਠ, ਪੋਟਲੀ*—ਮੈਲੇ ਕਪੜਿਆਂ ਦੀ ਗਠੜੀ ਬੰਨ੍ਹ ਕੇ ਇਕ ਪਾਸੇ ਰੱਖ ਦਿਉ।

**ਗੰਢ**—*ਇ. ਰੱਸੀ ਧਾਗੇ ਆਦਿ ਵਿਚ ਪਈ ਗੱਠ, ਗੱਠ*—ਰੱਸੀ ਵਿਚ ਕਾਫ਼ੀ ਗੰਢਾਂ ਪਈਆਂ ਹੋਈਆਂ ਹਨ; ਪੁਰਾਣੇ ਕੱਪੜਿਆਂ ਦੀ ਗੰਢ ਇਕ ਪਾਸੇ ਰੱਖ ਦਿਉ।

**ਗੰਢਣਾ**—*ਕ੍ਰਿ. ਸਕ. ਮੁਰੰਮਤ ਕਰਨਾ; ਆਪਣੇ ਵੱਲ ਕਰਨਾਂ, ਆਪਣੀ ਹਮਾਇਤ ਵਿਚ ਕਰਨਾ*—ਮੋਚੀ ਜੁੱਤੀ ਗੰਢਣ ਵਾਲੀ ਹੈ; ਉਸ ਨੇ ਰਮੇਸ਼ ਨੂੰ ਪੈਸੇ ਦੇ ਕੇ ਪਹਿਲਾਂ ਹੀ ਗੰਢ ਲਿਆ ਸੀ।

**ਗਣਤੰਤਰ**—*ਪੁ. ਉਹ ਰਾਜ ਜੋ ਕਿਸੇ ਰਾਜੇ ਦੇ ਅਧੀਨ ਨਾ ਹੋ ਕੇ ਪਰਜਾ ਦੇ ਚੁਣੇ ਪ੍ਰਤੀਨਿਧੀਆਂ ਦੇ ਅਧੀਨ ਹੋਵੇ, ਗਣਰਾਜ*—26 ਜਨਵਰੀ, 1950 ਨੂੰ ਭਾਰਤ ਗਣਤੰਤਰ ਬਣਿਆ ਸੀ।

**ਗਣਰਾਜ**—*ਪੁ. ਗਣਤੰਤਰ*—ਗਣਰਾਜ ਵਿਚ ਸਭ ਲੋਕਾਂ ਦੇ ਹੱਕ ਬਰਾਬਰ ਹੁੰਦੇ ਹਨ।

**ਗਣਿਤ**—*ਪੁ. ਹਿਸਾਬ (ਅੰਕ ਗਣਿਤ, ਬੀਜ ਗਣਿਤ ਅਤੇ ਰੇਖਾ ਗਣਿਤ)*—ਐਤਕਾਂ ਉਸ ਨੇ ਗਣਿਤ ਵਿਚ ਸੌ ਵਿਚੋਂ ਨੱਬੇ ਨੰਬਰ ਪ੍ਰਾਪਤ ਕੀਤੇ ਹਨ।

**ਗਤ**—*ਇ. ਭੈੜੀ ਹਾਲਤ*—ਪਰਮਾਤਮਾ ਤੇਰੇ ਵਰਗੀ ਗਤ ਕਿਸੇ ਦੀ ਨਾ ਕਰੇ।

**ਗਤ ਹੋਣਾ**—*ਮੁਹਾ. ਕੁਟਾਈ ਹੋਣਾ*—ਅੱਜ ਤਾਂ ਉਸ ਦੀ ਚੰਗੀ ਗਤ ਹੋਈ ਹੈ, ਅੱਗੋਂ ਤੋਂ ਕਦੀ ਸ਼ਰਾਰਤ ਨਹੀਂ ਕਰੇਗਾ।

**ਗਤਕਾ**—*ਪੁ. ਇਕ ਤਰ੍ਹਾਂ ਦੀ ਤਿੰਨ ਫੁੱਟ ਲੰਮੀ ਸੋਟੀ ਜਿਸ ਨਾਲ ਸੋਟੀਆਂ ਦੀ ਲੜਾਈ ਕਰਨੀ ਸਿਖਾਈ ਜਾਂਦੀ ਹੈ*—ਗੁਰਪੁਰਬ ਦੇ ਨਗਰ ਕੀਰਤਨ ਵਿਚ ਨਿਹੰਗ ਸਿੰਘ ਗਤਕਾ ਖੇਡਦੇ ਹਨ।

**ਗਤਕੇਬਾਜ਼**—*ਪੁ. ਗਤਕੇ ਦਾ ਖਿਡਾਰੀ*—ਹਜ਼ਾਰਾ ਸਿੰਘ ਦਾ ਪਿਤਾ ਬੜਾ ਵਧੀਆ ਗਤਕੇਬਾਜ਼ ਹੈ।

**ਗੱਤਾ**—*ਪੁ. ਕਾਗ਼ਜ਼ ਵਰਗੀ ਇਕ ਮੋਟੀ ਤੇ ਸਖ਼ਤ ਚੀਜ਼*—ਗੱਤੇ ਦੀ ਵਰਤੋਂ ਆਮ ਤੌਰ ਤੇ ਜਿਲਦਾਂ ਬੰਨ੍ਹਣ ਲਈ ਕੀਤੀ ਜਾਂਦੀ ਹੈ।

**ਗਤੀ**—*ਇ. ਰਫ਼ਤਾਰ, ਚਾਲ; ਹਰਕਤ*—ਸਾਨੂੰ ਭੀੜ ਵਾਲੀਆਂ ਸੜਕਾਂ ਤੇ ਮੋਟਰਾਂ ਆਦਿ ਬਹੁਤ ਗਤੀ ਨਾਲ ਨਹੀਂ ਚਲਾਉਣੀਆਂ ਚਾਹੀਦੀਆਂ; ਦਿਲ ਦੇ ਦੀ ਗਤੀ ਬੰਦ ਹੋ ਜਾਵੇ ਤਾਂ ਮੌਤ ਹੋ ਜਾਂਦੀ ਹੈ।

**ਗਦ**—*ਇ. ਵਾਰਤਕ*—ਪੰਜਾਬੀ ਵਿਚ ਸਭ ਤੋਂ ਪਹਿਲੀ ਗਦ ਦੀ ਪੁਸਤਕ ਭਾਈ ਬਾਲੇ ਵਾਲੀ ਜਨਮ ਸਾਖੀ ਮੰਨੀ ਜਾਂਦੀ ਹੈ।

**ਗੰਦ**—*ਪੁ. ਕੋਈ ਚੀਜ਼ ਜੋ ਬੋ ਫੈਲਾਵੇ, ਗੰਦਗੀ*—ਸਾਰੀਆਂ ਬੀਮਾਰੀਆਂ ਗੰਦ ਤੋਂ ਪੈਦਾ ਹੁੰਦੀਆਂ ਹਨ।

**ਗੰਦ-ਮੰਦ**—*ਪੁ. ਗੰਦਗੀ; ਪੇਟ ਖ਼ਰਾਬ ਕਰਨ ਵਾਲੀ ਚੀਜ਼*—ਸ਼ਹਿਰ ਦਾ ਸਾਰਾ ਗੰਦ-ਮੰਦ ਬਾਹਰ ਖੇਤਾਂ ਵਿਚ ਸੁੱਟਿਆ ਜਾਂਦਾ ਹੈ; ਰੋਕਣ ਤੇ ਵੀ ਬੱਚੇ ਗੰਦ-ਮੰਦ ਖਾਣ ਤੋਂ ਨਹੀਂ ਹਟਦੇ।

**ਗ਼ਦਰ**—*ਪੁ. ਬਗ਼ਾਵਤ*—ਭਾਰਤ ਦੇ ਇਤਿਹਾਸ ਵਿਚ 1857 ਦੇ ਗ਼ਦਰ ਦੀ ਬੜੀ ਮਹੱਤਤਾ ਹੈ।

**ਗਦਾ**—*ਪੁ. ਇਕ ਤਰ੍ਹਾਂ ਦਾ ਪੁਰਾਣਾ ਸ਼ਸਤਰ*—ਪੁਰਾਣੇ ਜ਼ਮਾਨੇ ਵਿਚ ਲੜਾਈ ਗਦਾ ਨਾਲ ਵੀ ਹੁੰਦੀ ਸੀ।

**ਗੱਦਾ**—*ਪੁ. ਤਲਾਈ*—ਅਸੀ ਗੱਦੇ ਵਿਚ ਘੱਟੋ ਘੱਟ 3 ਕਿਲੋ ਰੂੰ ਪਾਉਂਦੇ ਹਾਂ।

**ਗੰਦਾ**—*ਵਿ. ਗੰਦਗੀ ਵਾਲਾ; ਘੱਟ ਸਾਫ਼, ਮੈਲਾ; ਮਾੜਾ*—ਗੰਦੇ ਪਾਣੀ ਤੋਂ ਮੱਛਰ ਪੈਦਾ ਹੁੰਦਾ ਹੈ; ਸਾਨੂੰ ਗੰਦੇ ਕਪੜੇ ਨਹੀਂ ਪਾਉਣੇ ਚਾਹੀਦੇ; ਜਿੱਥੋਂ ਤਾਈਂ ਹੋ ਸਕੇ, ਗੰਦੇ ਆਦਮੀਆਂ ਦੀ ਸੰਗਤ ਤੋਂ ਬਚੋ।

**ਗ਼ੱਦਾਰ**—*ਪੁ. ਧਰੋਹ ਕਰਨ ਵਾਲਾ, ਧੋਖਾ ਕਰਨ ਵਾਲਾ*—ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਡੋਗਰੇ ਸਰਦਾਰਾਂ ਦੇ ਗ਼ੱਦਾਰ ਹੋਣ ਨਾਲ ਸਿੱਖ ਰਾਜ ਖ਼ਤਮ ਹੋ ਗਿਆ।

**ਗ਼ੱਦਾਰੀ**—*ਇ. ਗ਼ੱਦਾਰ ਹੋਣ ਦਾ ਭਾਵ*—ਆਪਣੇ ਦੇਸ਼ ਨਾਲ ਗ਼ੱਦਾਰੀ ਕਰਨਾ ਸਭ ਤੋਂ ਵੱਡਾ ਅਪਰਾਧ ਹੈ।

**ਗੱਦੀ**—*ਇ. ਇਕ ਤਰ੍ਹਾਂ ਦਾ ਛੋਟਾ ਗੱਦਾ; ਸਾਈਕਲ, ਮੋਟਰ ਆਦਿ ਦੀ ਸੀਟ; ਤਖ਼ਤ, ਸਿੰਘਾਸਨ*—ਗੱਦੀਆਂ ਦੇ ਉਛਾੜ ਮੈਲੇ ਹੋ ਗਏ ਹਨ; ਮੇਰੇ ਸਾਈਕਲ ਦੀ ਗੱਦੀ ਚਮੜੇ ਦੀ ਹੈ; ਰਾਜੇ ਦੀ ਮੌਤ ਪਿੱਛੋਂ ਗੱਦੀ ਵੱਡੇ ਰਾਜਕੁਮਾਰ ਨੂੰ ਮਿਲੀ।

**ਗੰਧ**—*ਇ. ਖ਼ੁਸ਼ਬੂ, ਮਹਿਕ; ਬੋ*—ਮੈਨੂੰ ਤਾਂ ਗੁਲਾਬ ਦੀ ਗੰਧ ਚੰਗੀ ਲਗਦੀ ਹੈ; ਇਸ ਕਮਰੇ ਵਿਚੋਂ ਮਰੇ ਹੋਏ ਚੂਹੇ ਦੀ ਗੰਧ ਆ ਰਹੀ ਹੈ।

**ਗੱਪ**—*ਇ. ਬਹੁਤ ਜ਼ਿਆਦਾ ਵਧਾ ਕੇ ਕੀਤੀ ਹੋਈ ਗੱਲ; ਝੂਠੀ ਗੱਲ*—ਨਿਰਾ ਗੱਪਾਂ ਨਾ ਮਾਰੀ ਜਾ, ਕੁਝ ਕੰਮ ਦੀ ਗੱਲ ਵੀ ਕਰ ਲੈ; ਜਦੋਂ ਮੈਂ ਉਸ ਦੀ ਕਹੀ ਗੱਲ ਦੀ ਸਚਾਈ ਦਾ ਪਤਾ ਕੀਤਾ ਤਾਂ ਉਹ ਨਿਰੀ ਗੱਪ ਨਿਕਲੀ।

**ਗਭਰੇਟ**—*ਪੁ. ਗੱਭਰੂ, ਜਵਾਨ*—ਉਸ ਦਾ ਮੁੰਡਾ ਹੁਣ ਚੰਗਾ ਗਭਰੇਟ ਹੋ ਗਿਆ ਹੈ।

**ਗੱਭਰੂ**—*ਪੁ. ਜਵਾਨ*—ਤੇਰੇ ਵਰਗੇ ਗੱਭਰੂ ਲਈ ਦੋ ਕਿਲੋ ਦੁੱਧ ਪੀਣਾ ਕੀ ਮੁਸ਼ਕਲ ਹੈ।

**ਗੰਭੀਰ**—*ਵਿ. ਸੰਜੀਦਾ; ਖ਼ਤਰਨਾਕ*—ਕਈ ਬੱਚੇ ਸ਼ੁਰੂ ਤੋਂ ਹੀ ਬੜੇ ਗੰਭੀਰ ਸੁਭਾਅ ਵਾਲੇ ਹੁੰਦੇ ਹਨ; ਡਾਕਟਰ ਦੇ ਪੁੱਜਣ ਤਕ ਰੋਗੀ ਦੀ ਹਾਲਤ ਗੰਭੀਰ ਹੋ ਚੁੱਕੀ ਸੀ।

**ਗੰਭੀਰਤਾ**—*ਇ. ਗੰਭੀਰ ਹੋਣ ਦਾ ਭਾਵ*—ਉਮਰ ਨਾਲ ਮਨੁੱਖ ਵਿਚ ਆਪੇ ਹੀ ਗੰਭੀਰਤਾ ਆ ਜਾਂਦੀ ਹੈ।

**ਗ਼ਮ**—*ਪੁ. ਦੁੱਖ; ਚਿੰਤਾ, ਫ਼ਿਕਰ*—ਜੁਆਨ ਪੁੱਤਰ ਦੀ ਮੌਤ ਦਾ ਗ਼ਮ ਪਿਉ ਸਹਾਰ ਨਾ ਸਕਿਆ; ਤੁਸੀਂ ਕੋਈ ਗ਼ਮ ਨਾ ਕਰੋ, ਮੈਂ ਸਮੇਂ ਸਿਰ ਤੁਹਾਡੀ ਪੂਰੀ ਸਹਾਇਤਾ ਕਰਾਂਗਾ।

**ਗ਼ਮੀ**—*ਇ. ਗ਼ਮ ਦੀ ਹਾਲਤ*—ਖ਼ੁਸ਼ੀ ਸਮੇਂ ਤਾਂ ਭਾਵੇਂ ਕੋਈ ਕਿਸੇ ਕੋਲ ਨਾ ਪੁੱਜੇ, ਪਰ ਗ਼ਮੀ ਵੇਲੇ ਜ਼ਰੂਰ ਪੁੱਜਣਾ ਚਾਹੀਦਾ ਹੈ।

**ਗ੍ਰਹਿ**—*ਪੁ. ਸੂਰਜ ਦੁਆਲੇ ਚੱਕਰ ਲਾਉਣ ਵਾਲੇ ਧਰਤੀ ਤੇ ਤਾਰੇ ਆਦਿ*—ਗ੍ਰਹਿ ਨੌਂ ਕਿਸਮ ਦੇ ਹੁੰਦੇ ਹਨ।

**ਗ੍ਰਹਿਣ**—*ਪੁ. ਜ਼ਮੀਨ ਆਦਿ ਕਿਸੇ ਚੀਜ਼ ਦੇ ਸਾਹਮਣੇ ਆਉਣ ਤੇ ਸੂਰਜ, ਚੰਨ ਆਦਿ ਦਾ ਕੁਝ ਜਾਂ ਪੂਰਾ ਹਿੱਸਾ ਕਾਲਾ ਹੋ ਜਾਣ ਦਾ ਭਾਵ*—ਹਿੰਦੂ ਗ੍ਰਹਿਣ ਲੱਗਣ ਸਮੇਂ ਦਾਨ ਕਰਨਾ ਬੜਾ ਪੁੰਨ ਸਮਝਦੇ ਹਨ।

**ਗ਼ਰਕ**—*ਵਿ. ਤਬਾਹ, ਬਰਬਾਦ*—1935 ਦੇ ਭੂਚਾਲ ਨੇ ਸਾਰਾ ਕੋਇਟਾ ਸ਼ਹਿਰ ਗ਼ਰਕ ਕਰ ਦਿੱਤਾ ਸੀ।

**ਗਰਜ**—*ਇ. ਬੱਦਲ ਅਤੇ ਸ਼ੇਰ ਦੇ ਗੱਜਣ ਦੀ ਆਵਾਜ਼*—ਚਿੜੀਆ ਘਰ ਵਿਚ ਸ਼ੇਰ ਦੀ ਗਰਜ ਸੁਣ ਕੇ ਬੱਚਾ ਡਰ ਗਿਆ।

**ਗਰਜ਼**—*ਇ. ਲੋੜ, ਜ਼ਰੂਰਤ*—ਇਨਸਾਨ ਨੂੰ ਗਰਜ਼ ਸਭ ਕੁਝ ਕਰਵਾ ਦਿੰਦੀ ਹੈ।

**ਗਰਜਣਾ**—*ਕ੍ਰਿ. ਅਕ. ਗੱਜਣਾ*—ਅੱਜ ਸਾਰਾ ਦਿਨ ਬੱਦਲ ਤਾਂ ਗਰਜਦੇ ਰਹੇ, ਪਰ ਮੀਂਹ ਨਹੀਂ ਪਿਆ।

**ਗਰਦ**—*ਇ. ਧੂੜ, ਗਰਦਾ*—ਹਨੇਰੀ ਕਾਰਣ ਸਾਰੇ ਕਮਰੇ ਗਰਦ ਨਾਲ ਭਰ ਗਏ ਹਨ।

**ਗਰਦਸ਼**—*ਇ. ਗੇੜ, ਚੱਕਰ*—ਸਮੇਂ ਦੀ ਗਰਦਸ਼ ਆਦਮੀ ਤੋਂ ਸਭ ਕੁਝ ਕਰਵਾ ਦਿੰਦੀ ਹੈ।

**ਗਰਦਾ**—*ਪੁ. ਧੂੜ, ਘੱਟਾ*—ਹਨੇਰੀ ਵਿਚ ਗਰਦੇ ਨਾਲ ਸਾਰੇ ਕੱਪੜੇ ਖ਼ਰਾਬ ਹੋ ਜਾਂਦੇ ਹਨ।

**ਗਰਬ**— *ਪੁ. ਅਭਿਮਾਨ, ਅਹੰਕਾਰ*—ਧਨ ਤਾਂ ਆਉਣ ਜਾਣ ਵਾਲੀ ਚੀਜ਼ ਹੈ, ਇਸ ਤੇ ਗਰਬ ਕਰਨਾ ਵਿਅਰਥ ਹੈ।

**ਗਰਮ**—*ਵਿ. ਤੱਤਾ; ਠੰਢ ਰੋਕਣ ਵਾਲਾ, ਨਿੱਘ ਦੇਣ ਵਾਲਾ; ਗੁੱਸੇ ਵਾਲਾ*—ਮੈਂ ਸਰਦੀਆਂ ਵਿਚ ਗਰਮ ਪਾਣੀ ਨਾਲ ਨਹਾਉਂਦਾ ਹਾਂ, ਪਹਾੜੀ ਇਲਾਕਿਆਂ ਵਿਚ ਲੋਕ ਸਾਲ ਦਾ ਬਹੁਤਾ ਸਮਾਂ ਗਰਮ ਕੱਪੜੇ ਪਾਉਂਦੇ ਹਨ; ਉਹ ਬੜੇ ਗਰਮ ਸੁਭਾਅ ਦਾ ਆਦਮੀ ਹੈ।

**ਗਰਮੀ**—*ਇ. ਤਪਸ਼; ਗਰਮ ਰੁੱਤ; ਗੁੱਸਾ*—ਅੱਜ ਬੜੀ ਸਖ਼ਤ ਗਰਮੀ ਹੈ; ਅਸੀਂ ਗਰਮੀ ਦੀਆਂ ਛੁੱਟੀਆਂ ਵਿਚ ਮਨਸੂਰੀ ਜਾਵਾਂਗੇ; ਤੂੰ ਇੰਨੀ ਗਰਮੀ ਕਿਉਂ ਵਿਖਾ ਰਿਹਾ ਹੈਂ ?

**ਗਰਾਂ**—*ਪੁ. ਪਿੰਡ*—ਅੱਜ ਕਲ੍ਹ ਗਰਾਂ ਵੀ ਸ਼ਹਿਰ ਬਣਦੇ ਜਾ ਰਹੇ ਹਨ।

**ਗਰਾਰੀ**—*ਇ. ਸਾਈਕਲ ਆਦਿ ਦੇ ਪੈਡਲਾਂ ਨੂੰ ਘੁਮਾਉਣ ਅਤੇ ਚਲਾਉਣ ਵਾਲਾ ਇਕ ਯੰਤਰ*—ਮੇਰੇ ਸਾਈਕਲ ਦੀ ਗਰਾਰੀ ਖ਼ਰਾਬ ਹੋ ਗਈ ਹੈ।

**ਗ੍ਰਿਫ਼ਤਾਰ**—*ਵਿ. ਫੜਿਆ ਹੋਇਆ*—ਪੁਲਿਸ ਨੇ ਚੋਰ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

**ਗ੍ਰਿਫ਼ਤਾਰੀ**—*ਇ. ਗ੍ਰਿਫ਼ਤਾਰ ਕਰਨ ਦਾ ਭਾਵ*—ਅਜੇ ਤਕ ਕਿਸੇ ਅਪਰਾਧੀ ਦੀ ਗ੍ਰਿਫ਼ਤਾਰੀ ਨਹੀਂ ਹੋਈ।

**ਗ਼ਰੀਬ**—*ਵਿ. ਨਿਰਧਨ*—ਸਾਨੂੰ ਗ਼ਰੀਬਾਂ ਦੀ ਮਦਦ ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ।

**ਗ਼ਰੀਬ-ਗੁਰਬਾ**—*ਪੁ. ਗ਼ਰੀਬ ਲੋਕ*—ਸਾਨੂੰ ਆਪਣੀ ਕਮਾਈ ਦਾ ਕੁਝ ਹਿੱਸਾ ਗ਼ਰੀਬ-ਗੁਰਬਿਆਂ ਤੇ ਜ਼ਰੂਰ ਖ਼ਰਚ ਕਰਨਾ ਚਾਹੀਦਾ ਹੈ।

**ਗ਼ਰੀਬੀ**—*ਇ. ਨਿਰਧਨਤਾ*—ਪੈਦਾਵਾਰ ਵਧਾਉਣ ਨਾਲ ਹੀ ਦੇਸ਼ ਦੀ ਗ਼ਰੀਬੀ ਦੂਰ ਹੋ ਸਕਦੀ ਹੈ।

**ਗਰੁੜ**—*ਪੁ. ਇਕ ਪੰਛੀ ਜੋ ਭਗਵਾਨ ਵਿਸ਼ਨੂੰ ਦੀ ਸਵਾਰੀ ਸਮਝਿਆ ਜਾਂਦਾ ਹੈ*—ਗਰੁੜ ਨੂੰ ਪੰਛੀਆਂ ਦਾ ਰਾਜਾ ਮੰਨਿਆ ਜਾਂਦਾ ਹੈ।

**ਗਲ**—*ਪੁ. ਸੰਘ, ਗਲਾ*—ਅੱਜ ਮੇਰਾ ਗਲ ਦੁਖਦਾ ਹੈ।

**ਗੱਲ**—*ਇ. ਬਾਤ; ਜ਼ਿਕਰ*—ਪਹਿਲਾਂ ਤੁਸੀਂ ਆਪਣੀ ਗੱਲ ਕਰ ਲਉ ਫਿਰ ਮੈਂ ਦੱਸਾਂਗਾ ; ਤੇਰੀ ਨੌਕਰੀ ਬਾਰੇ ਮੈਂ ਉਨ੍ਹਾਂ ਨਾਲ ਗੱਲ ਕੀਤੀ ਸੀ।

**ਗੱਲ੍ਹ**—*ਇ. ਮੂੰਹ ਦੇ ਦੋਹਾਂ ਪਾਸਿਆਂ ਦਾ ਠੋਡੀ ਤੋਂ ਉਪਰਲਾ ਨਰਮ ਥਾਂ*—ਕਈ ਬੱਚਿਆਂ ਦੀਆਂ ਗੱਲ੍ਹਾਂ ਸੇਬ ਵਾਂਗ ਲਾਲ ਹੁੰਦੀਆਂ ਹਨ।

**ਗਲ ਘੁੱਟਣਾ**—*ਮੁਹਾ. ਸੰਘੀ ਘੁੱਟ ਕੇ ਮਾਰਨਾ*—ਜਾਂਦਾ ਪਿੰਡ ਦੇ ਰਾਹ ਵਿਚ ਡਾਕੂਆਂ ਨੇ ਮੱਖਣ ਸਿੰਘ ਦਾ ਗਲ ਘੁੱਟ ਦਿੱਤਾ।

**ਗਲਘੋਟੂ**—*ਪੁ. ਪਸ਼ੂਆਂ ਦੀ ਇਕ ਬੀਮਾਰੀ ਜਿਸ ਨਾਲ ਪਸ਼ੂਆਂ ਦੀ ਮੌਤ ਹੋ ਜਾਂਦੀ ਹੈ*—ਗਲਘੋਟੂ ਬੀਮਾਰੀ ਨਾਲ ਸੈਂਕੜੇ ਪਸ਼ੂ ਮਰ ਜਾਂਦੇ ਹਨ।

**ਗੱਲ ਟਾਲਣਾ**—*ਮੁਹਾ. ਅਸਲ ਗੱਲ ਤੋਂ ਧਿਆਨ ਪਰੇ ਕਰ ਕੇ ਹੋਰ ਗੱਲ ਕਰਨਾ*—ਮੈਂ ਉਸ ਦੇ ਕੋਲ ਆਪਣੇ ਕੰਮ ਲਈ ਗਿਆ ਸਾਂ, ਪਰ ਉਹ ਹੋਰ ਗੱਲਾਂ ਕਰ ਕੇ ਮੇਰੀ ਗੱਲ ਟਾਲਦਾ ਰਿਹਾ।

**ਗ਼ਲਤ**—*ਵਿ. ਜੋ ਸਹੀ ਨਹੀਂ, ਜੋ ਠੀਕ ਨਹੀਂ ; ਅਸ਼ੁੱਧ*—ਤੁਹਾਡੀ ਸਾਰੀ ਗੱਲ ਗ਼ਲਤ ਨਿਕਲੀ ਹੈ ; ਗ਼ਲਤ ਵਾਕਾਂ ਨੂੰ ਸ਼ੁੱਧ ਕਰ ਕੇ ਲਿਖੋ।

**ਗ਼ਲਤਫ਼ਹਿਮੀ**—*ਇ. ਗ਼ਲਤ ਸਮਝਣ ਦਾ ਭਾਵ, ਭੁਲੇਖਾ*—ਕਈ ਵਾਰੀ ਗ਼ਲਤਫ਼ਹਿਮੀ ਕਾਰਣ ਰਿਸ਼ਤੇਦਾਰੀਆਂ ਵਿਚ ਫ਼ਿੱਕ ਪੈ ਜਾਂਦੀ ਹੈ।

**ਗ਼ਲਤੀ**—*ਇ. ਭੁੱਲ ; ਅਸ਼ੁੱਧੀ*—ਗ਼ਲਤੀ ਲਈ ਮੈਂ ਖਿਮਾ ਚਾਹੁੰਦਾ ਹਾਂ ; ਵਿਦਿਆਰਥੀ ਆਮ ਕਰਕੇ ਜ਼ਿਆਦਾ ਗ਼ਲਤੀਆਂ ਵਿਆਕਰਣ ਦੀਆਂ ਕਰਦੇ ਹਨ।

**ਗ਼ਲਤੀ ਲੱਗਣਾ**—*ਮੁਹਾ. ਭੁਲੇਖਾ ਲੱਗਣਾ, ਭੁਲੇਖਾ ਪੈਣਾ*—ਮਾਫ਼ ਕਰਨਾ, ਮੈਨੂੰ ਹਿਸਾਬ ਕਰਨ ਵਿਚ ਜ਼ਰਾ ਗ਼ਲਤੀ ਲਗ ਗਈ ਸੀ।

**ਗੱਲ ਤੋਰਨਾ**—*ਮੁਹਾ. ਗੱਲ ਸ਼ੁਰੂ ਕਰਨਾ*—ਅਜੇ ਤੁਸੀਂ ਆਪਣੇ ਮੁੰਡੇ ਦੇ ਵਿਆਹ ਦੀ ਗੱਲ ਤੋਰੀ ਹੈ ਜਾਂ ਨਹੀਂ ?

**ਗੱਲ ਨਾ ਗੌਲਣਾ**—*ਮੁਹਾ. ਗੱਲ ਵੱਲ ਧਿਆਨ ਨਾ ਦੇਣਾ, ਪਰਵਾਹ ਨਾ ਕਰਨਾ*—ਅਸੀਂ ਉਸ ਪਾਸ ਆਪਣਾ ਕੰਮ ਕਰਾਉਣ ਲਈ ਗਏ ਸਾਂ, ਪਰ ਉਸ ਨੇ ਤਾਂ ਸਾਡੀ ਗੱਲ ਹੀ ਨਾ ਗੌਲੀ।

**ਗਲਪ**—*ਇ. ਨਾਵਲ, ਕਹਾਣੀ, ਵਾਰਤਕ*—ਗਲਪ ਪੰਜਾਬੀ ਸਾਹਿਤ ਦੀ ਇਕ ਪ੍ਰਮੁੱਖ ਵਿਧਾ ਹੈ।

**ਗਲਪਕਾਰ**—*ਪੁ. ਕਹਾਣੀ ਜਾਂ ਵਾਰਤਕ ਰਚਣ ਵਾਲਾ*—ਪ੍ਰਿੰਸੀਪਲ ਤੇਜਾ ਸਿੰਘ ਨੂੰ ਇਕ ਉਚਕੋਟੀ ਦਾ ਗਲਪਕਾਰ ਮੰਨਿਆ ਜਾਂਦਾ ਹੈ।

**ਗੱਲ ਪੱਲੇ ਬੰਨ੍ਹਣਾ**—*ਮੁਹਾ. ਕਿਸੇ ਦੀ ਕਹੀ ਗੱਲ ਹਮੇਸ਼ਾ ਯਾਦ ਰੱਖਣਾ*—ਇਕ ਵਾਰ ਪਿਤਾ ਜੀ ਨੇ ਉਧਾਰ ਨਾ ਦੇਣ ਲਈ ਮੈਨੂੰ ਕਿਹਾ ਸੀ, ਮੈਂ ਉਦੋਂ ਦੀ ਇਹ ਗੱਲ ਪੱਲੇ ਬੰਨ੍ਹੀ ਹੋਈ ਹੈ।

**ਗਲ ਮੜ੍ਹਨਾ**—*ਮੁਹਾ. ਜ਼ੋਰ ਨਾਲ ਕੋਈ ਜ਼ਿੰਮੇਵਾਰੀ ਕਿਸੇ ਨੂੰ ਦੇਣਾ*—ਮੈਂ ਤਾਂ ਇਹ ਕੰਮ ਲੈਣ ਲਈ ਤਿਆਰ ਨਹੀਂ ਸੀ, ਇਹ ਤਾਂ ਜ਼ਬਰਦਸਤੀ ਮੇਰੇ ਗਲ ਮੜ੍ਹਿਆ ਗਿਆ ਹੈ।

**ਗਲਮਾ**—*ਪੁ. ਕੁੜਤੇ ਆਦਿ ਦਾ ਗਲ*—ਮੇਰੇ ਪਿਤਾ ਜੀ ਬੰਦ ਗਲਮੇ ਵਾਲਾ ਕੋਟ ਪਾਉਂਦੇ ਹਨ।

**ਗਲਵੱਕੜੀ**—*ਇ. ਗਲੇ ਵਿਚ ਬਾਹਵਾਂ ਪਾਉਣ ਦਾ ਭਾਵ*—ਚਿਰਾਂ ਪਿੱਛੋਂ ਮਿਲੇ ਦੋਵੇਂ ਭਰਾਵਾਂ ਨੇ ਆਪਸ ਵਿਚ ਗਲਵੱਕੜੀ ਪਾ ਲਈ।

**ਗੱਲ ਵਲਾਉਣਾ**—*ਮੁਹਾ. ਗੱਲ ਟਾਲਣਾ*—ਰਾਮੂ ਨੂੰ ਤਾਂ ਗੱਲ ਵਲਾਉਣ ਦਾ ਬੜਾ ਤਰੀਕਾ ਆਉਂਦਾ ਹੈ।

**ਗਲਾ**—*ਪੁ. ਗਲ, ਸੰਘ; ਗਰਦਨ; ਕੁੜਤੇ ਆਦਿ ਦਾ ਗਲਮਾ*—ਪਤਾ ਨਹੀਂ ਸਵੇਰ ਦਾ ਮੇਰਾ ਗਲਾ ਕਿਉਂ ਸੁੱਕ ਰਿਹਾ ਹੈ; ਜਦੋਂ ਉਸ ਨੇ ਮੈਨੂੰ ਗਲੇ ਤੋਂ ਫੜਿਆ ਤਾਂ ਮੈਂ ਡਰ ਹੀ ਗਿਆ; ਮੇਰੀ ਕਮੀਜ਼ ਗਲੇ ਤੋਂ ਫਟ ਗਈ ਹੈ।

**ਗੱਲਾ**—*ਪੁ. ਉਹ ਸੰਦੂਕ ਜਿਸ ਵਿਚ ਦੁਕਾਨ ਦੀ ਵੱਟਕ ਰੱਖੀ ਜਾਂਦੀ ਹੈ*—ਦੁਕਾਨਦਾਰ ਆਪਣੇ ਗੱਲੇ ਦਾ ਬਹੁਤ ਧਿਆਨ ਰਖਦੇ ਹਨ।

**ਗਲਾਸ**—*ਪੁ. ਪਾਣੀ, ਦੁੱਧ ਆਦਿ ਪੀਣ ਵਾਲਾ ਇਕ ਤਰ੍ਹਾਂ ਦਾ ਬਰਤਨ*—ਸਾਡੇ ਘਰ ਵਿਚ ਸਾਰੇ ਸਟੀਲ ਦੇ ਗਲਾਸ ਹਨ।

**ਗਲਾਸੀ**-*ਇ. ਛੋਟਾ ਗਲਾਸ*—ਕਾਕਾ ਗਲਾਸੀ ਨਾਲ ਦੁੱਧ ਪੀਂਦਾ ਹੈ।

**ਗਲਾਕੜ**—*ਵਿ. ਬਹੁਤ ਗੱਲਾਂ ਕਰਨ ਵਾਲਾ*—ਗਲਾਕੜ ਬੰਦੇ ਗੱਲਾਂ ਨਾਲ ਹੀ ਘਰ ਪੂਰਾ ਕਰ ਦਿੰਦੇ ਹਨ।

**ਗੱਲਾਂ ਚੋਂ ਗੱਲ ਫੜਨਾ**—*ਮੁਹਾ. ਚਲਦੀ ਗੱਲ ਵਿਚੋਂ ਕਿਸੇ ਗੱਲ ਦਾ ਪਤਾ ਕਰਨਾ*—ਮੈਨੂੰ ਸਿੱਧਾ ਤਾਂ ਉਸ ਨੇ ਨਹੀਂ ਦੱਸਿਆ, ਮੈਂ ਤਾਂ ਗੱਲਾਂ ਵਿਚੋਂ ਗੱਲ ਫੜੀ ਹੈ।

**ਗੱਲਾਂ ਵਿਚ ਆਉਣਾ**— ਮੁਹਾ. ਕਿਸੇ ਦੇ ਧੋਖੇ ਵਿਚ ਫਸਣਾ— ਪਰਮਿੰਦਰ ਬੜਾ ਚਾਲਾਕ ਹੈ, ਉਸ ਦੀਆਂ ਗੱਲਾਂ ਵਿਚ ਨਾ ਆਈਂ।

**ਗਲੀ**—*ਇ. ਕੂਚਾ; ਸੁਰਾਖ਼, ਮੋਰੀ*—ਸਾਡੀ ਗਲੀ ਵਿਚ ਹੁਣ ਬਿਜਲੀ ਲਗ ਗਈ ਹੈ; ਪਤਾ ਨਹੀਂ ਛੱਤ ਵਿਚ ਇੰਨੀ ਵੱਡੀ ਗਲੀ ਕਿਵੇਂ ਹੋ ਗਈ ਹੈ।

**ਗਲੀ ਗੁਆਂਢ**—*ਪੁ. ਆਸ ਪੜੋਸ, ਆਂਢ-ਗੁਆਂਢ*—ਗਲੀ ਗੁਆਂਢ ਨਾਲ ਬਣਾ ਕੇ ਹੀ ਰੱਖਣੀ ਚਾਹੀਦੀ ਹੈ।

**ਗਲੇਡੂ**—*ਪੁ. ਅੱਖਾਂ ਵਿਚ ਆਇਆ ਹੰਝੂ*—ਆਪਣੇ ਪੁੱਤਰ ਨੂੰ ਅਤਿ ਦੁਖੀ ਵੇਖ ਕੇ ਮਾਂ ਦੀਆਂ ਅੱਖਾਂ ਵਿਚ ਗਲੇਡੂ ਆ ਗਏ।

**ਗਲੇਫਣਾ**—*ਕ੍ਰਿ. ਸਕ. ਛੋਲਿਆਂ ਆਦਿ ਉੱਤੇ ਖੰਡ ਦੀ ਚਾਸ਼ਨੀ ਚਾੜ੍ਹਨਾ*—ਹਲਵਾਈ ਛੋਲਿਆਂ ਤੇ ਖੰਡ ਗਲੇਫਦਾ ਹੈ।

**ਗਲੋਂ**—*ਕ੍ਰਿ. ਵਿ. ਗਲੇ ਤੋਂ ; ਗਲ ਵਿਚੋਂ*—ਜਾਂਦਿਆਂ ਹੀ ਉਸ ਨੇ ਮੈਨੂੰ ਗਲੋਂ ਫੜ ਲਿਆ; ਮੇਰਾ ਗਲਾ ਇੰਨਾ ਦੁਖਦਾ ਹੈ ਕਿ ਗਲੋਂ ਪਾਣੀ ਹੀ ਨਹੀਂ ਲੰਘਦਾ।

**ਗਲੋਬ**—*ਪੁ. ਧਰਤੀ ਦਾ ਗੋਲ ਨਕਸ਼ਾ*—ਅਧਿਆਪਕ ਬੱਚਿਆਂ ਨੂੰ ਗਲੋਬ ਬਾਰੇ ਜਾਣਕਾਰੀ ਦਿੰਦਾ ਹੈ।

**ਗਲੋਂ ਲਾਹੁਣਾ**—*ਮੁਹਾ. ਖਲਾਸੀ ਕਰਾਉਣਾ*—ਉਹ ਕਿੰਨੇ ਦਿਨਾਂ ਤੋਂ ਮੇਰੇ ਪਾਸੋਂ 100 ਰੁਪਏ ਉਧਾਰ ਮੰਗ ਰਿਹਾ ਸੀ, ਅੱਜ ਉਸ ਨੂੰ ਪੰਜਾਹ ਰੁਪਏ ਦੇ ਕੇ ਮਸਾਂ ਗਲੋਂ ਲਾਹਿਆ ਹੈ।

**ਗਵੱਈਆ**—*ਪੁ. ਰਾਗ ਆਦਿ ਵਿਚ ਗਾਉਣ ਵਾਲਾ*—ਤਾਨਸੇਨ ਬੜਾ ਪ੍ਰਸਿੱਧ ਗਵੱਈਆ ਹੋਇਆ ਹੈ।

**ਗਵਰਨਰ**—*ਪੁ. ਰਾਜਪਾਲ*—ਗਵਰਨਰ ਦੀ ਨਿਯੁਕਤੀ ਰਾਸ਼ਟਰਪਤੀ ਜੀ ਕਰਦੇ ਹਨ।

**ਗਵਾਹ**—*ਪੁ. ਗਵਾਹੀ ਦੇਣ ਵਾਲਾ ਆਦਮੀ*—ਅਦਾਲਤ ਨੇ ਦੋਸ਼ੀ ਨੂੰ ਆਪਣੇ ਹੱਕ ਵਿਚ ਗਵਾਹ ਪੇਸ਼ ਕਰਨ ਦਾ ਹੁਕਮ ਦਿੱਤਾ ਹੈ।

**ਗਵਾਹੀ**—*ਇ. ਸਾਖੀ*—ਉਸ ਨੇ ਅਦਾਲਤ ਵਿਚ ਮੇਰੇ ਵਿਰੁੱਧ ਗਵਾਹੀ ਦਿੱਤੀ।

**ਗਵਾਂਢ**—*ਪੁ. ਆਸ ਪਾਸ ਦੇ ਰਹਿਣ ਵਾਲੇ ਲੋਕ*—ਚੰਗਾ ਗਵਾਂਢ ਕਿਸਮਤ ਨਾਲ ਹੀ ਮਿਲਦਾ ਹੈ।

**ਗਵਾਂਢੀ**—*ਪੁ. ਗਵਾਂਢ ਵਿਚ ਰਹਿਣ ਵਾਲਾ ਆਦਮੀ*—ਸਾਡੇ ਗਵਾਂਢੀ ਬੜੇ ਹੀ ਭਲੇ ਲੋਕ ਹਨ।

**ਗਵਾਰ**—*ਵਿ. ਉਜੱਡ, ਮੂਰਖ, ਝੱਲਾ*—ਗਵਾਰ ਨਾਲ ਮੱਥਾ ਲਾਉਣ ਨਾਲੋਂ ਚੁੱਪ ਚੰਗੀ ਹੈ।

**ਗੜ**—*ਪੁ. ਵੱਡਾ ਫੋੜਾ*—ਕਈ ਵਾਰ ਗਰਮੀਆਂ ਵਿਚ ਜ਼ਿਆਦਾ ਮਿੱਠਾ ਖਾਣ ਨਾਲ ਸਰੀਰ ਤੇ ਗੜ ਨਿਕਲ ਆਉਂਦੇ ਹਨ।

**ਗੜ੍ਹ**— ਪੁ. *ਕਿਲ੍ਹਾ*—ਕਈ ਦਿਨਾਂ ਦੀ ਲੜਾਈ ਪਿੱਛੋਂ ਫ਼ੌਜਾਂ ਨੇ ਗੜ੍ਹ ਜਿੱਤ ਹੀ ਲਿਆ।

**ਗੜਗੱਜ**—*ਇ. ਬੱਦਲਾਂ ਦੀ ਭਾਰੀ ਗਰਜ*—ਕਲ੍ਹ ਸ਼ਾਮ ਨੂੰ ਤੇਜ਼ ਬਾਰਸ਼ ਦੇ ਨਾਲ ਨਾਲ ਬੱਦਲਾਂ ਦੀ ਗੜਗੱਜ ਵੀ ਹੁੰਦੀ ਰਹੀ।

**ਗੜਬੜ**—*ਇ. ਰਾਜ ਪ੍ਰਬੰਧ ਦਾ ਰੌਲਾ; ਉਲਟ ਪੁਲਟ ਹੋਣ ਦਾ ਭਾਵ*—ਔਰੰਗਜ਼ੇਬ ਦੇ ਮਰਨ ਪਿੱਛੋਂ ਸਾਰੇ ਦੇਸ਼ ਵਿਚ ਗੜਬੜ ਫੈਲ ਗਈ ਸੀ; ਇਸ ਵਾਰ ਘਰ ਦੇ ਖ਼ਰਚੇ ਇੰਨੇ ਵਧ ਗਏ ਹਨ ਕਿ ਬਜਟ ਵਿਚ ਗੜਬੜ ਹੋ ਗਈ ਹੈ।

**ਗੜਵਾ**—*ਪੁ. ਪਿੱਤਲ ਆਦਿ ਦਾ ਇਕ ਚੌੜੇ ਮੂੰਹ ਵਾਲਾ ਭਾਂਡਾ*—ਮਾਤਾ ਜੀ ਗੜਵੇ ਵਿਚ ਲੱਸੀ ਰਿੜਕਦੇ ਹਨ।

**ਗੜਵੀ**—*ਇ. ਛੋਟਾ ਗੜਵਾ*—ਇਹ ਆਦਮੀ ਗੜਵੀ ਨਾਲ ਨਹਾਉਂਦਾ ਹੈ।

**ਗੜ੍ਹੀ**—*ਇ. ਛੋਟਾ ਕਿਲ੍ਹਾ*—ਸ੍ਰੀ ਦਸਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਗੜ੍ਹੀ ਵਿਚ ਜੰਗ ਕਰਦੇ ਸ਼ਹੀਦ ਹੋਏ ਸਨ।

**ਗੜੁੱਚ**—*ਵਿ. ਤਰੋ ਤਰ*—ਬੱਚੇ ਮੀਂਹ ਵਿਚ ਕੱਪੜੇ ਗੜੁੱਚ ਕਰਕੇ ਬੜੇ ਖ਼ੁਸ਼ ਹੁੰਦੇ ਹਨ।

**ਗੜੂੰਦ**—*ਵਿ. ਮਗਨ*—ਬੱਚੇ ਪਰੀਖਿਆ ਦੇ ਦਿਨਾਂ ਵਿਚ ਪੜ੍ਹਾਈ ਵਿਚ ਇੰਨੇ ਗੜੂੰਦ ਹੁੰਦੇ ਹਨ ਕਿ ਉਨ੍ਹਾਂ ਨੂੰ ਕੋਈ ਗੱਲ ਸੁੱਝਦੀ ਹੀ ਨਹੀਂ।

**ਗੜੇਮਾਰ**—*ਇ. ਓਲਿਆਂ ਕਾਰਣ ਫ਼ਸਲ ਦੀ ਹੋਈ ਤਬਾਹੀ*—ਪੱਕੀ ਫ਼ਸਲ ਤੇ ਗੜੇਮਾਰ ਹੋਣ ਨਾਲ ਕਿਸਾਨ ਬਰਬਾਦ ਹੋ ਜਾਂਦਾ ਹੈ।

**ਗਾਉਣ**—ਪੁ. ਗੀਤ, ਗਾਣਾ—ਵਿਆਹ ਵਿਚ ਗਾਉਣ ਬਿਠਾਉਣ ਦੀ ਵੀ ਇਕ ਰਸਮ ਹੈ।

**ਗਾਇਕ**—ਪੁ. ਗਾਉਣ ਵਾਲਾ, ਗਵਈਆ—ਗਾਇਕ ਨੂੰ ਚੰਗਾ ਗਾਉਣ ਲਈ ਕਾਫ਼ੀ ਅਭਿਆਸ ਕਰਨਾ ਪੈਂਦਾ ਹੈ।

**ਗਾਇਨ**—ਪੁ. ਗਾਉਣ ਦਾ ਭਾਵ—ਇਸ ਸਾਲ ਸਕੂਲ ਦੇ ਸਾਲਾਨਾ ਸਮਾਗਮ ਤੇ ਗਾਇਨ ਮੁਕਾਬਲੇ ਵੀ ਕੀਤੇ ਗਏ।

**ਗਾਈਡ**—ਪੁ. ਰਾਹ ਦੱਸਣ ਵਾਲਾ ਆਦਮੀ—ਕਿਸੇ ਪਹਾੜੀ ਯਾਤਰਾ ਸਮੇਂ ਗਾਈਡ ਨੂੰ ਨਾਲ ਲਿਜਾਣਾ ਲਾਭਦਾਇਕ ਹੁੰਦਾ ਹੈ।

ਇ. ਉਹ ਪੁਸਤਕ ਜਿਸ ਵਿਚ ਪੁਸਤਕਾਂ ਦੇ ਪ੍ਰਸ਼ਨਾਂ ਦੇ ਜਵਾਬ ਦਿੱਤੇ ਹੁੰਦੇ ਹਨ—ਅੱਜ ਕਲ੍ਹ ਬਾਜ਼ਾਰ ਵਿਚ ਪ੍ਰੀਖਿਆ ਦੇ ਹਰ ਵਿਸ਼ੇ ਤੇ ਗਾਈਡ ਮਿਲ ਜਾਂਦੀ ਹੈ।

**ਗਾਹ**—ਪੁ. ਗਾਹੁਣ ਵਾਲੀ ਥਾਂ—ਗਾਹ ਵਿਚ ਭਰੀਆਂ ਦਾ ਢੇਰ ਲੱਗਿਆ ਹੋਇਆ ਹੈ।

**ਗਾਹਕੀ**—ਇ. ਖ਼ਰੀਦਦਾਰੀ ; ਵਿਕਰੀ—ਬਹੁਤੇ ਬੱਚਿਆਂ ਨੂੰ ਗਾਹਕੀ ਦਾ ਢੰਗ ਨਹੀਂ ਆਉਂਦਾ; ਦੁਕਾਨਦਾਰ ਸਵੇਰ ਦੀ ਗਾਹਕੀ ਨੂੰ ਬੜਾ ਮਹੱਤਵ ਦਿੰਦੇ ਹਨ।

**ਗਾਹ ਪਾਉਣਾ**—ਮੁਹਾ. ਬੇਤਰਤੀਬੀ ਨਾਲ ਸਾਮਾਨ ਰੱਖਣਾ—ਛੁੱਟੀ ਵਾਲੇ ਦਿਨ ਬੱਚੇ ਆਪਣੇ ਕਮਰੇ ਵਿਚ ਗਾਹ ਪਾ ਦਿੰਦੇ ਹਨ।

**ਗਾਹੁਣਾ**—ਕ੍ਰਿ. ਸਕ. ਭਰੀਆਂ ਉੱਪਰ ਬਲਦਾਂ ਨੂੰ ਚਲਾ ਕੇ ਦਾਣੇ ਕੱਢਣਾ; ਫਿਰਨਾ—ਮਸ਼ੀਨਾਂ ਦੇ ਆਉਣ ਨਾਲ ਗਾਹੁਣ ਦੇ ਤਰੀਕਿਆਂ ਵਿਚ ਬੜਾ ਸੁਧਾਰ ਹੋ ਗਿਆ ਹੈ; ਤੂੰ ਸਾਰਾ ਦਿਨ ਸੜਕਾਂ ਗਾਹੁੰਦਾ ਰਹਿੰਦਾ ਹੈਂ, ਕੋਈ ਕੰਮ ਵੀ ਕਰ ਲਿਆ ਕਰ।

**ਗਾਗਰ**—ਇ. ਵਲਟੋਹੀ—ਪਹਿਲਾਂ ਲੋਕ ਗਾਗਰ ਵਿਚ ਪਾਣੀ ਭਰ ਕੇ ਰੱਖਦੇ ਸਨ।

**ਗਾਚਨੀ**—ਇ. ਇਕ ਤਰ੍ਹਾਂ ਦੀ ਮਿੱਟੀ—ਗਾਚਨੀ ਸਰੀਰ ਦੀ ਗਰਮੀ ਨੂੰ ਦੂਰ ਕਰਨ ਲਈ ਮਲੀ ਜਾਂਦੀ ਹੈ।

**ਗਾਚੀ**—ਇ. ਗਾਚਨੀ; ਕਿਸੇ ਬੂਟੇ ਨੂੰ ਦੂਸਰੇ ਥਾਂ ਲਾਉਣ ਲਈ ਬੂਟੇ ਦੀ ਜੜ੍ਹ ਨਾਲ ਆਸੇ ਪਾਸੇ ਲੱਗੀ ਮਿੱਟੀ—ਬੱਚੇ ਫੱਟੀ ਤੇ ਗਾਚੀ ਮਲਦੇ ਹਨ; ਬੂਟੇ ਨੂੰ ਦੂਜੀ ਥਾਂ ਲਾਉਣ ਲਈ ਗਾਚੀ ਸਣੇ ਪੁੱਟਣਾ ਚਾਹੀਦਾ ਹੈ।

**ਗਾਜਰਪਾਕ**—ਪੁ. ਕੱਦੂਕਸ ਕੀਤੀਆਂ ਗਾਜਰਾਂ ਨੂੰ ਦੁੱਧ ਵਿਚ ਪਾ ਕੇ ਬਣਾਇਆ ਖੋਆ—ਸਰਦੀਆਂ ਵਿਚ ਗਰਮ ਗਰਮ ਗਾਜਰਪਾਕ ਬੜਾ ਸੁਆਦੀ ਲੱਗਦਾ ਹੈ।

**ਗਾਂਜਾ**—ਪੁ. ਭੰਗ ਦੀ ਕਿਸਮ ਦਾ ਇਕ ਪੌਦਾ ਜਿਸ ਨੂੰ ਨਸ਼ੇ ਦੇ ਤੌਰ ਤੇ ਵਰਤਿਆ ਜਾਂਦਾ ਹੈ—ਅੱਜ ਕਲ੍ਹ ਬਹੁਤ ਲੋਕ ਗਾਂਜਾ ਪੀਣ ਲੱਗ ਪਏ ਹਨ।

**ਗਾਡਰ**—ਪੁ. ਲੋਹੇ ਦਾ ਸ਼ਤੀਰ—ਅੱਜ ਕਲ੍ਹ ਲੋਕ ਗਾਡਰ ਵਾਲੀ ਛੱਤ ਪਾਉਣ ਦੀ ਥਾਂ ਲੈਂਟਰ ਵਾਲੀ ਪਾਉਣ ਲੱਗ ਪਏ ਹਨ।

**ਗਾਂਡੀਵ**—ਪੁ. ਇਕ ਪ੍ਰਸਿੱਧ ਧਨੁਸ਼—ਗਾਂਡੀਵ ਅਰਜਨ ਦਾ ਧਨੁਸ਼ ਸੀ।

**ਗਾਥਾ**—ਇ. ਕਥਾ, ਕਹਾਣੀ—ਸ਼ਿਵਾ ਜੀ ਦੀ ਮਾਤਾ ਨੇ ਬਚਪਨ ਵਿਚ ਹੀ ਉਸ ਨੂੰ ਬੀਰਾਂ ਦੀਆਂ ਗਾਥਾਵਾਂ ਸੁਣਾ ਸੁਣਾ ਕੇ ਸੂਰਮਾ ਬਣਾ ਦਿੱਤਾ ਸੀ।

**ਗਾਨਾ**—ਪੁ. ਲਾੜੇ ਅਤੇ ਲਾੜੀ ਦੀ ਵੀਣੀ ਤੇ ਬੰਨ੍ਹਿਆ ਜਾਣ ਵਾਲਾ ਇਕ ਕਿਸਮ ਦਾ ਧਾਗਾ—ਗਾਨਾ ਬੰਨ੍ਹਣ ਦੀ ਰਸਮ ਭੈਣਾਂ ਕਰਦੀਆਂ ਹਨ।

**ਗਾਨੀ**—ਇ. ਮੋਤੀਆਂ ਦੀ ਲੜੀ—ਗਾਨੀ ਇਸਤਰੀਆਂ ਦੇ ਗਲ ਦਾ ਇਕ ਗਹਿਣਾ ਹੈ।

**ਗਾਫ਼ਲ**—ਵਿ. ਬੇਖ਼ਬਰ—ਬਚਪਨ ਵਿਚ ਮਨੁੱਖ ਹਰ ਗੱਲ ਤੋਂ ਗਾਫ਼ਲ ਹੁੰਦਾ ਹੈ।

**ਗਾਰ**—ਇ. ਗੁਫ਼ਾ—ਪਹਿਲਾ ਮਨੁੱਖ ਪਹਾੜਾਂ ਦੀਆਂ ਗਾਰਾਂ ਵਿਚ ਰਹਿੰਦਾ ਹੁੰਦਾ ਸੀ।

**ਗਾਰਦ**—ਇ. ਫ਼ੌਜ ਜਾਂ ਪੁਲਿਸ ਦਾ ਦਸਤਾ—ਮੰਤਰੀਆਂ ਦੀ ਸੁਰੱਖਿਆ ਲਈ ਗਾਰਦ ਹਮੇਸ਼ਾ ਨਾਲ ਰਹਿੰਦੀ ਹੈ।

**ਗਾਰੜੂ**—ਪੁ. ਸੱਪ ਦੇ ਜ਼ਹਿਰ ਨੂੰ ਦੂਰ ਕਰਨ ਵਾਲਾ ਮਾਂਦਰੀ—ਗਾਰੜੂ ਨੇ ਸੱਪ ਦਾ ਜ਼ਹਿਰ ਚੂਸ ਕੇ ਸੱਪ ਦੇ ਡੰਗੇ ਰੋਗੀ ਦੀ ਜਾਨ ਬਚਾ ਲਈ।

**ਗਾਰਾ**—ਪੁ. ਗੁੰਨ੍ਹੀ ਹੋਈ ਮਿੱਟੀ ਜਿਸ ਨਾਲ ਮਕਾਨ ਆਦਿ ਬਣਾਇਆ ਜਾਂਦਾ ਹੈ; ਚਿੱਕੜ—ਮਜ਼ਦੂਰ ਗਾਰਾ ਬਣਾਉਂਦਾ ਹੈ; ਜ਼ਮੀਨ ਤੇ ਡਿੱਗਣ ਕਾਰਣ ਉਸ ਦੇ ਸਾਰੇ ਕੱਪੜੇ ਗਾਰੇ ਨਾਲ ਭਰ ਗਏ ਹਨ।

**ਗਾਲੜੀ**—ਵਿ. ਬਹੁਤ ਗੱਲਾਂ ਕਰਨ ਵਾਲਾ—ਗਾਲੜੀ ਵਿਅਕਤੀ ਗੱਲਾਂ ਕਰਕੇ ਦੂਜੇ ਦਾ ਸਮਾ ਖ਼ਰਾਬ ਕਰਦੇ ਹਨ।

**ਗਾਲ੍ਹੀ ਗਲੋਚ**—ਇ. ਆਪਸ ਵਿਚ ਗਾਲ੍ਹਾਂ ਦੇਣ ਦਾ ਭਾਵ—ਛੋਟੀ ਛੋਟੀ ਗੱਲ ਤੇ ਕਿਸੇ ਨਾਲ ਗਾਲ੍ਹੀ ਗਲੋਚ ਨਹੀਂ ਕਰਨਾ ਚਾਹੀਦਾ।

**ਗਾੜ੍ਹਾ**—ਵਿ. ਸੰਘਣਾ—ਗਊ ਨਾਲੋਂ ਮੱਝ ਦਾ ਦੁੱਧ ਗਾੜ੍ਹਾ ਹੁੰਦਾ ਹੈ।

**ਗਿਆਨ**—ਪੁ. ਜਾਣਨ ਦਾ ਭਾਵ, ਸਮਝ; ਆਤਮਾ ਤੇ ਪਰਮਾਤਮਾ ਦੀ ਹੋਂਦ ਬਾਰੇ ਸਮਝ ਆਉਣ ਦਾ ਭਾਵ—ਵਿਦਿਆ ਮਨੁੱਖ ਦੇ ਗਿਆਨ ਵਿਚ ਵਾਧਾ ਕਰਦੀ ਹੈ; ਮਹਾਤਮਾ ਬੁੱਧ ਨੂੰ ਗਯਾ ਵਿਖੇ ਗਿਆਨ ਪ੍ਰਾਪਤ ਹੋਇਆ ਸੀ।

**ਗਿਆਨ ਗੋਸ਼ਟੀ**—ਇ. ਧਾਰਮਿਕ ਵਿਚਾਰ-ਵਟਾਂਦਰਾ, ਗਿਆਨ ਚਰਚਾ—ਗਿਆਨ ਗੋਸ਼ਟੀ ਵਿਚ ਸ਼ਾਮਲ ਹੋਣ ਨਾਲ ਗਿਆਨ ਵਿਚ ਵਾਧਾ ਹੁੰਦਾ ਹੈ।

**ਗਿਆਨਵਾਨ**—ਵਿ. ਸਮਝਦਾਰ—ਗਿਆਨਵਾਨ ਹੋ ਕੇ ਵੀ ਤੂੰ ਇੰਨੀ ਮੂਰਖਤਾ ਕਿਉਂ ਕੀਤੀ ਹੈ ?

**ਗਿਆਨੀ**—ਵਿ. ਸਮਝ ਵਾਲਾ, ਸਮਝਦਾਰ; ਆਤਮਾ ਤੇ ਪਰਮਾਤਮਾ ਦਾ ਗਿਆਨ ਰੱਖਣ ਵਾਲਾ—ਤੇਰੇ ਵਰਗੇ ਗਿਆਨੀ ਨੂੰ ਤਾਂ ਅਜਿਹੀ ਮੂਰਖਤਾ ਦੀ ਗੱਲ ਨਹੀਂ ਕਰਨੀ ਚਾਹੀਦੀ ਸੀ; ਪਰਮਾਤਮਾ ਦੀ ਹੋਂਦ ਬਾਰੇ ਕੋਈ ਗਿਆਨੀ ਹੀ ਦੱਸ ਸਕਦਾ ਹੈ।

ਇ. ਪੰਜਾਬੀ ਦੀ ਇਕ ਪਰੀਖਿਆ—ਮੈਂ ਗਿਆਨੀ ਇਸੇ ਸਾਲ ਪਾਸ ਕੀਤੀ ਹੈ।

**ਗਿਆਨੀ-ਧਿਆਨੀ**—ਵਿ. ਪਾਠ ਪੂਜਾ ਕਰਨ ਵਾਲਾ (ਵਿਅਕਤੀ)—ਗਿਆਨੀ ਧਿਆਨੀ ਬੰਦੇ ਦਾ ਹਰ ਥਾਂ ਇੱਜ਼ਤ ਮਾਣ ਹੁੰਦਾ ਹੈ।

**ਗਿੱਚੀ**—ਇ. ਗਰਦਨ, ਗਲਾ—ਤੇਰੀ ਗਿੱਚੀ ਤੇ ਮੈਲ ਲੱਗੀ ਹੋਈ ਹੈ, ਨਹਾਉਣ ਲੱਗਿਆਂ ਚੰਗੀ ਤਰ੍ਹਾਂ ਸਾਫ਼ ਕਰ ਲਈਂ।

**ਗਿਝਣਾ**—*ਕ੍ਰਿ. ਅਕ. ਆਦਤ ਪੈ ਜਾਣਾ*—ਤੂੰ ਬੱਚੇ ਨੂੰ ਹਰ ਰੋਜ਼ ਇੰਨੇ ਪੈਸੇ ਨਾ ਦਿਆ ਕਰ, ਇਹ ਤਾਂ ਗਿਝ ਜਾਵੇਗਾ।

**ਗਿਝਾਉਣਾ**—*ਕ੍ਰਿ. ਸਕ. ਆਦਤ ਪਾਉਣਾ*—ਬਚਪਨ ਵਿਚ ਜਿਸ ਤਰ੍ਹਾਂ ਤੁਸੀ ਬੱਚਿਆਂ ਨੂੰ ਗਿਝਾ ਲਵੋ, ਉਹੀ ਆਦਤਾਂ ਉਨ੍ਹਾਂ ਨਾਲ ਅਖ਼ੀਰ ਤਕ ਜਾਂਦੀਆਂ ਹਨ।

**ਗਿਟਮਿਟ**—*ਇ. ਸਮਝੀ ਨਾ ਜਾ ਸਕਣ ਵਾਲੀ ਗੱਲ ਬਾਤ, ਗੁਪਤ ਗੱਲ*—ਦੋ ਵਿਅਕਤੀਆਂ ਵਿਚ ਹੋਈ ਗਿਟਮਿਟ ਦੂਜੇ ਬੰਦੇ ਨੂੰ ਸ਼ੱਕ ਵਿਚ ਪਾ ਦਿੰਦੀ ਹੈ।

**ਗਿੱਟੀ**—*ਇ. ਲੱਕੜ ਜਾਂ ਪੱਥਰ ਦਾ ਛੋਟਾ ਟੁਕੜਾ*—ਕੰਧ ਵਿਚ ਕਿੱਲ ਆਦਿ ਲਾਉਣ ਤੋਂ ਪਹਿਲਾਂ ਗਿੱਟੀ ਲਗਾ ਲੈਣੀ ਚਾਹੀਦੀ ਹੈ।

**ਗਿਠ ਮੁਠੀਆ**—*ਵਿ. ਠਿਗਣਾ, ਬੌਣਾ*—ਬਹੁਤ ਛੋਟੇ ਕੱਦ ਵਾਲੇ ਬੰਦੇ ਨੂੰ ਲੋਕ ਮਖ਼ੌਲ ਨਾਲ ਗਿਠ ਮੁਠੀਆ ਕਹਿ ਕੇ ਬੁਲਾ ਲੈਂਦੇ ਹਨ।

**ਗਿੱਠਾ**—*ਵਿ. ਛੋਟੇ ਕੱਦ ਵਾਲਾ*—ਵੇਖਣ ਨੂੰ ਤਾਂ ਭਾਵੇਂ ਉਹ ਗਿੱਠਾ ਹੈ, ਪਰ ਸਿਆਣਪ ਵਿਚ ਉਸ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ।

**ਗਿੱਡ**—*ਇ. ਅੱਖਾਂ ਵਿਚ ਆਉਣ ਵਾਲੀ ਲੇਸ*—ਅੱਖਾਂ ਦੁਖਣ ਨਾਲ ਅੱਖਾਂ ਵਿਚ ਗਿੱਡ ਬਹੁਤ ਆਉਂਦੀ ਹੈ।

**ਗਿਣਤੀ**—*ਇ. ਗਿਣਨ ਦੀ ਕਿਰਿਆ; ਸੰਖਿਆ; ਹਾਜ਼ਰੀ*—ਬੱਚੇ ਨੇ ਮਾਸਟਰ ਜੀ ਨੂੰ ਸੌ ਤਕ ਗਿਣਤੀ ਸੁਣਾਈ; ਇਸ ਵਾਰ ਦਸਵੀਂ ਦੀ ਪਰੀਖਿਆ ਵਿਚ ਕਾਫ਼ੀ ਗਿਣਤੀ ਵਿਚ ਵਿਦਿਆਰਥੀ ਫੇਲ੍ਹ ਹੋਏ ਹਨ; ਇਸ ਵਾਰ ਜਲਸੇ ਵਿਚ ਲੋਕਾਂ ਦੀ ਗਿਣਤੀ ਉਮੀਦ ਤੋਂ ਵੀ ਜ਼ਿਆਦਾ ਸੀ।

**ਗਿਣਨਾ**—*ਕ੍ਰਿ. ਸਕ. ਗਿਣਤੀ ਕਰਨਾ; ਹਿਸਾਬ ਕਰਨਾ, ਹਿਸਾਬ ਲਾਉਣਾ; ਸਮਝਣਾ*—ਦੁਕਾਨਦਾਰ ਨੋਟ ਗਿਣਦਾ ਹੈ; ਜਦੋਂ ਮੈਂ ਵਿਆਹ ਦਾ ਖ਼ਰਚ ਗਿਣਿਆ ਤਾਂ ਉਹ ਮੇਰੇ ਅੰਦਾਜ਼ੇ ਤੋਂ ਬਹੁਤ ਜ਼ਿਆਦਾ ਸੀ; ਮਿਲਖਾ ਸਿੰਘ ਦਾ ਨਾਂ ਪੰਜਾਬ ਦੇ ਵੱਡੇ ਖਿਡਾਰੀਆਂ ਵਿਚ ਗਿਣਿਆਂ ਜਾਂਦਾ ਹੈ।

**ਗਿਣਵਾਂ**—*ਵਿ. ਗਿਣਿਆ ਹੋਇਆ, ਹਿਸਾਬ ਲਾਇਆ ਹੋਇਆ*—ਡਿਪੂ ਤੋਂ ਰਾਸ਼ਨ ਗਿਣਵਾਂ ਮਿਣਵਾਂ ਹੀ ਮਿਲਦਾ ਹੈ।

**ਗਿੱਦੜਸਿੰਗੀ**—*ਇ. ਇਕ ਗੁਠਲੀ ਜੋ ਕਾਲੇ ਬੇਰ ਤੋਂ ਕੁਝ ਵੱਡੀ ਹੁੰਦੀ ਹੈ, ਜਿਸ ਤੇ ਨਿੱਕੇ ਨਿੱਕੇ ਵਾਲ ਹੁੰਦੇ ਹਨ ਅਤੇ ਜਿਸ ਬਾਰੇ ਆਖਿਆ ਜਾਂਦਾ ਹੈ ਕਿ ਜਿਸ ਕੋਲ ਗਿੱਦੜਸਿੰਗੀ ਹੁੰਦੀ ਹੈ, ਉਸ ਦਾ ਕੋਈ ਕੰਮ ਨਹੀਂ ਅਟਕਦਾ*—ਕਈ ਵਿਅਕਤੀਆਂ ਕੋਲ ਅਜਿਹੀ ਗਿੱਦੜਸਿੰਗੀ ਹੁੰਦੀ ਹੈ ਕਿ ਉਹ ਸਭ ਨੂੰ ਵਸ ਕਰ ਲੈਂਦੇ ਹਨ।

**ਗਿੱਦੜ ਭਬਕੀ**—*ਇ. ਫੋਕਾ ਡਰਾਵਾ, ਫੋਕੀ ਧਮਕੀ*—ਕਈ ਲੋਕੀ ਗਿੱਦੜ ਭਬਕੀ ਨਾਲ ਹੀ ਡਰ ਜਾਂਦੇ ਹਨ।

**ਗਿਰਗਿਟ**—*ਪੁ. ਇਕ ਕਿਸਮ ਦਾ ਜਾਨਵਰ ਜੋ ਰੰਗ ਬਦਲਦਾ ਰਹਿੰਦਾ ਹੈ, ਕੋੜ੍ਹ ਕਿਰਲਾ*—ਅੱਜ ਕਲ੍ਹ ਬਹੁਤੇ ਲੋਕੀ ਆਪਣਾ ਕੰਮ ਕੱਢ ਕੇ ਗਿਰਗਿਟ ਦੀ ਤਰ੍ਹਾਂ ਰੰਗ ਬਦਲ ਲੈਂਦੇ ਹਨ।

**ਗਿਰਜਾ**—*ਪੁ. ਈਸਾਈਆਂ ਦਾ ਧਰਮ ਅਸਥਾਨ*—ਈਸਾਈ ਹਰ ਐਤਵਾਰ ਨੂੰ ਗਿਰਜੇ ਜਾਂਦੇ ਹਨ।

**ਗਿਰਵੀ**—*ਵਿ. ਉਹ ਚੀਜ਼ ਜੋ ਰਹਿਣ ਰੱਖੀ ਗਈ ਹੋਵੇ, ਗਹਿਣੇ*—ਜੂਆ ਖੇਡਣ ਦੇ ਆਦੀ ਲੋਕ ਆਪਣਾ ਘਰ-ਘਾਟ ਵੀ ਗਿਰਵੀ ਕਰਨ ਤੋਂ ਸੰਕੋਚ ਨਹੀਂ ਕਰਦੇ।

**ਗਿਰੀ**—*ਇ. ਸਖ਼ਤ ਛਿੱਲ ਦੇ ਅੰਦਰ ਬੀਜ ਜੋ ਖਾਧਾ ਜਾਂਦਾ ਹੈ; ਖੋਪਾ*—ਬਦਾਮ ਦੀ ਗਿਰੀ ਖਾਣ ਨਾਲ ਦਿਮਾਗ ਨੂੰ ਤਾਕਤ ਮਿਲਦੀ ਹੈ; ਗਿਰੀ ਦਾ ਤੇਲ ਵਾਲਾਂ ਨੂੰ ਲਾਉਣ ਨਾਲ ਸਿੱਕਰੀ ਘਟ ਜਾਂਦੀ ਹੈ।

**ਗਿਲ੍ਹਝ**—*ਇ. ਇੱਲ ਦੀ ਕਿਸਮ ਦਾ ਇਕ ਜਾਨਵਰ*—ਗਿਲ੍ਹਝਾਂ ਇਕੱਠੀਆਂ ਹੋ ਕੇ ਮੁਰਦੇ ਦਾ ਮਾਸ ਖਾ ਰਹੀਆਂ ਹਨ।

**ਗਿਲਟ**—*ਪੁ. ਲੋਹੇ ਵਰਗੀ ਇਕ ਧਾਤ*—ਪ੍ਰਾਤ ਆਦਿ ਦੇ ਹੇਠਾਂ ਗਿਲਟ ਦੇ ਪੋੜ ਲਗਾਏ ਜਾਂਦੇ ਹਨ।

**ਗਿਲਟੀ**—*ਇ. ਮਾਸ ਦੇ ਸੁੱਜਣ ਕਰਕੇ ਸਣਿਆ ਹੋਇਆ ਫੋੜਾ ਜਿਹਾ*—ਇਸ ਆਦਮੀ ਦੀ ਲੱਤ ਤੇ ਗਿਲਟੀ ਹੋ ਗਈ ਹੈ।

**ਗਿਲਤੀ**—*ਇ. ਚਾਦਰ ਪਹਿਨਣ ਦਾ ਇਕ ਢੰਗ*—ਸੰਤ ਜੀ ਨੇ ਪੀਲੇ ਰੰਗ ਦੀ ਚਾਦਰ ਦੀ ਗਿਲਤੀ ਮਾਰੀ ਹੋਈ ਹੈ।

**ਗਿਲਾ**—*ਪੁ. ਉਲਾਂਭਾ; ਰਿਹਖ*—ਪਿਛਲੇ ਗਿਲਿਆਂ ਨੂੰ ਤਾਂ ਛੱਡੋ, ਹੁਣ ਤਾਂ ਮੈਂ ਤੇਰੇ ਕੋਲੋਂ ਮਦਦ ਲੈਣ ਲਈ ਆਇਆ ਹਾਂ; ਮੈਨੂੰ ਤਾਂ ਸਿਰਫ਼ ਇਸੇ ਗੱਲ ਦਾ ਗਿਲਾ ਹੈ ਕਿ ਤੂੰ ਪਾਰਟੀ ਤੇ ਸਾਰਿਆਂ ਨੂੰ ਬੁਲਾਇਆ ਹੈ, ਪਰ ਮੈਨੂੰ ਨਹੀਂ।

**ਗਿੱਲਾ**—*ਵਿ. ਭਿੱਜਿਆ ਹੋਇਆ; ਨਾ ਸੁੱਕਿਆ ਹੋਇਆ*—ਬਾਰਸ਼ ਨਾਲ ਮੇਰੇ ਸਾਰੇ ਕੱਪੜੇ ਗਿੱਲੇ ਹੋ ਗਏ ਸਨ; ਗੋਹੇ ਅਜੇ ਸੁੱਕੇ ਨਹੀਂ, ਗਿੱਲੇ ਹੀ ਹਨ।

**ਗਿਲਾਫ਼**—*ਪੁ. ਸਿਰ੍ਹਾਣੇ ਆਦਿ ਦਾ ਉਛਾੜ*—ਅੱਜ ਕਲ੍ਹ ਸਿਰ੍ਹਾਣਿਆਂ ਦੇ ਗਿਲਾਫ਼ਾਂ ਤੇ ਕਢਾਈ ਕਰਾਉਣ ਦਾ ਰਿਵਾਜ ਨਹੀਂ ਰਿਹਾ।

**ਗਿੜਗਿੜਾਉਣਾ**—*ਕ੍ਰਿ. ਸਕ. ਬਹੁਤ ਜ਼ਿਆਦਾ ਮਿੰਨਤਾਂ ਕਰਨਾ*—ਮੈਂ ਬਾਕੀ ਤਾਂ ਸਭ ਕੁਝ ਕਰ ਸਕਦਾ ਹਾਂ, ਪਰ ਕਿਸੇ ਅੱਗੇ ਗਿੜਗਿੜਾਉਣਾ ਮੇਰੇ ਲਈ ਮੁਸ਼ਕਲ ਹੈ।

**ਗੀਝਾ**—*ਪੁ. ਕਮੀਜ਼ ਦੇ ਇਕ ਪਾਸੇ ਲਗਾਈ ਗਈ ਜੇਬ, ਖੀਸਾ*—ਅੱਜ ਕੱਲ੍ਹ ਕਮੀਜ਼ਾਂ ਨੂੰ ਗੀਝਾ ਲਗਾਉਣ ਦਾ ਫਿਰ ਰਿਵਾਜ ਆ ਗਿਆ ਹੈ।

**ਗੀਤ**—*ਪੁ. ਗਾ ਕੇ ਪੜ੍ਹੀ ਜਾਣ ਵਾਲੀ ਕਵਿਤਾ ਆਦਿ*—ਮਸਤਾਨਾ ਜੀ ਦੇ ਗੀਤ ਮੈਨੂੰ ਬਹੁਤ ਚੰਗੇ ਲਗਦੇ ਹਨ।

**ਗੀਤਕਾਰ**—*ਪੁ. ਗੀਤ ਲਿਖਣ ਵਾਲਾ*—ਨੰਦ ਲਾਲ 'ਨੂਰਪੁਰੀ' ਪੰਜਾਬੀ ਦੇ ਪ੍ਰਸਿੱਧ ਗੀਤਕਾਰਾਂ ਵਿਚੋਂ ਸਨ।

**ਗੀਤਾਂਜਲੀ**—*ਇ. ਰਾਬਿੰਦਰ ਨਾਥ ਟੈਗੋਰ ਦੀ ਲਿਖੀ ਹੋਈ ਕਵਿਤਾ ਦੀ ਪੁਸਤਕ*—ਸ੍ਰੀ ਰਾਬਿੰਦਰ ਨਾਥ ਟੈਗੋਰ ਨੂੰ ਗੀਤਾਂਜਲੀ ਪੁਸਤਕ ਲਿਖਣ ਤੇ ਨੋਬਲ ਪੁਰਸਕਾਰ ਮਿਲਿਆ ਸੀ।

**ਗੁਆਉਣਾ**—*ਕ੍ਰਿ. ਸਕ. ਐਵੇਂ ਜਾਣ ਦੇਣਾ, ਐਵੇਂ ਨਸ਼ਟ ਕਰਨਾ; ਗੁੰਮ ਕਰਨਾ*—ਸਾਨੂੰ ਆਪਣਾ ਸਮਾਂ ਵਿਅਰਥ ਨਹੀਂ ਗੁਆਉਣਾ ਚਾਹੀਦਾ. ਪਤਾ ਨਹੀਂ ਮੈਂ ਆਪਣਾ ਪੈੱਨ ਕਿੱਥੇ ਗੁਆਇਆ ਹੈ।

**ਗੁਆਚਣਾ**—*ਕ੍ਰਿ. ਅਕ. ਗੁੰਮ ਹੋਣਾ; ਲੀਨ ਹੋਣਾ, ਮਗਨ ਹੋਣਾ*—ਉਸ

ਦਾ ਮੁੰਡਾ ਕਈ ਦਿਨਾਂ ਤੋਂ ਗੁਆਚਿਆ ਹੋਇਆ ਹੈ; ਇਮਤਿਹਾਨ ਹੋਣ ਕਾਰਣ ਉਹ ਅੱਜ ਕਲ੍ਹ ਸਾਰਾ ਦਿਨ ਕਿਤਾਬਾਂ ਵਿਚ ਹੀ ਗੁਆਚਿਆ ਰਹਿੰਦਾ ਹੈ।

**ਗੁਆਰਾ**—*ਪੁ.* *ਪਸ਼ੂਆਂ ਦਾ ਇਕ ਕਿਸਮ ਦਾ ਚਾਰਾ*—ਗੁਆਰਾ ਪਸ਼ੂਆਂ ਨੂੰ ਚਾਰਨ ਨਾਲ ਦੁੱਧ ਵਧ ਜਾਂਦਾ ਹੈ।

**ਗੁਸੱਈਆਂ**—*ਪੁ.* *ਰੱਬ, ਪਰਮਾਤਮਾ*—"ਮੋਹ ਮਰਨੈ ਕਾ ਚਾਉ ਹੈ ਦਰ ਮਰੌ ਗੁਸੱਈਆਂ" (ਪੰ. ਪੁ. -8)

**ਗੁਸਤਾਖ਼**—*ਵਿ.* *ਅੱਗੋਂ ਬੋਲਣ ਵਾਲਾ, ਕਹਿਣਾ ਨਾ ਮੰਨਣ ਵਾਲਾ*—ਉਸ ਦਾ ਮੁੰਡਾ ਬੜਾ ਗੁਸਤਾਖ਼ ਹੈ।

**ਗੁਸਤਾਖ਼ੀ**—*ਇ.* *ਗੁਸਤਾਖ਼ ਹੋਣ ਦਾ ਭਾਵ*—ਜੇ ਤੂੰ ਸਾਰਿਆਂ ਦੇ ਸਾਹਮਣੇ ਕੋਈ ਗੁਸਤਾਖ਼ੀ ਕੀਤੀ ਤਾਂ ਮੈਂ ਤੈਨੂੰ ਕਦੀ ਮਾਫ਼ ਨਹੀਂ ਕਰਾਂਗਾ।

**ਗੁੱਸਾ**—*ਪੁ.* *ਕ੍ਰੋਧ; ਨਾਰਾਜ਼ਗੀ*—ਉਸ ਨੂੰ ਬਹੁਤ ਛੇਤੀ ਗੁੱਸਾ ਆ ਜਾਂਦਾ ਹੈ; ਉਸ ਦੇ ਗੁੱਸੇ ਦਾ ਕੀ ਕਾਰਣ ਹੈ, ਇਹ ਮੈਨੂੰ ਸਮਝ ਨਹੀਂ ਆਉਂਦਾ।

**ਗੁੱਸਾ ਖਾਣਾ**—*ਮੁਹਾ.* *ਕ੍ਰੋਧ ਵਿਚ ਆਉਣਾ, ਗੁੱਸੇ ਹੋਣਾ*—ਉਹ ਨਿੱਕੀ ਨਿੱਕੀ ਗੱਲ ਤੇ ਗੁੱਸਾ ਖਾ ਜਾਂਦਾ ਹੈ।

**ਗੁੱਸੇ**—*ਵਿ.* *ਨਾਰਾਜ਼*—ਉਹ ਅੱਜ ਕਲ੍ਹ ਮੇਰੇ ਨਾਲ ਗੁੱਸੇ ਹੈ।

**ਗੁਹਾਂਜਣੀ**—*ਇ.* *ਅੱਖ ਦੀ ਉਪਰਲੀ ਜਾਂ ਹੇਠਲੀ ਗੰਨੀ ਤੇ ਹੋਈ ਫਿਨਸੀ*—ਗੁਹਾਂਜਣੀ ਅੱਖਾਂ ਦੀਆਂ ਗੰਨੀਆਂ ਉਪਰ ਫਿਨਸੀਆਂ ਹੋਣ ਦੀ ਇਕ ਬੀਮਾਰੀ ਹੈ।

**ਗੁਹਾਰਾ**—*ਪੁ.* *ਕੁੱਪ ਦੀ ਸ਼ਕਲ ਦਾ ਪਾਥੀਆਂ ਦਾ ਤਰਤੀਬਵਾਰ ਲਾਇਆ ਲਿੱਪਿਆ ਹੋਇਆ ਢੇਰ*—ਕਿਹਾ ਜਾਂਦਾ ਹੈ ਕਿ ਪਿੰਡ ਦੀ ਪਛਾਣ ਉਸ ਦੇ ਗੁਹਾਰਿਆਂ ਤੋਂ ਹੁੰਦੀ ਹੈ।

**ਗੁਗਲ**—*ਪੁ.* *ਇਕ ਕੰਡੇਦਾਰ ਦਰੱਖ਼ਤ ਦੀ ਗੂੰਦ ਜਿਸ ਦੀ ਧੂਪ ਬਣਦੀ ਹੈ*—ਓਪਰੀ ਕਸਰ ਵਾਲੇ ਵਿਅਕਤੀ ਅੱਗੇ ਗੁੱਗਲ ਧੁਖਾਇਆ ਜਾਂਦਾ ਹੈ।

**ਗੁੱਛਾ**—*ਪੁ.* *ਫਲ, ਪੱਤੇ ਆਦਿ ਦਾ ਸਮੂਹ; ਕਈ ਚੀਜ਼ਾਂ ਦਾ ਇਕੱਠ*—ਇਹ ਅੰਗੂਰਾਂ ਦਾ ਗੁੱਛਾ ਹੈ; ਇਹ ਚਾਬੀਆਂ ਦਾ ਗੁੱਛਾ ਹੈ।

**ਗੁੱਛਾ ਮੁੱਛਾ**—*ਵਿ.* *ਸੁੰਗੜਿਆ ਹੋਇਆ*—ਸਰਦੀ ਕਾਰਣ ਮੰਗਤਾ ਇਕ ਰੁੱਖ ਹੇਠ ਗੁੱਛਾ ਮੁੱਛਾ ਹੋ ਕੇ ਬੈਠਾ ਹੈ।

**ਗੁੱਛੀ**—*ਇ.* *ਅੱਟੀ; ਇਕ ਤਰ੍ਹਾਂ ਦੀ ਕਾਲੀ ਖੁੰਭ*—ਮੇਰੀ ਲਾਲ ਰੰਗ ਦੀ ਗੁੱਛੀ ਖੁਰ ਗਈ ਹੈ; ਬਜ਼ਾਰੋਂ ਹੋਰ ਲੈ ਆਈਂ. ਗੁੱਛੀਆਂ ਦੀ ਸਬਜ਼ੀ ਸੁਆਦ ਬਣਦੀ ਹੈ।

**ਗੁਜ਼ਰਨਾ**—*ਕ੍ਰਿ. ਅਕ.* *ਜਾਣਾ, ਲੰਘਣਾ; ਬੀਤਣਾ; ਮਰਨਾ*—ਭੀੜ ਵਿਚੋਂ ਗੁਜ਼ਰਨਾ ਬੜਾ ਮੁਸ਼ਕਲ ਹੁੰਦਾ ਹੈ; ਸਮਾਂ ਗੁਜ਼ਰਦਿਆਂ ਪਤਾ ਨਹੀਂ ਲਗਦਾ; ਕਲ੍ਹ ਸ਼ਾਮ ਉਸ ਦੇ ਪਿਤਾ ਜੀ ਗੁਜ਼ਰ ਗਏ ਹਨ।

**ਗੁਜਰਾਤੀ**—*ਪੁ.* *ਗੁਜਰਾਤ ਦਾ ਰਹਿਣ ਵਾਲਾ*—ਕਪੜੇ ਦੇ ਉਦਯੋਗ ਨੂੰ ਤਰੱਕੀ ਦੇਣ ਵਿਚ ਗੁਜਰਾਤੀਆਂ ਦਾ ਬੜਾ ਹੱਥ ਹੈ।

*ਇ.* *ਗੁਜਰਾਤ ਦੀ ਬੋਲੀ*—ਮੇਰੇ ਪਿਤਾ ਜੀ ਨੂੰ ਅੰਗਰੇਜ਼ੀ ਤੋਂ ਇਲਾਵਾ ਹਿੰਦੀ ਅਤੇ ਗੁਜਰਾਤੀ ਵੀ ਆਉਂਦੀ ਹੈ।

**ਗੁਜ਼ਰਾਨ**—*ਇ.* *ਨਿਰਬਾਹ, ਗੁਜ਼ਾਰਾ*—ਅੱਜ ਕੱਲ੍ਹ ਮਹਿੰਗਾਈ ਦੇ ਜ਼ਮਾਨੇ ਵਿਚ ਪਰਿਵਾਰ ਦੇ ਸਾਰੇ ਜੀਆਂ ਦੇ ਕਮਾਉਣ ਨਾਲ ਹੀ ਗੁਜ਼ਰਾਨ ਚੱਲਦੀ ਹੈ।

**ਗੁੰਜਾਇਸ਼**—*ਇ.* *ਥਾਂ*—ਇਸ ਕਮਰੇ ਵਿਚ ਹੋਰ ਆਦਮੀਆਂ ਦੇ ਬੈਠਣ ਲਈ ਕੋਈ ਗੁੰਜਾਇਸ਼ ਨਹੀਂ।

**ਗੁਜ਼ਾਰਨਾ**—*ਕ੍ਰਿ. ਸਕ.* *ਬਤੀਤ ਕਰਨਾ; ਗੁਜ਼ਾਰਾ ਕਰਨਾ*—ਕੰਮ ਤੋਂ ਬਿਨਾਂ ਸਮਾਂ ਗੁਜ਼ਾਰਨਾ ਮੁਸ਼ਕਲ ਹੋ ਜਾਂਦਾ ਹੈ, ਅੱਜ ਦੀ ਮਹਿੰਗਾਈ ਵਿਚ ਗਰੀਬਾਂ ਲਈ ਸਮਾਂ ਗੁਜ਼ਾਰਨਾ ਬੜਾ ਮੁਸ਼ਕਲ ਹੈ।

**ਗੁਜ਼ਾਰਾ**—*ਪੁ.* *ਨਿਰਬਾਹ*—ਸਾਡਾ ਤਾਂ 5000 ਰੁਪਏ ਵਿਚ ਬੜੀ ਮੁਸ਼ਕਲ ਨਾਲ ਹੀ ਗੁਜ਼ਾਰਾ ਹੁੰਦਾ ਹੈ।

**ਗੁੰਝਲ**—*ਇ.* *ਧਾਗਿਆਂ ਆਦਿ ਦਾ ਇਕ ਦੂਜੇ ਨਾਲ ਅੜ ਜਾਣ ਦਾ ਭਾਵ; ਨਾ ਸੁਲਝਾਈ ਜਾਣ ਵਾਲੀ ਗੱਲ*—ਡੋਰ ਵਿਚ ਬੜੀਆਂ ਗੁੰਝਲਾਂ ਪੈ ਗਈਆਂ ਹਨ; ਹਾਲੀਂ ਤਕ ਮੈਨੂੰ ਇਸ ਗੁੰਝਲ ਦਾ ਹਲ ਨਹੀਂ ਮਿਲਿਆ।

**ਗੁੰਝਲਦਾਰ**—*ਵਿ.* *ਗੁੰਝਲ ਵਾਲਾ; ਔਖਾ*—ਰੇਡਿਓ ਦੀ ਮਸ਼ੀਨਰੀ ਵਿਚ ਕਈ ਗੁੰਝਲਦਾਰ ਤਾਰਾਂ ਹੁੰਦੀਆਂ ਹਨ; ਹੁਣ ਇਹ ਮਸਲਾ ਬੜਾ ਗੁੰਝਲਦਾਰ ਬਣ ਗਿਆ ਹੈ।

**ਗੁੱਝਾ**—*ਵਿ.* *ਭੇਤ ਵਾਲਾ; ਲੁਕਵਾਂ, ਛਿਪਵਾਂ*—ਉਸ ਦੇ ਰਿਸ਼ਤੇ ਦੀ ਗੱਲ ਹੁਣ ਗੁੱਝੀ ਨਹੀਂ ਰਹੀ. ਛੱਤ ਤੋਂ ਡਿੱਗਣ ਨਾਲ ਟੋਨੀ ਨੂੰ ਗੁੱਝੀਆਂ ਸੱਟਾਂ ਲੱਗੀਆਂ ਹਨ।

**ਗੁੱਟ**—*ਪੁ.* *ਹੱਥ ਤੇ ਕੂਹਣੀ ਦੇ ਵਿਚਕਾਰ ਦਾ ਜੋੜ, ਕਲਾਈ, ਵੀਣੀ; ਨਾਰੀਅਲ ਦੀ ਸਾਬਤ ਗਿਰੀ; ਧੜਾ, ਜੁਟ, ਨਸ਼ੇ ਵਿਚ ਚੂਰ*—ਭੈਣਾਂ ਰੱਖੜੀ ਵਾਲੇ ਦਿਨ ਭਰਾਵਾਂ ਦੇ ਗੁੱਟ ਤੇ ਰੱਖੜੀ ਬੰਨ੍ਹਦੀਆਂ ਹਨ; ਵਿਆਹ ਸਮੇਂ ਨਾਰੀਅਲ ਦਾ ਗੁੱਟ ਲੜਕੇ ਲੜਕੀ ਦੀ ਝੋਲੀ ਵਿਚ ਸ਼ਗਨ ਵਜੋਂ ਪਾਇਆ ਜਾਂਦਾ ਹੈ; ਅੱਜਕੱਲ੍ਹ ਸਕੂਲ, ਕਾਲਜਾਂ ਵਿਚ ਵਿਦਿਆਰਥੀ ਛੋਟੀ ਜਿਹੀ ਗੱਲ ਤੇ ਗੁੱਟ ਬਣਾ ਲੈਂਦੇ ਹਨ; ਹਰ ਸਮੇਂ ਨਸ਼ੇ ਵਿਚ ਗੁੱਟ ਰਹਿਣਾ ਸਿਹਤ ਲਈ ਹਾਨੀਕਾਰਕ ਹੈ।

**ਗੁਟਬੰਦੀ**—*ਇ.* *ਧੜੇਬੰਦੀ, ਜੁੱਟਬੰਦੀ*—ਵਿਦਿਆਰਥੀਆਂ ਨੂੰ ਗੁੱਟਬੰਦੀ ਵਿਚ ਪੈਣ ਦੀ ਥਾਂ ਪੜ੍ਹਾਈ ਵਲ ਧਿਆਨ ਦੇਣਾ ਚਾਹੀਦਾ ਹੈ।

**ਗੁਟਾਰ**—*ਇ.* *ਲਾਲ ਪੀਲੀਆਂ ਅੱਖਾਂ ਵਾਲਾ ਕਾਲੇ ਭੂਰੇ ਰੰਗਾਂ ਦਾ ਇਕ ਪੰਛੀ, ਸਾਲੜ੍ਹੀ*—ਕਿਸਾਨ ਫ਼ਸਲ ਨੂੰ ਗੁਟਾਰ ਆਦਿ, ਪੰਛੀਆਂ ਤੋਂ ਬਚਾਉਣ ਲਈ ਖੇਤਾਂ ਵਿਚ ਡਰਨਾ ਗੱਡ ਦਿੰਦੇ ਹਨ।

**ਗੁੱਠ**—*ਇ.* *ਖੂੰਜਾ, ਕੋਣਾ*—ਮੇਰਾ ਮੰਜਾ ਤਾਂ ਇਕ ਗੁੱਠ ਵਿਚ ਕਰ ਦਿਉ।

**ਗੁੰਡਾ**—*ਪੁ.* *ਬਦਮਾਸ਼, ਲੁੱਚਾ*—ਸਮਾਜ ਵਿਚੋਂ ਗੁੰਡਾ ਅਨਸਰਾਂ ਨੂੰ ਕੱਢਣ ਲਈ ਸਰਕਾਰ ਪੁਰਜ਼ੋਰ ਯਤਨ ਕਰ ਰਹੀ ਹੈ।

**ਗੁੱਡੀ ਕਾਗਜ਼**—*ਪੁ.* *ਇੱਕ ਕਿਸਮ ਦਾ ਬਰੀਕ ਕਾਗਜ਼*—ਪਤੰਗ ਆਦਿ ਬਣਾਉਣ ਲਈ ਗੁੱਡੀ ਕਾਗਜ਼ ਵਰਤਿਆ ਜਾਂਦਾ ਹੈ।

**ਗੁੱਡੀ ਚੜ੍ਹਨਾ**—*ਮੁਹਾ.* *ਚੜ੍ਹਦੀਆਂ ਕਲਾ ਵਿਚ ਹੋਣਾ; ਤਰੱਕੀ ਹੋਣਾ*—ਚੰਗੇ ਕੰਮ ਕਰਨ ਨਾਲ ਗੁੱਡੀ ਚੜ੍ਹਨਾ ਸੁਭਾਵਿਕ ਹੈ; ਸਿਤਾਰੇ ਚੰਗੇ ਹੋਣ ਤਾਂ ਗੁੱਡੀ ਚੜ੍ਹਨਾ ਕੋਈ ਅਸੁਭਾਵਿਕ ਨਹੀਂ।

**ਗੁਣਗੁਣਾ**—*ਵਿ.* *ਨੱਕ ਵਿਚ ਬੋਲਣ ਵਾਲਾ; ਕੋਸਾ*—ਗੁਣਗੁਣਾ ਬੋਲਣ ਵਾਲੇ ਦੀ ਕੋਈ ਗੱਲ ਸਮਝ ਨਹੀਂ ਪੈਂਦੀ; ਸਰਦੀਆਂ ਵਿਚ ਗੁਣਗੁਣੇ ਪਾਣੀ ਨਾਲ ਨਹਾਉਣਾ ਚੰਗਾ ਲੱਗਦਾ ਹੈ।

**ਗੁਣਗੁਣਾਉਣਾ**—*ਕ੍ਰਿ. ਸਕ. ਹੌਲੀ ਹੌਲੀ ਗਾਉਣਾ ਜਾਂ ਬੋਲਣਾ*—ਰੇਡਿਓ ਤੇ ਚਲਦੇ ਗੀਤ ਦੇ ਨਾਲ ਨਾਲ ਮਦਨ ਵੀ ਗੁਣ ਗੁਣਾਉਂਦਾ ਰਹਿੰਦਾ ਹੈ।

**ਗੁਣਾ**—*ਵਿ. ਕਈ ਵਾਰੀ ਗਿਣਿਆ ਹੋਇਆ*—ਇਸ ਸਾਲ ਕਣਕ ਦੀ ਫ਼ਸਲ ਪਿਛਲੇ ਸਾਲ ਨਾਲੋਂ ਕਈ ਗੁਣਾ ਵੱਧ ਹੋਈ ਹੈ।

*ਪੁ. ਜ਼ਰਬ*—ਜਦੋਂ ਬਹੁਤੀਆਂ ਚੀਜ਼ਾਂ ਦੀ ਕੀਮਤ ਪਤਾ ਕਰਨੀ ਹੋਵੇ ਤਾਂ ਗੁਣਾ ਕਰਦੇ ਹਨ।

**ਗੁੱਥਮਗੁੱਥਾ**—*ਪੁ. ਲੜਾਈ ਵਿਚ ਇਕ ਦੂਜੇ ਨਾਲ ਉਲਝੇ ਹੋਣ ਦਾ ਭਾਵ*—ਪਿੰਡਾਂ ਵਿਚ ਕਿਸਾਨ ਪਾਣੀ ਦੀ ਵਾਰੀ ਤੋਂ ਗੁੱਥਮਗੁੱਥਾ ਹੋ ਜਾਂਦੇ ਹਨ।

**ਗੁਦਗੁਦਾ**—*ਵਿ. ਪੋਲਾ, ਨਰਮ*—ਰੂੰ ਦਾ ਤਾਜ਼ਾ ਭਰਿਆ ਗੱਦਾ ਬੜਾ ਗੁਦਗੁਦਾ ਲਗਦਾ ਹੈ।

**ਗੁੰਦਣਾ**—*ਕ੍ਰਿ. ਸਕ. ਗੁੱਤ ਕਰਨਾ; ਫੁੱਲਾਂ ਆਦਿ ਵਿਚ ਛੇਕ ਕਰ ਕੇ ਉਨ੍ਹਾਂ ਨੂੰ ਧਾਗੇ ਵਿਚ ਪਰੋਣਾ*—ਸਕੂਲ ਜਾਣ ਤੋਂ ਪਹਿਲਾਂ ਮਾਤਾ ਜੀ ਮੇਰੇ ਵਾਲ ਗੁੰਦਦੇ ਹਨ; ਮਾਲੀ ਹਾਰ ਗੁੰਦਦਾ ਹੈ।

**ਗੁੰਦਵਾ**—*ਵਿ. ਗੋਂਠਿਆ ਹੋਇਆ*—"ਅਰਬੀ ਘੋੜਿਆਂ ਦੇ ਸਰੀਰ ਬੜੇ ਗੁੰਦਵੇਂ ਅਤੇ ਪਤਲੇ ਹੁੰਦੇ ਹਨ।" (ਪੰ. ਪੁ. 7)

**ਗੁਦੜਾ**—*ਪੁ. ਫਟੀ ਪੁਰਾਣੀ ਰਜਾਈ, ਜੁੱਲੀ*—ਸਰਦੀਆਂ ਦੇ ਦਿਨਾ ਵਿਚ ਮੰਗਤੇ ਗੁਦੜਿਆਂ ਵਿਚ ਸਿਮਟ ਕੇ ਠੰਢ ਤੋਂ ਬਚਣ ਦੀ ਕੋਸ਼ਿਸ਼ ਕਰਦੇ ਹਨ।

**ਗੁਦਾ**—*ਇ. ਸਰੀਰ ਦਾ ਇਕ ਅੰਗ*—ਪਚੇ ਭੋਜਨ ਦਾ ਰਸ ਖ਼ੂਨ ਵਿਚ ਮਿਲ ਜਾਂਦਾ ਹੈ ਅਤੇ ਬਾਕੀ ਪਦਾਰਥ ਗੁਦਾ ਰਾਹੀਂ ਬਾਹਰ ਨਿਕਲ ਜਾਂਦਾ ਹੈ।

**ਗੁੱਦਾ**—*ਪੁ. ਫਲ ਦਾ ਨਰਮ ਹਿੱਸਾ ਜੋ ਛਿਲਕੇ ਦੇ ਅੰਦਰ ਹੁੰਦਾ ਹੈ*—ਚੂਪਣ ਵਾਲੇ ਅੰਬ ਨਾਲੋਂ ਕਲਮੀ ਅੰਬ ਦਾ ਗੁੱਦਾ ਵਧੇਰੇ ਹੁੰਦਾ ਹੈ।

**ਗੁੰਦਾਈ**—*ਇ. ਗੁੰਦਣ ਦਾ ਕੰਮ ਤੇ ਉਸ ਦੀ ਮਜ਼ਦੂਰੀ*—ਵਿਆਹ ਸਮੇਂ ਸਿਹਰਾ ਗੁੰਦਾਈ ਦਾ ਕੰਮ ਭੈਣਾਂ ਕਰਦੀਆਂ ਹਨ।

**ਗੁਨਾਹ**—*ਪੁ. ਪਾਪ, ਅਪਰਾਧ; ਕਸੂਰ*—ਕਿਸੇ ਦਾ ਦਿਲ ਦੁਖਾਉਣਾ ਸਭ ਤੋਂ ਵੱਡਾ ਗੁਨਾਹ ਹੈ; ਮੈਨੂੰ ਦੱਸਿਆ ਜਾਵੇ ਕਿ ਮੈਨੂੰ ਕਿਸ ਗੁਨਾਹ ਦੀ ਸਜ਼ਾ ਦਿੱਤੀ ਜਾ ਰਹੀ ਹੈ।

**ਗੁਨਾਹਗਾਰ**—*ਵਿ. ਅਪਰਾਧੀ*—ਗੁਨਾਹਗਾਰ ਨੂੰ ਕੋਈ ਕੁੱਝ ਕਹੇ ਨਾ ਕਹੇ, ਪਰੰਤੂ ਉਸ ਦੀ ਆਤਮਾ ਹੀ ਉਸ ਨੂੰ ਕੋਸਦੀ ਰਹਿੰਦੀ ਹੈ।

**ਗੁਪਤ**—*ਵਿ. ਖ਼ੁਫ਼ੀਆ; ਲੁਕਵਾਂ, ਛਿਪਵਾਂ*—ਪੁਲਿਸ ਨੇ ਇਸ ਘਟਨਾ ਬਾਰੇ ਸਰਕਾਰ ਨੂੰ ਆਪਣੀ ਗੁਪਤ ਰਪੋਟ ਭੇਜ ਦਿੱਤੀ ਹੈ; ਉਨ੍ਹਾਂ ਨੇ ਮੰਗਣੀ ਟੁੱਟਣ ਦੀ ਗੱਲ ਅਜੇ ਗੁਪਤ ਰੱਖੀ ਹੋਈ ਹੈ।

**ਗੁਫ਼ਾ**—*ਇ. ਇਕ ਤਰ੍ਹਾਂ ਦੀ ਗ਼ਾਰ*—ਰਿਸ਼ੀਕੇਸ਼ ਵਿਚ ਕਈ ਸੰਤ ਗੁਫ਼ਾਵਾਂ ਵਿਚ ਰਹਿੰਦੇ ਹਨ।

**ਗੁਬਾਰ**—*ਪੁ. ਦਿਲ ਦੀ ਭੜਾਸ, ਗੁੱਸਾ, ਗਰਦ, ਧੂੜ, ਘੱਟਾ*— ਦਿਲ ਵਿਚ ਗੱਲ ਰੱਖਣ ਨਾਲੋਂ ਗੁਬਾਰ ਕੱਢ ਲੈਣਾ ਚੰਗਾ ਹੁੰਦਾ ਹੈ; ਹਨੇਰੀ ਆਉਣ ਨਾਲ ਆਕਾਸ਼ ਵਿਚ ਗੁਬਾਰ ਫੈਲ ਜਾਂਦਾ ਹੈ।

**ਗੁੰਮ**—*ਵਿ. ਗੁਆਚਿਆ ਹੋਇਆ; ਗੁਆਇਆ ਹੋਇਆ; ਗ਼ਾਇਬ; ਬੇਹੋਸ਼*—ਉਨ੍ਹਾਂ ਦਾ ਮੁੰਡਾ ਕਈ ਦਿਨਾਂ ਤੋਂ ਗੁੰਮ ਹੈ; ਉਸ ਨੇ ਮੇਰੀ ਕਿਤਾਬ ਪਤਾ ਨਹੀਂ ਕਿੱਥੇ ਗੁੰਮ ਕੀਤੀ ਹੋਈ ਹੈ; ਗਲੀ ਵਿਚੋਂ ਨਿਕਲਦਿਆ ਹੀ ਚੋਰ ਪਤਾ ਨਹੀਂ ਕਿੱਧੇ ਗੁੰਮ ਹੋ ਗਿਆ; ਤੇਜ਼ ਬੁਖ਼ਾਰ ਕਾਰਣ ਬੱਚਾ ਸਵੇਰ ਦਾ ਗੁੰਮ ਪਿਆ ਹੈ।

**ਗੁੰਮਸ਼ੁਦਾ**—*ਵਿ. ਗੁਆਚਿਆ ਹੋਇਆ*—ਗੁੰਮਸ਼ੁਦਾ ਵਿਅਕਤੀ ਦੀ ਭਾਲ ਵਿਚ ਅਖ਼ਬਾਰ/ ਟੀ. ਵੀ. ਵਿਚ ਇਸ਼ਤਿਹਾਰ ਦਿੱਤਾ ਜਾਂਦਾ ਹੈ।

**ਗੁੰਮ-ਸੁੰਮ**—*ਵਿ. ਬੇਹੋਸ਼; ਚੁੱਪ*—ਰੋਗੀ ਸਵੇਰ ਦਾ ਗੁੰਮ-ਸੁੰਮ ਹੈ; ਜਿਸ ਕਰਕੇ ਸਾਰੇ ਘਬਰਾਏ ਹੋਏ ਹਨ; ਪਤਾ ਨਹੀਂ ਉਹ ਕਈ ਦਿਨਾਂ ਤੋਂ ਇੰਨਾ ਗੁੰਮ ਸੁੰਮ ਕਿਉਂ ਹੈ?

**ਗੁੰਮਣਾ**—*ਕ੍ਰਿ. ਅਕ. ਗੁੰਮ ਹੋਣਾ, ਗੁਆਚਣਾ*—ਪਤਾ ਨਹੀਂ ਮੇਰਾ ਬਟੂਆ ਕਿੱਥੇ ਗੁੰਮ ਗਿਆ ਹੈ?

**ਗੁਮਨਾਮ**—*ਵਿ. ਜਿਸ ਦੇ ਨਾਂ ਥਾਂ ਦਾ ਪਤਾ ਨਾ ਹੋਵੇ*—ਕਈ ਅਪਰਾਧੀ ਪੁਲੀਸ ਤੋਂ ਡਰਦੇ ਮਾਰੇ ਗੁਮਨਾਮ ਜ਼ਿੰਦਗੀ ਬਤੀਤ ਕਰਦੇ ਹਨ।

**ਗੁਮਰਾਹ**—*ਵਿ. ਭਟਕਿਆ ਹੋਇਆ*—ਗੁਮਰਾਹ ਹੋਏ ਵਿਅਕਤੀ ਨੂੰ ਕਿਸੇ ਢੰਗ ਤਰੀਕੇ ਨਾਲ ਹੀ ਸਿੱਧੇ ਰਾਹ ਪਾਇਆ ਜਾ ਸਕਦਾ ਹੈ।

**ਗੁੰਮੜ**—*ਪੁ. ਮਾਸ ਸੁੱਜਣ ਕਾਰਣ ਗੱਠ*—ਜ਼ਿਆਦਾ ਮਿੱਠਾ ਖਾਣ ਨਾਲ ਕਈ ਵਾਰੀ ਗੁੰਮੜ ਨਿਕਲ ਆਉਂਦੇ ਹਨ।

**ਗੁਮਾਨ**—*ਪੁ. ਘੁਮੰਡ, ਅਭਿਮਾਨ*—ਚੰਗਾ ਮਨੁੱਖ ਕਦੇ ਵੀ ਆਪਣੇ ਕਿਸੇ ਗੁਣ ਦਾ ਗੁਮਾਨ ਨਹੀਂ ਕਰਦਾ।

**ਗੁਰ**—*ਪੁ. ਫ਼ਾਰਮੂਲਾ; ਹਿਸਾਬ ਆਦਿ ਦਾ ਗੁਰ; ਢੰਗ, ਤਰੀਕਾ*—ਜਦੋਂ ਤਕ ਗੁਰ ਯਾਦ ਨਾ ਹੋਣ, ਬੀਜ-ਗਣਿਤ ਦੇ ਸਵਾਲ ਕੱਢਣੇ ਔਖੇ ਹੁੰਦੇ ਹਨ; ਜੇ ਗੁਰ ਯਾਦ ਹੋਣ ਤਾਂ ਸਬਦ ਜੋੜ ਗ਼ਲਤ ਨਹੀਂ ਹੁੰਦੇ, ਜੇ ਤੁਸੀਂ ਇਹ ਕੰਮ ਜ਼ਰੂਰ ਕਰਨਾ ਚਾਹੁੰਦੇ ਹੋ ਤਾਂ ਗੁਰ ਮੈਂ ਦੱਸਦਾ ਹਾਂ।

**ਗੁਰਸ**—*ਪੁ. ਇਕ ਸੌ ਚੁਤਾਲੀ ਚੀਜ਼ਾਂ ਦਾ ਸਮੂਹ*—ਇਕ ਗੁਰਸ ਵਿਚ 12 ਦਰਜਨ ਚੀਜ਼ਾਂ ਹੁੰਦੀਆਂ ਹਨ।

**ਗੁਰਦਾ**—*ਪੁ. ਪੇਟ ਦੇ ਅੰਦਰਲੇ ਦੇ ਅੰਗਾਂ ਵਿਚੋਂ ਕੋਈ ਇਕ*—ਜੋ ਪਿਸ਼ਾਬ ਸਾਫ਼ ਕਰਕੇ ਮਸਾਨੇ ਵਿਚ ਭੇਜਦਾ ਹੈ—ਅੱਜ ਦੇ ਵਿਗਿਆਨਕ ਯੁੱਗ ਵਿਚ ਗੁਰਦਾ ਵੀ ਤਬਦੀਲ ਕਰ ਦਿੱਤਾ ਜਾਂਦਾ ਹੈ।

**ਗੁਰਦੇਵ**—*ਪੁ. ਗੁਰੂ*—ਮਹਾਤਮਾ ਗਾਂਧੀ ਨੂੰ ਗੁਰਦੇਵ ਟੈਗੋਰ ਦਾ "ਏਕਲਾ ਚਲੋ ਰੇ" ਗੀਤ ਬੜਾ ਪਸੰਦ ਸੀ।

**ਗੁਰਪੁਰੀ ਸਿਧਾਰਨਾ**—*ਮੁਹਾ. ਮਰ ਜਾਣਾ*—ਉਸ ਦੇ ਪਿਤਾ ਜੀ ਨੂੰ ਗੁਰਪੁਰੀ ਸਿਧਾਰਿਆਂ ਲਗਭਗ ਇਕ ਸਾਲ ਹੋ ਗਿਆ ਹੈ।

**ਗੁਰਭਾਈ**—*ਪੁ. ਇਕੋ ਗੁਰ ਦੇ ਚੇਲੇ*—ਬਾਲਾ ਤੇ ਮਰਦਾਨਾ ਗੁਰਭਾਈ ਸਨ।

**ਗੁਰ ਮੰਤਰ**—*ਪੁ. ਗੁਰੂ ਦਾ ਉਪਦੇਸ; ਉਹ ਮੰਤਰ ਜੋ ਕੋਈ ਧਰਮ ਧਾਰਨ ਕਰਨ ਸਮੇਂ ਉਪਦੇਸ਼ ਵਜੋਂ ਦਿੱਤਾ ਜਾਂਦਾ ਹੈ*—ਸੰਤਾ ਨੇ ਮੈਨੂੰ ਅਜੇ ਗੁਰ ਮੰਤਰ ਨਹੀਂ ਦਿੱਤਾ; ਸਿੱਖ ਧਰਮ ਦਾ ਗੁਰ ਮੰਤਰ 'ਵਾਹਿਗੁਰ' ਹੈ।

**ਗੁਰਮੁਖ**—*ਪੁ. ਭਲਾ ਲੋਕ*—ਨਰਿੰਦਰ ਦੇ ਪਿਤਾ ਜੀ ਬੜੇ ਗੁਰਮੁਖ ਹਨ।

**ਗੁਰਮੁਖੀ**—*ਇ. ਪੰਜਾਬੀ ਭਾਸ਼ਾ ਦੀ ਲਿਪੀ*—ਪੰਜਾਬੀ ਭਾਸ਼ਾ ਸਿਖਣ ਲਈ ਗੁਰਮੁਖੀ ਹੀ ਯੋਗ ਤੇ ਵਿਗਿਆਨਕ ਲਿਪੀ ਹੈ।

**ਗੁਰਿਆਈ**—*ਇ. ਗੁਰ ਦੀ ਪਦਵੀ, ਗੁਰਤਾ*—ਦਸਮ ਪਾਤਸ਼ਾਹ ਨੇ ਦੇਹਧਾਰੀ

ਗੁਰੂ ਦੀ ਪ੍ਰਥਾ ਖ਼ਤਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ ਦਿੱਤੀ।

**ਗੁਰੀਲਾ**—*ਵਿ. ਲੁਕ ਛਿਪ ਕੇ ਹਮਲਾ ਕੀਤੇ ਜਾਣ ਦਾ ਭਾਵ*—ਪਹਿਲਾਂ ਪਹਾੜੀ ਇਲਾਕਿਆਂ ਵਿਚ ਲੜਾਈ ਸਮੇਂ ਜ਼ਿਆਦਾਤਰ ਗੁਰੀਲਾ ਵਿਧੀ ਨੂੰ ਹੀ ਅਪਣਾਇਆ ਜਾਂਦਾ ਸੀ।

**ਗੁਰੂ**—*ਪੁ. ਧਰਮ ਦਾ ਉਪਦੇਸ਼ ਕਰਨ ਵਾਲਾ; ਉਸਤਾਦ; ਸਿੱਖਾਂ ਦੇ ਦਸ ਗੁਰੂਆਂ ਵਿਚੋਂ ਇਕ ਗੁਰੂ; ਛੰਦ ਵਿਚ ਦੋ ਮਾਤਰਾਂ ਵਾਲਾ ਅੱਖਰ, ਲਘੂ ਦੇ ਉਲਟ* —ਰਾਧਾ ਸੁਆਮੀ ਆਪਣੇ ਮੁੱਖ ਧਰਮ ਪ੍ਰਚਾਰਕ ਨੂੰ ਆਪਣਾ ਗੁਰੂ ਮੰਨਦੇ ਹਨ; ਕੰਮ ਸਿਖਾਉਣ ਵਾਲੇ ਉਸਤਾਦ ਨੂੰ ਗੁਰੂ ਸਮਾਨ ਸਮਝਣਾ ਚਾਹੀਦਾ ਹੈ; ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖਾਂ ਦੇ ਪਹਿਲੇ ਗੁਰੂ ਸਨ, ਗ਼ਜ਼ਲ ਵਿਚ ਲਘੂ ਤੇ ਗੁਰੂ ਦੋਵੇਂ ਸਵਰ ਵਰਤੇ ਜਾਂਦੇ ਹਨ।

*ਵਿ. ਹੁਸ਼ਿਆਰ, ਚਲਾਕ, ਗੁਰੂ ਘੰਟਾਲ*—ਕਈ ਲੋਕ ਐਸੇ ਗੁਰੂ ਹੁੰਦੇ ਹਨ ਕਿ ਆਪਣੇ ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੇ।

**ਗੁਰੂ ਕਾ ਲੰਗਰ**—*ਪੁ. ਸਿੱਖਾਂ ਵੱਲੋਂ ਚਲਾਇਆ ਲੰਗਰ ਜਿੱਥੇ ਹਰ ਕੋਈ ਮੁਫ਼ਤ ਭੋਜਨ ਛਕ ਸਕਦਾ ਹੈ*—ਗੁਰਪੁਰਬ ਵਾਲੇ ਦਿਨ ਹਰ ਗੁਰਦਵਾਰੇ ਵਿਚ ਗੁਰੂ ਕਾ ਲੰਗਰ ਅਤੁੱਟ ਵਰਤਦਾ ਹੈ।

**ਗੁਰੂ ਗ੍ਰੰਥ ਸਾਹਿਬ**—*ਪੁ. ਆਦਿ ਗ੍ਰੰਥ*—ਸਿੱਖ ਨੂੰ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਣ ਦਾ ਹੁਕਮ ਹੈ।

**ਗੁਰੂ ਘੰਟਾਲ**—*ਵਿ. ਚਲਾਕ, ਹੁਸ਼ਿਆਰ, ਖਰਾਂਟ*—ਕਈ ਲੋਕ ਐਸੇ ਗੁਰੂ ਘੰਟਾਲ ਹੁੰਦੇ ਹਨ ਕਿ ਠੱਗੀ ਮਾਰ ਕੇ ਪਤਾ ਵੀ ਨਹੀਂ ਲੱਗਣ ਦਿੰਦੇ।

**ਗੁਰੂ ਘਰ**—*ਪੁ. ਗੁਰਦੁਆਰਾ*—ਗੁਰੂ ਘਰ ਵਿਚ ਸਭ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ।

**ਗੁਰੇਜ਼**—*ਇ. ਪਰਹੇਜ਼ ਕਰਨ ਦਾ ਭਾਵ ਜਾਂ ਕਿਰਿਆ*—ਸ਼ਰਾਬ ਇਕ ਲਾਹਨਤ ਹੈ ਇਸ ਦੇ ਸੇਵਨ ਤੋਂ ਗੁਰੇਜ਼ ਹੀ ਕਰਨਾ ਚਾਹੀਦਾ ਹੈ।

**ਗੁਲਕੰਦ**—*ਇ. ਗੁਲਾਬ ਦੇ ਫੁੱਲਾਂ ਦਾ ਮੁਰੱਬਾ ਜੋ ਕਬਜ਼ਕੁਸ਼ਾ ਹੁੰਦਾ ਹੈ*—ਗੁਲਕੰਦ, ਗੁਲਾਬ ਦੇ ਫੁੱਲ ਤੋਂ ਤਿਆਰ ਕੀਤੀ ਜਾਂਦੀ ਹੈ।

**ਗੁਲਗਲਾ**—*ਪੁ. ਇਕ ਤਰ੍ਹਾਂ ਦਾ ਮਿੱਠਾ ਪਕੌੜਾ*—ਕਈ ਬੱਚਿਆਂ ਨੂੰ ਗੁਲਗਲੇ ਖਾਣ ਦਾ ਬੜਾ ਸ਼ੌਕ ਹੁੰਦਾ ਹੈ।

**ਗੁਲਗਲੇ ਖਾਣੇ ਤੇ ਤੇਲ ਤੋਂ ਪਰਹੇਜ਼**—*ਅਖੌ. ਜਦੋਂ ਕੋਈ ਆਦਮੀ ਬੜੀ ਬਦਨਾਮੀ ਜਾਂ ਪਾਪ ਕਰਨ ਲੱਗਿਆਂ ਤਾਂ ਨਾ ਸੰਗੇ, ਪਰ ਛੋਟੀ ਬਦਨਾਮੀ ਜਾਂ ਪਾਪ ਕਰਨ ਤੋਂ ਡਰੇ ਤਾਂ ਕਹਿੰਦੇ ਹਨ*—ਉਸ ਨੇ ਮੈਥੋਂ ਪੈਸੇ ਤਾਂ ਉਧਾਰ ਲੈ ਲਏ, ਪਰ ਕਹਿਣ ਲੱਗਾ ਕਿਸੇ ਨੂੰ ਦੱਸੀਂ ਨਾ, ਇਹ ਤਾਂ ਉਹੀ ਗੱਲ ਹੋਈ ਗੁਲਗਲੇ ਖਾਣੇ ਤੇ ਤੇਲ ਤੋਂ ਪਰਹੇਜ਼।

**ਗੁਲਛੱਰਾ**—*ਪੁ. ਖੁਲ੍ਹ-ਖੇਲ, ਮੌਜ-ਮੇਲਾ*—ਇਨਸਾਨ ਦੇ ਜੀਵਨ ਦਾ ਮਕਸਦ ਕੇਵਲ ਗੁਲਛੱਰੇ ਉਡਾਉਣਾ ਹੀ ਨਹੀਂ ਹੈ।

**ਗੁਲਜ਼ਾਰ**—*ਪੁ. ਫੁਲਵਾੜੀ*— ਝੀਲ ਦੇ ਕੰਢੇ ਖਿੜੀ ਗੁਲਜ਼ਾਰ ਮਨ ਨੂੰ ਮੋਹ ਲੈਂਦੀ ਹੈ।

**ਗੁਲਾਈ**—*ਇ. ਗੋਲ ਹੋਣ ਦਾ ਭਾਵ*—ਦਰਜ਼ੀ ਨੇ ਕਮੀਜ਼ ਦੇ ਗਲੇ ਦੀ ਗੁਲਾਈ ਠੀਕ ਨਹੀਂ ਪਾਈ।

**ਗੁਲਾਬ ਜਾਮਨ**—*ਇ. ਇਕ ਪ੍ਰਸਿੱਧ ਮਠਿਆਈ*—ਸਰਦੀਆਂ ਵਿਚ ਗਰਮ-ਗਰਮ ਗੁਲਾਬ ਜਾਮਨ ਬਹੁਤ ਸੁਆਦ ਲੱਗਦੇ ਹਨ।

**ਗ਼ੁਲਾਮ**—*ਵਿ. ਦੂਜੇ ਦੇ ਅਧੀਨ, ਪਰਾਧੀਨ*,—ਸਾਡਾ ਦੇਸ਼ ਕਾਫ਼ੀ ਸਮੇਂ ਤਕ ਅੰਗ੍ਰੇਜ਼ਾਂ ਦਾ ਗ਼ੁਲਾਮ ਰਿਹਾ।

*ਪੁ. ਦਾਸ, ਨੌਕਰ; ਤਾਸ਼ ਦਾ ਇਕ ਪੱਤਾ*—ਤੁਸੀਂ ਹੁਕਮ ਕਰੋ ਸਹੀ, ਮੈਂ ਤਾਂ ਤੁਹਾਡਾ ਗ਼ੁਲਾਮ ਹਾਂ; ਇਹ ਹੁਕਮ ਦਾ ਗ਼ੁਲਾਮ ਹੈ।

**ਗ਼ੁਲਾਮੀ**—*ਇ. ਗ਼ੁਲਾਮ ਹੋਣ ਦਾ ਭਾਵ, ਪਰਾਧੀਨ ਹੋਣ ਦਾ ਭਾਵ*—ਭਾਰਤ ਲਗਾਤਾਰ ਦੋ ਸੌ ਸਾਲ ਅੰਗ੍ਰੇਜ਼ਾਂ ਦੀ ਗ਼ੁਲਾਮੀ ਵਿਚ ਰਿਹਾ ਹੈ।

**ਗੁਲੂਕੋਜ਼**—*ਪੁ. ਅੰਗੂਰਾਂ ਦੀ ਖੰਡ, ਇਕ ਤਰਲ ਪਦਾਰਥ ਜੋ ਨਾੜੀ ਰਾਹੀਂ ਮਰੀਜ਼ਾਂ ਨੂੰ ਖ਼ੂਨ ਵਿਚ ਪਹੁੰਚਾਇਆ ਜਾਂਦਾ ਹੈ*—ਮਰੀਜ਼ਾਂ ਨੂੰ ਆਪਰੇਸ਼ਨ ਵੇਲੇ ਗੁਲੂਕੋਜ਼ ਲਗਾਇਆ ਜਾਂਦਾ ਹੈ।

**ਗੁਲੂਬੰਦ**—*ਪੁ. ਗਲੇ ਦੇ ਆਲੇ ਦੁਆਲੇ ਲਪੇਟਿਆ ਜਾਣ ਵਾਲਾ ਨਿੱਘ ਗਰਮ ਬਸਤਰ*—ਸਰਦੀਆਂ ਵਿਚ ਗੁਲੂਬੰਦ ਪਾਉਣ ਨਾਲ ਗਲੇ ਨੂੰ ਠੰਢ ਨਹੀਂ ਲੱਗਦੀ।

**ਗੁਲੇਲ**—*ਪੁ. ਇਕ ਦੁਸਾਂਗਾ ਲੱਕੜੀ ਜਿਸ ਨਾਲ ਰਬੜ ਬੰਨ੍ਹੀ ਹੁੰਦੀ ਹੈ*—ਬੱਚੇ ਗੁਲੇਲ ਨਾਲ ਨਿਸ਼ਾਨਾ ਮਾਰ ਕੇ ਖ਼ੁਸ਼ ਹੁੰਦੇ ਹਨ।

**ਗੁੜ**—*ਪੁ. ਗੰਨੇ ਦੇ ਰਸ ਨੂੰ ਕਾੜ੍ਹ ਕੇ ਬਣਾਇਆ ਪਦਾਰਥ*—ਕਈ ਆਦਮੀ ਰੋਟੀ ਖਾਣ ਤੋਂ ਬਾਅਦ ਗੁੜ ਖਾਣਾ ਪਸੰਦ ਕਰਦੇ ਹਨ।

**ਗੁੜ ਗੋਹਾ ਕਰਨਾ**—*ਮੁਹਾ. ਕੰਮ ਵਿਗਾੜ ਦੇਣਾ*—ਕੰਮ ਤਾਂ ਸਿਰੇ ਚੜ੍ਹ ਗਿਆ ਸੀ, ਪਰ ਤੇਰੀ ਨਿੱਕੀ ਜਿਹੀ ਗ਼ਲਤੀ ਨੇ ਬਣੇ ਬਣਾਏ ਕੰਮ ਨੂੰ ਗੁੜ ਗੋਹਾ ਕਰ ਦਿੱਤਾ ਹੈ।

**ਗੁੜ੍ਹਤੀ**—*ਇ. ਨਵੇਂ ਜੰਮੇ ਬੱਚੇ ਨੂੰ ਪਹਿਲੀ ਵਾਰ ਚਟਾਈ ਜਾਣ ਵਾਲੀ ਮਿੱਠੀ ਚੀਜ਼*—ਬਜ਼ੁਰਗ ਲੋਕ ਨਵਜੰਮੇ ਬੱਚੇ ਨੂੰ ਰੱਬ ਦਾ ਨਾਂ ਲੈ ਕੇ ਗੁੜ੍ਹਤੀ ਦਿੰਦੇ ਹਨ।

**ਗੂੰਜ**—*ਇ. ਸ਼ਬਦ ਦੀ ਆਵਾਜ਼*—ਜਦੋਂ ਸ਼ੇਰ ਨੇ ਖੂਹ ਵਿਚੋਂ ਆਪਣੀ ਹੀ ਗਰਜ ਦੀ ਗੂੰਜ ਸੁਣੀ ਤਾਂ ਉਸ ਨੇ ਖੂਹ ਵਿਚ ਛਾਲ ਮਾਰ ਦਿੱਤੀ।

**ਗੂੰਜਣਾ**—*ਕ੍ਰਿ. ਅਕ. ਆਵਾਜ਼ ਦਾ ਹਰ ਪਾਸੇ ਫੈਲਣਾ; ਭਿਣਭਿਣਾਉਣਾ*—ਤੋਪਾਂ ਦੀ ਆਵਾਜ਼ ਚਾਰੇ ਪਾਸੇ ਗੂੰਜ ਰਹੀ ਸੀ; ਬਹਾਰ ਵਿਚ ਭੌਰੇ ਮਸਤ ਹੋ ਕੇ ਫੁੱਲਾਂ ਤੇ ਗੂੰਜਣ ਲੱਗ ਪੈਂਦੇ ਹਨ।

**ਗੂੜ੍ਹ ਗਿਆਨ**—*ਪੁ. ਉਹ ਗਿਆਨ ਜਿਸ ਵਿਚਲੇ ਭੇਦ ਸੌਖੇ ਸਮਝ ਨਾ ਆਉਣ*—ਗੂੜ੍ਹ ਗਿਆਨ ਵਾਲੀਆਂ ਗੱਲਾਂ ਆਮ ਲੋਕਾਂ ਦੀ ਸਮਝ ਤੋਂ ਬਾਹਰ ਹੁੰਦੀਆਂ ਹਨ।

**ਗੂੜ੍ਹਾ**—*ਵਿ. ਬਹੁਤ ਜ਼ਿਆਦਾ ਸਾਂਝ ਵਾਲਾ, ਪੱਕਾ; ਬਹੁਤ ਗਾੜ੍ਹਾ*—ਸੁਣਿਆ ਹੈ ਤੇਰਾ ਉਸ ਨਾਲ ਬੜਾ ਗੂੜ੍ਹਾ ਦੋਸਤਾਨਾ ਹੈ; ਮੈਨੂੰ ਗੂੜ੍ਹੇ ਰੰਗ ਦੇ ਕੱਪੜੇ ਚੰਗੇ ਲਗਦੇ ਹਨ।

**ਗੇਟ**—*ਪੁ. ਵੱਡਾ ਬਾਹਰਲਾ ਦਰਵਾਜ਼ਾ*—ਭ੍ਰਾਸ਼ਾ ਵਿਭਾਗ, ਪੰਜਾਬ, ਪਟਿਆਲਾ, ਸ਼ੇਰਾਂ ਵਾਲਾ ਗੇਟ ਵਿਖੇ ਸਥਿਤ ਹੈ।

**ਗੇਰੂ**—*ਪੁ. ਇਕ ਤਰ੍ਹਾਂ ਦੀ ਲਾਲ ਮਿੱਟੀ*—ਗੇਰੂ ਦੀ ਵਰਤੋਂ ਕਈ ਦਵਾਈਆਂ ਬਣਾਉਣ ਵਿਚ ਕੀਤੀ ਜਾਂਦੀ ਹੈ।

**ਗੇਲੀ**—*ਇ. ਲੰਮੀ ਤੇ ਮੋਟੀ ਲੱਕੜ*—ਗੇਲੀਆਂ ਤੋਂ ਹੀ ਸਤੀਰੀਆਂ ਬਣਦੀਆਂ ਹਨ।

**ਗੇੜ**—*ਪੁ. ਚੱਕਰ; ਸਰੀਰ ਵਿਚ ਲਹੂ ਆਦਿ ਦੇ ਚੱਲਣ ਦਾ ਭਾਵ*—ਰਸਤੇ ਦਾ ਠੀਕ ਪਤਾ ਨਾ ਹੋਣ ਕਰਕੇ ਮੈਨੂੰ ਬੜਾ ਲੰਮਾ ਗੇੜ ਪਿਆ; ਸਰੀਰ ਵਿਚ ਲਹੂ ਦਾ ਗੇੜ ਵੱਧ ਜਾਂ ਘੱਟ ਹੋ ਜਾਣ ਨਾਲ ਆਦਮੀ ਬੀਮਾਰ ਹੋ ਜਾਂਦਾ ਹੈ।

**ਗੇੜਾ**—*ਪੁ. ਚੱਕਰ, ਫੇਰਾ; ਗਸ਼ਤ*—ਮੈਨੂੰ ਆਪਣੇ ਕੰਮ ਵਾਸਤੇ ਉਸ ਦੇ ਦਫ਼ਤਰ ਵਿਚ ਕਈ ਗੇੜੇ ਮਾਰਨੇ ਪਏ; ਚੌਕੀਦਾਰ ਰਾਤ ਨੂੰ ਗਲੀ ਵਿਚ ਕਈ ਵਾਰ ਗੇੜੇ ਮਾਰਦਾ ਹੈ।

**ਗੈਸ**—*ਇ. ਪਦਾਰਥ ਦੇ ਤਿੰਨ ਰੂਪਾਂ ਵਿਚੋਂ ਇਕ ਜਿਸ ਦਾ ਕੋਈ ਨਿਸ਼ਚਿਤ ਆਕਾਰ ਨਾ ਹੋਵੇ; ਇਕ ਤਰ੍ਹਾਂ ਦਾ ਲੈਂਪ; ਇਕ ਤਰ੍ਹਾਂ ਦਾ ਚੁੱਲ੍ਹਾ*—ਗੈਸਾਂ ਕਈ ਕਿਸਮਾਂ ਦੀਆਂ ਹੁੰਦੀਆਂ ਹਨ; ਬਰਾਤ ਨਾਲ ਮੁੰਡੇ ਗੈਸ ਚੁੱਕੀ ਲਿਜਾ ਰਹੇ ਹਨ; ਅੱਜ ਕਲ੍ਹ ਆਮ ਘਰਾਂ ਵਿਚ ਗੈਸ ਦੀ ਵਰਤੋਂ ਸ਼ੁਰੂ ਹੋ ਗਈ ਹੈ।

**ਗੈਂਤੀ**—*ਇ. ਪਥਰੀਲੀ ਤੇ ਸਖ਼ਤ ਥਾਂ ਪੁੱਟਣ ਵਾਲਾ ਇਕ ਨੋਕਦਾਰ ਸੰਦ*—ਮਜ਼ਦੂਰ ਸੜਕ ਦੀ ਪੁਟਾਈ ਗੈਂਤੀ ਨਾਲ ਕਰਦੇ ਹਨ।

**ਗ਼ੈਬੀ**—*ਵਿ. ਗੁਪਤ ਰਹਿਣ ਵਾਲਾ*—ਇਲਮ ਇਕ ਗ਼ੈਬੀ ਖ਼ਜ਼ਾਨਾ ਹੈ।

**ਗ਼ੈਰ**—*ਵਿ. ਓਪਰਾ*—ਪੁਰਾਣੇ ਖ਼ਿਆਲਾਂ ਦੀਆਂ ਕਈ ਔਰਤਾਂ ਗ਼ੈਰ-ਮਰਦ ਨਾਲ ਗੱਲ ਕਰਨ ਤੋਂ ਸੰਕੋਚ ਕਰਦੀਆਂ ਹਨ।

ਅਵ. ਇਕ ਅਗੇਤਰ ਜੋ ਸ਼ਬਦਾਂ ਦੇ ਅੱਗੇ ਲੱਗ ਕੇ ਉਲਟਾ ਅਰਥ ਦਿੰਦਾ ਹੈ—*"ਗ਼ੈਰ-ਸਰਕਾਰੀ ਸਕੂਲ" ਵਿਚ ਸ਼ਬਦ "ਗ਼ੈਰ" ਅਗੇਤਰ ਵਜੋਂ ਸਰਕਾਰੀ ਸਕੂਲ ਦਾ ਉਲਟ ਅਰਥ ਪ੍ਰਗਟ ਕਰਦਾ ਹੈ।*

**ਗੈਲਰੀ**—*ਇ. ਅਸੈਂਬਲੀ ਹਾਲ ਜਾਂ ਸਿਨੇਮਾ ਹਾਲ ਵਿਚ ਲੰਬਾਈ ਚੌੜਾਈ ਦੇ ਰੁਖ਼ ਦਰਸ਼ਕਾਂ ਲਈ ਬਣਿਆ ਛੱਜਾ*—ਦਰਸ਼ਕ ਗੈਲਰੀ ਵਿਚ ਬੈਠ ਕੇ ਸਿਨੇਮਾ ਵੇਖ ਰਹੇ ਹਨ।

**ਗੋਈ**—*ਇ. ਪਤਲਾ ਕੜਾਹ, ਲਾਪਸੀ*—ਸਰਦੀਆਂ ਵਿਚ ਗਰਮ ਗਰਮ ਗੋਈ ਖਾਣ ਨਾਲ ਨਜ਼ਲਾ ਜ਼ੁਕਾਮ ਤੋਂ ਰਾਹਤ ਮਿਲਦੀ ਹੈ।

**ਗੋਸ਼ਟ**—*ਇ. ਧਾਰਮਿਕ ਗੱਲ-ਬਾਤ*—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਟਾਲੇ ਵਿਖੇ ਸਿੱਧਾਂ ਨਾਲ ਗੋਸ਼ਟ ਹੋਈ ਸੀ।

**ਗੋਸ਼ਟੀ**—*ਇ. ਸਾਹਿੱਤ ਸਬੰਧੀ ਚਰਚਾ*—ਕਲ੍ਹ ਦੀ ਸਾਹਿੱਤਕ ਗੋਸ਼ਟੀ ਵਿਚ ਪੰਜਾਬੀ, ਹਿੰਦੀ ਅਤੇ ਉਰਦੂ ਦੇ ਲੇਖਕਾਂ ਨੇ ਭਾਗ ਲਿਆ।

**ਗੋਸ਼ਤ**—*ਪੁ. ਮਾਸ, ਮੀਟ*—ਜ਼ਿਆਦਾ ਗੋਸ਼ਤ ਖਾਣਾ ਵੀ ਸਿਹਤ ਲਈ ਹਾਨੀਕਾਰਕ ਹੈ।

**ਗੋਹ**—*ਇ. ਕਿਰਲੇ ਦੀ ਸ਼ਕਲ ਦਾ ਇਕ ਜੰਗਲੀ ਜੀਵ*—ਗੋਹ ਦੇ ਪੈਰਾਂ ਵਿਚ ਦੀਵਾਰ ਨਾਲ ਚਿਪਕਣ ਦੀ ਬੜੀ ਸ਼ਕਤੀ ਹੁੰਦੀ ਹੈ।

**ਗੋਹਲਾ**—*ਪੁ. ਕਾਗ਼ਜ਼ ਨੂੰ ਭਿਉਂ ਕੇ, ਕੁੱਟ ਕੇ ਅਤੇ ਗਾਰਨੀ ਮਿੱਟੀ ਰਲਾ ਕੇ ਘੜੇ ਜਾਂ ਕੁੱਜੇ ਆਦਿ ਤੇ ਥੱਪ ਕੇ ਬਣਾਈ ਟੋਕਰੀ, ਬੋਹੀਆ*—ਗੋਹਲਾ ਕਈ ਚੀਜ਼ਾਂ ਪਾਉਣ ਦੇ ਕੰਮ ਆਉਂਦਾ ਹੈ।

**ਗੋਕਲ**—*ਪੁ. ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਤੀਰਥ*—ਭਗਵਾਨ ਕ੍ਰਿਸ਼ਨ ਜੀ ਦੀ ਪਾਲਣਾ ਗੋਕਲ ਵਿਚ ਉਨ੍ਹਾਂ ਦੇ ਪਾਲਣ ਵਾਲੇ ਪਿਤਾ ਨੰਦ ਦੇ ਘਰ ਹੋਈ ਸੀ।

**ਗੋਗਲੂ**—*ਪੁ. ਸ਼ਲਗਮ*—ਗੋਂਗਲੂ ਦੀ ਸਬਜ਼ੀ ਬੜੀ ਸਵਾਦ ਲੱਗਦੀ ਹੈ।

**ਗੋਝ**—*ਪੁ. ਸਿਲਾਈ ਠੀਕ ਨਾ ਹੋਣ ਕਾਰਣ ਕੱਪੜੇ ਵਿਚ ਪਿਆ ਵੱਟ*—ਨਾਈਲਨ ਦੇ ਕੱਪੜਿਆਂ ਵਿਚ ਪਿਆ ਗੋਝ ਕਈ ਵਾਰ ਪ੍ਰੈਸ ਕਰਨ ਨਾਲ ਵੀ ਠੀਕ ਨਹੀਂ ਹੁੰਦਾ ਹੈ।

**ਗੋਟਾ**—*ਪੁ. ਚਾਂਦੀ ਜਾਂ ਤਾਂਬੇ ਦੀ ਤਾਰ ਦਾ ਬਣਿਆ ਫੀਤਾ*—ਇਸਤਰੀ ਆਪਣੀ ਚੁੰਨੀ ਤੇ ਗੋਟਾ ਲਾ ਰਹੀ ਹੈ।

**ਗੋਡਾ**—*ਪੁ. ਲੱਤ ਦੇ ਵਿਚਕਾਰ ਦਾ ਜੋੜ*—ਡਿੱਗਣ ਕਾਰਣ ਟੀਨੂ ਦੇ ਗੋਡੇ ਤੇ ਸੱਟ ਲੱਗ ਗਈ ਹੈ।

**ਗੋਡੀ**—*ਇ. ਪੈਲੀ ਆਦਿ ਨੂੰ ਖੁਰਪੇ ਜਾਂ ਕਹੀ ਨਾਲ ਗੁੱਡਣ ਦਾ ਕੰਮ*—ਬੂਟੇ ਨੂੰ ਖਾਦ ਪਾਉਣ ਤੋਂ ਇਲਾਵਾ ਉਸ ਦੀ ਗੋਡੀ ਕਰਨਾ ਵੀ ਜ਼ਰੂਰੀ ਹੈ।

**ਗੋਡੀਂ ਹੱਥ ਲਾਉਣਾ**—*ਮੁਹਾ. ਸਤਿਕਾਰ ਕਰਨਾ; ਮਿੰਨਤ ਤਰਲਾ ਕਰਨਾ*—ਮੁੰਡੇ ਨੇ ਜਾਂਦਿਆਂ ਹੀ ਬਾਪੂ ਦੇ ਗੋਡੀਂ ਹੱਥ ਲਾਇਆ; ਮੈਨੂੰ ਇਹ ਕੰਮ ਕਰਾਉਣ ਲਈ ਕਈਆਂ ਦੇ ਗੋਡੀਂ ਹੱਥ ਲਾਉਣਾ ਪਿਆ।

**ਗੋਡੇ ਮੁੱਢ**—*ਅਵ. ਕੋਲ, ਨੇੜੇ*—ਜ਼ਨਾਨੀ ਦੇ ਗੋਡੇ ਮੁੱਢ ਬੈਠਣ ਵਾਲੇ ਵਿਅਕਤੀ ਨੂੰ ਰੰਨ ਮੁਰੀਦ (ਜੋਰੂ ਦਾ ਗ਼ੁਲਾਮ) ਕਿਹਾ ਜਾਂਦਾ ਹੈ।

**ਗੋਣਾ**—*ਕ੍ਰਿ. ਸਕ. ਪਾਣੀ ਪਾ ਕੇ ਮਿੱਟੀ ਜਾਂ ਆਟੇ ਨੂੰ ਗੁੰਨ੍ਹਣਾ*—ਆਟੇ ਨੂੰ ਚੰਗੀ ਤਰ੍ਹਾਂ ਗੋਣਾ ਚਾਹੀਦਾ ਹੈ।

**ਗੋਤ**—*ਪੁ. ਕੁਲ, ਵੰਸ਼, ਘਰਾਣਾ*—ਵਿਆਹ ਵੇਲੇ ਮੁੰਡੇ/ਕੁੜੀ ਦਾ ਗੋਤ ਮਿਲਾ ਲਿਆ ਜਾਂਦਾ ਹੈ।

**ਗੋਤ ਕੁਨਾਲਾ**—*ਪੁ. ਨਵੀਂ ਵਿਆਹੀ ਲੜਕੀ ਨੂੰ ਗੋਤ ਵਿਚ ਸ਼ਾਮਲ ਕਰਨ ਲਈ ਕੁਨਾਲੀ ਵਿਚ ਭੋਜਨ ਪਰੋਸ ਕੇ ਸ਼ਰੀਕੇ ਦੀਆਂ ਸੁਹਾਗਣ ਇਸਤਰੀਆਂ ਦੇ ਇਕ ਥਾਂ ਖਾਣ ਦੀ ਰੀਤ*—ਨਵੀਂ ਵਿਆਹੀ ਲੜਕੀ ਦੀ ਪਰਿਵਾਰ ਵਿਚ ਮਿਲਾਉਣ ਲਈ ਗੋਤ ਕੁਨਾਲਾ ਦੀ ਰਸਮ ਕੀਤੀ ਜਾਂਦੀ ਹੈ।

**ਗੋਤਾ**—*ਪੁ. ਡੁਬਕੀ ਮਾਰਨ ਦੀ ਕਿਰਿਆ*—ਗੋਤਾਖੋਰ ਡੂੰਘੇ ਪਾਣੀ ਵਿਚ ਗੋਤਾ ਮਾਰ ਕੇ ਡੁੱਬੀ ਚੀਜ਼ ਨੂੰ ਲੱਭ ਲਿਆਉਂਦੇ ਹਨ।

**ਗੋਤੀ**—*ਵਿ. ਪੁ. ਇਕੋ ਗੋਤ ਦਾ*—ਆਪਣੇ ਗੋਤੀ ਦੀ ਲਿਹਾਜ਼ ਹਰ ਕੋਈ ਕਰਦਾ ਹੈ।

**ਗੋਤੇ ਪੈਣਾ**—*ਮੁਹਾ. ਡੋਬ ਪੈਣਾ*—ਕੋਈ ਵੀ ਚਿੰਤਾ ਵਾਲੀ ਖ਼ਬਰ ਸੁਣ ਕੇ ਮਨ ਨੂੰ ਗੋਤੇ ਪੈਣੇ ਸ਼ੁਰੂ ਹੋ ਜਾਂਦੇ ਹਨ।

**ਗੋਦ**—*ਇ. ਕੁੱਛੜ, ਗੋਦੀ*—ਨੌਕਰ ਬੱਚੇ ਨੂੰ ਗੋਦ ਵਿਚ ਖਿਡਾਉਂਦਾ ਹੈ।

**ਗੋਂਦ**—*ਇ. ਸਾਜ਼ਸ਼*—ਉਸ ਦੇ ਵਿਰੋਧੀਆਂ ਨੇ ਉਸ ਨੂੰ ਕਤਲ ਦੇ ਦੋਸ਼ ਵਿਚ ਫਸਾਉਣ ਦੀ ਗੋਂਦ ਗੁੰਦੀ ਹੋਈ ਸੀ।

**ਗੋਂਦ ਗੁੰਦਣਾ**—*ਕਿ. ਸਮਾ. ਕਿਸੇ ਨੂੰ ਫਸਾਉਣ ਲਈ ਕੋਈ ਸਾਜ਼ਿਸ਼ ਕਰਨਾ*—ਕਿਸੇ ਵਿਰੁੱਧ ਹਰ ਸਮੇਂ ਗੋਂਦ ਗੁੰਦਣਾ ਕੋਈ ਚੰਗੀ ਆਦਤ ਨਹੀਂ ਹੁੰਦੀ।

**ਗੋਦੜੀ**—*ਇ. ਫਟੇ ਪੁਰਾਣੇ ਕਈ ਰੰਗਾਂ ਦੇ ਟੁਕੜਿਆਂ ਦਾ ਬਣਿਆ ਇਕ ਕਿਸਮ ਦਾ ਖੁੱਲ੍ਹਾ ਕੁੜਤਾ*—ਇਸ ਫ਼ਕੀਰ ਨੇ ਗੋਦੜੀ ਪਾਈ ਹੋਈ ਹੈ।

**ਗੋਪੀਆ**—*ਪੁ. ਇਕ ਪ੍ਰਕਾਰ ਦੀ ਰੱਸੀ ਜਿਸ ਨਾਲ ਗੁਲੇਲਾ ਸੁੱਟਿਆ ਜਾਂਦਾ ਹੈ*—ਕਿਸਾਨ ਆਪਣੀ ਫ਼ਸਲ ਦੀ ਰਾਖੀ ਕਰਨ ਲਈ ਗੋਪੀਆ ਵਰਤ ਕੇ ਪੰਛੀਆਂ ਨੂੰ ਉਡਾਉਂਦੇ ਹਨ।

**ਗੋਬਰ ਗਣੇਸ਼**—*ਵਿ. ਪੁ. ਸੁਸਤ, ਢਿੱਲਾ, ਮਿੱਟੀ ਦਾ ਮਾਧੋ*—ਜਮਾਤ ਵਿਚ ਕਈ ਬੱਚੇ ਅਧਿਆਪਕ ਦੀ ਗੱਲ ਨਾ ਸੁਣ ਕੇ ਗੋਬਰ ਗਣੇਸ਼ ਹੀ ਬਣੇ ਬੈਠੇ ਰਹਿੰਦੇ ਹਨ।

**ਗੋਬਰ ਗੈਸ**—*ਇ. ਪਸ਼ੂਆਂ ਦੇ ਗੋਹੇ ਤੋਂ ਬਣਾਈ ਜਾਣ ਵਾਲੀ ਗੈਸ*—ਅੱਜ ਕਲ੍ਹ ਪਿੰਡਾਂ ਵਿਚ ਘਰ ਘਰ ਗੋਬਰ ਗੈਸ ਦੇ ਪਲਾਂਟ ਲੱਗ ਗਏ ਹਨ।

**ਗੋਭਲਾ**—*ਵਿ. ਮੋਟਾ, ਚੰਗੀ ਸਿਹਤ ਵਾਲਾ*—ਗੋਭਲਾ ਬੱਚਾ ਸੱਭ ਤੋਂ ਪਿਆਰ ਲੈਂਦਾ ਹੈ।

**ਗੋਰਾ**—*ਵਿ. ਚਿੱਟੇ ਰੰਗ ਦਾ*—ਉਸ ਦੇ ਸਾਰੇ ਬੱਚੇ ਗੋਰੇ ਹਨ।

*ਪੁ. ਅੰਗ੍ਰੇਜ਼; ਚਿੱਟੇ ਰੰਗ ਦਾ*—"ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਚੋੜ ਸੁੱਟੇ" (ਪੰ.ਪ੍ਰ.ਬ.); ਮੁੰਡਾ ਸਰੀਫ਼ ਹੋਣਾ ਚਾਹੀਦਾ ਹੈ, ਗੋਰੇ ਜਾਂ ਕਾਲੇ ਦਾ ਕੋਈ ਸਵਾਲ ਨਹੀਂ।

**ਗੋਰਾ-ਚਿੱਟਾ**—*ਵਿ. ਬਹੁਤ ਗੋਰਾ, ਬਹੁਤ ਚਿੱਟਾ*—ਇਨ੍ਹਾਂ ਸਾਰੇ ਭਰਾਵਾਂ ਦਾ ਹੀ ਰੰਗ ਗੋਰਾ-ਚਿੱਟਾ ਹੈ।

**ਗੋਲ**—*ਵਿ. ਗੇਂਦ ਦੇ ਆਕਾਰ ਦਾ, ਚੱਕਰ ਦੇ ਆਕਾਰ ਦਾ*—ਸਾਡੇ ਸ਼ਹਿਰ ਵਿਚ ਇਕ ਗੋਲ ਮਾਰਕੀਟ ਬਣ ਰਹੀ ਹੈ।

*ਪੁ. ਹਾਕੀ ਆਦਿ ਖੇਡਾਂ ਵਿਚ ਉਹ ਥਾਂ ਜਿੱਥੇ ਜਿੱਤਣ ਲਈ ਗੇਂਦ ਪਹੁੰਚਾਉਣੀ ਜ਼ਰੂਰੀ ਹੁੰਦੀ ਹੈ; ਗੋਲ ਦੇ ਵਿਚੋਂ ਗੇਂਦ ਆਦਿ ਲੰਘਣ ਦੀ ਕਿਰਿਆ*—ਗੇਂਦ ਗੋਲ ਵੱਲ ਪਹੁੰਚੀ ਵੀ ਨਹੀਂ ਸੀ ਕਿ ਗੋਲ-ਕੀਪਰ ਨੇ ਰੋਕ ਲਈ; ਸਾਡੇ ਸਕੂਲ ਦੀ ਟੀਮ ਨੇ ਫੁਟਬਾਲ ਦੇ ਮੈਚ ਵਿਚ ਡੀ. ਏ. ਵੀ. ਸਕੂਲ ਦੀ ਟੀਮ ਨੂੰ ਦੋ ਗੋਲਾਂ ਨਾਲ ਹਰਾਇਆ।

**ਗੋਲ੍ਹ**—*ਇ. ਪਿੱਪਲ ਜਾਂ ਬੋਹੜ ਦੇ ਦਰੱਖ਼ਤ ਦਾ ਫਲ, ਗੋਦਾ*—ਗੋਲ੍ਹ ਨੂੰ ਮਿੱਠੀ ਹੋਣ ਕਰਕੇ ਪੰਛੀ ਬਹੁਤ ਖਾਂਦੇ ਹਨ।

**ਗੋਲ ਮੋਲ**—*ਵਿ. ਬਿਲਕੁਲ ਗੋਲ*—ਗੋਲ ਮੋਲ ਬੱਚੇ ਬੜੇ ਪਿਆਰੇ ਲੱਗਦੇ ਹਨ।

**ਗੋਲਾ**—*ਪੁ. ਧਾਤੂ ਆਦਿ ਦੀ ਵੱਡੀ ਗੋਲੀ; ਤੋਪ ਵਿਚ ਪਾਉਣ ਵਾਲੀ ਲੋਹੇ ਦੀ ਵੱਡੀ ਗੋਲੀ; ਗ਼ੁਬਾਰਾ*—ਪਲਾਸਟਿਕ ਦੇ ਥੈਲੇ ਵਿਚ ਉੱਨ ਦੇ ਗੋਲੇ ਪਏ ਹਨ, ਆਧੁਨਿਕ ਤੋਪਾਂ ਦੇ ਗੋਲੇ ਬੜੀ ਦੂਰ ਤਕ ਜਾਂਦੇ ਹਨ, ਬੱਚੇ ਗੈਸ ਵਾਲੇ ਗੋਲੇ ਉਡਾਉਂਦੇ ਹਨ।

**ਗੋਲੀ**—*ਇ. ਦੁਆਈ ਦੀ ਟਿੱਕੀ; ਧਾਤੂ ਦਾ ਛੋਟਾ ਗੋਲਾ; ਬੰਟਾ; ਬੰਦੂਕ ਆਦਿ ਦੀ ਗੋਲੀ*—ਡਾਕਟਰ ਨੇ ਮੈਨੂੰ ਸਿਰ ਦਰਦ ਲਈ ਇਕ ਗੋਲੀ ਦਿੱਤੀ ਹੈ; ਕੱਪੜੇ ਸਿਊਣ ਲਈ ਲਾਲ ਰੰਗ ਦੀਆਂ ਗੋਲੀਆਂ ਬਜ਼ਾਰ ਤੋਂ ਲਈ ਆਉਣਾ; ਬੱਚੇ ਗੋਲੀਆਂ ਖੇਡ ਰਹੇ ਹਨ; ਐੱਨ. ਸੀ. ਸੀ. ਦੇ ਸਿਖਿਆਰਥੀ ਗੋਲੀ ਚਲਾਉਣ ਦਾ ਅਭਿਆਸ ਕਰ ਰਹੇ ਹਨ।

**ਗੋਲੀ ਨਾਲ ਉਡਾਉਣਾ**—*ਮੁਹਾ. ਮਾਰ ਦੇਣਾ*—ਫ਼ੌਜੀ ਅਦਾਲਤ ਨੇ ਦੋਸ਼ੀਆਂ ਨੂੰ ਗੋਲੀ ਨਾਲ ਉਡਾਉਣ ਦਾ ਹੁਕਮ ਦਿੱਤਾ।

**ਗੋਲੀ ਵੱਜਣਾ**—*ਮੁਹਾ. ਕੰਮ ਨੂੰ ਵੇਖ ਕੇ ਹਿਚਕਿਚਾਉਣਾ*—ਵਿਹਲੇ ਬੰਦਿਆਂ ਨੂੰ ਕੰਮ ਨੂੰ ਵੇਖ ਕੇ ਗੋਲੀ ਵਜ ਜਾਂਦੀ ਹੈ।

**ਗੌਰ**—*ਪੁ. ਧਿਆਨ*—ਮੇਰੀ ਗੱਲ ਜ਼ਰਾ ਗੌਰ ਨਾਲ ਸੁਣੋ।

**ਗੌਰਵ**—*ਪੁ. ਵਡਿਆਈ, ਮਾਣ*—ਪੰਜਾਬ ਦੀ ਧਰਤੀ ਨੂੰ ਗੌਰਵ ਪ੍ਰਾਪਤ ਹੈ ਕਿ ਇਸ ਨੇ ਵੱਡੇ ਵੱਡੇ ਰਿਸ਼ੀਆਂ ਮੁਨੀਆਂ ਤੇ ਗੁਰੂਆਂ ਨੂੰ ਜਨਮ ਦਿੱਤਾ ਹੈ।

**ਗੌਲਣਾ**—*ਕ੍ਰਿ. ਅਕ. ਧਿਆਨ ਦੇਣਾ, ਪਰਵਾਹ ਕਰਨਾ*—ਉਸ ਨੂੰ ਅੱਜ ਕਲ੍ਹ ਆਪਣੀ ਦੌਲਤ ਦਾ ਇੰਨਾ ਅਹੰਕਾਰ ਹੈ ਕਿ ਕਿਸੇ ਦੀ ਗੱਲ ਨੂੰ ਗੌਲਦਾ ਹੀ ਨਹੀਂ।

## ਘ

**ਘਸਣਾ**—*ਕ੍ਰਿ. ਅਕ. ਵਰਤੋਂ ਨਾਲ ਘੱਟਣਾ, ਰਗੜ ਨਾਲ ਘੱਟ ਜਾਣਾ, ਹੰਢਣਾ*—ਸਾਬਣ ਤਾਂ ਚੰਗਾ ਹੈ, ਪਰ ਘਸਦਾ ਬਹੁਤ ਹੈ, ਚੂੜੀਆਂ ਘਸਣ ਕਰਕੇ ਪੇਚ ਠੀਕ ਤਰ੍ਹਾਂ ਨਹੀਂ ਲਗ ਰਿਹਾ, ਇਹ ਕਮੀਜ਼ ਕਾਫ਼ੀ ਘਸ ਗਈ ਹੈ, ਇਸ ਨੂੰ ਘਰ ਹੀ ਪਾ ਲਿਆ ਕਰੋ।

**ਘਸਮੈਲਾ**—*ਵਿ. ਮਟਮੈਲਾ*—ਘਸਮੈਲੇ ਰੰਗ ਵਿਚ ਛੋਟੀ ਛੋਟੀ ਮੈਲ ਦਾ ਪਤਾ ਨਹੀਂ ਲੱਗਦਾ।

**ਘਸਰ**—*ਇ. ਰਗੜ*—ਫਰਨੀਚਰ ਨੂੰ ਧਿਆਨ ਨਾਲ ਲਿਜਾਣਾ ਕਿਤੇ ਘਸਰ ਨਾ ਲੱਗ ਜਾਏ।

**ਘਸਾਉਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਦੂਜੀ ਨਾਲ ਜ਼ੋਰ ਦੀ ਰਗੜਨਾ*—ਚਾਕੂ ਨੂੰ ਤੇਜ਼ ਕਰਨ ਲਈ ਥੋੜ੍ਹਾ ਪੱਥਰ ਤੇ ਘਸ ਲਉ।

**ਘਸਿਆਰਾ**—*ਪੁ. ਘਾਹ ਖੋਤਣ ਵਾਲਾ ਵਿਅਕਤੀ*—ਘਸਿਆਰਾ ਘਾਹ ਖੋਤ ਕੇ ਆਪਣਾ ਗੁਜ਼ਾਰਾ ਕਰਦਾ ਹੈ।

**ਘਸੁੰਨ**—*ਪੁ. ਮੁੱਕਾ*—ਮੇਰੇ ਨਾਲ ਤਾਂ ਠੀਕ ਤਰ੍ਹਾਂ ਗੱਲ ਕਰ, ਨਹੀਂ ਤਾਂ ਘਸੁੰਨ ਖਾਏਂਗਾ।

**ਘਸੁੰਨ-ਬਾਜ਼ੀ**—*ਇ. ਮੁੱਕਿਆਂ ਨਾਲ ਲੜਾਈ ਕਰਨ ਦੀ ਇਕ ਤਰ੍ਹਾਂ ਦੀ ਖੇਡ*—ਸਾਡੇ ਸ਼ਹਿਰ ਵਿਚ ਇਸ ਵਾਰ ਕੁਸ਼ਤੀਆਂ ਅਤੇ ਘਸੁੰਨ-ਬਾਜ਼ੀ ਦੇ ਮੁਕਾਬਲੇ ਹੋ ਰਹੇ ਹਨ।

**ਘੱਗਾ**—*ਵਿ. ਬੈਠੇ ਹੋਏ ਗਲੇ ਦੀ ਆਵਾਜ਼ ਵਾਲਾ*—ਕੀ ਗੱਲ ਹੈ, ਤੁਸੀਂ ਅੱਜ ਘੱਗੀ ਆਵਾਜ਼ ਵਿਚ ਬੋਲ ਰਹੇ ਹੋ?

**ਘਚੋਲਣਾ**—*ਕ੍ਰਿ. ਸਕ. ਗੰਦਾ ਕਰਨਾ (ਪਾਣੀ ਆਦਿ)*—ਪੀਣ ਵਾਲੇ ਪਾਣੀ ਵਿਚ ਬੱਚਿਆਂ ਨੂੰ ਹੱਥ ਨਹੀਂ ਘਚੋਲਣੇ ਚਾਹੀਦੇ।

**ਘੱਟ**—*ਵਿ. ਥੋੜ੍ਹਾ*—ਮੈਨੂੰ ਜ਼ਰਾ ਅੰਗ੍ਰੇਜ਼ੀ ਘੱਟ ਆਉਂਦੀ ਹੈ।

*ਕ੍ਰਿ. ਵਿ. ਕਦੇ ਹੀ*—ਅੱਜ ਕਲ੍ਹ ਉਹ ਸਾਡੇ ਘਰ ਘੱਟ ਆਉਂਦਾ ਹੈ।

**ਘਟਣਾ**—*ਕ੍ਰਿ. ਅਕ. ਘੱਟ ਹੋਣਾ, ਭਾਅ ਡਿੱਗਣਾ, ਉਤਰਨਾ (ਦਰਿਆ ਦਾ ਪਾਣੀ ਆਦਿ)*—ਜੇ ਤੁਹਾਡੇ ਪਾਸ ਪੈਸੇ ਘੱਟਦੇ ਹਨ ਤਾਂ ਮੇਰੇ ਕੋਲੋਂ ਹੋਰ ਲੈ ਲਵੋ; ਅੱਜ ਕਲ੍ਹ ਕਾਫ਼ੀ ਚੀਜ਼ਾਂ ਦੇ ਭਾਅ ਘੱਟ ਗਏ ਹਨ; ਸਵੇਰੇ ਤਾਂ ਦਰਿਆ ਦਾ ਪਾਣੀ ਕਾਫ਼ੀ ਚੜ੍ਹਿਆ ਹੋਇਆ ਸੀ, ਪਰ ਹੁਣ ਘੱਟਿਆ ਹੋਇਆ ਹੈ।

**ਘਟਨਾ**—*ਇ. ਕਿਸੇ ਗੱਲ ਦੇ ਵਾਪਰਨ ਦਾ ਭਾਵ*—ਸਾਰੇ ਸ਼ਹਿਰ ਵਿਚ ਅੱਜ ਕਲ੍ਹ ਚੋਰੀ ਦੀਆਂ ਬੜੀਆਂ ਘਟਨਾਵਾਂ ਹੋ ਰਹੀਆਂ ਹਨ।

**ਘੱਟ ਨਾ ਗੁਜ਼ਾਰਨਾ**—*ਮੁਹਾ. ਬਹੁਤ ਬੁਰੀ ਕਰਨਾ, ਕੋਈ ਕਸਰ ਨਾ ਛੱਡਣਾ*—ਲੜਾਈ ਵਿਚ ਕੋਈ ਵੀ ਕਿਸੇ ਨਾਲ ਘੱਟ ਨਹੀਂ ਗੁਜ਼ਾਰਦਾ।

**ਘਟਾ**—*ਇ. ਬੱਦਲਾਂ ਦਾ ਇਕੱਠ*—ਅੱਜ ਸਵੇਰ ਤੋਂ ਆਸਮਾਨ ਤੇ ਕਾਲੀ ਘਟਾ ਛਾਈ ਹੋਈ ਹੈ।

**ਘੱਟਾ**—*ਪੁ. ਗਰਦਾ, ਧੂੜ*—ਕਮਰੇ ਦੇ ਮੇਜ਼ ਆਦਿ ਚੰਗੀ ਤਰ੍ਹਾਂ ਸਾਫ਼ ਕਰਨਾ, ਕਿਤੇ ਘੱਟਾ ਨਾ ਰਹਿ ਜਾਵੇ।

**ਘੰਟਾ**—*ਪੁ. ਸੱਠ ਮਿੰਟਾਂ ਦਾ ਸਮਾਂ; ਟੱਲ*—ਘੰਟਿਆਂ ਤੋਂ ਦਿਨ ਅਤੇ ਦਿਨਾਂ ਤੋਂ ਹਫ਼ਤਾ ਬਣਦਾ ਹੈ; ਆਰਤੀ ਸਮੇਂ ਮੰਦਰ ਵਿਚੋਂ ਘੰਟਿਆਂ ਦੇ ਵੱਜਣ ਦੀ ਆਵਾਜ਼ ਆਉਂਦੀ ਹੈ।

**ਘਟਾਉ**—*ਪੁ. ਘੱਟ ਕਰਨ ਜਾਂ ਘਟਾਉਣ ਦਾ ਕੰਮ; ਗਣਿਤ ਦਾ ਇਕ ਤਰੀਕਾ*—ਜੇ ਸਿਹਤ ਠੀਕ ਰੱਖਣੀ ਹੋਵੇ ਤਾਂ ਤਲੀਆਂ ਚੀਜ਼ਾਂ ਆਦਿ ਦਾ ਘਟਾਉ ਜ਼ਰੂਰੀ ਹੈ; ਘਟਾਉ ਦੇ ਸਵਾਲ ਪਹਿਲੀ ਦੂਜੀ ਜਮਾਤ ਤੋਂ ਹੀ ਸਮਝਾ ਦਿੱਤੇ ਜਾਂਦੇ ਹਨ।

**ਘਟਾਉਣਾ**—*ਕ੍ਰਿ. ਸਕ. ਘੱਟ ਕਰਨਾ; ਮਨਫ਼ੀ ਕਰਨਾ; ਭਾਅ ਘੱਟ ਕਰਨਾ*—ਤੁਹਾਨੂੰ ਆਪਣੀ ਖ਼ੁਰਾਕ ਘਟਾਉਣੀ ਚਾਹੀਦੀ ਹੈ ਨਹੀਂ ਤਾਂ ਮੋਟੇ ਹੋ ਜਾਓਗੇ; ਅਧਿਆਪਕਾ ਬੱਚਿਆਂ ਨੂੰ ਘਟਾਉਣ ਦੇ ਸਵਾਲ ਸਿਖਾ ਰਹੀ ਹੈ; ਸਰਕਾਰ ਚੀਜ਼ਾਂ ਦੇ ਭਾਅ ਘਟਾਉਣ ਵਿਚ ਕਾਫ਼ੀ ਹੱਦ ਤਕ ਕਾਮਯਾਬ ਹੋ ਗਈ ਹੈ।

**ਘੰਟਿਆਂ ਬੱਧੀ**—*ਕ੍ਰਿ. ਵਿ. ਕਾਫ਼ੀ ਦੇਰ, ਕਾਫ਼ੀ ਸਮਾਂ*—ਇਮਤਿਹਾਨ ਨੇੜੇ ਹੋਣ ਕਾਰਨ ਸੰਤੋਸ਼ ਘੰਟਿਆਂ ਬੱਧੀ ਪੜ੍ਹਾਈ ਕਰਦੀ ਰਹਿੰਦੀ ਹੈ।

**ਘੰਟੀ**—*ਇ. ਛੋਟਾ ਘੰਟਾ, ਕਿਸੇ ਵਿਸ਼ੇ ਨੂੰ ਪੜ੍ਹਾਉਣ ਲਈ ਨਿਸ਼ਚਤ ਕੀਤਾ ਸਮਾਂ; ਸਾਈਕਲ ਆਦਿ ਦੀ ਟੱਲੀ*—ਘੰਟੀ ਵਜਦਿਆਂ ਹੀ ਸਾਰੇ ਵਿਦਿਆਰਥੀ ਆਪੋ ਆਪਣੀਆਂ ਜਮਾਤਾਂ ਵਿਚ ਚਲੇ ਗਏ; ਅੱਜ ਸਾਡੀ ਹਿਸਾਬ ਦੀ ਘੰਟੀ ਖ਼ਾਲੀ ਹੈ; ਮੇਰੇ ਸਾਈਕਲ ਦੀ ਘੰਟੀ ਠੀਕ ਕਰਾਉਣ ਵਾਲੀ ਹੈ।

**ਘਟੀਆ**—*ਵਿ. ਜੋ ਵਧੀਆ ਨਾ ਹੋਵੇ, ਹੇਠਲੇ ਦਰਜੇ ਦਾ; ਨੀਚ*—ਸਾਨੂੰ ਹੋਸਟਲ ਵਿਚ ਬੜੀ ਘਟੀਆ ਖ਼ੁਰਾਕ ਮਿਲਦੀ ਹੈ; ਉਹ ਬੜਾ ਘਟੀਆ ਕਿਸਮ ਦਾ ਆਦਮੀ ਹੈ।

**ਘੱਟੋ ਘੱਟ**—*ਕ੍ਰਿ. ਵਿ. ਘੱਟ ਤੋਂ ਘੱਟ*—ਅੱਜ ਦੇ ਜ਼ਮਾਨੇ ਵਿਚ ਘੱਟੋ ਘੱਟ ਤਨਖ਼ਾਹ 4000 ਰੁਪਏ ਮਹੀਨਾ ਹੋਣੀ ਚਾਹੀਦੀ ਹੈ।

**ਘੰਡ ਬੋਲਣਾ**—*ਮੁਹਾ. ਮਰਨ ਕਿਨਾਰੇ ਹੋਣਾ*—ਜਦੋਂ ਮਰੀਜ਼ ਦਾ ਘੰਡ ਬੋਲਣਾ ਸ਼ੁਰੂ ਹੋ ਜਾਵੇ ਤਾਂ ਉਸ ਦੀ ਮੌਤ ਦਾ ਪਤਾ ਲੱਗ ਜਾਂਦਾ ਹੈ।

**ਘਣਾ**—*ਵਿ. ਸੰਘਣਾ*—ਅੱਜਕਲ੍ਹ ਜੰਗਲ ਘੱਟ ਹੀ ਦਿਖਾਈ ਦਿੰਦਾ ਹੈ।

**ਘੱਤਣਾ**—*ਕ੍ਰਿ. ਸਕ. ਸੁੱਟਣਾ*—ਕੁਸ਼ਤੀ ਵਿਚ ਇਕ ਪਹਿਲਵਾਨ ਨੇ ਦੂਜੇ ਨੂੰ ਢਾਹ ਘੱਤਿਆ ਹੈ।

**ਘਨਘੋਰ**—*ਵਿ. ਬਹੁਤ ਸੰਘਣਾ, ਬਹੁਤ ਗਾੜ੍ਹਾ*—ਆਸਮਾਨ ਤੇ ਘਨਘੋਰ ਘਟਾਵਾਂ ਛਾਈਆਂ ਵੇਖ ਕੇ ਮੋਰ ਖ਼ੁਸ਼ੀ ਵਿਚ ਨੱਚਦੇ ਹਨ।

**ਘਪਲਾ**—*ਪੁ. ਹਿਸਾਬ ਵਿਚ ਕੀਤੀ ਹੇਰਾ-ਫੇਰੀ*—ਪਿੰਡਾਂ ਵਿਚ ਅਜੇ ਵੀ ਸਾਹੂਕਾਰ ਗ਼ਰੀਬ ਕਿਸਾਨਾਂ ਨਾਲ ਕਰਜ਼ ਲਏ ਪੈਸਿਆਂ ਦੇ ਵਿਆਜ ਵਿਚ ਘਪਲਾ ਕਰ ਜਾਂਦੇ ਹਨ।

**ਘਬਰਾਉਣਾ**—*ਕ੍ਰਿ. ਅਕ. ਘਬਰਾਹਟ ਹੋਣਾ; ਚਿੰਤਾ ਕਰਨਾ; ਡਰ ਜਾਣਾ*—ਭੀੜ ਵਿਚ ਮੇਰਾ ਦਿਲ ਬੜਾ ਘਬਰਾਉਣਾ ਸ਼ੁਰੂ ਹੋ ਜਾਂਦਾ ਹੈ; ਕਈ ਦਿਨਾਂ ਤੋਂ ਮੁੰਡੇ ਦੀ ਚਿੱਠੀ ਨਾ ਆਉਣ ਕਾਰਣ ਮੈਂ ਘਬਰਾਇਆ ਹੋਇਆ ਹਾਂ; ਪਰਚਾ ਏਨਾ ਮੁਸ਼ਕਲ ਸੀ ਕਿ ਬੱਚੇ ਵੇਖ ਕੇ ਹੀ ਘਬਰਾ ਗਏ।

**ਘਬਰਾਹਟ**—*ਇ. ਘਬਰਾਉਣ ਦਾ ਭਾਵ; ਡਰ*—ਗਰਮੀ ਕਾਰਣ ਮੈਨੂੰ ਬੜੀ ਘਬਰਾਹਟ ਹੋ ਰਹੀ ਹੈ, ਛੇਤੀ ਮੈਨੂੰ ਪਾਣੀ ਦਾ ਗਲਾਸ ਦੇਈਂ; ਪਹਿਲੀ ਵਾਰ ਹਾਥੀ ਨੂੰ ਵੇਖ ਕੇ ਮੈਨੂੰ ਬੜੀ ਘਬਰਾਹਟ ਹੋਈ ਸੀ।

**ਘਰ**—*ਪੁ. ਰਹਿਣ ਦੀ ਜਗ੍ਹਾ, ਮਕਾਨ; ਕੁਲ, ਘਰਾਣਾ; ਖ਼ਾਨਾ*—ਪਹਾੜਾਂ ਤੇ ਬਣੇ ਘਰਾਂ ਦੀਆਂ ਛੱਤਾਂ ਢਾਲ ਵਾਲੀਆਂ ਹੁੰਦੀਆਂ ਹਨ; ਮੁੰਡਾ ਵੀ ਚੰਗਾ ਜੇ ਤੇ ਘਰ ਵੀ, ਰਿਸ਼ਤਾ ਕਰਨ ਵਿਚ ਦੇਰ ਨਾ ਕਰੋ; ਮੈਂ ਪੰਜਾਹ ਘਰਾਂ ਦਾ ਸਵੈਟਰ ਸ਼ੁਰੂ ਕੀਤਾ ਹੈ।

**ਘਰ ਕਰਨਾ**—*ਮੁਹਾ. ਦਿਲ ਵਿਚ ਬੈਠ ਜਾਣਾ*—ਕਈ ਵਿਅਕਤੀ ਇੰਨੇ ਮਿਠ-ਬੋਲੜੇ ਹੁੰਦੇ ਹਨ ਕਿ ਉਹ ਹਰੇਕ ਦੇ ਦਿਲ ਵਿਚ ਘਰ ਕਰ ਜਾਂਦੇ ਹਨ।

**ਘਰ ਖਾਣ ਨੂੰ ਆਉਣਾ**—*ਮੁਹਾ. ਘਰ ਵਿਚ ਜ਼ਰਾ ਦਿਲ ਨਾ ਲੱਗਣਾ, ਘਰ ਸੁੰਨਾ ਹੋਣਾ*—ਬੱਚਿਆਂ ਦੇ ਛੁੱਟੀਆਂ ਵਿਚ ਬਾਹਰ ਜਾਣ ਕਰਕੇ ਘਰ ਖਾਣ ਨੂੰ ਆਉਣਾ ਸ਼ੁਰੂ ਹੋ ਜਾਂਦਾ ਹੈ।

**ਘਰਘਾਟ**—*ਪੁ. ਘਰ ਬਾਰ, ਟਿਕਾਣਾ*—1947 ਵਿਚ ਹੋਏ ਫ਼ਸਾਦ ਕਾਰਣ ਲੋਕਾਂ ਨੂੰ ਆਪਣਾ ਘਰ ਘਾਟ ਛੱਡ ਕੇ ਭੱਜਣਾ ਪਿਆ।

**ਘਰ ਜਵਾਈ**—*ਪੁ. ਉਹ ਜਵਾਈ ਜੋ ਵਿਆਹ ਪਿੱਛੋਂ ਸਹੁਰੇ ਘਰ ਰਹੇ*—ਜਿਨ੍ਹਾਂ ਦੇ ਘਰ ਪੁੱਤਰ ਨਹੀਂ ਹੁੰਦਾ, ਉਹ ਆਪਣੀ ਧੀ ਨੂੰ ਵਿਆਹ ਕੇ ਉਸ ਦੇ ਪਤੀ ਨੂੰ ਘਰ ਜਵਾਈ ਰੱਖ ਲੈਂਦੇ ਹਨ।

**ਘਰਾਣਾ**—*ਪੁ. ਖ਼ਾਨਦਾਨ, ਕੁਲ*—ਉਹਦਾ ਜਨਮ ਬੜੇ ਗ਼ਰੀਬ ਘਰਾਣੇ ਵਿਚ ਹੋਇਆ ਸੀ।

**ਘਰਾਲ**—*ਇ. ਹੰਝੂ ਆਦਿ ਵਗਣ ਨਾਲ ਪਿਆ ਨਿਸ਼ਾਨ*—ਸਵੇਰੇ ਉੱਠਣ ਸਮੇਂ ਆਮ ਬੱਚਿਆਂ ਦੇ ਮੂੰਹ ਤੇ ਘਰਾਲਾਂ ਪਈਆਂ ਹੁੰਦੀਆਂ ਹਨ।

**ਘਰੂੰਡੀ**—*ਇ. ਮਿੱਟੀ ਦਾ ਛੋਟਾ ਜਿਹਾ ਘਰ, ਹਟੜੀ*—ਕਈ ਲੋਕ ਦੀਵਾਲੀ ਵਾਲੀ ਰਾਤ ਘਰੂੰਡੀ ਦੀ ਪੂਜਾ ਕਰਦੇ ਹਨ।

**ਘਰੇਲੂ**—*ਵਿ. ਘਰ ਨਾਲ ਸਬੰਧਤ, ਘਰੋਗੀ; ਪਾਲਤੂ*—ਕਿਸੇ ਘਰੇਲੂ ਮਾਮਲੇ ਵਿਚ ਦਖ਼ਲ ਦੇਣਾ ਚੰਗੀ ਗੱਲ ਨਹੀਂ; ਗਾਂ, ਮੱਝ, ਕੁੱਤਾ, ਬੱਕਰੀ ਆਦਿ ਘਰੇਲੂ ਜਾਨਵਰ ਹਨ।

**ਘਰੋਂ**—*ਕ੍ਰਿ. ਵਿ.* ਘਰ ਤੋਂ—ਮੈਂ ਸ਼ਾਮ ਦੇ ਅੱਠ ਵਜੇ ਤੋਂ ਪਿਛੋਂ ਘਰੋਂ ਬਾਹਰ ਨਹੀਂ ਜਾਂਦਾ।

*ਇ. ਵਹੁਟੀ, ਇਸਤਰੀ*—ਉਸ ਦੇ ਘਰੋਂ ਚੰਗੀ ਪੜ੍ਹੀ-ਲਿਖੀ ਹੈ।

**ਘਰੋੜਨਾ**—*ਕ੍ਰਿ. ਸਕ. ਸਬਜ਼ੀ ਆਦਿ ਦੇ ਬਰੀਕ ਬਰੀਕ ਛਿਲੜ ਲਾਹੁਣਾ*—ਕਈ ਸਬਜ਼ੀਆਂ ਨੂੰ ਛਿਲਿਆ ਜਾਂਦਾ ਹੈ ਤੇ ਕਈਆਂ ਨੂੰ ਘਰੋੜਨਾ ਹੀ ਪੈਂਦਾ ਹੈ।

**ਘਰੋੜਾ**—*ਵਿ. ਉਹ ਮੰਜਾ ਜਿਸ ਉੱਤੇ ਬਿਸਤਰਾ ਨਾ ਵਿਛਿਆ ਹੋਵੇ, ਅਲਾਣਾ*—ਗਰਮੀ ਵਿਚ ਘਰੋੜੇ ਮੰਜੇ ਉੱਤੇ ਸੌਣ ਨਾਲ ਗਰਮੀ ਘੱਟ ਲਗਦੀ ਹੈ।

**ਘਰੋੜੀ**—*ਇ. ਕੜ੍ਹਨੀ ਆਦਿ ਹੇਠ ਲੱਗੀ ਦੁੱਧ ਦੀ ਖੁਰਚਣ*—ਬੱਚੇ ਦੁੱਧ ਦੀ ਘਰੋੜੀ ਵਿਚ ਚੀਨੀ ਪਾ ਕੇ ਬੜੇ ਸ਼ੌਕ ਨਾਲ ਖਾਂਦੇ ਹਨ।

**ਘੱਲਣਾ**—*ਕ੍ਰਿ. ਸਕ. ਭੇਜਣਾ, ਤੋਰਨਾ, ਪਹੁੰਚਾਉਣਾ*—ਤੁਸੀਂ ਰਮਾ ਨੂੰ ਕੁਝ ਦਿਨ ਮੇਰੇ ਕੋਲ ਘੱਲ ਦਿਉ, ਇੱਥੇ ਆਉਣ ਲਈ ਮੈਂ ਉਸ ਨੂੰ ਕਲ੍ਹ ਦਾ ਸੁਨੇਹਾ ਘਲਿਆ ਹੋਇਆ ਹੈ।

**ਘੜਨਾ**—*ਕ੍ਰਿ. ਸਕ. ਤਿਆਰ ਕਰਨਾ, ਬਣਾਉਣਾ; ਪੈਂਸਲ ਆਦਿ ਨੂੰ ਛਿਲ ਕੇ ਲਿਖਣ ਯੋਗ ਬਣਾਉਣਾ*—ਤਰਖਾਣ ਪਾਵੇ ਘੜਦਾ ਹੈ, ਜ਼ਰਾ ਖੇਚਲ ਕਰਕੇ ਪੈਂਸਲ ਘੜਨ ਲਈ ਆਪਣਾ ਚਾਕੂ ਮੈਨੂੰ ਦੇਣਾ।

**ਘੜੰਮ**—*ਪੁ. ਖਿਲਾਰਾ*—ਕਈ ਬੰਦੇ ਕੰਮ ਘੱਟ ਅਤੇ ਘੜੰਮ ਜ਼ਿਆਦਾ ਪਾਉਂਦੇ ਹਨ।

**ਘੜਮੱਸ**—*ਪੁ. ਬੇਤਰਤੀਬੀ ਨਾਲ ਪਈਆਂ ਚੀਜ਼ਾਂ*—ਘਰ ਵਿਚ ਪਿਆ ਚੀਜ਼ਾਂ ਦਾ ਘੜਮੱਸ ਚੰਗਾ ਨਹੀਂ ਲੱਗਦਾ।

**ਘੜਵੰਜੀ**—*ਇ. ਲੱਕੜੀ ਦਾ ਬਣਿਆ ਚੌਰਸ ਢਾਂਚਾ ਜਿਸ ਉੱਤੇ ਘੜਾ ਰੱਖਿਆ ਜਾਂਦਾ ਹੈ*—ਘੜੇ ਨੂੰ ਹੇਠੋਂ ਘਸਣ ਤੋਂ ਬਚਾਉਣ ਲਈ ਘੜਵੰਜੀ ਉੱਤੇ ਰੱਖਿਆ ਜਾਂਦਾ ਹੈ।

**ਘੜਾ**—*ਪੁ. ਤੰਗ ਮੂੰਹ ਵਾਲਾ ਮਿੱਟੀ ਦਾ ਭਾਂਡਾ*—ਪਾਣੀ ਦਾ ਘੜਾ ਰਾਤੀਂ ਬਾਹਰ ਰੱਖ ਦੇਣਾ ਤਾਂ ਜੋ ਠੰਢਾ ਹੋ ਜਾਵੇ।

**ਘੜਾਉਣਾ**—*ਕ੍ਰਿ. ਪ੍ਰੇ. ਘੜਨ ਦਾ ਕੰਮ ਕਰਵਾਉਣਾ*—ਸੁਨਿਆਰੇ ਗਹਿਣੇ ਘੜਾਉਣ ਦਾ ਕੰਮ ਕਾਰੀਗਰ ਤੋਂ ਕਰਵਾਉਂਦੇ ਹਨ।

**ਘੜਾਈ/ਘੜਵਾਈ**—*ਇ. ਘੜਨ ਦਾ ਕੰਮ ਤੇ ਉਸ ਦੀ ਮਜ਼ਦੂਰੀ*—ਸੁਨਿਆਰਾ ਗਹਿਣਿਆਂ ਦੀ ਕੀਮਤ ਤੋਂ ਬਿਨਾਂ ਘੜਾਈ ਦੇ ਪੈਸੇ ਵੱਖਰੇ ਲੈਂਦਾ ਹੈ।

**ਘੜੀ**—*ਇ. ਛੋਟਾ ਘੜਾ, ਸਮਾਂ ਦੱਸਣ ਵਾਲਾ ਯੰਤਰ; 24 ਮਿੰਟਾਂ ਦਾ ਸਮਾਂ; ਸਮਾਂ*—ਰਾਤ ਨੂੰ ਸੌਣ ਲੱਗਿਆਂ ਘੜੀ ਪਾਣੀ ਦੀ ਭਰ ਕੇ ਸਿਰ੍ਹਾਣੇ ਰੱਖ ਲੈਣਾ, ਮੇਰੀ ਘੜੀ ਅੱਜ ਕਲ੍ਹ ਅੱਗੇ ਜਾਂਦੀ ਹੈ; ਇਕ ਘੰਟੇ ਵਿਚ ਢਾਈ ਘੜੀਆਂ ਹੁੰਦੀਆਂ ਹਨ; ਮੈਂ ਕਈ ਸਾਲਾਂ ਤੋਂ ਇਸ ਸ਼ੁਭ ਘੜੀ ਦੀ ਉਡੀਕ ਵਿਚ ਸਾਂ।

**ਘੜੀਆਂ ਗਿਣਨਾ**—*ਮੁਹਾ. ਉਡੀਕ ਕਰਨਾ*—ਇੰਤਜ਼ਾਰ ਦੀਆਂ ਘੜੀਆਂ ਗਿਣਨਾ ਬੜਾ ਔਖਾ ਹੁੰਦਾ ਹੈ।

**ਘੜੀਸਣਾ**—*ਕ੍ਰਿ. ਸਕ. ਘਸੀਟਣਾ*—ਮੰਜਾ ਬੜਾ ਭਾਰਾ ਹੈ, ਘੜੀਸ ਕੇ ਹੀ ਬਾਹਰ ਜਾਵੇਗਾ।

**ਘੜੀ ਘੜੀ**—*ਕ੍ਰਿ. ਵਿ. ਵਾਰ-ਵਾਰ*—ਜਦੋਂ ਕੋਈ ਕੰਮ ਵਿਚ ਰੁੱਝਿਆ ਹੋਵੇ ਤਾਂ ਉਸ ਨੂੰ ਬੁਲਾ ਕੇ ਘੜੀ ਘੜੀ ਤੰਗ ਨਹੀਂ ਕਰਨਾ ਚਾਹੀਦਾ।

**ਘੜੀ ਦੀ ਘੜੀ /ਘੜੀ ਦੋ ਘੜੀ**—*ਕ੍ਰਿ. ਵਿ. ਪਲ ਭਰ ਲਈ, ਥੋੜ੍ਹੀ ਦੇਰ ਲਈ*—ਅੱਜ ਕੱਲ੍ਹ ਲੋਕ ਵਿਆਹ ਸ਼ਾਦੀਆਂ ਤੇ ਘੜੀ ਦੀ ਘੜੀ ਹੀ ਜਾਣਾ ਪਸੰਦ ਕਰਦੇ ਹਨ।

**ਘੜੇਲ**—*ਪੁ. ਕਿਸੇ ਪਦਾਰਥ ਦੇ ਤਲਣ ਉਪਰੰਤ ਬਚਿਆ ਤੇਲ*—ਕਿਸੇ ਚੀਜ਼ ਨੂੰ ਤਲਣ ਪਿਛੋਂ ਘੜੇਲ ਨੂੰ ਫਿਰ ਵਰਤੋਂ ਲਈ ਰੱਖ ਲੈਣਾ ਚਾਹੀਦਾ ਹੈ।

**ਘਾਉ**—*ਪੁ. ਜ਼ਖ਼ਮ, ਫੱਟ*—ਲੜਾਈ ਵਿਚ ਜੋਧਿਆਂ ਦੇ ਸਰੀਰ ਉੱਤੇ ਅਨੇਕਾਂ ਘਾਉ ਲੱਗਦੇ ਰਹਿੰਦੇ ਹਨ ਫਿਰ ਵੀ ਉਹ ਜੋਸ਼ ਨਾਲ ਲੜਦੇ ਰਹਿੰਦੇ ਹਨ।

**ਘਾਇਲ**—*ਵਿ. ਫੱਟੜ, ਜ਼ਖ਼ਮੀ*—ਅੱਜ ਦੀ ਕਾਰ ਦੁਰਘਟਨਾ ਵਿਚ ਦੋ ਆਦਮੀ ਘਾਇਲ ਹੋ ਗਏ ਹਨ।

**ਘਾਹ**—*ਪੁ. ਹਰਾ ਜਾ ਸੁੱਕਾ ਕੂਸ*—ਅਸੀਂ ਆਪਣੇ ਵਿਹੜੇ ਵਿਚ ਅੰਗ੍ਰੇਜ਼ੀ ਘਾਹ ਲਾਇਆ ਹੋਇਆ ਹੈ।

**ਘਾਹੀ**—*ਪੁ. ਘਾਹ ਖੋਦਣ ਵਾਲਾ ਵਿਅਕਤੀ*—ਸਾਡੇ ਡੰਗਰਾਂ ਲਈ ਤਾਂ ਘਾਹੀ ਹੀ ਘਾਹ ਦੇ ਜਾਂਦਾ ਹੈ।

**ਘਾਟ**—*ਪੁ. ਨਦੀ ਦਰਿਆ ਆਦਿ ਤੇ ਨਹਾਉਣ ਧੋਣ ਲਈ ਬਣੀ ਪੱਕੀ ਥਾਂ*—ਘਾਟ ਤੇ ਲੋਕ ਨਹਾ ਰਹੇ ਹਨ।

*ਇ. ਥੁੜ੍ਹ, ਕਮੀ*—ਸਾਡੇ ਘਰ ਵਿੱਚ ਕਿਸੇ ਚੀਜ਼ ਦੀ ਘਾਟ ਨਹੀਂ।

**ਘਾਟਾ**—*ਪੁ. ਥੁੜ, ਕਮੀ; ਨੁਕਸਾਨ*—ਜੇ ਤੈਨੂੰ ਸਾਡੇ ਘਰ ਵਿਚ ਕਿਸੇ ਗੱਲ ਦਾ ਘਾਟਾ ਹੈ ਤਾਂ ਮੈਨੂੰ ਦੱਸ; ਵਪਾਰ ਵਿਚ ਘਾਟਾ ਤੇ ਵਾਧਾ ਦੋਵੇਂ ਹੀ ਹੁੰਦੇ ਹਨ।

**ਘਾਟਾ-ਵਾਧਾ**—*ਪੁ. ਨਫ਼ਾ, ਨੁਕਸਾਨ, ਲਾਭ ਹਾਨੀ*—ਜ਼ਿੰਦਗੀ ਵਿਚ ਘਾਟਾ ਵਾਧਾ ਹੁੰਦਾ ਹੀ ਰਹਿੰਦਾ ਹੈ, ਮਨੁੱਖ ਨੂੰ ਘਬਰਾਉਣਾ ਨਹੀਂ ਚਾਹੀਦਾ।

**ਘਾਟੀ**—*ਇ. ਦੋ ਪਹਾੜਾਂ ਵਿਚਕਾਰਲਾ ਤੰਗ ਰਾਹ*—ਸ੍ਰੀਨਗਰ ਦੀ ਘਾਟੀ ਨੂੰ ਵੇਖਣ ਲਈ ਦਰਸ਼ਕ ਦੂਰ ਦੂਰ ਤੋਂ ਆਉਂਦੇ ਹਨ।

**ਘਾਣ**—*ਇ. ਪੱਕੇ ਹੋਏ ਰਸ ਆਦਿ ਦੀ ਉਹ ਮਿਕਦਾਰ ਜਿਹੜੀ ਗੁੜ ਆਦਿ ਤਿਆਰ ਕਰਨ ਲਈ ਕਿਸੇ ਭਾਂਡੇ ਵਿਚ ਪਾਈ ਜਾਵੇ*—ਗੁੜ ਬਣਾਉਣ ਤੋਂ ਪਹਿਲਾਂ ਘਾਣ ਨੂੰ ਗੰਡ ਵਿਚ ਪਾਇਆ ਜਾਂਦਾ ਹੈ।

**ਘਾਣ ਕਰਨਾ**—*ਮੁਹਾ. ਤਬਾਹ ਕਰਨਾ, ਨਾਸ ਕਰਨਾ*—ਠੀਕ ਹੈ ਤੇਰਾ ਤਾਂ ਕੁਝ ਨਹੀਂ ਵਿਗੜਿਆ, ਪਰ ਸਾਡਾ ਤਾਂ ਤੂੰ ਘਾਣ ਕਰ ਦਿੱਤਾ ਹੈ।

**ਘਾਣੀ**—*ਇ. ਵੇਲਣਾ, ਚੱਕੀ, ਕੋਹਲੂ ਆਦਿ ਵਿਚ ਪਾਈ ਜਾਣ ਵਾਲੀ ਜਿਨਸ ਦੀ ਮਿਕਦਾਰ*—ਘਰ ਦੀ ਘਾਣੀ ਦਾ ਕੱਢਿਆ ਤੇਲ ਬਜ਼ਾਰ ਦੇ ਤੇਲ ਨਾਲੋਂ ਸਸਤਾ ਪੈਂਦਾ ਹੈ।

**ਘਾਤ**—*ਇ. ਤਾਕ, ਦਾਅ*—ਸ਼ਿਕਾਰੀ ਪੰਛੀਆਂ ਦਾ ਸ਼ਿਕਾਰ ਕਰਨ ਲਈ ਘਾਤ ਲਾ ਕੇ ਬੈਠ ਜਾਂਦਾ ਹੈ।

**ਘਾਤਕ**—*ਵਿ. ਮਾਰਨ ਵਾਲਾ, ਜਾਨੋਂ ਖ਼ਤਮ ਕਰਨ ਵਾਲਾ*—ਚੋਰਾਂ ਕੋਲੋਂ ਕਈ ਘਾਤਕ ਹਥਿਆਰ ਵੀ ਫੜੇ ਗਏ।

*ਪੁ. ਹੱਤਿਆ ਕਰਨ ਵਾਲਾ ਆਦਮੀ*—ਤੂੰ ਮੇਰੇ ਬੱਚਿਆਂ ਦਾ ਘਾਤਕ ਹੈਂ, ਰੱਬ ਤੈਨੂੰ ਕਦੇ ਮਾਫ਼ ਨਹੀਂ ਕਰੇਗਾ।

**ਘਾਰ**—*ਇ. ਇਕ ਰੋਗ ਜਿਸ ਵਿਚ ਸਖ਼ਤ ਸਿਰ ਦਰਦ ਹੋਣ ਨਾਲ ਉਲਟੀਆਂ ਵੀ ਲੱਗ ਜਾਂਦੀਆਂ ਹਨ*—ਕਈ ਵਾਰੀ ਤਲੀਆਂ ਚੀਜ਼ਾਂ ਖਾਣ ਨਾਲ ਸਿਰ ਨੂੰ ਘਾਰ ਚੜ੍ਹ ਜਾਂਦੀ ਹੈ।

**ਘਾਲਣਾ**—*ਇ. ਮਿਹਨਤ*—ਵਿਧਵਾ ਇਸਤਰੀਆਂ ਨੂੰ ਆਪਣੇ ਬੱਚੇ ਪਾਲਣ ਲਈ ਬੜੀ ਘਾਲਣਾ ਕਰਨੀ ਪੈਂਦੀ ਹੈ।

**ਘਾਲਾ ਮਾਲਾ**—*ਪੁ. ਗਬਨ ਕਰਨ ਦਾ ਭਾਵ*—ਘਾਲਾ ਮਾਲਾ ਕਰਨ ਵਾਲਾ ਵਿਅਕਤੀ ਇਕ ਨਾ ਇਕ ਦਿਨ ਜ਼ਰੂਰ ਫਸ ਜਾਂਦਾ ਹੈ।

**ਘਾੜਤ**—*ਇ. ਬਣਾਵਟ*—ਰਾਮ ਸਿੰਘ ਦੇ ਸਰੀਰ ਦੀ ਘਾੜਤ ਕੁਝ ਹੋਰ ਤਰ੍ਹਾਂ ਦੀ ਹੈ।

**ਘਿਉ ਖਿਚੜੀ ਹੋਣਾ**—*ਮੁਹਾ. ਆਪਸ ਵਿਚ ਬਹੁਤ ਪਿਆਰ ਹੋਣਾ, ਇਕਮਿਕ ਹੋਣਾ*—ਨਵ-ਵਿਆਹੀ ਲੜਕੀ ਨੂੰ ਸਹੁਰੇ ਪਰਿਵਾਰ ਵਿਚ ਰਹਿਣ ਲਈ ਘਿਉ ਖਿਚੜੀ ਹੋਣਾ ਹੀ ਪੈਂਦਾ ਹੈ।

**ਘਿਉਰ**—*ਪੁ. ਇਕ ਤਰ੍ਹਾਂ ਦੀ ਮਿਠਾਈ ਜੋ ਘੀ, ਮੈਦਾ ਅਤੇ ਚੀਨੀ ਤੋਂ ਤਿਆਰ ਕੀਤੀ ਜਾਂਦੀ ਹੈ*—ਤੀਆਂ ਦੇ ਦਿਨਾਂ ਵਿਚ ਘਿਉਰ ਨੂੰਹਾਂ ਧੀਆਂ ਨੂੰ ਸੰਧਾਰੇ ਵਿਚ ਭੇਜਿਆ ਜਾਂਦਾ ਹੈ।

**ਘਿਸਣਾ**—*ਕ੍ਰਿ. ਅਕ. ਘਸ ਜਾਣਾ*—ਜਿੰਨੀ ਜ਼ਿਆਦਾ ਕਿਸੇ ਚੀਜ਼ ਦੀ ਵਰਤੋਂ ਹੋਵੇ, ਉਨੀ ਹੀ ਛੇਤੀ ਉਹ ਘਿਸਦੀ ਹੈ।

**ਘਿਸਰਨਾ**—*ਕ੍ਰਿ. ਅਕ. ਜ਼ਮੀਨ ਨਾਲ ਲੱਗ ਕੇ ਚੱਲਣਾ, ਰੀਂਗਣਾ*—ਸੱਪ ਖੁੱਡ ਵਿਚੋਂ ਨਿਕਲ ਕੇ ਜ਼ਮੀਨ ਉਤੇ ਘਿਸਰਨਾ ਸ਼ੁਰੂ ਕਰ ਦਿੰਦਾ ਹੈ।

**ਘਿਗਿਆਉਣਾ**—*ਕ੍ਰਿ.ਅਕ. ਆਵਾਜ਼ ਦਾ ਬੈਠਣਾ*—ਬਹੁਤਾ ਰੋਣ ਨਾਲ ਬਿਟੂ ਦੀ ਆਵਾਜ਼ ਘਿਗਿਆ ਗਈ ਹੈ।

**ਘਿੱਗੀ**—*ਇ. ਰੋਂਦੇ ਰੋਂਦੇ ਸਾਹ ਨਿਕਲਣ ਦੀ ਕਿਰਿਆ, ਹਿਚਕੀ*—ਮਾਂ ਦੇ ਮਾਰਨ ਤੇ ਬੱਚਾ ਰੋ ਰੋ ਕੇ ਆਪਣੀ ਘਿੱਗੀ ਬਿਠਾ ਲੈਂਦਾ ਹੈ।

**ਘਿਚਮਿਚ / ਘੁਚਮੁਚ**—*ਇ. ਛੋਟੀ ਨਾਲ ਲਿਖੀ ਹੋਈ ਲਿਖਤ ਜੋ ਛੇਤੀ ਛੇਤੀ ਨਾ ਪੜ੍ਹੀ ਜਾ ਸਕੇ*—ਕਈ ਵਿਅਕਤੀਆਂ ਦੀ ਲਿਖਾਈ ਬੜੀ ਘਿਚਮਿਚ ਹੁੰਦੀ ਹੈ ਜਿਸ ਨੂੰ ਪੜ੍ਹਨ ਵੇਲੇ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ।

**ਘਿੱਚ**—*ਇ. ਗਿੱਚੀ, ਗਰਦਨ*—ਤੂੰ ਮੈਨੂੰ ਘਿੱਚ ਤੋਂ ਨਾ ਫੜਿਆ ਕਰ, ਦੁਖਣ ਲਗ ਪੈਂਦੀ ਹੈ।

**ਘਿਣਾਉਣਾ**—*ਵਿ. ਜਿਸ ਨੂੰ ਵੇਖਦਿਆਂ ਘ੍ਰਿਣਾ ਪੈਦਾ ਹੋਵੇ*—ਕਸਾਈ ਜਦੋਂ ਬੱਕਰਾ ਵੱਢਦਾ ਹੈ ਤਾਂ ਬੜਾ ਘਿਣਾਉਣਾ ਦ੍ਰਿਸ਼ ਲੱਗਦਾ ਹੈ।

**ਘਿੱਪਾ**—*ਪੁ. ਸਲ੍ਹਾਬ ਕਾਰਣ ਕਿਸੇ ਚੀਜ਼ ਦੇ ਇਕੱਠੇ ਹੋਣ ਦਾ ਭਾਵ (ਦਾਲ, ਚਾਵਲ ਆਦਿ); ਜ਼ਿਆਦਾ ਸੇਕ ਲੱਗਣ ਕਾਰਣ ਦਾਲ, ਚਾਵਲ ਆਦਿ ਦੇ ਜ਼ਿਆਦਾ ਗਲ ਜਾਣ ਦਾ ਭਾਵ*—ਬਰਸਾਤ ਦੇ ਦਿਨਾਂ ਵਿਚ ਸਲ੍ਹਾਬ ਆਉਣ ਕਾਰਣ ਅਨਾਜ ਆਦਿ ਦਾ ਘਿੱਪਾ ਬਣ ਜਾਂਦਾ ਹੈ; ਜ਼ਿਆਦਾ ਗਲ ਜਾਣ ਕਾਰਣ ਚਾਵਲ ਆਦਿ ਦਾ ਘਿੱਪਾ ਬਣ ਜਾਂਦਾ ਹੈ।

**ਘਿਰਨਾ**—*ਕ੍ਰਿ. ਅਕ. ਘੇਰੇ ਵਿਚ ਆ ਜਾਣਾ; ਚਾਰੇ ਪਾਸੇ ਛਾ ਜਾਣਾ*—ਦੁਸ਼ਮਣ ਦੀ ਫ਼ੌਜ ਹੁਣ ਚਾਰੇ ਪਾਸਿਉਂ ਘਿਰ ਗਈ ਹੈ, ਆਸਮਾਨ ਤੇ ਬੱਦਲ ਘਿਰ ਆਏ ਹਨ, ਚਲੋ ਘਰ ਚਲੀਏ।

*ਇ. ਨਫ਼ਰਤ*—ਕਿਸੇ ਨੂੰ ਘਿਰਨਾ ਨਾਲ ਨਹੀਂ ਸਗੋਂ ਪਿਆਰ ਨਾਲ ਜਿੱਤਿਆ ਜਾ ਸਕਦਾ ਹੈ।

**ਘੀਆ**—*ਪੁ. ਇਕ ਤਰ੍ਹਾਂ ਦੀ ਸਬਜ਼ੀ*—ਬੀਮਾਰ ਲਈ ਘੀਏ ਦੀ ਸਬਜ਼ੀ ਗੁਣਕਾਰੀ ਹੁੰਦੀ ਹੈ।

**ਘੀਆਕਸ**—*ਪੁ. ਮੂਲੀਆਂ, ਗਾਜਰਾਂ ਆਦਿ ਕੁਤਰਨ ਲਈ ਬਣੀ ਇਕ ਚੀਜ਼*—ਹੁਣ ਘੀਆਕਸ ਕਈ ਕਿਸਮਾਂ ਦੇ ਬਣਨ ਲਗ ਪਏ ਹਨ।

**ਘੀਸੀ**—*ਇ. ਟੱਟੀ ਕਰਨ ਪਿਛੋਂ ਧਰਤੀ ਨਾਲ ਚਿੱਤੜ ਰਗੜਨ ਦਾ ਭਾਵ*—ਕੁੱਤੇ ਅਕਸਰ ਟੱਟੀ ਕਰਨ ਪਿਛੋਂ ਘੀਸੀ ਕਰਦੇ ਹਨ।

**ਘੀ-ਕੁਆਰ**—*ਇ. ਇਕ ਤਰ੍ਹਾਂ ਦਾ ਪੌਦਾ ਜਿਸ ਦੇ ਪੱਤੇ ਗੁੱਦੇਦਾਰ ਹੁੰਦੇ ਹਨ*—ਘੀ-ਕੁਆਰ ਕਈ ਤਰ੍ਹਾਂ ਦੀਆਂ ਦੇਸੀ ਦਵਾਈਆਂ ਵਿਚ ਵਰਤਿਆ ਜਾਂਦਾ ਹੈ।

**ਘੁਸੜਨਾ**—*ਕ੍ਰਿ. ਸਕ. ਜ਼ਬਰਦਸਤੀ ਪ੍ਰਵੇਸ਼ ਕਰਨਾ, ਮਲੋਮੱਲੀ ਦਾਖ਼ਲ ਹੋਣਾ*—ਰਾਸ਼ਨ ਜਾਂ ਟਿਕਟ ਆਦਿ ਲੈਣ ਲਈ ਕਈ ਵਾਰ ਭੀੜ ਵਿਚ ਘੁਸੜਨਾ ਪੈਂਦਾ ਹੈ।

**ਘੁੱਗ**—*ਵਿ. ਸੰਘਣਾ*—ਅੰਮ੍ਰਿਤਸਰ, ਲੁਧਿਆਣਾ, ਜਲੰਧਰ ਪੰਜਾਬ ਦੇ ਘੁੱਗ ਆਬਾਦੀ ਵਾਲੇ ਸ਼ਹਿਰ ਹਨ।

**ਘੁੰਗਟ**—*ਪੁ. ਘੁੰਡ*—ਅੱਜ ਕਲ੍ਹ ਇਸਤਰੀਆਂ ਵਿਚ ਘੁੰਗਟ ਦਾ ਰਿਵਾਜ ਲਗ ਭਗ ਖ਼ਤਮ ਹੋ ਗਿਆ ਹੈ।

**ਘੁੰਗਣੀਆਂ**—*ਇ. ਉਬਾਲੇ ਹੋਏ ਅਨਾਜ ਦੇ ਦਾਣੇ*—ਪਸ਼ੂਆਂ ਦਾ ਦੁੱਧ ਵਧਾਉਣ ਲਈ ਉਨ੍ਹਾਂ ਨੂੰ ਘੁੰਗਣੀਆਂ ਚਾਰੀਆਂ ਜਾਂਦੀਆਂ ਹਨ।

**ਘੁੰਗਰਾਲ**—*ਇ. ਡੰਗਰਾਂ ਦੇ ਗਲ ਵਿਚ ਪਾਉਣ ਵਾਲੀ ਘੁੰਗਰੂਆਂ ਦੀ ਮਾਲਾ*—ਕਿਸਾਨ ਆਮ ਕਰਕੇ ਬਲਦਾਂ ਦੇ ਗਲੇ ਵਿਚ ਘੁੰਗਰਾਲਾਂ ਪਾ ਦਿੰਦੇ ਹਨ।

**ਘੁੰਗਰਾਲਾ**—*ਵਿ. ਕੁੰਡਲ ਵਾਲਾ*—ਕਈ ਬੱਚਿਆਂ ਦੇ ਵਾਲ ਘੁੰਗਰਾਲੇ ਹੁੰਦੇ ਹਨ।

**ਘੁੱਗੀ**—*ਇ. ਇਕ ਪੰਛੀ ਜਿਸ ਦੀ ਸ਼ਕਲ ਕਬੂਤਰ ਵਰਗੀ ਹੁੰਦੀ ਹੈ*—ਘੁੱਗੀ ਨੂੰ ਸ਼ਾਂਤੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

**ਘੁੱਗੂ**—*ਵਿ. ਬੇਵਕੂਫ਼, ਮੂਰਖ*—ਘੁੱਗੂ ਬੰਦੇ ਦਾ ਹਰੇਕ ਕੋਈ ਮਜ਼ਾਕ ਉਡਾਉਂਦਾ ਹੈ।

*ਪੁ. ਬੱਚਿਆਂ ਦਾ ਖਿਡੌਣਾ, ਹੂਟਰ*—ਬੱਚੇ ਘੁੱਗੂ ਵਜਾ ਕੇ ਬੜੇ ਖ਼ੁਸ਼ ਹੁੰਦੇ ਹਨ; ਫੈਕਟਰੀਆਂ ਵਿਚ ਕਾਮਿਆਂ ਨੂੰ ਡਿਊਟੀ ਬਾਰੇ ਸੂਚਿਤ ਕਰਨ ਲਈ ਘੁੱਗੂ ਵਜਾਇਆ ਜਾਂਦਾ ਹੈ।

**ਘੁੱਟ**—*ਪੁ. ਪੀਣ ਵਾਲੀ ਚੀਜ਼ ਦੀ ਉਨੀ ਮਿਕਦਾਰ ਜਿੰਨੀ ਇਕ ਵਾਰ ਗਲੇ ਵਿਚੋਂ ਲੰਘ ਸਕੇ*—ਕਈ ਆਦਮੀ ਪਾਣੀ ਘੁੱਟ ਘੁੱਟ ਕਰਕੇ ਪੀਂਦੇ ਹਨ।

**ਘੁਟਣਾ**—*ਕ੍ਰਿ. ਅਕ. (ਸਾਹ) ਰੁਕਣਾ*—ਇਸ ਕਮਰੇ ਵਿਚ ਤਾਂ ਮੇਰਾ ਸਾਹ ਘੁਟਦਾ ਹੈ।

**ਘੁੱਟਣਾ**—*ਕ੍ਰਿ. ਸਕ. ਦੱਬਣਾ*—ਕਾਕਾ ਜ਼ਰਾ ਮੇਰਾ ਸਿਰ ਘੁੱਟ ਦਈਂ।

**ਘੁੱਟਣੀ**—*ਇ. ਘੁੱਟਣ ਦੀ ਕਿਰਿਆ*—ਪਿਆਰ-ਘੁੱਟਣੀ ਵਿਚ ਇਕ ਅਜੀਬ ਕਿਸਮ ਦਾ ਸੁਖ ਤੇ ਆਰਾਮ ਮਿਲਦਾ ਹੈ

**ਘੁੱਟਵਾਂ**—*ਵਿ. ਤੰਗ, ਭੀੜਾ*—ਬਹੁਤ ਘੁਟਵਾਂ ਲਿਬਾਸ ਸਿਹਤ ਲਈ ਹਾਨੀਕਾਰਕ ਹੈ।

**ਘੁਟਿਆ-ਘੁਟਿਆ**—*ਵਿ. ਚੁੱਪ ਚਾਪ; ਦੁਖੀ, ਤੰਗ*—ਅੱਜ ਕਲ੍ਹ ਮੇਰਾ ਦੋਸਤ ਕੁਝ ਘੁਟਿਆ ਘੁਟਿਆ ਰਹਿੰਦਾ ਹੈ; ਮੈਂ ਉੱਥੇ ਆਪਣੇ ਆਪ ਨੂੰ ਬੜਾ ਘੁਟਿਆ ਘੁਟਿਆ ਮਹਿਸੂਸ ਕਰਦਾ ਸੀ।

**ਘੁੱਟੀ**—*ਇ. ਬੱਚਿਆਂ ਨੂੰ ਦੇਣ ਵਾਲੀ ਦਵਾਈ*—ਛੋਟੇ ਬੱਚਿਆਂ ਨੂੰ ਪੇਟ ਦਰਦ ਤੋਂ ਬਚਾਉਣ ਲਈ ਘੁੱਟੀ ਦਿੱਤੀ ਜਾਂਦੀ ਹੈ।

**ਘੁੰਡ**—*ਪੁ. ਘੁੰਗਟ*—ਅਜੇ ਵੀ ਕਈ ਇਸਤਰੀਆਂ ਵੱਡਿਆਂ ਕੋਲੋਂ ਘੁੰਡ ਕੱਢ ਲੈਂਦੀਆਂ ਹਨ।

**ਘੁੰਡੀ**—*ਇ. ਮੁਸ਼ਕਿਲ ਨਾਲ ਸੁਲਝਣਵਾਲੀ ਗੁੰਝਲ; ਦਿਲ ਵਿਚ ਪਈ ਗੰਢ, ਰੰਜਿਸ਼; ਕਣਕ ਦੇ ਬੂਟੇ ਦੀ ਗੰਢ*—ਕਈ ਕਰਮਚਾਰੀ ਅਜਿਹੀ ਘੁੰਡੀ ਫਸਾਉਂਦੇ ਹਨ ਕਿ ਜਲਦੀ ਕੀਤਿਆਂ ਕੰਮ ਨੇਪਰੇ ਨਹੀਂ ਚੜ੍ਹਦਾ; ਸਾਨੂੰ ਆਪਣੇ ਮਨ ਵਿਚ ਆਪਣੇ ਸਨੇਹੀਆਂ ਪ੍ਰਤੀ ਕੋਈ ਘੁੰਡੀ ਨਹੀਂ ਰੱਖਣੀ ਚਾਹੀਦੀ; ਪੀਹਣਾ ਕਰਨ ਸਮੇਂ ਕਣਕ ਵਿਚੋਂ ਘੁੰਡੀਆਂ ਨੂੰ ਕੱਢ ਦਿੱਤਾ ਜਾਂਦਾ ਹੈ।

**ਘੁਣ**—*ਪੁ. ਲੱਕੜੀ ਜਾਂ ਅਨਾਜ ਆਦਿ ਨੂੰ ਖਾਣ ਵਾਲਾ ਇਕ ਕੀੜਾ*—ਸਾਵਣ ਦੇ ਦਿਨਾਂ ਵਿਚ ਅਨਾਜ ਨੂੰ ਘੁਣ ਲਗ ਜਾਂਦਾ ਹੈ।

**ਘੁਣਤਰ**—*ਇ. ਹੁੱਜਤ, ਨਖੇਰ*—ਕਈ ਲੋਕਾਂ ਨੂੰ ਕਿਸੇ ਨਾ ਕਿਸੇ ਗੱਲ ਵਿਚ ਘੁਣਤਰ ਕੱਢਣ ਦੀ ਆਦਤ ਹੁੰਦੀ ਹੈ।

**ਘੁਣਤਰੀ**—*ਵਿ. ਹੁਜਤਾਂ ਕੱਢਣ ਵਾਲਾ, ਹੁੱਜਤੀ*—ਘੁਣਤਰੀ ਬੰਦਾ ਕਿਸੇ ਦੇ ਕੀਤੇ ਕੰਮ ਨੂੰ ਨੱਕ ਹੇਠ ਨਹੀਂ ਲਿਆਉਂਦਾ।

**ਘੁੱਤੀ**—*ਇ. ਬੱਚਿਆਂ ਦੇ ਖੇਡਣ ਲਈ ਧਰਤੀ ਵਿਚ ਪੁੱਟਿਆ ਛੋਟਾ ਟੋਆ, ਖੁੱਤੀ*—ਬੱਚੇ ਬੰਟੇ ਖੇਡਣ ਲਈ ਘੁੱਤੀ ਪੁੱਟ ਲੈਂਦੇ ਹਨ।

**ਘੁੱਪ**—*ਵਿ. ਗੂੜ੍ਹਾ, ਘਣਾ*—ਰਾਤ ਦੇ ਘੁੱਪ ਹਨੇਰੇ ਵਿਚ ਬੱਚੇ ਡਰ ਜਾਂਦੇ ਹਨ।

**ਘੁੰਮਕਾਰ**—*ਇ. ਰੌਲਾ-ਰੱਪਾ, ਸ਼ੋਰ*—ਕੁੜੀਆਂ ਗਿੱਧੇ ਵਿਚ ਨੱਚਦੀਆਂ ਹੋਈਆਂ ਘੁੰਮਕਾਰ ਪਾਉਂਦੀਆਂ ਹਨ।

**ਘੁਮੰਡ**— *ਪੁ. ਅਹੰਕਾਰ, ਅਭਿਮਾਨ*—ਮਨੁੱਖ ਨੂੰ ਕਦੇ ਵੀ ਆਪਣੀ ਦੌਲਤ ਆਦਿ ਦਾ ਘੁਮੰਡ ਨਹੀ ਕਰਨਾ ਚਾਹੀਦਾ।

**ਘੁੰਮਣਾ**—*ਕ੍ਰਿ. ਅਕ. ਫਿਰਨਾ; ਚਲਣਾ*—ਅੱਜ ਤਾਂ ਅਸੀਂ ਬਾਜ਼ਾਰ ਵਿਚ ਬੜੇ ਘੁੰਮੇ ਹਾਂ; ਪੱਖੇ ਵਿਚ ਕੋਈ ਨੁਕਸ ਹੈ, ਇਹ ਠੀਕ ਤਰ੍ਹਾਂ ਨਹੀਂ ਘੁੰਮਦਾ ਹੈ।

**ਘੁਮਾਂ**—*ਪੁ. ਧਰਤੀ ਦਾ ਇਕ ਮਾਪ ਜੋ ਅੱਠ ਕਨਾਲ ਦਾ ਹੁੰਦਾ ਹੈ*—ਕਈ ਮੁਜਾਰਿਆਂ ਕੋਲ ਆਪਣੀ ਇਕ ਘੁਮਾਂ ਜ਼ਮੀਨ ਵੀ ਨਹੀਂ ਹੁੰਦੀ।

**ਘੁਮਾਉਣਾ**—*ਕ੍ਰਿ. ਸਕ. ਫਿਰਾਉਣਾ, ਚੱਕਰ ਲਵਾਉਣਾ; ਚਲਾਉਣਾ, ਭੁਆਉਣਾ*—ਮੇਰੇ ਚਾਚਾ ਜੀ ਨੇ ਮੈਨੂੰ ਆਪਣੀ ਕਾਰ ਵਿਚ ਬੜਾ ਘੁਮਾਇਆ; ਬੱਚਾ ਰਿੰਗ ਘੁਮਾ ਰਿਹਾ ਹੈ।

**ਘੁਮੇਰੀ / ਘੁਮੇਰਨੀ**—*ਇ. ਸਿਰ ਨੂੰ ਆਇਆ ਚੱਕਰ, ਭੌਂ*—ਕਈਆਂ ਨੂੰ ਬੱਸ ਵਿਚ ਜ਼ਿਆਦਾ ਸਫ਼ਰ ਕਰਨ ਨਾਲ ਘੁਮੇਰੀ ਚੜ੍ਹ ਜਾਂਦੀ ਹੈ।

**ਘੁਰਕੀ**—*ਇ. ਝਿੜਕੀ, ਝਾੜ*—ਬੱਚੇ ਅਧਿਆਪਕ ਦਾ ਕਹਿਣਾ ਨਹੀਂ ਮੰਨਦੇ ਤਾਂ ਉਨ੍ਹਾਂ ਨੂੰ ਘੁਰਕੀ ਦੇਣੀ ਹੀ ਪੈਂਦੀ ਹੈ।

**ਘੁਰਨਾ**—*ਪੁ. ਜਾਨਵਰਾਂ ਦਾ ਘਰ*—ਕਤੂਰੇ ਘੁਰਨੇ ਵਿਚ ਬੈਠੇ ਹਨ।

**ਘੁਰਾੜਾ**—*ਪੁ. ਸੁੱਤੇ ਹੋਏ ਮਨੁੱਖ ਦੇ ਮੂੰਹ ਅਤੇ ਨੱਕ ਵਿਚੋਂ ਨਿਕਲਣ ਵਾਲੀ ਆਵਾਜ਼*—ਕਈ ਆਦਮੀ ਸੁੱਤਿਆਂ ਸੁੱਤਿਆਂ ਬੜੇ ਘੁਰਾੜੇ ਮਾਰਦੇ ਹਨ।

**ਘੁਲਣਾ**—*ਕ੍ਰਿ. ਅਕ. ਮਿਲਣਾ, ਰਲਣਾ, ਖੁਰਨਾ*— ਬਰਫ਼ ਵਾਲੇ ਪਾਣੀ ਵਿਚ ਖੰਡ ਛੇਤੀ ਨਹੀਂ ਘੁਲਦੀ; ਕਈ ਸਾਬਣ ਬੜੀ ਜਲਦੀ ਘੁਲਦੇ ਹਨ।

*ਕ੍ਰਿ. ਸਕ. ਕੁਸ਼ਤੀ ਕਰਨਾ*—ਪਹਿਲਵਾਨ ਅਖਾੜੇ ਵਿਚ ਘੁਲਦੇ ਹਨ।

**ਘੁਲ-ਮਿਲ ਜਾਣਾ**—*ਮੁਹਾ. ਆਪਸ ਵਿਚ ਬਹੁਤ ਨੇੜੇ ਹੋ ਜਾਣਾ*—ਉਹ ਤਾਂ ਇੰਨਾ ਮਿਲਣਸਾਰ ਹੈ ਕਿ ਹਰ ਕਿਸੇ ਨਾਲ ਝੱਟ ਹੀ ਘੁਲ ਮਿਲ ਜਾਂਦਾ ਹੈ।

**ਘੂਕ**—*ਵਿ. ਗੂੜ੍ਹੀ (ਨੀਂਦ)*—ਅੱਜ ਰਾਤ ਨੂੰ ਮੈਨੂੰ ਘੂਕ ਨੀਂਦ ਆਈ।

*ਇ. ਜ਼ੋਰ ਦੀ ਆਵਾਜ਼*—ਸ਼ਹਿਰਾਂ ਵਿਚ ਗੱਡੀਆਂ, ਬਸਾਂ, ਮੋਟਰਾਂ ਆਦਿ ਦੀ ਘੂਕ ਸੂਰਜ ਨਿਕਲਣ ਦੇ ਨਾਲ ਹੀ ਸ਼ੁਰੂ ਹੋ ਜਾਂਦੀ ਹੈ।

**ਘੂਕਰ**—*ਇ. ਘੂੰ ਘੂੰ ਦੀ ਆਵਾਜ਼*—ਬਿਜਲੀ ਦਾ ਪੱਖਾ ਖ਼ਰਾਬ ਹੋਣ ਕਾਰਣ ਬੜੀ ਘੂਕਰ ਦਿੰਦਾ ਹੈ।

**ਘੂਕੀ**—*ਇ. ਊਂਘ, ਲੋਰ*—ਕਈ ਦਵਾਈਆਂ ਖਾਣ ਪਿਛੋਂ ਘੂਕੀ ਆ ਜਾਂਦੀ ਹੈ।

**ਘੂਰ / ਘੂਰੀ**—*ਇ. ਝਿੜਕ, ਝਾੜ*—ਜਦੋਂ ਬੱਚੇ ਜਵਾਨ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਅੱਖ ਦੀ ਘੂਰ ਹੀ ਕਾਫ਼ੀ ਹੁੰਦੀ ਹੈ।

**ਘੂਰਨਾ**—*ਕ੍ਰਿ. ਸਕ. ਝਿੜਕਣਾ*—ਤੁਸੀਂ ਹਰ ਵੇਲੇ ਆਪਣੇ ਬੱਚੇ ਨੂੰ ਕਿਉਂ ਘੂਰਦੇ ਰਹਿੰਦੇ ਹੋ?

**ਘੇਰਨਾ**—*ਕ੍ਰਿ. ਸਕ. ਸਾਰੇ ਪਾਸਿਉਂ ਰੋਕ ਲੈਣਾ*—ਡਾਕੂਆਂ ਨੂੰ ਪੁਲਿਸ ਨੇ ਘੇਰ ਲਿਆ ਹੈ, ਹੁਣ ਉਹ ਨਹੀਂ ਬਚ ਸਕਦੇ।

**ਘੇਰਨੀ**—*ਇ. ਚੱਕਰ ਖਾ ਕੇ ਡਿੱਗਣ ਦੀ ਹਾਲਤ*—ਉਸ ਨੂੰ ਖਲੋਤੇ ਖਲੋਤੇ ਹੀ ਘੇਰਨੀ ਆ ਜਾਂਦੀ ਹੈ।

**ਘੇਰਾ**—*ਪੁ. ਘੇਰ ਲੈਣ ਦਾ ਭਾਵ, ਚੱਕਰ*—ਫ਼ੌਜ ਨੇ ਕਈ ਦਿਨਾਂ ਤੋਂ ਦੁਸ਼ਮਣ ਦਾ ਘੇਰਾ ਪਾਇਆ ਹੋਇਆ ਹੈ; ਬੱਚੇ ਘੇਰੇ ਵਿਚ ਬੈਠੇ ਖੇਡਦੇ ਹਨ।

**ਘੋਖ**—*ਇ. ਪੂਰਾ ਪਤਾ ਜਾਣਨ ਦਾ ਭਾਵ, ਪੂਰੀ ਤਰ੍ਹਾਂ ਪੜਤਾਲਣ ਦਾ ਭਾਵ*— ਉਸ ਨੂੰ ਹਰ ਗੱਲ ਦੀ ਘੋਖ ਕਰਨ ਦੀ ਆਦਤ ਹੈ।

**ਘੋਖਣਾ**—*ਕ੍ਰਿ. ਸਕ. ਪੂਰੀ ਤਰ੍ਹਾਂ ਪੜਤਾਲ ਕਰਨਾ; ਪੂਰੀ ਤਰ੍ਹਾਂ ਯਾਦ ਕਰਨਾ*—ਸਾਰੀ ਗੱਲ ਘੋਖੇ ਬਿਨਾਂ ਤੁਸੀਂ ਫ਼ੈਸਲਾ ਨਾ ਕਰਨਾ; ਇਹ ਸਾਰੇ ਸਵਾਲ ਜ਼ਰੂਰੀ ਹਨ, ਇਨ੍ਹਾਂ ਨੂੰ ਘੋਖ ਲਵੋ।

**ਘੋਗੜ**—*ਪੁ. ਗਿਰਝ ਵਰਗਾ ਇਕ ਪੰਛੀ; ਸਿੱਧਾ ਅਤੇ ਅਨਾੜੀ ਵਿਅਕਤੀ*—ਅੱਜ ਕੱਲ੍ਹ ਘੋਗੜ ਵੇਖਣ ਨੂੰ ਘੱਟ ਹੀ ਮਿਲਦੇ ਹਨ; ਘੋਗੜ ਜਿਹੇ ਬੱਚੇ ਜਮਾਤ ਵਿਚ ਅਕਸਰ ਮਜ਼ਾਕ ਦਾ ਕਾਰਣ ਬਣ ਜਾਂਦੇ ਹਨ।

**ਘੋਟਣਾ**—*ਕ੍ਰਿ. ਸਕ. ਰਗੜਨਾ; ਪੂਰੀ ਤਰ੍ਹਾਂ ਯਾਦ ਕਰਨਾ*—ਮੈਂ ਗਰਮੀਆਂ ਵਿਚ ਹਰ ਰੋਜ਼ ਸਰਦਾਈ ਘੋਟ ਕੇ ਪੀਂਦਾ ਹਾਂ; ਘੋਟਣ ਤੋਂ ਪਹਿਲਾਂ ਸਾਰੇ ਸਵਾਲ ਚੰਗੀ ਤਰ੍ਹਾਂ ਸਮਝ ਲੈ।

**ਘੋਟਾ**—ਪੁ. ਰੱਟਾ—ਕਈ ਬੱਚੇ ਘੋਟਾ ਲਾ ਕੇ ਹੀ ਪਾਸ ਹੁੰਦੇ ਹਨ।

**ਘੋਨਾ**—ਵਿ. ਪੁ. ਜਿਸ ਦਾ ਸਿਰ ਬਿਲਕੁਲ ਮੁੰਨਿਆ ਹੋਵੇ, ਘੋਨਮੋਨ—ਜਦੋਂ ਹਿੰਦੂ ਪਰਿਵਾਰ ਵਿਚ ਕਿਸੇ ਬਜ਼ੁਰਗ ਦੀ ਮੌਤ ਹੋ ਜਾਂਦੀ ਹੈ ਤਾਂ ਵੱਡੇ ਪੁੱਤਰ ਨੂੰ ਘੋਨਾ ਕਰਨ ਦੀ ਰਸਮ ਕੀਤੀ ਜਾਂਦੀ ਹੈ।

**ਘੋਰ**—ਵਿ. ਬਹੁਤ ਜ਼ਿਆਦਾ; ਬਹੁਤ ਵੱਡਾ—ਘੋਰ ਬਿਪਤਾ ਸਮੇਂ ਵੀ ਆਦਮੀ ਨੂੰ ਘਬਰਾਉਣਾ ਨਹੀਂ ਚਾਹੀਦਾ; ਕਿਸੇ ਦਾ ਦਿਲ ਦੁਖਾਉਣਾ ਘੋਰ ਪਾਪ ਹੈ।

**ਘੋਰੜੂ**—ਪੁ. ਮੁਸ਼ਕਿਲ ਨਾਲ ਸਾਹ ਆਉਣ ਦੀ ਹਾਲਤ, ਘੱਗ—ਜਦੋਂ ਕਿਸੇ ਦਾ ਘੋਰੜੂ ਵੱਜਣਾ ਸ਼ੁਰੂ ਹੋ ਜਾਵੇ ਤਾਂ ਉਸ ਦੀ ਮੌਤ ਨੇੜੇ ਸਮਝੀ ਜਾਂਦੀ ਹੈ।

**ਘੋਲ**—ਪੁ. ਸੰਘਰਸ਼, ਕੁਸ਼ਤੀ; ਤਰਲ ਰੂਪ ਵਿਚ ਬਣਾਇਆ ਕੋਈ ਪਦਾਰਥ—ਜੀਵਨ ਇਕ ਬਹੁਤ ਵੱਡਾ ਘੋਲ ਹੈ; ਅਖਾੜੇ ਵਿਚ ਪਹਿਲਵਾਨ ਘੋਲ ਕਰ ਰਹੇ ਹਨ; ਪ੍ਰਯੋਗਸ਼ਾਲਾ ਵਿਚ ਬੱਚੇ ਕਈ ਤਰ੍ਹਾਂ ਦੇ ਘੋਲ ਤਿਆਰ ਕਰਦੇ ਹਨ।

**ਘੋਲਣਾ**—ਕ੍ਰਿ. ਸਕ. ਰਲਾਉਣਾ—ਬਰਫ਼ ਪਾਉਣ ਤੋਂ ਪਹਿਲਾਂ ਪਾਣੀ ਵਿਚ ਖੰਡ ਚੰਗੀ ਤਰ੍ਹਾਂ ਘੋਲ ਲੈਣਾ।

**ਘੋਲੀ ਜਾਣਾ**—ਮੁਹਾ. ਸਦਕੇ ਜਾਣਾ, ਕੁਰਬਾਨ ਜਾਣਾ—ਦੇਸ਼ ਦੇ ਬਹਾਦਰਾਂ ਤੋਂ ਹਰ ਕੋਈ ਘੋਲੀ ਜਾਂਦਾ ਹੈ।

**ਘੋੜ ਸਵਾਰ**—ਪੁ. ਘੋੜੇ ਦੀ ਸਵਾਰੀ ਕਰਨ ਵਾਲਾ ਵਿਅਕਤੀ—ਹਮੇਸ਼ਾ ਘੋੜ ਸਵਾਰ ਹੀ ਘੋੜੇ ਤੋਂ ਡਿੱਗਦਾ ਹੈ।

**ਘੋੜਸਵਾਰੀ**—ਇ. ਘੋੜੇ ਦੀ ਸਵਾਰੀ—ਮੈਨੂੰ ਘੋੜ ਸਵਾਰੀ ਸਿੱਖਣ ਦਾ ਬੜਾ ਸ਼ੌਕ ਹੈ।

**ਘੋੜਾ**—ਪੁ. ਇਕ ਪ੍ਰਸਿੱਧ ਜਾਨਵਰ; ਬੰਦੂਕ ਦਾ ਉਹ ਪੁਰਜ਼ਾ ਜਿਸ ਨੂੰ ਦਬਾਉਣ ਤੇ ਗੋਲੀ ਚਲਦੀ ਹੈ—ਅੱਜ ਕਲ੍ਹ ਪਿੰਡਾਂ ਵਿਚ ਵੀ ਘੋੜਿਆਂ ਦੀ ਥਾਂ ਸਾਈਕਲਾਂ, ਸਕੂਟਰਾਂ ਆਦਿ ਨੇ ਲੈ ਲਈ ਹੈ; ਸ਼ਿਕਾਰੀ ਦੇ (ਬੰਦੂਕ ਦਾ) ਘੋੜਾ ਦੱਬਣ ਦੀ ਦੇਰ ਸੀ ਕਿ ਗੋਲੀ ਕਬੂਤਰ ਦੇ ਸੀਨੇ ਵਿਚ ਜਾ ਲੱਗੀ।

**ਘੋੜਾ ਸਰੰਗ**—ਇ. ਇਕ ਪ੍ਰਕਾਰ ਦੀ ਖੇਡ—ਬੱਚੇ ਘੋੜਾ ਸਰੰਗ ਖੇਡ ਰਹੇ ਹਨ।

**ਘੋੜੀ**—ਇ. ਘੋੜੇ ਦੀ ਮਾਦਾ; ਉਹ ਗੀਤ ਜੋ ਵਿਆਹ ਵਿਚ ਲਾੜੇ ਦੇ ਘੋੜੀ ਚੜ੍ਹਨ ਸਮੇਂ ਗਾਇਆ ਜਾਂਦਾ ਹੈ—ਘੋੜੀ ਵੇਖਣ ਨੂੰ ਭਾਵੇਂ ਲਿੱਸੀ ਲਗਦੀ ਹੈ, ਪਰ ਦੌੜਦੀ ਬੜੀ ਤੇਜ਼ ਹੈ; ਵਿਆਹ ਸਮੇਂ ਘੋੜੀਆਂ ਜ਼ਰੂਰ ਗਾਈਆਂ ਜਾਂਦੀਆਂ ਹਨ।

**ਘੋੜੇ ਬੀੜਨਾ**—ਮੁਹਾ. ਕੋਈ ਖ਼ਾਸ ਤਿਆਰੀ ਕਰਨਾ—ਜੰਗ ਦੀ ਖ਼ਬਰ ਸੁਣਦਿਆਂ ਸਾਰ ਹੀ ਵਿਰੋਧੀ ਧਿਰ ਦੀ ਸੈਨਾ ਨੇ ਵੀ ਆਪਣੇ ਘੋੜੇ ਬੀੜਨੇ ਸ਼ੁਰੂ ਕਰ ਦਿੱਤੇ।

**ਘੋੜੇ ਵੇਚ ਕੇ ਸੌਣਾ**—ਮੁਹਾ. ਬੇਫ਼ਿਕਰੀ ਦੀ ਹਾਲਤ ਵਿਚ ਨਿਸ਼ਚਿੰਤ ਹੋ ਕੇ ਸੌਣਾ—ਚਿੰਤਾ ਦੀ ਹਾਲਤ ਵਿਚ ਘੋੜੇ ਵੇਚ ਕੇ ਸੌਣਾ ਨਾਮੁਮਕਿਨ ਹੈ।

**ਘੌਲ**—ਇ. ਆਲਸ, ਸੁਸਤੀ—ਕਦੇ ਵਾਰੀ ਛੋਟੀ ਜਿਹੀ ਘੌਲ ਕਾਰਣ ਬੜਾ ਵੱਡਾ ਨੁਕਸਾਨ ਹੋ ਜਾਂਦਾ ਹੈ।

**ਘੌਲੀ**—ਵਿ. ਸੁਸਤ, ਆਲਸੀ—ਘੌਲੀ ਵਿਅਕਤੀ ਜ਼ਿੰਦਗੀ ਵਿਚ ਕਦੇ ਕਾਮਯਾਬ ਨਹੀਂ ਹੋ ਸਕਦਾ।

## ਚ

**ਚਸਕਾ**—ਪੁ. ਝੱਸ, ਵਾਦੀ—ਸ਼ਰਾਬ ਪੀਣ ਦਾ ਚਸਕਾ ਬੜਾ ਮਾੜਾ ਹੈ।

**ਚਹਿਚਹਾਉਣਾ**—ਕ੍ਰਿ. ਅਕ. ਪੰਛੀਆਂ ਦਾ ਬੋਲਣਾ—ਸਵੇਰੇ ਸਵੇਰੇ ਪੰਛੀਆਂ ਦਾ ਚਹਿਚਹਾਉਣਾ ਬੜਾ ਚੰਗਾ ਲੱਗਦਾ ਹੈ।

**ਚਹੁਰਾ**—ਵਿ. ਚਾਰ ਤਹਿਆਂ ਵਾਲਾ—ਕਾਗ਼ਜ਼ ਦੀ ਬੇੜੀ ਆਦਿ ਬਣਾਉਣ ਵੇਲੇ ਕਾਗ਼ਜ਼ ਚਹੁਰਾ ਕਰਕੇ ਕੱਟਿਆ ਜਾਂਦਾ ਹੈ।

**ਚੱਕ**—ਪੁ. ਲੱਕੜੀ ਦਾ ਉਹ ਗੋਲ ਪਹੀਆ ਜਿਸ ਤੇ ਖੂਹ ਦੀ ਕੰਧ ਉਸਾਰਦੇ ਹਨ; ਘੁਮਿਆਰ ਦਾ ਪਹੀਆ; ਦੰਦਾਂ ਨਾਲ ਵੱਢਣ ਦਾ ਭਾਵ—ਸਭ ਤੋਂ ਪਹਿਲਾ ਖੂਹ ਦੇ ਹੇਠਾਂ ਚੱਕ ਸੁੱਟ ਕੇ ਉਸ ਤੇ ਉਸਾਰੀ ਕੀਤੀ ਜਾਂਦੀ ਹੈ; ਘੁਮਿਆਰ ਸਾਰੇ ਭਾਂਡੇ ਚੱਕ ਉੱਤੇ ਬਣਾਉਂਦਾ ਹੈ; ਕਾਕੇ ਨੇ ਚੱਕ ਮਾਰ ਕੇ ਬਾਂਹ ਤੇ ਨਿਸ਼ਾਨ ਪਾ ਦਿੱਤਾ ਹੈ।

**ਚਕੰਦਰ**—ਪੁ. ਇਕ ਪੌਦੇ ਦੀ ਜੜ੍ਹ ਜੋ ਸ਼ਲਗਮ ਵਰਗੀ ਹੁੰਦੀ ਹੈ—ਚਕੰਦਰ ਖਾਣ ਨਾਲ ਹਾਜ਼ਮਾ ਠੀਕ ਹੋ ਜਾਂਦਾ ਹੈ ਅਤੇ ਇਸ ਦੀ ਖੰਡ ਵੀ ਬਣਾਈ ਜਾਂਦੀ ਹੈ।

**ਚਕਨਾਚੂਰ**—ਵਿ. ਬਹੁਤ ਜ਼ਿਆਦਾ ਥੱਕਿਆ ਹੋਇਆ; ਟੁਕੜੇ ਟੁਕੜੇ ਹੋਇਆ ਹੋਇਆ—ਵਿਆਹ ਦੇ ਦਿਨਾਂ ਵਿਚ ਲੜਕੀ ਦੇ ਘਰ ਵਾਲੇ ਥਕਾਵਟ ਨਾਲ ਚਕਨਾਚੂਰ ਹੋ ਜਾਂਦੇ ਹਨ; ਸ਼ੀਸ਼ਾ ਫ਼ਰਸ਼ ਤੇ ਡਿੱਗ ਕੇ ਚਕਨਾਚੂਰ ਹੋ ਜਾਂਦਾ ਹੈ।

**ਚੱਕਬੰਦੀ**—ਇ. ਮੁਰੱਬਾਬੰਦੀ—ਜ਼ਮੀਨ ਦੇ ਵੱਖ ਵੱਖ ਟੁਕੜਿਆਂ ਦੇ ਇਕੱਠਾ ਕਰਨ ਨੂੰ ਚੱਕਬੰਦੀ ਕਹਿੰਦੇ ਹਨ।

**ਚਕਮਾ**—ਪੁ. ਧੋਖਾ, ਛਲ—ਚੋਰ ਪੁਲਿਸ ਨੂੰ ਚਕਮਾ ਦੇ ਕੇ ਫ਼ਰਾਰ ਹੋ ਗਿਆ।

**ਚੱਕਰ**—ਪੁ. ਘੇਰਾ, ਦਾਇਰਾ; ਗੇੜਾ; ਪਹੀਏ ਵਰਗੀ ਇਕ ਗੋਲ ਚੀਜ਼; ਘੁੰਮਣੀ; ਨਿਹੰਗ ਸਿੰਘ ਦੇ ਸਿਰ ਦਾ ਲੋਹੇ ਦਾ ਇਕ ਗੋਲ ਹਥਿਆਰ—ਬੱਚੇ ਮਾਸਟਰ ਜੀ ਦੇ ਆਲੇ-ਦੁਆਲੇ ਇਕ ਚੱਕਰ ਵਿਚ ਬੈਠੇ ਹਨ; ਕਲ੍ਹ ਮੈਂ ਤੁਹਾਡੇ ਘਰ ਕਈ ਚੱਕਰ ਲਗਾਏ, ਪਰ ਤੁਸੀਂ ਮਿਲੇ ਨਹੀਂ; ਬੱਚੇ ਚੱਕਰ ਚਲਾਉਂਦੇ ਹਨ; ਅੱਜ ਸਵੇਰ ਦੇ ਮੈਨੂੰ ਚੱਕਰ ਆ ਰਹੇ ਹਨ; ਨਿਹੰਗ ਸਿੰਘ ਆਪਣੀ ਦਸਤਾਰ ਤੇ ਹਮੇਸ਼ਾ ਚੱਕਰ ਰੱਖਦੇ ਹਨ।

**ਚੱਕਰਚੂੰਡਾ**—ਪੁ. ਬੱਚਿਆਂ ਦੇ ਝੂਟੇ ਲੈਣ ਵਾਲਾ ਇਕ ਝੂਲਾ—ਬੱਚੇ ਚੱਕਰ-ਚੂੰਡੇ ਵਿਚ ਬੈਠ ਕੇ ਬਹੁਤ ਖ਼ੁਸ਼ ਹੁੰਦੇ ਹਨ।

**ਚੱਕਰਵਰਤੀ**—ਵਿ. ਉਹ ਰਾਜਾ ਜਿਸ ਦਾ ਰਾਜ ਦੂਰ ਦੂਰ ਤੱਕ ਫੈਲਿਆ ਹੋਇਆ ਹੋਵੇ—ਸਮਰਾਟ ਅਸ਼ੋਕ ਇਕ ਚੱਕਰਵਰਤੀ ਰਾਜਾ ਸਨ।

**ਚੱਕਰਵਿਊ**—ਪੁ. ਇਕ ਵਿਸ਼ੇਸ਼ ਪ੍ਰਕਾਰ ਦਾ ਫ਼ੌਜ ਦਾ ਘੇਰਾ—ਅਭਿਮੰਨਿਊ ਚੱਕਰਵਿਊ ਵਿਚ ਘਿਰ ਕੇ ਹੀ ਮਰਿਆ ਸੀ।

**ਚਕਰਾਉਣਾ**—*ਕ੍ਰਿ. ਅਕ.* ਹੈਰਾਨ ਹੋਣਾ—ਦਿੱਲੀ ਦੇ ਕੁਤਬਮੀਨਾਰ ਦੀ ਉਚਾਈ ਵੱਲ ਵੇਖ ਕੇ ਬੰਦਾ ਚਕਰਾ ਜਾਂਦਾ ਹੈ।

**ਚੱਕਲੀ**—*ਇ.* ਟੋਕੇ ਦੀ ਮਸ਼ੀਨ ਜਾਂ ਹਲਟ ਆਦਿ ਦਾ ਘੁੰਮਣ ਵਾਲਾ ਪੁਰਜ਼ਾ—ਹਲਟ ਚੱਕਲੀ ਦੇ ਸਹਾਰੇ ਘੁੰਮਦਾ ਹੈ।

**ਚਕਿਤਸਾ**—*ਇ.* ਹਕੀਮੀ, ਹਿਕਮਤ—ਹਰ ਪਿੰਡ ਵਿਚ ਮੁਦਲੇ ਚਕਿਤਸਾ ਕੇਂਦਰ ਖੋਲ੍ਹੇ ਗਏ ਹਨ।

**ਚੱਕੀ ਝੋਣਾ**—*ਮੁਹਾ.* ਲੰਮੀ ਕਹਾਣੀ ਲੈ ਬੈਠਣਾ—ਹਰ ਵੇਲੇ ਆਪਣੇ ਦੁੱਖਾਂ ਦੀ ਚੱਕੀ ਝੋਣਾ ਦੂਜੇ ਨੂੰ ਅਕਾ ਦਿੰਦਾ ਹੈ।

**ਚੱਕੀਰਾਹਾ**—*ਪੁ.* ਕਠਫੋੜਾ—ਚੱਕੀ ਰਾਹਾ ਲੱਕੜ ਵਿਚੋਂ ਕੀੜੇ ਕੱਢ ਕੇ ਖਾਣ ਵਾਲਾ ਇਕ ਪੰਛੀ ਹੈ।

**ਚਕੋਤਰਾ**—*ਪੁ.* ਨਾਰੰਗੀ ਜਾਤੀ ਦਾ ਇਕ ਫਲ ਜਿਸ ਦਾ ਸੁਆਦ ਖਟਮਿਠਾ ਹੁੰਦਾ ਹੈ—ਚਕੋਤਰੇ ਵਿਚ ਕੁਨੀਨ ਦੀ ਮਾਤਰਾ ਵਧੇਰੇ ਹੋਣ ਕਰਕੇ ਮਲੇਰੀਆ ਬੁਖ਼ਾਰ ਲਈ ਵਧੇਰੇ ਗੁਣਕਾਰੀ ਹੈ।

**ਚਕੋਤਾ**—*ਪੁ.* ਜ਼ਮੀਨ ਦਾ ਠੇਕਾ ਜਾਂ ਠੇਕੇ ਦੀ ਰਕਮ—ਕਈ ਜ਼ਿਮੀਂਦਾਰ ਜ਼ਮੀਨ ਆਪ ਵਾਹੁਣ ਦੀ ਥਾਂ ਚਕੋਤੇ ਤੇ ਦੇ ਦਿੰਦੇ ਹਨ।

**ਚਕੋਰ**—*ਪੁ.* ਇਕ ਪ੍ਰਕਾਰ ਦਾ ਪੰਛੀ ਜਿਸ ਨੂੰ ਚੰਦਰਮਾ ਨਾਲ ਪ੍ਰੇਮ ਹੁੰਦਾ ਹੈ—ਚੰਦ ਤੇ ਚਕੋਰ ਦੀ ਪ੍ਰੀਤ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਹੈ।

**ਚੱਖਣਾ**—*ਕ੍ਰਿ. ਸਕ.* ਕਿਸੇ ਖਾਣ ਵਾਲੀ ਚੀਜ਼ ਦੀ ਥੋੜ੍ਹੀ ਜਿਹੀ ਮਾਤਰਾ ਦਾ ਸੁਆਦ ਵੇਖਣਾ—ਭੋਜਨ ਨੂੰ ਪਰੋਸਣ ਤੋਂ ਪਹਿਲਾਂ ਸਬਜ਼ੀ ਆਦਿ ਦਾ ਸੁਆਦ ਚੱਖਣਾ ਚਾਹੀਦਾ ਹੈ।

**ਚੰਗਾ**—*ਵਿ.* ਅੱਛਾ; ਭਲਾ, ਨੇਕ; ਮਨ ਨੂੰ ਭਾਉਣ ਵਾਲਾ—ਚੰਗੇ ਆਦਮੀ ਨੂੰ ਹਰ ਕੋਈ ਚੰਗਾ ਕਹਿੰਦਾ ਹੈ, ਚੰਗੇ ਆਦਮੀ ਦੀ ਹਰ ਥਾਂ ਕਦਰ ਹੁੰਦੀ ਹੈ; ਸਾਡੇ ਕਾਕੇ ਨੂੰ ਅੰਬ ਬੜੇ ਚੰਗੇ ਲਗਦੇ ਹਨ।

**ਚੰਗਾ ਭਲਾ**—*ਵਿ.* ਨਰੋਆ, ਤਕੜਾ ਆਦਿ—ਕਈ ਵਾਰੀ ਬੰਦਾ ਸਰੀਰਕ ਪੱਖ ਦੇਖਣ ਨੂੰ ਤਾਂ ਚੰਗਾ ਭਲਾ ਲਗਦਾ ਹੈ, ਪਰੰਤੂ ਅੰਦਰੋਂ ਖੋਖਲਾ ਹੁੰਦਾ ਹੈ।

**ਚੰਗਿਆਈ**—*ਇ.* ਗੁਣ; ਨੇਕੀ, ਭਲਾਈ—ਉਸ ਤਾਂ ਉਪਕਾਰ ਵਿਚ ਕਈ ਚੰਗਿਆਈਆਂ ਹਨ, ਸਿਰਫ ਉਸ ਨੂੰ ਸ਼ਰਾਬ ਪੀਣ ਦੀ ਭੈੜੀ ਆਦਤ ਹੈ, ਚੰਗਿਆਈ ਨੂੰ ਕਾਕੇ, ਕੋਈ ਕੋਈ ਹੀ ਯਾਦ ਰਖਦਾ ਹੈ!

**ਚੰਗੇਰ**—*ਇ.* ਘਾਸ ਸਰਕੜੇ ਆਦਿ ਦੀ ਬਣੀ ਹੋਈ ਪਰਾਤ ਦੀ ਸ਼ਕਲ ਦੀ ਟੋਕਰੀ—ਪਿੰਡਾਂ ਵਿਚ ਪਹਿਲਾਂ ਲੋਕ ਚੰਗੇਰ ਵਿਚ ਹੀ ਰੋਟੀਆਂ ਰੱਖਦੇ ਸਨ।

**ਚਟਕ-ਮਟਕ**—*ਇ.* ਫੂੰ-ਫਾਂ, ਨਾਜ਼, ਨਖ਼ਰਾ—ਸਾਨੂੰ ਕਿਸੇ ਦੀ ਉਪਰਲੀ ਚਟਕ ਮਟਕ ਤੋਂ ਪ੍ਰਭਾਵਤ ਨਹੀਂ ਹੋਣਾ ਚਾਹੀਦਾ, ਉਸ ਦੇ ਗੁਣ ਦੇਖਣੇ ਚਾਹੀਦੇ ਹਨ।

**ਚਟਖਾਰਾ**—*ਪੁ.* ਖਾਂਦੇ ਹੋਏ ਜੀਭ ਦੇ ਤਾਲੂ ਨਾਲ ਲੱਗਣ ਦੀ ਆਵਾਜ਼—ਕਈ ਲੋਕਾਂ ਨੂੰ ਚਟਖਾਰਾ ਮਾਰ ਕੇ ਖਾਣ ਦੀ ਆਦਤ ਹੁੰਦੀ ਹੈ।

**ਚੱਟਣਾ**—*ਕ੍ਰਿ. ਸਕ.* ਜੀਭ ਨਾਲ ਖਾਣਾ—ਪਤੀਲਾ ਨੰਗਾ ਰਹਿਣ ਕਰਕੇ ਸਾਰੀ ਮਲਾਈ ਬਿੱਲੀ ਚੱਟ ਗਈ।

**ਚਟਾਈ**—*ਇ.* ਘਾਹ ਅਤੇ ਤੀਲਿਆਂ ਦੀ ਬਣੀ ਇਕ ਤਰ੍ਹਾਂ ਦੀ ਲੰਮੀ ਦਰੀ—ਅਸੀਂ ਚਟਾਈ ਤੇ ਬਹਿ ਕੇ ਰੋਟੀ ਖਾਂਦੇ ਹਾਂ।

**ਚਟਾਕ**—*ਪੁ.* ਨਿਸ਼ਾਨ, ਦਾਗ਼—ਡੂੰਘੀ ਸੱਟ ਦਾ ਚਟਾਕ ਕਈ ਵਾਰੀ ਉਮਰ ਭਰ ਨਹੀਂ ਜਾਂਦਾ।

**ਚਟੋਰਾ**—*ਵਿ.* ਜਿਸ ਨੂੰ ਜ਼ਿਆਦਾ ਖਾਣ ਪੀਣ ਦਾ ਸ਼ੌਕ ਹੋਵੇ—ਚਟੋਰਾ ਬੰਦਾ ਖਾਣ ਤੋਂ ਘੱਟ ਹੀ ਪਰਹੇਜ਼ ਰੱਖ ਸਕਦਾ ਹੈ।

**ਚੱਠ**—*ਇ.* ਨਵੇਂ ਘਰ ਆਦਿ ਵਿਚ ਪ੍ਰਵੇਸ਼ ਕਰਨ ਤੇ ਕੀਤੀ ਜਾਣ ਵਾਲੀ ਰਸਮ—ਰਮੇਸ਼ ਨੇ ਆਪਣੇ ਮਕਾਨ ਦੀ ਚੱਠ ਤੇ ਬੜਾ ਰੁਪਇਆ ਖ਼ਰਚ ਕੀਤਾ ਹੈ।

**ਚੰਡ**—*ਇ.* ਥੱਪੜ, ਚਪੇੜ, ਲੱਪੜ—ਬੱਚੇ ਦੇ ਸਕੂਲ ਦਾ ਕੰਮ ਨਾ ਕਰਨ ਕਰਕੇ ਅਧਿਆਪਕ ਨੇ ਉਸ ਨੂੰ ਚੰਡ ਮਾਰੀ।

**ਚੰਡਣਾ**—*ਕ੍ਰਿ. ਸਕ.* ਲੋਹੇ ਦੇ ਸੰਦਾਂ ਨੂੰ ਗਰਮ ਕਰਨ ਉਪਰੰਤ ਕੁੱਟ ਕੇ ਉਨ੍ਹਾਂ ਦੀ ਧਾਰ ਤੇਜ਼ ਕਰਨਾ—ਲੁਹਾਰ ਤੋਂ ਖੁਰਪੇ, ਕਹੀ ਚੰਡਾਉਣ ਵਾਲੇ ਹਨ।

**ਚੰਡਾਲ**—*ਵਿ.* ਨਿਰਦਈ, ਜ਼ਾਲਮ, ਭੈੜਾ—ਕਈ ਮੁਸਲਮਾਨ ਬਾਦਸ਼ਾਹ ਬੜੇ ਚੰਡਾਲ ਸੁਭਾਅ ਦੇ ਹੁੰਦੇ ਸਨ।

**ਚਤਰ**—*ਵਿ.* ਸਿਆਣਾ, ਹੁਸ਼ਿਆਰ; ਚਾਲਾਕ—ਨਿੱਕਾ ਸਿੰਘ ਦਾ ਮੁੰਡਾ ਬੜਾ ਚਤਰ ਨਿਕਲਿਆ ਹੈ, ਉਹ ਤਾਂ ਬੜਾ ਚਤਰ ਹੈ, ਉਸ ਨੂੰ ਧੋਖਾ ਦੇਣਾ ਮੁਸ਼ਕਲ ਹੈ।

**ਚਤਰਾਈ**—*ਇ.* ਹੁਸ਼ਿਆਰੀ, ਸਿਆਣਪ, ਚਾਲਾਕੀ—ਇਸ ਮਾਮਲੇ ਵਿਚ ਤੇਰੀ ਪੂਰੀ ਚਤਰਾਈ ਨਹੀਂ ਚਲਦੀ।

**ਚੰਦਰਾ**—*ਵਿ.* ਬਦਕਿਸਮਤ; ਝਗੜਾ ਕਰਨਾ ਵਾਲਾ, ਲੜਾਕਾ—ਪਤਾ ਨਹੀਂ ਅਜ ਸਵੇਰੇ ਸਵੇਰੇ ਕਿਹੜਾ ਚੰਦਰਾ ਮਿਲਿਆ ਹੈ, ਕੋਈ ਕੰਮ ਹੀ ਨਹੀਂ ਹੋਇਆ; ਉਹ ਬੜੀ ਚੰਦਰੀ ਜ਼ਨਾਨੀ ਹੈ।

**ਚੰਦਾ**—*ਪੁ.* ਚੰਦਰਮਾ, ਚੰਨ; ਕਿਸੇ ਸਮਾਜਕ ਸੰਸਥਾ ਦੇ ਮੈਂਬਰਾਂ ਵੱਲੋਂ ਨੀਯਤ ਸਮੇਂ ਤੇ ਦਿੱਤੀ ਜਾਣ ਵਾਲੀ ਰਕਮ—ਚੰਦਾ ਮਾਮਾ ਦੀਆਂ ਕਹਾਣੀਆਂ ਬੱਚੇ ਬੜੇ ਸ਼ੌਕ ਨਾਲ ਸੁਣਦੇ ਹਨ; ਮੈਂ ਯਤੀਮ ਖ਼ਾਨੇ ਲਈ ਹਰ ਮਹੀਨੇ 5 ਰੁਪਏ ਚੰਦਾ ਦਿੰਦਾ ਹਾਂ।

**ਚੰਦੋਆ**—*ਪੁ.* ਚਾਨਣੀ—ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਤੋਂ ਪਹਿਲਾਂ ਚੰਦੋਆ ਲਾਇਆ ਜਾਂਦਾ ਹੈ।

**ਚੰਨ**—*ਪੁ.* ਚੰਦਰਮਾ, ਚੰਦ—ਪੂਰਨਮਾਸ਼ੀ ਵਾਲੇ ਦਿਨ ਤੋਂ ਮਗਰੋਂ ਚੰਨ ਘਟਣਾ ਸ਼ੁਰੂ ਹੋ ਜਾਂਦਾ ਹੈ।

**ਚੰਨ ਚੜ੍ਹਨਾ**—*ਮੁਹਾ.* ਬਹੁਤ ਖ਼ੁਸ਼ ਹੋਣਾ, ਬਹੁਤ ਪ੍ਰਸੰਨ ਹੋਣਾ—ਜਦੋਂ ਵੀ ਮੈਂ ਮਾਮਾ ਜੀ ਦੇ ਘਰ ਜਾਂਦਾ ਹਾਂ, ਮੈਨੂੰ ਵੇਖਦਿਆਂ ਹੀ ਉਨ੍ਹਾਂ ਨੂੰ ਚੰਨ ਚੜ੍ਹ ਜਾਂਦਾ ਹੈ।

**ਚਪਟਾ**—*ਵਿ.* ਚੌੜਾ—ਤਿੱਬਤੀਆਂ ਦੇ ਨੱਕ ਚਪਟੇ ਹੁੰਦੇ ਹਨ।

**ਚੱਪਣ**—*ਪੁ.* ਮਿੱਟੀ ਦੇ ਭਾਂਡੇ ਦਾ ਢੱਕਣ—ਘੜੇ ਨੂੰ ਚੱਪਣ ਨਾਲ ਢੱਕ ਦਿਓ, ਨਹੀਂ ਤਾਂ ਪਾਣੀ ਖ਼ਰਾਬ ਹੋ ਜਾਵੇਗਾ।

**ਚੱਪਲ**—*ਇ.* ਖੁੱਲ੍ਹੀ ਅੱਡੀ ਦੀ ਇਕ ਤਰ੍ਹਾਂ ਦੀ ਜੁੱਤੀ—ਬਾਟਾ ਦੀਆਂ ਚੱਪਲਾਂ ਬੜੀਆਂ ਮਜ਼ਬੂਤ ਹੁੰਦੀਆਂ ਹਨ।

**ਚਪੜਾਸੀ**—*ਪੁ. ਸੇਵਾਦਾਰ*—ਅੱਜ ਬੇਰੁਜ਼ਗਾਰੀ ਦੇ ਯੁੱਗ ਵਿਚ ਚਪੜਾਸੀ ਲੱਗਣਾ ਵੀ ਬੜਾ ਮੁਸ਼ਕਿਲ ਹੈ।

**ਚੱਪਾ**—*ਪੁ. ਚਹੁੰ ਉਂਗਲਾਂ ਜਿੰਨੀ ਚੌੜਾਈ; ਕਿਸੇ ਚੀਜ਼ ਦਾ ਚੌਥਾ ਹਿੱਸਾ*—ਪੁਰਾਣੀਆਂ ਜ਼ਨਾਨੀਆਂ ਅੱਜ ਕਲ੍ਹ ਵੀ ਕਪੜੇ ਆਦਿ ਨੂੰ ਗਿੱਠਾਂ ਅਤੇ ਚੱਪਿਆਂ ਨਾਲ ਮਿਣਦੀਆਂ ਹਨ; ਚੱਪਾ ਕੁ ਰੋਟੀ ਮੈਨੂੰ ਦੇ ਦਿਉ।

**ਚੱਪਾ ਚੱਪਾ**—*ਪੁ. ਸਭ ਜਗ੍ਹਾ, ਸਭ ਥਾਂ*—ਪਰਮਾਨੰਦ ਨੇ ਛੋਟੀ ਉਮਰ ਵਿਚ ਹੀ ਪੰਜਾਬ ਦਾ ਚੱਪਾ ਚੱਪਾ ਵੇਖ ਲਿਆ ਹੈ।

**ਚੱਪੂ**—*ਪੁ. ਉਹ ਲਕੜੀ ਜਿਸ ਨਾਲ ਮਲਾਹ ਪਾਣੀ ਵਿਚ ਬੇੜੀ ਨੂੰ ਅੱਗੇ ਧਕਦਾ ਹੈ*—ਅੱਜ ਕਲ੍ਹ ਝੀਲਾਂ ਵਿਚ ਚੱਪੂਆਂ ਵਾਲੀਆਂ ਕਿਸ਼ਤੀਆਂ ਦੀ ਬਜਾਏ ਪੈਰਾਂ ਨਾਲ ਚੱਲਣ ਵਾਲੀਆਂ ਕਿਸ਼ਤੀਆਂ ਦੀ ਵਧੇਰੇ ਵਰਤੋਂ ਕੀਤੀ ਜਾਂਦੀ ਹੈ।

**ਚਪੇਰਲਾ**—*ਵਿ. ਚੌੜੇ ਤਲੇ ਵਾਲਾ*—ਕਿਸੇ ਗਰਮ ਤਰਲ ਪਦਾਰਥ ਨੂੰ ਜਲਦੀ ਠੰਢਾ ਕਰਨ ਲਈ ਚਪੇਰਲੇ ਭਾਂਡੇ ਵਿਚ ਪਾਇਆ ਜਾਂਦਾ ਹੈ।

**ਚੱਬਣਾ**—*ਕ੍ਰਿ. ਸਕ. ਦੰਦਾਂ ਨਾਲ ਪੀਹਣਾ; ਦਾਣੇ ਆਦਿਕ ਖਾਣਾ*—ਜ਼ਿਆਦਾ ਚੱਬਣ ਨਾਲ ਚੀਜ਼ ਜਲਦੀ ਹਜ਼ਮ ਹੋ ਜਾਂਦੀ ਹੈ, ਬੱਚੇ ਛੱਲੀਆਂ ਦੇ ਦਾਣੇ ਬੜੇ ਸ਼ੌਕ ਨਾਲ ਚੱਬਦੇ ਹਨ।

**ਚਬਰ ਚਬਰ**—*ਇ. ਫਜ਼ੂਲ ਦੀਆਂ ਗੱਲਾਂ, ਬਕਵਾਸ*—ਕਈ ਬੰਦਿਆਂ ਨੂੰ ਚਬਰ ਚਬਰ ਬੋਲਣ ਦੀ ਆਦਤ ਹੁੰਦੀ ਹੈ।

**ਚੰਬਲ**—*ਪੁ. ਦਾਣੇਦਾਰ ਧੱਫੜਾਂ ਵਾਲਾ ਚਮੜੀ ਦਾ ਇਕ ਰੋਗ*—ਚੰਬਲ ਚਮੜੀ ਦੀ ਇਕ ਭੈੜੀ ਬੀਮਾਰੀ ਹੈ।

**ਚਬਾਉਣਾ**—*ਕ੍ਰਿ. ਸਕ. ਚੱਬਣ ਦਾ ਕੰਮ ਕਰਾਉਣਾ*—ਅਸੀਂ ਦੰਦਾਂ ਤੋਂ ਚਬਾਉਣ ਦਾ ਕੰਮ ਲੈਂਦੇ ਹਾਂ।

**ਚੰਭਲਾਉਣਾ**—*ਕ੍ਰਿ. ਸਕ. ਸਿਰ ਚੜ੍ਹਾਉਣਾ, ਮਸਤਾਉਣਾ*—ਬੱਚਿਆਂ ਨੂੰ ਜ਼ਿਆਦਾ ਚੰਭਲਾਉਣਾ ਨਹੀਂ ਚਾਹੀਦਾ।

**ਚਮਕ**—*ਇ. ਲਿਸ਼ਕ*—ਫਰਨੀਚਰ ਤੇ ਪਾਲਸ਼ ਕਰਨ ਨਾਲ ਕੋਈ ਬਹੁਤੀ ਚਮਕ ਨਹੀਂ ਆਈ।

**ਚਮਕਣਾ**—*ਕ੍ਰਿ. ਅਕ. ਚਮਕ ਦੇਣਾ, ਲਿਸ਼ਕਣਾ; ਪ੍ਰਸਿੱਧ ਹੋਣਾ*—ਵਿਮ ਨਾਲ ਭਾਂਡੇ ਸਾਫ਼ ਕੀਤਿਆਂ ਬੜੇ ਚਮਕਦੇ ਹਨ; ਚੰਗੇ ਕੰਮ ਕਰਨ ਵਾਲਿਆਂ ਦੇ ਨਾਂ ਚਮਕਦੇ ਰਹਿੰਦੇ ਹਨ।

**ਚਮਕ ਦਮਕ**—*ਇ. ਲਿਸ਼ਕ ਪੁਸ਼ਕ*—ਸ਼ਹਿਰੀ ਲੋਕ ਬਹੁਤੇ ਚਮਕ ਦਮਕ ਵਾਲੇ ਕਪੜੇ ਪਸੰਦ ਨਹੀਂ ਕਰਦੇ।

**ਚਮਕਦਾਰ**—*ਵਿ. ਚਮਕੀਲਾ, ਚਮਕਣ ਵਾਲਾ*—ਹਰੇਕ ਚਮਕਦਾਰ ਚੀਜ਼ ਸੋਨਾ ਨਹੀਂ ਹੁੰਦੀ।

**ਚਮਕਾਉਣਾ**—*ਕ੍ਰਿ. ਸਕ. ਲਿਸ਼ਕਾਉਣਾ*—ਤੂੰ ਅੱਜ ਬੂਟ ਪੂਰੀ ਤਰ੍ਹਾਂ ਚਮਕਾਏ ਨਹੀਂ, ਥੋੜ੍ਹਾ ਹੋਰ ਬੁਰਸ਼ ਕਰ।

**ਚਮਕੀਲਾ**—*ਵਿ. ਚਮਕ ਵਾਲਾ*—ਸਟੀਲ ਦੇ ਭਾਂਡੇ ਬੜੇ ਚਮਕੀਲੇ ਹੁੰਦੇ ਹਨ।

**ਚਮੇਖਾ**—*ਵਿ. ਚੁੰਨ੍ਹੀਆਂ ਅੱਖਾਂ ਵਾਲਾ*—ਚਮੇਖਾ ਬੰਦਾ ਵੇਖਣ ਨੂੰ ਕੋਝਾ ਲੱਗਦਾ ਹੈ।

**ਚਮਗਿੱਦੜ**—*ਪੁ. ਚਮਗਾਦੜ*—ਚਮਗਿੱਦੜ ਦੁੱਧ ਚੁੰਘਣ ਵਾਲੇ ਜਾਨਵਰਾਂ ਦੀ ਸ਼੍ਰੇਣੀ ਵਿਚ ਆਉਂਦਾ ਹੈ।

**ਚੰਮਜੂੰਅ**—*ਇ. ਡੰਗਰਾਂ ਦੇ ਪੈਣ ਵਾਲੀ ਜੂੰਅ*—ਡੰਗਰਾਂ ਨੂੰ ਸਾਫ਼ ਨਾ ਰੱਖਣ ਕਾਰਣ ਉਨ੍ਹਾਂ ਨੂੰ ਚੰਮਜੂੰਆਂ ਪੈ ਜਾਂਦੀਆਂ ਹਨ।

**ਚਮਤਕਾਰ**—*ਪੁ. ਬਹੁਤ ਅਜੀਬ ਗੱਲ, ਅਨੋਖੀ ਗੱਲ*—ਚੰਨ ਤੇ ਪੁੱਜ ਜਾਣਾ ਵਿਗਿਆਨ ਦਾ ਇਕ ਚਮਤਕਾਰ ਹੈ।

**ਚੰਮਰਸ**—*ਇ. ਚਮੜੇ ਦੀ ਜੁੱਤੀ ਲੱਗਣ ਨਾਲ ਹੋਇਆ ਜ਼ਖਮ*—ਚੰਮਰਸ ਉੱਤੇ ਚਮੜਾ ਸਾੜ ਕੇ ਲਾਉਣ ਨਾਲ ਜ਼ਖ਼ਮ ਠੀਕ ਹੋ ਜਾਂਦਾ ਹੈ।

**ਚਮੜਾ**—*ਪੁ. ਪਸ਼ੂ ਦੀ ਖੱਲ*—ਚਮੜੇ ਦੀਆਂ ਅਨੇਕਾਂ ਚੀਜ਼ਾਂ ਬਣਦੀਆਂ ਹਨ।

**ਚਮੜੀ**—*ਇ. ਮਨੁੱਖ ਦੇ ਸਰੀਰ ਦੀ ਖੱਲ; ਚਮੜਾ*—ਚਮੜੀ ਦੇ ਰੋਗ ਛੂਤ ਵਾਲੇ ਹੁੰਦੇ ਹਨ; ਮਨੁੱਖ ਦੇ ਟਾਕਰੇ ਪਸ਼ੂਆਂ ਦੀ ਚਮੜੀ ਸਖ਼ਤ ਹੁੰਦੀ ਹੈ।

**ਚਮੜੀ ਉਧੇੜਨਾ**—*ਮੁਹਾ. ਬਹੁਤ ਮਾਰਨਾ, ਕੁੱਟਣਾ*—ਅਪਰਾਧੀਆਂ ਦੀ ਚਮੜੀ ਉਧੇੜਨਾ ਪੁਲੀਸ ਦਾ ਹੀ ਕੰਮ ਹੈ।

**ਚਮੂਣਾ**—*ਪੁ. ਇਕ ਪ੍ਰਕਾਰ ਦਾ ਕੀੜਾ ਜੋ ਬਹੁਤ ਮਿੱਠਾ ਖਾਣ ਨਾਲ ਕਦੇ ਕਦੇ ਗੁਦਾ ਵਿਚ ਪੈਦਾ ਹੋ ਜਾਂਦਾ ਹੈ*—ਜ਼ਿਆਦਾ ਮਿੱਠਾ ਖਾਣ ਨਾਲ ਬੱਚਿਆਂ ਨੂੰ ਚਮੂਣੇ ਲੜਨ ਲੱਗ ਪੈਂਦੇ ਹਨ।

**ਚਰਖੜੀ**—*ਇ. ਖੂਹ ਦੀ ਗੇੜੀ, ਨਿੱਕਾ ਪਹੀਆ ਜਿਸ ਉੱਤੋਂ ਦੀ ਰੱਸੀ ਚੱਲੇ*—ਖੂਹ ਤੋਂ ਲੋਕੀਂ ਚਰਖੜੀ ਨਾਲ ਪਾਣੀ ਕੱਢਦੇ ਹਨ।

**ਚਰਖਾ**—*ਪੁ. ਸੂਤਰ ਕੱਤਣ ਦਾ ਇਕ ਯੰਤਰ*—ਅੱਜ ਕਲ੍ਹ ਚਰਖਿਆਂ ਦੀ ਥਾਂ ਮਸ਼ੀਨਾਂ ਨੇ ਲੈ ਲਈ ਹੈ।

**ਚਰਖੀ**—*ਇ. ਛੋਟਾ ਚਰਖਾ; ਇਕ ਤਰ੍ਹਾਂ ਦੀ ਗੋਲ ਅਤੇ ਸੰਮੇਂਰੀ ਲੱਕੜ ਦੀ ਚੀਜ਼ ਜਿਸ ਤੇ ਡੋਰ ਲਪੇਟਦੇ ਹਨ*—ਚਰਖੀ ਚੱਲਣ ਵਿਚ ਚਰਖੇ ਨਾਲੋਂ ਹਲਕੀ ਹੁੰਦੀ ਹੈ, ਬੱਚਾ ਚਰਖੀ ਤੇ ਡੋਰ ਲਪੇਟਦਾ ਹੈ।

**ਚਰਗਾਹ, ਚਰਾਂਦ**—*ਇ. ਪਸ਼ੂਆਂ ਦੇ ਚਰਨ ਦੀ ਥਾਂ*—ਪਿੰਡਾਂ ਵਿਚ ਪਸ਼ੂਆਂ ਦੇ ਚਰਨ ਲਈ ਚਰਗਾਹਾਂ ਲਈ ਥਾਂ ਛੱਡੀ ਹੁੰਦੀ ਹੈ।

**ਚਰਚਾ**—*ਇ. ਜ਼ਿਕਰ, ਗੱਲ; ਬਹਿਸ*—ਮੈਂ ਉਨ੍ਹਾਂ ਨੂੰ ਮਿਲਣ ਤੇ ਤੇਰੀ ਚਰਚਾ ਛੇੜਾਂਗਾ; ਉਸ ਨੂੰ ਹਰ ਗੱਲ ਤੇ ਚਰਚਾ ਕਰਨ ਦੀ ਆਦਤ ਹੈ।

**ਚਰਚੋਲ੍ਹਰ**—*ਇ. ਚਿੜੀਆਂ ਦੀ ਆਵਾਜ਼, ਚੀਂ ਚੀਂ*—ਰੁੱਖਾਂ ਉੱਤੇ ਚਿੜੀਆਂ ਚਰਚੋਲ੍ਹਰ ਪਾਉਂਦੀਆਂ ਰਹਿੰਦੀਆਂ ਹਨ।

**ਚਰਨ**—*ਪੁ. ਪੈਰ*—ਚਰਨਜੀਤ ਸਵੇਰੇ ਉੱਠਦਿਆਂ ਹੀ ਆਪਣੇ ਮਾਤਾ ਪਿਤਾ ਦੇ ਚਰਨਾਂ ਤੇ ਮੱਥਾ ਟੇਕਦਾ ਹੈ।

**ਚਰਨਦਾਸੀ**—*ਇ. ਜੁੱਤੀ*—ਤੂੰ ਆਪਣੀਆਂ ਚਰਨਦਾਸੀਆਂ ਕਮਰੇ ਦੇ ਬਾਹਰ ਹੀ ਉਤਾਰ ਕੇ ਆਇਆ ਕਰ।

**ਚਰਨਾ**—*ਕ੍ਰਿ. ਅਕ. ਡੰਗਰਾਂ ਦਾ ਖੇਤਾਂ ਆਦਿ ਵਿਚ ਤੁਰ ਕੇ ਘਾਹ ਆਦਿ ਖਾਣਾ*—ਪਾਲੀ ਡੰਗਰਾਂ ਨੂੰ ਸਵੇਰੇ ਹੀ ਚਰਨ ਲਈ ਬਾਹਰ ਲੈ ਜਾਂਦਾ ਹੈ।

**ਚਰਨਾਮਤ**—*ਇ. ਉਹ ਪਾਣੀ ਜਿਸ ਨਾਲ ਕਿਸੇ ਮਹਾਂ ਪੁਰਸ਼ ਜਾਂ ਦੇਵੀ ਦੇਵਤੇ ਦੇ ਚਰਨ ਧੋਤੇ ਹੋਣ*—ਮਹਾਂਪੁਰਸ਼ਾਂ ਦੀ ਚਰਨਾਮਤ ਵੀ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ।

**ਚਰਬੀ**—*ਇ. ਮਨੁੱਖ ਜਾਂ ਪਸ਼ੂਆਂ ਦੀ ਚਮੜੀ ਹੇਠਲਾ ਥਿੰਦਾ ਮਾਦਾ*—ਵਧੇਰੇ ਤਲੀਆ ਚੀਜ਼ਾਂ ਖਾਣ ਨਾਲ ਸਰੀਰ ਵਿਚ ਚਰਬੀ ਦੀ ਮਾਤਰਾ ਵਧ ਜਾਂਦੀ ਹੈ।

**ਚਰਮਖ**—*ਇ. ਚਮੜੇ ਦਾ ਉਹ ਟੁਕੜਾ ਜੋ ਚਰਖੇ ਦੇ ਤਕਲੇ ਨੂੰ ਟਿਕਾਉਣ ਲਈ ਅੰਦਰਲੀ ਮੁਨੀ ਦੇ ਛੇਕ ਵਿਚ ਹੁੰਦਾ ਹੈ*—ਪਹਿਲਾ ਪਹਿਲਾ ਚਰਮਖ ਚੰਮ ਦੀ ਹੀ ਬਣੀ ਮਿਲਦੀ ਸੀ।

**ਚਰਵਾਹਾ**—*ਪੁ. ਡੰਗਰ ਚਾਰਨ ਵਾਲਾ*—ਚਰਵਾਹਾ ਖੇਤ ਵਿਚ ਡੰਗਰ ਚਰਾ ਰਿਹਾ ਹੈ।

**ਚਰਾਉਣਾ**—*ਕ੍ਰਿ. ਸਕ. ਘਾਹ ਖੁਆਉਣਾ*—ਮੈਂ ਆਪਣੀ ਗਾਂ ਨੂੰ ਚਰਾਉਣ ਲਈ ਹਰ ਰੋਜ਼ ਆਪ ਹੀ ਬਾਹਰ ਲਿਜਾਂਦਾ ਹਾਂ।

**ਚਰਿਤਰ**—*ਪੁ. ਚਾਲ ਚੱਲਣ, ਆਚਰਣ*—ਜ਼ਿੰਦਗੀ ਵਿਚ ਇਨਸਾਨ ਨੂੰ ਆਪਣਾ ਚਰਿਤਰ ਉੱਚਾ-ਸੁੱਚਾ ਰੱਖਣਾ ਚਾਹੀਦਾ ਹੈ।

**ਚਰਿਤਰ-ਚਿਤਰਣ**—*ਪੁ. ਨਾਵਲ ਜਾਂ ਨਾਟਕਾਂ ਦੇ ਪਾਤਰਾਂ ਦੇ ਚਰਿਤਰ ਨੂੰ ਠੀਕ ਤਰ੍ਹਾਂ ਉਭਾਰਨ ਦਾ ਭਾਵ*—ਨਾਨਕ ਸਿੰਘ ਆਪਣੇ ਨਾਵਲ ਦੇ ਪਾਤਰਾਂ ਦਾਂ ਚਰਿਤਰ ਚਿਤਰਣ ਮਾਨਵਵਾਦੀ ਦ੍ਰਿਸ਼ਟੀਕੋਣ ਤੋਂ ਉਭਾਰਦਾ ਹੈ।

**ਚਰ੍ਹੀ**—*ਇ. ਇਕ ਤਰ੍ਹਾਂ ਦਾ ਪਸ਼ੂਆਂ ਦਾ ਚਾਰਾ*—ਪਿੰਡਾਂ ਵਿਚ ਵਧੇਰੇ ਕਰਕੇ ਪਸ਼ੂਆਂ ਨੂੰ ਚਰ੍ਹੀ ਹੀ ਪਾਈ ਜਾਂਦੀ ਹੈ।

**ਚੱਲਣਾ**—*ਕ੍ਰਿ. ਅਕ. ਇਕ ਥਾਂ ਤੋਂ ਦੂਜੀ ਥਾਂ ਤੇ ਜਾਣਾ, ਤੁਰਨਾ, ਮਸ਼ੀਨ ਆਦਿ ਦਾ ਕੰਮ ਕਰਨਾ ਸ਼ੁਰੂ ਹੋ ਜਾਣਾ; ਵਗਣਾ (ਹਵਾ ਦਾ) ਜਾਰੀ ਹੋਣਾ*—ਕਾਕੇ ਨੂੰ ਹਾਲੀ ਚਲਣਾ ਨਹੀਂ ਆਉਂਦਾ; ਮਸ਼ੀਨ ਵਿਚ ਪਤਾ ਨਹੀਂ ਕੀ ਨੁਕਸ ਪੈ ਗਿਆ ਹੈ, ਚਲਦੀ ਨਹੀਂ; ਅੱਜ ਬੜੀ ਠੰਢੀ ਹਵਾ ਚਲ ਰਹੀ ਹੈ, ਪੰਜਾਬੀ ਦੇ 'ਅਜੀਤ' ਅਖ਼ਬਾਰ ਨੂੰ ਚਲਦਿਆਂ ਕਈ ਸਾਲ ਹੋ ਗਏ ਹਨ।

**ਚਲਦਾ**—*ਵਿ. ਹਰਕਤ ਵਿਚ ਆਇਆ ਹੋਇਆ*—ਖੜ੍ਹੇ ਪਾਣੀ ਵਿਚ ਸੜਾਂਦ ਪੈਦਾ ਹੋ ਜਾਂਦੀ ਹੈ ਇਸ ਲਈ ਪਾਣੀ ਚਲਦਾ ਹੀ ਚੰਗਾ ਰਹਿੰਦਾ ਹੈ।

**ਚਲਦਾ ਪੁਰਜ਼ਾ**—*ਵਿ. ਪੁ. ਬਹੁਤ ਜ਼ਿਆਦਾ ਚਾਲਾਕ ਅਤੇ ਹੁਸ਼ਿਆਰ ਵਿਅਕਤੀ*—ਰਾਜਨੀਤੀ ਵਿਚ ਚਲਦਾ ਪੁਰਜ਼ਾ ਵਿਅਕਤੀ ਹੀ ਕਾਮਯਾਬ ਹੁੰਦਾ ਹੈ।

**ਚਲ੍ਹਾ**—*ਪੁ. ਚਿੱਕੜ ਅਤੇ ਗਾਰੇ ਵਾਲੀ ਥਾਂ*—ਘਰ ਦਾ ਗੰਦਾ ਪਾਣੀ ਰੋੜ੍ਹਨ ਲਈ ਕਈ ਲੋਕ ਘਰ ਦੇ ਬਾਹਰ ਚਲ੍ਹਾ ਬਣਾ ਲੈਂਦੇ ਹਨ।

**ਚਲਾਉਣਾ**—*ਕ੍ਰਿ. ਸਕ. ਤੁਰਾਉਣਾ; ਗੁਜ਼ਾਰਾ ਕਰਨਾ; ਮਸ਼ੀਨ, ਮੋਟਰ ਆਦਿ ਨੂੰ ਚੱਲਣ ਦੀ ਹਾਲਤ ਵਿਚ ਕਰਨਾ; ਤੁਰਾਉਣਾ*—ਤੁਹਾਡਾ ਬੱਚਾ ਵੱਡਾ ਹੋ ਗਿਆ ਹੈ, ਉਸ ਨੂੰ ਚਲਾ ਕੇ ਲਿਜਾਇਆ ਕਰੋ; ਤੁਸੀਂ ਹਾਲੀ ਇੰਨੇ ਪੈਸਿਆਂ ਨਾਲ ਹੀ ਆਪਣਾ ਕੰਮ ਚਲਾਉ; ਮਸ਼ੀਨ ਹੁਣ ਭਾਵੇਂ ਠੀਕ ਤਰ੍ਹਾਂ ਨਹੀਂ ਚਲਦੀ, ਪਰ ਥੋੜ੍ਹਾ ਜਿਹਾ ਚਲਾਉਣ ਨਾਲ ਠੀਕ ਹੋ ਜਾਵੇਗੀ; ਖ਼ਰੀਦਣ ਤੋਂ ਪਹਿਲਾਂ ਲਾਟੂ ਚਲਾ ਕੇ ਵੇਖ ਲਉ।

**ਚਲਾਊ**—*ਵਿ. ਪੁ. ਜੋ ਵਧੀਆ ਨਾ ਹੋਵੇ*—ਚਲਾਊ ਚੀਜ਼ ਹੰਢਣਸਾਰ ਨਹੀਂ ਹੁੰਦੀ।

**ਚਲਿੱਤਰ**—*ਪੁ. ਔਰਤਾਂ ਦਾ ਫ਼ਰੇਬ*—ਔਰਤਾਂ ਦੇ ਚਲਿੱਤਰਾਂ ਨੂੰ ਸਮਝਣਾ ਬੜਾ ਔਖਾ ਹੈ।

**ਚਲੀਹਾ**—*ਵਿ. ਚਾਲ੍ਹੀ ਦਿਨ ਪੂਰੇ ਕਰਨ ਦਾ ਭਾਵ*—ਕਈ ਲੋਕ ਆਪਣੀ ਮੰਨਤ ਮਨਾਉਣ ਲਈ ਗੁਰਦੁਆਰੇ ਜਾਂ ਮੰਦਰ ਵਿਚ ਚਲੀਹਾ ਸੁੱਖਦੇ ਹਨ।

**ਚੜ੍ਹ ਆਉਣਾ**—*ਮੁਹਾ. ਹਮਲਾ ਕਰ ਕੇ ਆਉਣਾ*—ਦੁਸ਼ਮਣ ਦੀਆ ਫ਼ੌਜਾ ਹਨੇਰੀ ਵਾਂਗ ਚੜ੍ਹ ਆਈਆਂ ਹਨ।

**ਚੜ੍ਹਤ**—*ਇ. ਚੜ੍ਹਾਵਾ*—ਸਾਨੂੰ ਚਾਹੀਦਾ ਹੈ ਕਿ ਅਸੀਂ ਮੰਦਰਾ ਅਤੇ ਗੁਰਦੁਆਰਿਆ ਦੀ ਚੜ੍ਹਤ ਨੂੰ ਸਮਾਜ-ਭਲਾਈ ਦੇ ਕੰਮਾ ਲਈ ਵਰਤੀਏ।

**ਚੜ੍ਹਦਾ**—*ਪੁ. ਉਹ ਪਾਸਾ ਜਿਧਰੋਂ ਸੂਰਜ ਚੜ੍ਹਦਾ ਹੈ, ਪੂਰਬ*—ਸਿਆਮ ਲਾਲ ਦਾ ਘਰ ਕਿਲ੍ਹੇ ਦੇ ਚੜ੍ਹਦੇ ਵੱਲ ਹੈ।

**ਚੜ੍ਹਦਾ ਸੂਰਜ**—*ਪੁ. ਉਹ ਵਿਅਕਤੀ ਜਿਹੜਾ ਤਰੱਕੀ ਵਿਚ ਜਾ ਰਿਹਾ ਹੋਵੇ*—ਚੜ੍ਹਦੇ ਸੂਰਜ ਨੂੰ ਹਰ ਕੋਈ ਮੱਥਾ ਟੇਕਦਾ ਹੈ।

**ਚੜ੍ਹਦੀਆਂ ਕਲਾਂ ਵਿਚ ਰਹਿਣਾ**—*ਮੁਹਾ. ਹਮੇਸ਼ਾ ਖ਼ੁਸ਼ ਰਹਿਣਾ*—ਦਲੀਪ ਸਿੰਘ ਤਾਂ ਹਮੇਸ਼ਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ।

**ਚੜ੍ਹਦੇ ਤੋਂ ਚੜ੍ਹਦਾ**—*ਵਿ. ਵਧੀਆ ਤੋਂ ਵਧੀਆ, ਇਕ ਤੋਂ ਇਕ ਵਧੀਆ*—ਅੱਜਕਲ ਬੱਚੇ ਚੜ੍ਹਦੇ ਤੋਂ ਚੜ੍ਹਦਾ ਕਪੜਾ ਪਾਉਣ ਦੇ ਸ਼ੌਕੀਨ ਹਨ।

**ਚੜ੍ਹਨਾ**—*ਕ੍ਰਿ. ਅਕ. ਹੇਠਾਂ ਤੋਂ ਉੱਤੇ ਨੂੰ ਜਾਣਾ; ਦਰਿਆ ਆਦਿ ਵਿਚ ਪਾਣੀ ਦਾ ਜ਼ਿਆਦਾ ਹੋਣਾ; ਹੜ੍ਹ ਆਉਣਾ, ਸੂਰਜ ਦਾ ਨਿਕਲਣਾ, ਸ਼ੁਰੂ ਹੋਣਾ; ਅਰਪਣ ਹੋਣਾ*—ਅਜੇ ਬੱਚਾ ਪੌੜੀਆਂ ਚੜ੍ਹਨਾ ਸਿੱਖ ਰਿਹਾ ਹੈ; ਬਰਸਾਤਾਂ ਵਿਚ ਪਾਣੀ ਚੜ੍ਹਨਾ ਸ਼ੁਰੂ ਹੋ ਜਾਂਦਾ ਹੈ; ਸੂਰਜ ਪੂਰਬ ਤੋਂ ਚੜ੍ਹਦਾ ਹੈ ਅਤੇ ਪੱਛਮ ਵਿਚ ਛਿਪਦਾ ਹੈ; ਅੱਜ ਭਾਦੋਂ ਦਾ ਮਹੀਨਾ ਚੜ੍ਹਿਆ ਹੈ; ਅੱਜ ਮੰਦਰ ਵਿਚ ਬੜਾ ਚੜ੍ਹਾਵਾ ਚੜ੍ਹਿਆ ਹੈ।

**ਚੜ੍ਹਾਉਣਾ**—*ਕ੍ਰਿ. ਸਕ. ਹੇਠਾਂ ਤੋਂ ਉੱਤੇ ਨੂੰ ਲਿਜਾਣਾ; ਪੱਕਣ ਲਈ ਚੁਲ੍ਹੇ ਆਦਿ ਤੇ ਰੱਖਣਾ; ਗੁੱਡੀ ਆਦਿ ਉਡਾਉਣਾ; ਭੇਟਾ ਕਰਨਾ; ਸਿਰ੍ਹਾਣੇ ਆਦਿ ਤੇ ਉਛਾੜ ਆਦਿ ਪਾਉਣਾ*—ਨੌਕਰ ਨੂੰ ਮੰਜਾ ਕੋਠੇ ਤੇ ਚੜ੍ਹਾਉਣ ਲਈ ਕਹਿ ਦਿਉ; ਅੱਜ ਸ਼ਾਮ ਨੂੰ ਤੁਹਾਡੀ ਕੀ ਚੜ੍ਹਾਉਣ ਦੀ ਸਲਾਹ ਹੈ; ਬੱਚਿਆਂ ਨੂੰ ਪਤੰਗ ਚੜ੍ਹਾਉਣ ਦਾ ਬੜਾ ਸ਼ੌਕ ਹੁੰਦਾ ਹੈ; ਕਈ ਆਦਮੀ ਹਰ ਰੋਜ਼ ਮੰਦਰ ਵਿਚ ਪ੍ਰਸ਼ਾਦ ਚੜ੍ਹਾਉਂਦੇ ਹਨ; ਰਜ਼ਾਈਆਂ ਦੇ ਉਛਾੜ ਚੜ੍ਹਾ ਦਿਉ।

**ਚੜ੍ਹਾਈ**—*ਇ. ਉੱਤੇ ਜਾਣ ਦਾ ਭਾਵ; ਚੜ੍ਹਾਉਣ ਦੀ ਮਜ਼ਦੂਰੀ*—ਕੌਲਾ ਵਾਲੇ ਟੋਭੇ ਤੋਂ ਨੈਣਾ ਦੇਵੀ ਦੀ ਚੜ੍ਹਾਈ ਸ਼ੁਰੂ ਹੋ ਜਾਂਦੀ ਹੈ; ਤੁਸੀਂ ਮੇਰੇ ਸਾਰੇ ਸਾਮਾਨ ਨੂੰ ਬਸ ਤੇ ਚੜ੍ਹਾਉਣ ਲਈ ਕਿੰਨੀ ਚੜ੍ਹਾਈ ਲਉਗੇ?

**ਚੜ੍ਹਾਵਾ**—*ਪੁ. ਚੜ੍ਹਤ*—ਇਸ ਗੁਰਦੁਆਰੇ ਦੇ ਚੜ੍ਹਾਵੇ ਦੀ ਆਮਦਨ ਹਜ਼ਾਰਾਂ ਰੁਪਏ ਹੈ।

**ਚਾਅ**—*ਪੁ. ਪਿਆਰ, ਚਾਹ*—ਮੇਰੇ ਮਾਮਾ ਜੀ ਦੇ ਦਿਲ ਵਿਚ ਮੇਰੇ ਲਈ ਬੜਾ ਚਾਅ ਹੈ।

**ਚਾਅ-ਮਲ੍ਹਾਰ**—*ਪੁ. ਲਾਡ, ਪਿਆਰ*—ਇਕਲੌਤੇ ਬੱਚੇ ਨੂੰ ਮਾਤਾ ਪਿਤਾ ਬੜੇ ਚਾਅ ਮਲ੍ਹਾਰ ਨਾਲ ਪਾਲਦੇ ਹਨ।

**ਚਾਈਂ ਚਾਈਂ**—*ਕ੍ਰਿ. ਵਿ. ਖ਼ੁਸ਼ੀ ਨਾਲ*—ਮਾਵਾਂ ਆਪਣੇ ਪੁੱਤਰਾਂ ਦੇ ਵਿਆਹ ਵਿਚ ਚਾਈਂ ਚਾਈਂ ਸ਼ਗਨ ਕਰਦੀਆਂ ਹਨ।

**ਚਾਸ / ਚਾਸ਼ਨੀ**—*ਇ. ਚੀਨੀ ਜਾਂ ਗੁੜ ਦੇ ਘੋਲ ਨੂੰ ਕਾੜ੍ਹ ਕੇ ਬਣਾਇਆ ਲੇਸਦਾਰ ਪਦਾਰਥ, ਰਾਸਣੀ*—ਕਿਸੇ ਚੀਜ਼ ਵਿਚ ਚਾਸ ਦੀ ਪੱਤ ਚੜ੍ਹ ਜਾਣ ਨਾਲ ਚੀੜ੍ਹਾਪਣ ਆ ਜਾਂਦਾ ਹੈ।

**ਚਾਂਸਲਰ**—*ਪੁ. ਕੁਲਪਤੀ*—ਪੰਜਾਬ ਰਾਜ ਦੀਆਂ ਯੂਨੀਵਰਸਿਟੀਆਂ ਦਾ ਚਾਂਸਲਰ ਪੰਜਾਬ ਦਾ ਗਵਰਨਰ ਹੈ।

**ਚਾਹ**—*ਇ. ਇਕ ਝਾੜੀ ਦੇ ਪੱਤੇ ਜੋ ਉਬਾਲ ਕੇ ਪੀਤੇ ਜਾਂਦੇ ਹਨ; ਇੱਛਾ, ਖਾਹਸ਼; ਪਿਆਰ*—ਬਹੁਤ ਜ਼ਿਆਦਾ ਚਾਹ ਪੀਣਾ ਸਿਹਤ ਲਈ ਹਾਨੀਕਾਰਕ ਹੈ; ਕਰਨਵੀਰ ਦੇ ਦਿਲ ਵਿਚ ਦੂਸਰਿਆਂ ਦੀ ਸੇਵਾ ਕਰਨ ਦੀ ਬੜੀ ਚਾਹ ਹੈ; ਜਦੋਂ ਮੈਂ ਉਨ੍ਹਾਂ ਦੇ ਘਰ ਗਿਆ ਤਾਂ ਉਹ ਮੈਨੂੰ ਬੜੀ ਚਾਹ ਨਾਲ ਮਿਲੇ।

**ਚਾਹਵਾਨ**—*ਵਿ. ਚਾਹ ਕਰਨ ਵਾਲਾ*—ਮੈਂ ਕਈ ਦਿਨਾਂ ਦਾ ਤੈਨੂੰ ਮਿਲਣ ਲਈ ਚਾਹਵਾਨ ਸੀ, ਚੰਗਾ ਹੋਇਆ ਕਿ ਤੂੰ ਮਿਲ ਗਿਆ ਏਂ।

**ਚਾਹੁਣਾ**—*ਕ੍ਰਿ. ਅਕ. ਇੱਛਾ ਰੱਖਣਾ; ਪਿਆਰ ਕਰਨਾ*—ਮੈਂ ਕਾਲਜ ਦੀ ਪੜ੍ਹਾਈ ਤੋਂ ਬਾਅਦ ਵਿਦੇਸ਼ ਜਾਣਾ ਚਾਹੁੰਦਾ ਹਾਂ; ਕਿਹੜਾ ਮਾਂ ਪਿਓ ਹੈ ਜਿਹੜਾ ਆਪਣੇ ਬੱਚੇ ਨੂੰ ਨਹੀਂ ਚਾਹੁੰਦਾ ?

**ਚਾਕ**—*ਪੁ. ਕਮੀਜ਼ ਤੇ ਕੋਟ ਆਦਿ ਦੇ ਪਾਸਿਆਂ ਤੇ ਛੱਡੇ ਖੁਲ੍ਹੇ ਹਿੱਸੇ, ਤਰੇੜ; ਖੜੀਆ ਮਿੱਟੀ ਦੀ ਬਣੀ ਇਕ ਕਿਸਮ ਦੀ ਮੋਟੀ ਕਲਮ*—ਅੱਜਕਲ੍ਹ ਵੱਡੇ ਚਾਕਾਂ ਦਾ ਰਿਵਾਜ ਹੋ ਗਿਆ ਹੈ; ਬੋਰਡ ਉੱਤੇ ਲਿਖਣ ਲਈ ਚਾਕ ਦੀ ਵਰਤੋਂ ਕੀਤੀ ਜਾਂਦੀ ਹੈ।

**ਚਾਚੀ**—*ਇ. ਚਾਚੇ ਦੀ ਘਰ ਵਾਲੀ*—ਅੱਜਕਲ੍ਹ ਛੋਟਾ ਪਰਿਵਾਰ ਹੋਣ ਕਾਰਣ ਚਾਚੀ, ਤਾਈ ਵਾਲਾ ਰਿਸ਼ਤਾ ਅਲੋਪ ਹੁੰਦਾ ਜਾ ਰਿਹਾ ਹੈ।

**ਚਾਟ**—*ਇ. ਮਿਰਚ, ਮਸਾਲਾ, ਖਟਾਈ ਆਦਿ ਪਾ ਕੇ ਬਣਾਇਆ ਹੋਇਆ ਚਟਪਟਾ ਪਦਾਰਥ; ਡੰਗਰਾਂ ਨੂੰ ਪਾਉਣ ਵਾਲੀ ਸਵਾਦੀ ਖ਼ੁਰਾਕ, ਗੁਤਾਵਾ*—ਸ਼ਹਿਰੀ ਬੱਚੇ ਚਾਟ ਬੜੇ ਸੁਆਦ ਨਾਲ ਖਾਂਦੇ ਹਨ; ਦੁੱਧ ਵਾਲੇ ਡੰਗਰ ਨੂੰ ਦੁੱਧ ਦੇਣ ਲਈ ਚਾਟ ਤੇ ਲਾਇਆ ਜਾਂਦਾ ਹੈ।

**ਚਾਟੀ**—*ਇ. ਇਕ ਕਿਸਮ ਦਾ ਛੋਟਾ ਘੜਾ*—ਸੁਆਣੀ ਚਾਟੀ ਵਿਚ ਲੱਸੀ ਰਿੜਕ ਰਹੀ ਹੈ।

**ਚਾਣਚਕ**—*ਕ੍ਰਿ. ਵਿ. ਬਿਨਾਂ ਕਿਸੇ ਇਰਾਦੇ ਦੇ, ਅਚਨਚੇਤ*—ਚਾਣਚਕ ਆਈ ਮੁਸੀਬਤ ਨੂੰ ਹੌਸਲੇ ਨਾਲ ਨਜਿੱਠਣਾ ਚਾਹੀਦਾ ਹੈ।

**ਚਾਣਾ**—*ਕ੍ਰਿ. ਸਕ. ਚੁੱਕਣਾ, ਉਠਾਉਣਾ*—ਤੁਸੀਂ ਇਕ ਹੱਥ ਨਾਲ ਕਿੰਨਾ ਕੁ ਭਾਰ ਚਾ ਸਕਦੇ ਹੋ ?

**ਚਾਤ੍ਰਿਕ**—*ਪੁ. ਇਕ ਪੰਛੀ, ਪਪੀਹਾ*—ਚਾਤ੍ਰਿਕ ਦੀ ਅੰਮ੍ਰਿਤ ਵੇਲੇ ਦੀ ਆਵਾਜ਼ ਬੜੀ ਚੰਗੀ ਲੱਗਦੀ ਹੈ।

**ਚਾਂਦਮਾਰੀ**—*ਇ. ਨਿਸ਼ਾਨੇ ਉੱਤੇ ਗੋਲੀ ਮਾਰਨ ਦਾ ਅਭਿਆਸ*—ਫ਼ੌਜੀ ਚਾਂਦਮਾਰੀ ਕਰ ਰਹੇ ਹਨ।

**ਚਾਦਰ**—*ਇ. ਵਿਛਾਉਣ ਜਾਂ ਉੱਤੇ ਲੈਣ ਦਾ ਕਪੜਾ; ਟੀਨ, ਸੀਮਿੰਟ ਆਦਿ ਦਾ ਚੌੜਾ ਅਤੇ ਲੰਮਾ ਟੁਕੜਾ*—ਬਿਸਤਰੇ ਦੀ ਚਾਦਰ ਮੈਲੀ ਹੋ ਗਈ ਹੈ, ਇਸ ਨੂੰ ਬਦਲ ਦਿਉ; ਅਸੀਂ ਬਰਾਂਡੇ ਤੇ ਚਾਦਰਾਂ ਦੀ ਛੱਤ ਪਾਈ ਹੋਈ ਹੈ।

**ਚਾਦਰ ਵੇਖ ਕੇ ਪੈਰ ਪਸਾਰਨਾ**—*ਮੁਹਾ. ਆਪਣੀ ਹੈਸੀਅਤ ਮੁਤਾਬਕ ਖ਼ਰਚ ਕਰਨਾ*—ਜੀਵਨ ਨੂੰ ਸੰਜਮੀ ਢੰਗ ਨਾਲ ਚਲਾਉਣ ਲਈ ਚਾਦਰ ਵੇਖ ਕੇ ਪੈਰ ਪਸਾਰਨਾ ਚਾਹੀਦਾ ਹੈ।

**ਚਾਦਰਾ**—*ਪੁ. ਢਾਈ ਜਾਂ ਤਿੰਨ ਗਜ਼ ਕਪੜਾ ਜਿਸ ਨੂੰ ਆਮ ਤੌਰ ਤੇ ਜ਼ਿਮੀਂਦਾਰ ਲੱਕ ਤੇ ਥੱਲੇ ਬੰਨ੍ਹਦੇ ਹਨ*—ਪੰਜਾਬ ਵਿਚ ਪਿੰਡਾਂ ਦੇ ਆਦਮੀ ਵਧੇਰੇ ਕਰਕੇ ਚਾਦਰੇ ਦੀ ਵਰਤੋਂ ਕਰਦੇ ਹਨ।

**ਚਾਂਦੀ ਦੀ ਜੁੱਤੀ ਮਾਰਨੀ**—*ਮੁਹਾ. ਰਿਸ਼ਵਤ ਦੇਣਾ, ਵੱਢੀ ਦੇਣਾ*—ਅੱਜਕਲ੍ਹ ਦੇ ਭ੍ਰਿਸ਼ਟ ਸਮਾਜ ਵਿਚ ਕੋਈ ਕੰਮ ਕਰਵਾਉਣ ਲਈ ਚਾਂਦੀ ਦੀ ਜੁੱਤੀ ਮਾਰਨੀ ਹੀ ਪੈਂਦੀ ਹੈ।

**ਚਾਨਣ**—*ਪੁ. ਪ੍ਰਕਾਸ਼, ਰੋਸ਼ਨੀ*—ਪਾਣੀ ਤੋਂ ਇਲਾਵਾ ਚਾਨਣ ਅਤੇ ਹਵਾ ਵੀ ਬੂਟਿਆਂ ਲਈ ਜ਼ਰੂਰੀ ਹਨ।

**ਚਾਨਣ ਪਾਉਣਾ**—*ਮੁਹਾ. ਕਿਸੇ ਚੀਜ਼ ਜਾਂ ਗੱਲ ਨੂੰ ਵਿਸਥਾਰ ਨਾਲ ਦੱਸਣਾ*—ਅੱਜ ਸਾਰੇ ਅਧਿਆਪਕਾਂ ਨੇ ਦੇਸ਼ ਵਿਚ ਵੱਧ ਰਹੀ ਬੇਰੁਜ਼ਗਾਰੀ ਤੇ ਕਾਫ਼ੀ ਚਾਨਣ ਪਾਇਆ।

**ਚਾਨਣਾ**—*ਪੁ. ਪ੍ਰਕਾਸ਼, ਰੋਸ਼ਨੀ*—ਇਸ ਕਮਰੇ ਵਿਚ ਚਾਨਣਾ ਘੱਟ ਹੈ, ਇਕ ਹੋਰ ਬਲਬ ਲਾ ਦਿਉ।

**ਚਾਨਣੀ**—*ਇ. ਚੰਦ ਦੀ ਰੋਸ਼ਨੀ; ਚੰਦੋਆ*—ਚਾਨਣੀ ਵਿਚ ਤਾਜ ਮਹਿਲ ਦੀ ਸੁੰਦਰਤਾ ਵੇਖਣ ਯੋਗ ਹੁੰਦੀ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਮੇਂ ਚਾਨਣੀ ਜ਼ਰੂਰ ਲਾਈ ਜਾਂਦੀ ਹੈ।

**ਚਾਪਲੂਸ**—*ਵਿ. ਪੁ. ਖ਼ੁਸ਼ਾਮਦੀ, ਝੋਲੀ-ਚੁੱਕ*—ਚਾਪਲੂਸ ਵਿਅਕਤੀ ਆਪਣਾ ਮਤਲਬ ਹੀ ਹੱਲ ਕਰਦੇ ਹਨ।

**ਚਾਪਲੂਸੀ**—*ਇ. ਖ਼ੁਸ਼ਾਮਦ*—ਚਾਪਲੂਸੀ ਕਰਨਾ ਹਰੇਕ ਦੇ ਵੱਸ ਦਾ ਰੋਗ ਨਹੀਂ।

**ਚਾਪੜ**—*ਪੁ. ਹਾਰੇ ਜਾਂ ਭੜੋਲੇ ਦੇ ਉਪਰਲਾ ਢੱਕਣ*—ਹਾਰੇ ਵਿੱਚ ਨਿਕਲਦੇ ਸੇਕ ਨੂੰ ਰੋਕਣ ਲਈ ਉਸ ਉੱਤੇ ਚਾਪੜ ਦਿੱਤਾ ਜਾਂਦਾ ਹੈ।

**ਚਾਬਕ**—*ਪੁ. ਕੋਰੜਾ, ਛਾਂਟਾ*—ਘੋੜੇ ਨੂੰ ਚਲਾਉਣ ਲਈ ਚਾਬਕ ਦਾ ਇਸਤੇਮਾਲ ਕੀਤਾ ਜਾਂਦਾ ਹੈ।

**ਚਾਬੀ ਦੇਣੀ**—*ਮੁਹਾ. ਚੁੱਕਣਾ, ਭੜਕਾਉਣਾ*—ਲਾਈਲੱਗ ਨੂੰ ਚਾਬੀ ਦੇਣੀ ਉਸ ਨਾਲ ਦੁਸ਼ਮਣੀ ਕਮਾਉਣ ਦੇ ਬਰਾਬਰ ਹੈ।

**ਚਾਂਭੜ**—*ਇ. ਚਾਂਭਲਣ ਦਾ ਭਾਵ*—ਆਪਣਾ ਨਾਂ ਪਾਸ ਹੋਣ ਵਾਲਿਆਂ ਦੀ ਸੂਚੀ ਵਿਚ ਪੜ੍ਹ ਕੇ ਸੰਧਿਆ ਚਾਂਭੜਾਂ ਪਾਉਣ ਲਗ ਪਈ।

**ਚਾਮਚੜਿਕ**—*ਇ. ਚਰਮ ਖੰਭਾਂ ਵਾਲੀ ਇਕ ਚਿੜੀ*—ਚਾਮਚੜਿਕ ਨੂੰ ਦਿਨ ਦੀ ਥਾਂ ਰਾਤ ਨੂੰ ਦਿਖਾਈ ਦਿੰਦਾ ਹੈ।

**ਚਾਰ**—*ਵਿ. ਤਿੰਨ ਤੇ ਇਕ, 4*—ਮੈਂ ਹਿਸਾਬ ਦੀ ਕਿਤਾਬ ਚਾਰ ਰੁਪਏ ਦੀ ਖ਼ਰੀਦੀ ਹੈ।

**ਚਾਰ ਸੌ ਵੀਹ**—*ਇ. ਧੋਖਾ, ਠੱਗੀ*—ਚਾਰ ਸੌ ਵੀਹ ਕਰਨ ਵਾਲੇ ਨੂੰ ਕਦੇ ਨਾ ਕਦੇ ਜੇਲ੍ਹ ਦੀ ਹਵਾ ਵੀ ਖਾਣੀ ਪੈਂਦੀ ਹੈ।

*ਵਿ. ਧੋਖੇਬਾਜ਼, ਠੱਗ*—ਠੱਗ ਬੜੇ ਚਾਰ ਸੌ ਵੀਹ ਹੁੰਦੇ ਹਨ।

**ਚਾਰ ਹਰਫ (ਅੱਖਰ)**—*ਪੁ. ਥੋੜ੍ਹੀ ਜਿਹੀ ਲਿਆਕਤ*—ਅੱਜ ਕਲ੍ਹ ਗਰੀਬ ਤੋਂ ਗਰੀਬ ਵੀ ਚਾਹੁੰਦਾ ਹੈ ਕਿ ਉਸ ਦਾ ਬੱਚਾ ਚਾਰ ਹਰਫ ਜ਼ਰੂਰ ਸਿਖ ਜਾਵੇ।

**ਚਾਰ ਖ਼ਾਨਾ**—*ਪੁ.* ਚੌਰਸ ਖ਼ਾਨਿਆ ਵਾਲਾ ਕਪੜਾ—ਮਰਦ ਅਕਸਰ ਚਾਰ ਖ਼ਾਨਾ ਕਮੀਜ਼ ਪਾਉਣਾ ਜ਼ਿਆਦਾ ਪਸੰਦ ਕਰਦੇ ਹਨ।

**ਚਾਰ ਚੰਨ ਲਾਉਣਾ**—*ਮੁਹਾ.* ਇੱਜ਼ਤ ਵਧਾਉਣਾ—ਨੇਕ ਬੱਚੇ ਚੰਗੇ ਕੰਮਾਂ ਨਾਲ ਆਪਣੇ ਮਾਂ-ਬਾਪ ਦੀ ਇੱਜ਼ਤ ਨੂੰ ਚਾਰ ਚੰਨ ਲਾ ਦਿੰਦੇ ਹਨ।

**ਚਾਰ-ਚੁਫੇਰੇ**—*ਕ੍ਰਿ. ਵਿ.* ਆਲੇ-ਦੁਆਲੇ, ਸਾਰੇ ਪਾਸੇ—ਸਾਡੀ ਕੋਠੀ ਦੇ ਚਾਰ-ਚੁਫੇਰੇ ਖੇਤ ਹੀ ਖੇਤ ਦਿੱਸਦੇ ਹਨ।

**ਚਾਰ ਦੀਵਾਰੀ**—*ਇ.* ਕਿਸੇ ਮਕਾਨ ਦੀ ਚਾਰੇ ਪਾਸੇ ਬਣੀ ਕੰਧ, ਵਲਗਣ—ਚਾਰ-ਦੀਵਾਰੀ ਹਮੇਸ਼ਾ ਉੱਚੀ ਤੇ ਮਜ਼ਬੂਤ ਬਣਾਉਣੀ ਚਾਹੀਦੀ ਹੈ।

**ਚਾਰਨਾ**—*ਕ੍ਰਿ. ਸਕ.* ਪਸ਼ੂਆਂ ਨੂੰ ਚਰਨ ਲਈ ਬਾਹਰ ਲੈ ਜਾਣਾ, ਧੋਖਾ ਦੇਣਾ—ਸੰਦੀਪ ਛੋਟੀ ਉਮਰ ਵਿਚ ਡੰਗਰ ਚਾਰਦਾ ਹੁੰਦਾ ਸੀ; ਉਸ ਨੇ ਤਾਂ ਮੈਨੂੰ ਚਾਰਨ ਦੀ ਬੜੀ ਕੋਸ਼ਸ਼ ਕੀਤੀ, ਪਰ ਮੈਂ ਉਸ ਦੇ ਜਾਲ ਵਿਚ ਨਾ ਹੀ ਫਸਿਆ।

**ਚਾਰਪਾਈ**—*ਇ.* ਮੰਜਾ, ਮੰਜੀ—ਅੱਜਕਲ੍ਹ ਚਾਰਪਾਈ ਦੀ ਥਾਂ ਪਲੰਘਾਂ ਨੇ ਮੱਲ ਲਈ ਹੈ।

**ਚਾਰਯਾਰੀ**—*ਇ.* ਮਿੱਤਰਾਂ ਦੀ ਟੋਲੀ—ਚਾਰਯਾਰੀ ਵਿਚ ਬੈਠਿਆਂ ਸਾਨੂੰ ਸੋਚ ਸਮਝ ਕੇ ਗੱਲ ਕਰਨੀ ਚਾਹੀਦੀ ਹੈ।

**ਚਾਰਾ**—*ਪੁ.* ਹਰੀ ਚਰ੍ਹੀ ਆਦਿ; ਉਪਾਅ, ਢੰਗ—ਰੱਬ ਦੀ ਕੁਦਰਤ ਵੇਖੋ ਕਿ ਪਸ਼ੂ ਚਾਰਾ ਖਾ ਕੇ ਸਾਨੂੰ ਦੁੱਧ ਦਿੰਦੇ ਹਨ; ਮੈਨੂੰ ਇਸ ਮੁਸ਼ਕਲ ਵਿਚੋਂ ਨਿਕਲਣ ਦਾ ਕੋਈ ਚਾਰਾ ਨਹੀਂ ਸੁੱਝ ਰਿਹਾ।

**ਚਾਰਾ ਨਾ ਚਲਣਾ**—*ਮੁਹਾ.* ਜ਼ੋਰ ਨਾ ਚੱਲਣਾ—ਦੁਸ਼ਮਣ ਨੇ ਕੋਈ ਚਾਰਾ ਨਾ ਚਲਦਾ ਵੇਖ ਕੇ ਅਖ਼ੀਰ ਹਾਰ ਮੰਨ ਲਈ।

**ਚਾਰੇ ਥੰਨੇ**—*ਕ੍ਰਿ. ਵਿ.* ਹਰ ਪਾਸੇ, ਹਰ ਤਰਫ਼—ਅੱਜਕਲ੍ਹ ਚਾਰੇ ਥੰਨੇ ਝੂਠ ਦਾ ਹੀ ਬੋਲ ਬਾਲਾ ਹੈ।

**ਚਾਰੇ ਰਾਹ ਮੋਕਲੇ ਹੋਣਾ**—*ਮੁਹਾ.* ਕੋਈ ਰੁਕਾਵਟ ਨਾ ਰਹਿਣਾ—ਸਤੀਸ਼ ਤਾਂ ਪਹਿਲਾਂ ਹੀ ਸ਼ਰਾਬੀ ਸੀ ਤੇ ਪਿਤਾ ਦੀ ਮੌਤ ਪਿੱਛੋਂ ਤਾਂ ਉਹਦੇ ਲਈ ਚਾਰੇ ਰਾਹ ਮੋਕਲੇ ਹੋ ਗਏ।

**ਚਾਲ**—*ਇ.* ਗਤੀ, ਰਫ਼ਤਾਰ; ਧੋਖਾ, ਫਰੇਬ—ਜ਼ਰਾ ਤੇਜ਼ ਚਾਲ ਨਾਲ ਚੱਲੋ, ਨਹੀਂ ਤਾਂ ਗੱਡੀ ਨਹੀਂ ਪਕੜ ਸਕੋਗੇ; ਮੈਨੂੰ ਉਸ ਦੀ ਚਾਲ ਦਾ ਪਹਿਲੋਂ ਹੀ ਪਤਾ ਲਗ ਗਿਆ ਸੀ।

**ਚਾਲਚਲਣ**—*ਪੁ.* ਆਚਰਣ—ਬਿਨਾਂ ਦੇਖੇ ਕਿਸੇ ਦੇ ਚਾਲਚਲਣ ਉੱਤੇ ਸ਼ੱਕ ਕਰਨਾ ਚੰਗੀ ਗੱਲ ਨਹੀਂ।

**ਚਾਲ-ਢਾਲ**—*ਇ.* ਚਲਣ ਦਾ ਤਰੀਕਾ; ਤੌਰ ਤਰੀਕਾ, ਵਰਤਾਓ—ਹਰ ਮਨੁੱਖ ਦੀ ਚਾਲ-ਢਾਲ ਵੱਖਰੀ ਕਿਸਮ ਦੀ ਹੁੰਦੀ ਹੈ; ਜਦੋਂ ਦਾ ਉਹ ਅਫ਼ਸਰ ਬਣਿਆ ਹੈ, ਉਸ ਦੀ ਚਾਲ-ਢਾਲ ਹੀ ਬਦਲ ਗਈ ਹੈ।

**ਚਾਲਬਾਜ਼**—*ਵਿ.* ਫਰੇਬੀ—ਚਾਲਬਾਜ਼ ਲੋਕ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਚਾਲ ਵਿਚ ਕਾਮਯਾਬ ਹੋ ਹੀ ਜਾਂਦੇ ਹਨ।

**ਚਾਲ੍ਹੀ**—*ਵਿ.* ਤੀਹ ਅਤੇ ਦਸ, 40—ਮਣ ਚਾਲ੍ਹੀ ਸੇਰਾਂ ਦਾ ਹੁੰਦਾ ਹੈ।

**ਚਾਲ੍ਹੀ ਸੇਰੀ ਗੱਲ**—*ਇ.* ਦਰੁਸਤ ਅਤੇ ਸਹੀ ਗੱਲ—ਗੱਲ ਤਾਂ ਤੁਸੀ ਚਾਲ੍ਹੀ ਸੇਰੀ ਆਖੀ ਹੈ, ਪਰ ਜੇ ਕੋਈ ਮੰਨੇ ਤਾਂ ਹੈ।

**ਚਾਵ**—*ਪੁ.* ਚਾਅ—ਦਾਦੀ ਜੀ ਨੇ ਬੜੇ ਚਾਵ ਨਾਲ ਮੈਨੂੰ ਰੋਟੀ ਖੁਆਈ।

**ਚਾੜ੍ਹਨਾ**—*ਕ੍ਰਿ. ਸਕ.* ਹੇਠਾਂ ਤੋਂ ਉੱਤੇ ਨੂੰ ਲਿਜਾਣਾ; ਪੱਕਣ ਲਈ ਚੁੱਲ੍ਹੇ ਆਦਿ ਤੇ ਰੱਖਣਾ; ਗੁੱਡੀ ਆਦਿ ਉਡਾਉਣਾ; ਭੇਟਾ ਕਰਨਾ; ਸਿਰਾਣੇ ਆਦਿ ਤੇ ਗਿਲਾਫ਼ ਆਦਿ ਪਾਉਣਾ—ਮਜ਼ਦੂਰ ਨੇ ਸਾਰਾ ਸਾਮਾਨ ਬਸ ਤੇ ਚਾੜ੍ਹ ਦਿੱਤਾ ਹੈ; ਅੱਜ ਤੁਸੀ ਕੀ ਚਾੜ੍ਹਿਆ ਹੈ; ਪਤੰਗ ਚਾੜ੍ਹਨਾ ਵੀ ਬੱਚਿਆਂ ਲਈ ਮਨੋਰੰਜਨ ਦਾ ਇਕ ਵੱਡਾ ਸਾਧਨ ਹੈ; ਗੁਰਦੁਆਰੇ ਆਦਿ ਮੱਥਾ ਟੇਕਣ ਲਈ ਸ਼ਰਧਾਲੂ ਕੁਝ ਨਾ ਕੁਝ ਜ਼ਰੂਰ ਚਾੜ੍ਹਦੇ ਹਨ; ਅਸੀਂ ਕਲ੍ਹ ਹੀ ਸਿਰ੍ਹਾਣਿਆਂ ਦੇ ਗਿਲਾਫ਼ ਚਾੜ੍ਹੇ ਹਨ।

**ਚਿਹਰਾ**—*ਪੁ.* ਸ਼ਕਲ, ਸੂਰਤ—ਆਦਮੀ ਦੀ ਪਛਾਣ ਤਾਂ ਉਸ ਦੇ ਚਿਹਰੇ ਤੋਂ ਹੀ ਹੋ ਜਾਂਦੀ ਹੈ।

**ਚਿਹਰਾ ਉੱਤਰਨਾ**—*ਮੁਹਾ.* ਉਦਾਸ ਹੋਣਾ—ਕੀ ਗੱਲ ਹੈ, ਅੱਜ ਤੁਹਾਡਾ ਚਿਹਰਾ ਉੱਤਰਿਆ ਹੋਇਆ ਹੈ?

**ਚਿਹਰਾ ਮੁਹਰਾ**—*ਪੁ.* ਰੂਪ ਰੰਗ, ਨੈਣ ਨਕਸ਼—ਦੁਨੀਆਂ ਵਿਚ ਇਕ ਦਾ ਚਿਹਰਾ ਮੁਹਰਾ ਘੱਟ ਹੀ ਦੂਜੇ ਨਾਲ ਮਿਲਦਾ ਹੈ।

**ਚਿਕ**—*ਇ.* ਬਾਂਸ ਆਦਿ ਦੇ ਤੀਲਿਆਂ ਦਾ ਬਣਿਆ ਝੀਥਾਂ ਵਾਲਾ ਪਰਦਾ—ਧੁੱਪ ਤੋਂ ਬਚਣ ਲਈ ਲੋਕ ਦਰਵਾਜ਼ਿਆਂ ਵਿਚ ਚਿਕ ਲਗਾ ਲੈਂਦੇ ਹਨ।

**ਚਿਕਣਾ**—*ਵਿ.* ਥਿੰਦਾ—ਚਿਕਣੇ ਹੱਥ ਸਾਬਣ ਤੋਂ ਬਿਨਾ ਸਾਫ਼ ਨਹੀਂ ਹੁੰਦੇ।

**ਚਿਕਣਾਹਟ (ਚਿਕਨਾਈ)**—*ਇ.* ਚਿਕਣਾ ਹੋਣ ਦਾ ਭਾਵ—ਦੁੱਧ ਦਹੀਂ ਘਿਉ ਆਦਿ ਚੀਜ਼ਾਂ ਸਰੀਰ ਨੂੰ ਚਿਕਣਾਹਟ ਦਿੰਦੀਆਂ ਹਨ।

**ਚਿਕਣੀ ਮਿੱਟੀ**—*ਇ.* ਲੇਸ ਵਾਲੀ ਮਿੱਟੀ—ਚਿਕਣੀ ਮਿੱਟੀ ਦਾ ਬਣਿਆਂ ਚੁੱਲ੍ਹਾ ਵਧੇਰੇ ਮਜ਼ਬੂਤ ਰਹਿੰਦਾ ਹੈ।

**ਚਿੱਕੜ**—*ਪੁ.* ਪਾਣੀ ਵਿਚ ਘੁਲੀ ਹੋਈ ਮਿੱਟੀ—ਮੀਂਹਾਂ ਦੇ ਦਿਨੀਂ ਸਾਡੇ ਪਿੰਡ ਵਿਚ ਬੜਾ ਹੀ ਚਿੱਕੜ ਹੋ ਜਾਂਦਾ ਹੈ।

**ਚਿੱਕੜ ਉਛਾਲਣਾ**—*ਮੁਹਾ.* ਦੋਸ਼ ਲਾਉਣਾ—ਦੂਜਿਆਂ ਤੇ ਚਿੱਕੜ ਉਛਾਲਣਾ ਤਾਂ ਕਈ ਆਦਮੀਆਂ ਦੀ ਆਦਤ ਹੀ ਬਣ ਜਾਂਦੀ ਹੈ।

**ਚਿੰਗਾਰੀ**—*ਇ.* ਚਿਣਗ—ਅੱਗ ਤੋਂ ਜ਼ਰਾ ਪਿੱਛੇ ਹੋ ਕੇ ਬੈਠੋ ਕਿਤੇ ਕੋਈ ਚਿੰਗਾਰੀ ਤੁਹਾਡੇ ਕਪੜਿਆਂ ਤੇ ਨਾ ਪੈ ਜਾਵੇ।

**ਚਿੱਚੜ**—*ਪੁ.* ਇਕ ਤਰ੍ਹਾਂ ਦੀ ਆਤਸ਼ਬਾਜ਼ੀ, ਲਹੂ ਪੀਣ ਵਾਲਾ ਇਕ ਜੀਵ—ਬੱਚੇ ਦੀਵਾਲੀ ਵਾਲੇ ਦਿਨ ਹਵਾਈਆਂ, ਪਟਾਕੇ, ਚਿੱਚੜ ਆਦਿ ਚਲਾ ਕੇ ਬੜੇ ਖ਼ੁਸ਼ ਹੁੰਦੇ ਹਨ; ਇਸ ਕੁੱਤੇ ਨੂੰ ਚਿੱਚੜ ਪਏ ਹੋਏ ਹਨ।

**ਚਿਟਕਣੀ**—*ਇ.* ਬੂਹਾ ਬੰਦ ਕਰਨ ਲਈ ਲੋਹੇ ਦੀ ਬਣੀ ਸੀਖ ਜਿਹੀ—ਰਾਤ ਨੂੰ ਸੌਣ ਸਮੇਂ ਬੂਹਿਆਂ ਨੂੰ ਚਿਟਕਣੀ ਜ਼ਰੂਰ ਲਗਾ ਲੈਣੀ ਚਾਹੀਦੀ ਹੈ।

**ਚਿਟ-ਕੱਪੜੀਆ**—*ਵਿ.* ਚਿੱਟੇ ਕਪੜੇ ਪਾਉਣ ਵਾਲਾ—ਕਈ ਆਦਮੀਆਂ ਪਾਸ ਘਰ ਵਿਚ ਭਾਵੇਂ ਕੁਝ ਖਾਣ ਨੂੰ ਨਾ ਵੀ ਹੋਵੇ, ਉਹ ਬਾਹਰ ਚਿਟ-ਕੱਪੜੀਆ ਬਣ ਕੇ ਫਿਰਦੇ ਹਨ।

**ਚਿੱਟਾ ਦੁੱਧ**—*ਵਿ. ਬਿਲਕੁਲ ਸਫ਼ੈਦ*—ਟੀਨੋਪਾਲ ਲਾਉਣ ਨਾਲ ਕੱਪੜਾ ਚਿੱਟਾ ਦੁੱਧ ਹੋ ਜਾਂਦਾ ਹੈ।

**ਚਿੱਠੀ**—*ਇ. ਖ਼ਤ, ਪੱਤਰ*—ਡਾਕੀਆ ਸਾਰੀਆਂ ਚਿੱਠੀਆਂ ਘਰ ਦੇ ਲੇਟਰ ਬਕਸ ਵਿਚ ਪਾਉਂਦਾ ਹੈ।

**ਚਿੱਠੀ-ਰਸਾਲ**—*ਪੁ. ਡਾਕੀਆ*—ਚਿੱਠੀ ਰਸਾਲ ਖ਼ਾਕੀ ਵਰਦੀ ਪਾਉਂਦੇ ਹਨ।

**ਚਿਣਗ**—*ਇ. ਚਿੰਗਾਰੀ, ਚੰਗਿਆੜੀ*—ਲੱਕੜ ਦੇ ਕੋਲੇ ਬਾਲਣ ਲੱਗਿਆਂ ਬੜੀਆਂ ਚਿਣਗਾਂ ਨਿਕਲਦੀਆਂ ਹਨ।

**ਚਿਣਨਾ**—*ਕ੍ਰਿ. ਸਕ. ਚਿਣਾਈ ਕਰਨਾ, ਉਸਾਰੀ ਕਰਨਾ*—ਮਿਸਤਰੀ ਦੀਵਾਰ ਚਿਣ ਰਿਹਾ ਹੈ।

**ਚਿਣਾਈ**—*ਇ. ਚਿਣਨ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਮਿਸਤਰੀ ਇੱਟਾਂ ਦੀ ਚਿਣਾਈ ਬੜੀ ਕਾਰੀਗਰੀ ਨਾਲ ਕਰਦਾ ਹੈ।

**ਚਿੱਤ**—*ਪੁ. ਦਿਲ, ਮਨ*—ਚਿੱਤ ਲਾ ਕੇ ਪੜ੍ਹਨ ਵਾਲੇ ਬੱਚੇ ਕਦੇ ਵੀ ਫੇਲ੍ਹ ਨਹੀਂ ਹੁੰਦੇ।

*ਕ੍ਰਿ. ਵਿ. ਪਿੱਠ ਭਾਰ ਡਿਗਦਿਆਂ ਹੋਇਆਂ*—ਜਦੋਂ ਵੀ ਉਹ ਸ਼ਰਾਬ ਪੀ ਕੇ ਆਉਂਦਾ ਹੈ, ਆਉਂਦਿਆਂ ਹੀ ਮੰਜੇ ਤੇ ਚਿੱਤ ਡਿੱਗ ਪੈਂਦਾ ਹੈ।

**ਚਿੰਤਪੂਰਨੀ**—*ਇ. ਹਿੰਦੂਆਂ ਅਨੁਸਾਰ ਇੱਛਾਵਾਂ ਨੂੰ ਪੂਰਾ ਕਰਨ ਵਾਲੀ ਇਕ ਦੇਵੀ*—ਚਿੰਤਪੂਰਨੀ ਦਾ ਮੰਦਰ ਜ਼ਿਲਾ ਹੁਸ਼ਿਆਰਪੁਰ ਵਿਚ ਹੈ।

**ਚਿੱਤਰ**—*ਪੁ. ਤਸਵੀਰ*—ਇਸ ਪੁਸਤਕ ਵਿਚ ਸਾਰੇ ਚਾਰ ਰੰਗਾਂ ਦੇ ਚਿੱਤਰ ਦਿੱਤੇ ਹੋਏ ਹਨ।

**ਚਿੱਤਰਕਾਰ**—*ਪੁ. ਚਿੱਤਰ ਬਣਾਉਣ ਵਾਲਾ ਵਿਅਕਤੀ*—ਚਿੱਤਰਕਾਰ ਪਹਾੜੀ ਦ੍ਰਿਸ਼ ਦਾ ਚਿੱਤਰ ਬਣਾ ਰਿਹਾ ਹੈ।

**ਚਿੱਤਰਕਾਰੀ**—*ਇ. ਚਿੱਤਰ ਬਣਾਉਣ ਦਾ ਕੰਮ*-ਕਈ ਆਦਮੀਆਂ ਨੂੰ ਚਿੱਤਰਕਾਰੀ ਦਾ ਬੜਾ ਸ਼ੌਕ ਹੁੰਦਾ ਹੈ।

**ਚਿੱਤਰਨਾ**—*ਕ੍ਰਿ. ਸਕ. ਮੂਰਤਾਂ ਖਿੱਚਣਾ*—ਚਿਤਰਕਾਰ ਗਾਂਧੀ ਜੀ ਦੀ ਤਸਵੀਰ ਚਿਤਰ ਰਿਹਾ ਹੈ।

**ਚਿਤਾ**—*ਇ. ਚਿਖਾ*-ਪੁਰਾਣੇ ਸਮੇਂ ਵਿਚ ਇਸਤਰੀ ਵੀ ਪਤੀ ਦੀ ਚਿਤਾ ਦੇ ਨਾਲ ਹੀ ਸੜ ਜਾਇਆ ਕਰਦੀ ਸੀ।

**ਚਿੰਤਾ**—*ਇ. ਫ਼ਿਕਰ*—ਮੈਨੂੰ ਤਾਂ ਹਰ ਵੇਲੇ ਕਾਕੇ ਦੀ ਨੌਕਰੀ ਦੀ ਹੀ ਚਿੰਤਾ ਲੱਗੀ ਰਹਿੰਦੀ ਹੈ।

**ਚਿੰਤਾਤੁਰ**—*ਵਿ. ਚਿੰਤਾ ਕਰਨ ਵਾਲਾ, ਫ਼ਿਕਰ ਕਰਨ ਵਾਲਾ*—ਮਾਲਤੀ ਆਪਣੇ ਨਾਲਾਇਕ ਪੁੱਤਰ ਦੀ ਜ਼ਿੰਦਗੀ ਬਾਰੇ ਬੜੀ ਚਿੰਤਾਤੁਰ ਰਹਿੰਦੀ ਹੈ।

**ਚਿਤਾਰਨਾ**—*ਕ੍ਰਿ. ਸਕ. ਯਾਦ ਕਰਨਾ*—ਜਦੋਂ ਭਗਤ ਭਗਵਾਨ ਨੂੰ ਸ਼ਰਧਾ ਨਾਲ ਚਿਤਾਰਦਾ ਹੈ ਤਾਂ ਭਗਵਾਨ ਅਵੱਸ਼ ਦਰਸ਼ਨ ਦਿੰਦੇ ਹਨ।

**ਚਿੱਥਣਾ**—*ਕ੍ਰਿ. ਸਕ. ਦਾੜ੍ਹਾਂ ਨਾਲ ਚਬਾ ਕੇ ਬਰੀਕ ਕਰਨਾ*—ਜਲਦੀ ਹਜ਼ਮ ਕਰਨ ਲਈ ਭੋਜਨ ਨੂੰ ਚੰਗੀ ਤਰ੍ਹਾਂ ਚਿੱਥਣਾ ਚਾਹੀਦਾ ਹੈ।

**ਚਿਪਚਿਪਾ**—*ਵਿ. ਲੇਸਦਾਰ, ਲੇਸਲਾ*—ਸਾਵਣ ਦੇ ਮਹੀਨੇ ਹਵਾ ਵਿਚ ਨਮੀ ਹੋਣ ਕਾਰਣ ਮੌਸਮ ਚਿਪਚਿਪਾ ਰਹਿੰਦਾ ਹੈ।

**ਚਿਪਣਾ**—*ਕ੍ਰਿ. ਅਕ. ਚਿਪਕਣਾ, ਚਿਮਟਣਾ*—ਗਰਮੀਆਂ ਵਿਚ ਪਸੀਨਾ ਆਉਣ ਕਾਰਣ ਕੱਪੜੇ ਸਰੀਰ ਨਾਲ ਚਿਪਣਾ ਸ਼ੁਰੂ ਕਰ ਦਿੰਦੇ ਹਨ।

**ਚਿੱਪੀ**—*ਇ. ਨਾਰੀਅਲ ਜਾਂ ਲੱਕੜ ਆਦਿ ਦਾ ਘੜਿਆ ਹੋਇਆ ਭਾਂਡਾ*—ਫ਼ਕੀਰ ਚਿੱਪੀ ਵਿਚ ਭਿੱਖਿਆ ਲੈਂਦੇ ਹਨ।

**ਚਿੱਬ**—*ਪੁ. ਭਾਂਡੇ ਆਦਿ ਵਿਚ ਪਿਆ ਵਿੰਗ*—ਭਾਂਡੇ ਦੇ ਡਿੱਗਣ ਨਾਲ ਉਸ ਵਿਚ ਚਿੱਬ ਪੈ ਜਾਂਦੇ ਹਨ।

**ਚਿੱਬ ਖੜਿੱਬਾ (ਚਿੱਬਾ)**—*ਵਿ. ਚਿੱਬਾਂ ਵਾਲਾ, ਵਿੰਗਾ, ਟੇਢਾ*—ਚਿੱਬ ਖੜਿੱਬਾ ਭਾਂਡਾ ਟੁੱਟ ਦੇ ਭਾਅ ਵਿਕ ਜਾਂਦਾ ਹੈ।

**ਚਿੰਬੜਨਾ**—*ਕ੍ਰਿ. ਅਕ. ਨਾਲ ਜੁੜਨਾ, ਨਾਲ ਲੱਗਣਾ*—ਗੂੰਦ ਚੰਗੀ ਨਾ ਹੋਣ ਕਾਰਣ ਇਸ਼ਤਿਹਾਰ ਕੰਧ ਨਾਲ ਨਹੀਂ ਚਿੰਬੜਦਾ।

*ਕ੍ਰਿ. ਸਕ. ਗਲਵੱਕੜੀ ਪਾਉਣਾ, ਜੱਫੀ ਪਾਉਣਾ*—ਮਾਂ ਨੂੰ ਵੇਖਦਿਆਂ ਹੀ ਬੱਚਾ ਉਸ ਨਾਲ ਚਿੰਬੜ ਗਿਆ।

**ਚਿੱਭੜ**—*ਪੁ. ਸਾਉਣੀ ਦੀ ਫ਼ਸਲ ਵਿਚ ਹੋਣ ਵਾਲਾ ਖੱਟਾ ਮਿੱਠਾ ਫਲ*—ਚਿੱਭੜਾਂ ਦੀ ਚਟਨੀ ਕਈ ਲੋਕ ਬੜੇ ਸੁਆਦ ਨਾਲ ਖਾਂਦੇ ਹਨ।

**ਚਿਮਟਾ**—*ਪੁ. ਅੱਗ ਦੇ ਕੋਲੇ ਫੜਨ ਲਈ ਲੋਹੇ ਆਦਿ ਦੀ ਬਣੀ ਇਕ ਚੀਜ਼; ਸਾਈਕਲ ਦੇ ਅਗਲੇ ਪਹੀਏ ਨੂੰ ਕਾਬੂ ਰੱਖਣ ਲਈ ਚਿਮਟੇ ਦੀ ਸ਼ਕਲ ਦੇ ਦੋ ਡੰਡੇ*—ਚੁੱਲ੍ਹੇ 'ਚੋਂ ਚਿਮਟੇ ਨਾਲ ਕੋਲੇ ਕੱਢਣਾ; ਚਿਮਟਾ ਟੁੱਟ ਜਾਣ ਤੇ ਸਾਈਕਲ ਬਿਲਕੁਲ ਨਹੀਂ ਚਲ ਸਕਦਾ।

**ਚਿਮਨੀ**—*ਇ. ਲੈਂਪ ਆਦਿ ਵਿਚ ਲਾਟ ਦੇ ਦੁਆਲੇ ਲਾਈ ਜਾਣ ਵਾਲੀ ਸ਼ੀਸ਼ੇ ਦੀ ਟਿਊਬ*—ਚਿਮਨੀ ਦਾ ਸ਼ੀਸ਼ਾ ਜਿੰਨਾ ਸਾਫ਼ ਹੋਵੇਗਾ, ਰੌਸ਼ਨੀ ਉਨੀ ਹੀ ਵਧੇਰੇ ਹੋਵੇਗੀ।

**ਚਿਰ**—*ਪੁ. ਸਮਾਂ, ਵਕਤ; ਦੇਰ*—ਉਹ ਪੜ੍ਹਾਈ ਬੈਠਣ ਵਿਚ ਕਾਫ਼ੀ ਚਿਰ ਲਾਉਂਦਾ ਹੈ; ਬਲਵਿੰਦਰ ਅਤੇ ਤੇਜਿੰਦਰ ਬੜੇ ਚਿਰਾਂ ਦੇ ਦੋਸਤ ਹਨ।

**ਚਿਰਕ**—*ਇ. ਦੇਰ*—ਮੈਨੂੰ ਅੱਜ ਘਰ ਪੁੱਜਣ ਵਿਚ ਜ਼ਰਾ ਚਿਰਕ ਹੋ ਗਈ ਹੈ।

**ਚਿਰਕਾ**—*ਕ੍ਰਿ. ਵਿ. ਦੇਰ ਨਾਲ*—ਬਲਦੇਵ ਨੂੰ ਰਾਤ ਵੇਲੇ ਚਿਰਕਾ ਸੌਣ ਦੀ ਆਦਤ ਹੈ।

**ਚਿਰਕਾਲ**—*ਪੁ. ਪੁਰਾਣਾ ਜ਼ਮਾਨਾ*—ਮਨੁੱਖ ਚਿਰਕਾਲ ਤੋਂ ਆਪਣੀਆਂ ਲੋੜਾਂ ਨੂੰ ਪਹਿਲ ਦਿੰਦਾ ਚਲਾ ਆ ਰਿਹਾ ਹੈ।

**ਚਿਰੰਜੀਵ**—*ਵਿ. ਜੋ ਦੇਰ ਤਕ ਜੀਉਂਦਾ ਰਹੇ*—ਫ਼ਕੀਰ ਨੇ ਆਖਿਆ, "ਬੇਟਾ, ਚਿਰੰਜੀਵ ਰਹੋ।"

**ਚਿਰੰਜੀਵੀ**—*ਵਿ. ਚਿਰ ਤਕ ਜੀਉਣ ਵਾਲਾ, ਚਿਰੰਜੀਵ*—ਸਰੀਰ ਨੂੰ ਬਲਵਾਨ ਅਤੇ ਚਿਰੰਜੀਵੀ ਬਣਾਉਣ ਲਈ ਕਸਰਤ ਬੜੀ ਜ਼ਰੂਰੀ ਹੈ।

**ਚਿਰਾਈ**—*ਇ. ਲੱਕੜੀ ਚੀਰਨ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਕਸ਼ਮੀਰੀ ਲੋਕ ਪੰਜਾਬੀਆਂ ਤੋਂ ਘੱਟ ਚਿਰਾਈ ਲੈ ਕੇ ਲੱਕੜਾਂ ਕੱਟ ਦਿੰਦੇ ਹਨ।

**ਚਿਰੋਕਾ**—*ਵਿ. ਚਿਰਾਂ ਦਾ, ਪੁਰਾਣਾ, ਕਾਫ਼ੀ ਦੇਰ ਦਾ*—ਚਿਰੋਕੇ ਵਿਛੜੇ ਆਪਣਿਆਂ ਦੇ ਸਸੰਬ ਨਾਲ ਮਿਲ ਜਾਣ ਤੇ ਬਹੁਤ ਖ਼ੁਸ਼ੀ ਹੁੰਦੀ ਹੈ।

**ਚਿਲਗੋਜ਼ਾ**—*ਪੁ. ਨਿਓਜ਼ਾ*—ਚੀਲ ਫਲ ਨੂੰ ਭੁੰਨ ਕੇ ਚਿਲਗੋਜ਼ਾ ਤਿਆਰ ਕੀਤਾ ਜਾਂਦਾ ਹੈ ਜੋ ਖਾਣ ਵਿਚ ਮੂੰਗਫਲੀ ਵਰਗਾ ਸੁਆਦ ਦਿੰਦਾ ਹੈ।

**ਚਿਲਮ**—*ਇ. ਪਿਆਲੇ ਦੀ ਸ਼ਕਲ ਦਾ ਮਿੱਟੀ ਦਾ ਭਾਂਡਾ ਜਿਸ ਵਿਚ ਤਮਾਕੂ ਪਾਉਂਦੇ ਹਨ*—ਨੌਕਰ ਹੁੱਕੇ ਤੇ ਚਿਲਮ ਲਾ ਕੇ ਮਾਲਕ ਨੂੰ ਦਿੰਦਾ ਹੈ।

**ਚਿਲਮਚੀ**—*ਇ. ਪਰਾਤ ਵਰਗਾ ਚੌੜੇ ਮੂੰਹ ਵਾਲਾ ਇਕ ਡੂੰਘਾ ਭਾਂਡਾ*—ਡਾਕਟਰ ਚਿਲਮਚੀ ਵਿਚ ਹੱਥ ਧੋਂਦਾ ਹੈ।

**ਚਿੱਲਾ**—*ਪੁ. ਕਮਾਨ ਦੀ ਰੱਸੀ*—ਸ਼ਿਕਾਰੀ ਨੇ ਦਰਖ਼ਤ ਉੱਤੇ ਬੈਠੇ ਪੰਛੀ ਨੂੰ ਦੇਖ ਕੇ ਇਕ ਦਮ ਚਿੱਲਾ ਚਾੜ੍ਹ ਲਿਆ।

**ਚਿੜ**—*ਇ. ਖਿਝ, ਗੁੱਸਾ*—ਗੱਲ ਗੱਲ ਤੇ ਚਿੜ ਜਾਣਾ ਚੰਗੀ ਗੱਲ ਨਹੀਂ।

**ਚਿੜਚਿੜਾ**—*ਵਿ. ਛੇਤੀ ਖਿਝਣ ਵਾਲਾ*—ਬੀਮਾਰੀ ਪਿੱਛੋਂ ਰੋਗੀ ਦਾ ਸੁਭਾਅ ਚਿੜਚਿੜਾ ਹੋ ਜਾਂਦਾ ਹੈ।

**ਚਿੜਨਾ**—*ਕ੍ਰਿ. ਅਕ. ਖਿਝਣਾ, ਕੁੜਨਾ*—ਕਿਸੇ ਦੀ ਤਰੱਕੀ ਵੇਖ ਕੇ ਚਿੜਨਾ ਨਹੀਂ ਚਾਹੀਦਾ।

**ਚਿੜਾ**—*ਪੁ. ਇਕ ਪੰਛੀ*—ਚਿੜੇ ਦਾ ਮੂੰਹ ਹੇਠੋਂ ਕਾਲਾ ਹੁੰਦਾ ਹੈ।

**ਚਿੜਾਉਣਾ**—*ਕ੍ਰਿ. ਸਕ. ਨਾਰਾਜ਼ ਕਰਨਾ, ਗੁੱਸਾ ਦਿਵਾਉਣਾ*—ਸਾਨੂੰ ਬਜ਼ੁਰਗਾਂ ਦੀ ਹੁਕਮ ਅਦੂਲੀ ਕਰ ਕੇ ਉਨ੍ਹਾਂ ਨੂੰ ਚਿੜਾਉਣਾ ਨਹੀਂ ਚਾਹੀਦਾ।

**ਚਿੜੀ**—*ਇ. ਚਿੜੇ ਦੀ ਮਾਦਾ; ਬੈਡਮਿੰਟਨ ਵਿਚ ਪਰਾਂ ਵਾਲੀ ਇਕ ਚੀਜ਼ ਜਿਸ ਨਾਲ ਖੇਡਦੇ ਹਨ; ਤਾਸ਼ ਦਾ ਇਕ ਰੰਗ*—ਸਵੇਰ ਹੁੰਦੇ ਹੀ ਚਿੜੀਆਂ ਦੀ ਚੀਂ ਚੀਂ ਸ਼ੁਰੂ ਹੋ ਜਾਂਦੀ ਹੈ; ਅੱਜ ਕਲ੍ਹ ਪਲਾਸਟਿਕ ਦੀਆਂ ਚਿੜੀਆਂ ਵੀ ਬਣਨ ਲਗ ਪਈਆਂ ਹਨ; ਇਹ ਚਿੜੀ ਦਾ ਗ਼ੁਲਾਮ ਹੈ।

**ਚੀਸ**—*ਇ. ਤਿੱਖੀ ਪੀੜ*—ਸਾਰੀ ਰਾਤ ਕੰਨ ਵਿਚ ਚੀਸਾਂ ਪੈਣ ਕਰਕੇ ਮੈਂ ਸੌਂ ਨਹੀਂ ਸਕਿਆ।

**ਚੀਕ**—*ਇ. ਜ਼ੋਰ ਦੀ ਆਵਾਜ਼; ਰੇਲ ਦੇ ਇੰਜਣ ਦੀ ਆਵਾਜ਼*—ਗਊ ਨੂੰ ਆਪਣੇ ਵੱਲ ਆਉਂਦਿਆਂ ਵੇਖ ਕੇ ਬਿੱਟੂ ਦੀਆਂ ਚੀਕਾਂ ਨਿਕਲ ਗਈਆਂ; ਗੱਡੀ ਨੇ ਹਾਲੀ ਪਹਿਲੀ ਚੀਕ ਮਾਰੀ ਹੀ ਸੀ ਕਿ ਅਸੀਂ ਗੱਡੀ ਤੇ ਚੜ੍ਹ ਗਏ।

**ਚੀਕ-ਚਿਹਾੜਾ**—*ਪੁ. ਰੌਲਾ ਰੱਪਾ, ਕਾਵਾਂ ਰੌਲੀ*—ਰੋਂਦੂ ਬੱਚੇ ਹਰ ਵੇਲੇ ਚੀਕ ਚਿਹਾੜਾ ਪਾਈ ਰਖਦੇ ਹਨ।

**ਚੀਕਣਾ**—*ਕ੍ਰਿ. ਅਕ. ਚੀਕ ਮਾਰਨਾ, ਰੋਣਾ*—ਕੀ ਗੱਲ ਹੈ, ਬੱਚਾ ਕਾਫ਼ੀ ਦੇਰ ਤੋਂ ਚੀਕਦਾ ਪਿਆ ਹੈ ?

**ਚੀਘੀ**—*ਇ. ਜ਼ੀਕ*—ਬੱਚਾ ਸਾਰਾ ਦੁੱਧ ਇੱਕੋ ਚੀਘੀ ਲਾ ਕੇ ਪੀ ਗਿਆ।

**ਚੀਚ ਵਹੁਟੀ**—*ਇ. ਬਰਸਾਤ ਵਿਚ ਪੈਦਾ ਹੋਣ ਵਾਲਾ ਇਕ ਲਾਲ ਕੀੜਾ*—ਬੱਚੇ ਬਰਸਾਤ ਦੇ ਦਿਨਾਂ ਵਿਚ ਚੀਚ ਵਹੁਟੀ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ।

**ਚੀਜ਼**—*ਇ. ਵਸਤ, ਸ਼ੈ; ਸਾਮਾਨ*—ਵੱਡੀਆਂ ਦੁਕਾਨਾਂ ਤੇ ਹਰ ਚੀਜ਼ ਮਹਿੰਗੀ ਮਿਲਦੀ ਹੈ; ਗੱਡੀ ਤੋਂ ਉਤਰਨ ਤੋਂ ਪਹਿਲਾਂ ਆਪਣੀਆਂ ਸਾਰੀਆਂ ਚੀਜ਼ਾਂ ਸੰਭਾਲ ਲੈਣੀਆਂ ਚਾਹੀਦੀਆਂ ਹਨ।

**ਚੀਜ਼-ਵਸਤੂ**—*ਇ. ਲੱਟਾ ਪਟਾ, ਮਾਲ ਮੱਤਾ*—ਬਰਸਾਤ ਦੇ ਦਿਨਾਂ ਵਿਚ ਚੀਜ਼ ਵਸਤ ਸੰਭਾਲ ਕੇ ਰੱਖਣੀ ਚਾਹੀਦੀ ਹੈ।

**ਚੀਤਾ**—*ਪੁ. ਸ਼ੇਰ ਵਰਗਾ ਇਕ ਮਾਸਾਹਾਰੀ ਜਾਨਵਰ*—ਜਦੋਂ ਚੀਤਾ ਜੰਗਲ ਵਿਚ ਦਹਾੜਦਾ ਹੈ ਤਾਂ ਪੰਛੀ ਡਰਦੇ ਮਾਰੇ ਸ਼ੋਰ ਪਾਉਣਾ ਸ਼ੁਰੂ ਕਰ ਦਿੰਦੇ ਹਨ।

**ਚੀਥੜਾ**—*ਪੁ. ਫਟੇ ਪੁਰਾਣੇ ਕੱਪੜੇ ਦਾ ਟੁਕੜਾ, ਲੀਰ*—ਗਰੀਬ ਲੋਕ ਚੀਥੜੇ ਪਾ ਕੇ ਹੀ ਗੁਜ਼ਾਰਾ ਕਰ ਲੈਂਦੇ ਹਨ।

**ਚੀਨੀ**—*ਖੰਡ; ਇਕ ਕਿਸਮ ਦੀ ਮਿੱਟੀ ਜਿਸ ਦੀਆਂ ਪਲੇਟਾਂ ਆਦਿ ਬਣਦੀਆਂ ਹਨ; ਚੀਨ ਦੀ ਭਾਸ਼ਾ*—ਸਾਰੀਆਂ ਮਿਠਾਈਆਂ ਆਮ ਤੌਰ ਤੇ ਚੀਨੀ ਦੀਆਂ ਹੀ ਬਣਦੀਆਂ ਹਨ; ਅੱਜ ਕਲ੍ਹ ਵਿਆਹ ਸ਼ਾਦੀਆਂ ਵਿਚ ਚੀਨੀ ਦੇ ਭਾਂਡੇ ਵਰਤੇ ਜਾਂਦੇ ਹਨ; ਅੱਜ ਕਲ੍ਹ ਭਾਰਤ ਦੀਆਂ ਯੂਨੀਵਰਸਿਟੀਆਂ ਵਿਚ ਚੀਨੀ ਪੜ੍ਹਾਉਣ ਦਾ ਪ੍ਰਬੰਧ ਹੈ।

**ਚੀਪੜ**—*ਵਿ. ਪੁ. ਜੋ ਪੈਸਾ ਖ਼ਰਚ ਨਾ ਕਰੇ, ਸੂਮ, ਕੰਜੂਸ*—ਕਈ ਲੋਕ ਸਭ ਕੁਝ ਹੁੰਦੇ ਹੋਏ ਵੀ ਚੀਪੜ ਸੁਭਾਅ ਦੇ ਹੁੰਦੇ ਹਨ।

**ਚੀਰ**—*ਇ. ਚੀਰੇ ਜਾਣ ਨਾਲ ਪਿਆ ਜ਼ਖ਼ਮ*—ਚਾਕੂ ਬੜਾ ਤੇਜ਼ ਹੋਣ ਕਰਕੇ ਹੱਥ ਤੇ ਚੀਰ ਪੈ ਗਏ ਹਨ।

**ਚੀਰਨਾ**—*ਕ੍ਰਿ. ਸਕ. ਲਕੜੀ ਨੂੰ ਆਰੀ ਆਦਿ ਨਾਲ ਕੱਟਣਾ; ਫੋੜੇ ਆਦਿ ਨੂੰ ਡਾਕਟਰੀ ਔਜ਼ਾਰਾਂ ਨਾਲ ਕੱਟਣਾ*—ਇਸ ਆਰੀ ਨਾਲ ਲੱਕੜ ਚੀਰਨਾ ਮੁਸ਼ਕਲ ਹੈ; ਕਈ ਡਾਕਟਰ ਤਾਂ ਝੱਟ ਫੋੜੇ ਨੂੰ ਚੀਰ ਦਿੰਦੇ ਹਨ।

**ਚੀਰਨੀ**—*ਇ. ਸਾਗ, ਫਲੀਆਂ ਆਦਿ ਜੋ ਉਹ ਮਾਤਰਾ ਜੋ ਮੁੱਠੀ ਵਿਚ ਫੜ ਕੇ ਚੀਰੀ ਜਾਵੇ ; ਮਾਂਗ, ਚੀਰ*—ਛੋਟੀ ਚੀਰਨੀ ਲੈ ਕੇ ਸਾਗ ਬਰੀਕ ਕੱਟਿਆ ਜਾਂਦਾ ਹੈ; ਕਈ ਇਸਤਰੀਆਂ ਨੂੰ ਚੀਰਨੀ ਵਿਚ ਸੰਧੂਰ ਭਰਨ ਦਾ ਬੜਾ ਸ਼ੌਕ ਹੁੰਦਾ ਹੈ।

**ਚੀਰਫਾੜ**—*ਇ. ਅੰਗਾਂ ਜਾਂ ਫੋੜੇ ਆਦਿ ਨੂੰ ਚੀਰਾ ਦੇਣ ਦਾ ਭਾਵ*—ਪੋਸਟ ਮਾਰਟਮ ਕਰਨ ਸਮੇਂ ਮੁਰਦੇ ਦੇ ਸਰੀਰ ਦੀ ਚੀਰਫਾੜ ਕਰ ਦਿੱਤੀ ਜਾਂਦੀ ਹੈ।

**ਚੀਰਾ**—*ਪੁ. ਫੋੜੇ ਆਦਿ ਨੂੰ ਚੀਰਨ ਦੀ ਕਿਰਿਆ*—ਡਾਕਟਰ ਨੇ ਮੇਰੇ ਫੋੜੇ ਨੂੰ ਕਲ੍ਹ ਚੀਰਾ ਦੇਣਾ ਹੈ।

**ਚੀੜ੍ਹ**—*ਇ. ਇਕ ਕਿਸਮ ਦਾ ਦਰਖ਼ਤ; ਜੰਮੇ ਹੋਣ ਦੀ ਹਾਲਤ*—ਪਹਾੜੀ ਇਲਾਕੇ ਵਿਚ ਚੀੜ੍ਹ (ਦੇ ਦਰਖ਼ਤ) ਆਮ ਮਿਲਦੇ ਹਨ; ੫੯੧ ਨੰਬਰ ਕਣਕ ਦਾ ਚੀੜ੍ਹ ਵੀ ਚੰਗਾ ਹੈ ਅਤੇ ਇਸ ਦੀ ਰੋਟੀ ਵੀ ਚੰਗੀ ਬਣਦੀ ਹੈ।

**ਚੁਆਉਣਾ**— *ਕ੍ਰਿ. ਪ੍ਰੇ. ਧਾਰ ਕੱਢਣ ਦਾ ਕੰਮ ਕਰਾਉਣਾ*—ਅਸੀਂ ਤਾਂ ਆਪਣੇ ਸਾਹਮਣੇ ਚੁਆ ਕੇ ਦੁੱਧ ਲੈਂਦੇ ਹਾਂ।

**ਚੁਆਈ**—*ਇ. ਕੰਮ ਦੀ ਮਜ਼ਦੂਰੀ ਜਾਂ ਕੰਮ*—ਅਸੀਂ ਗਊਆਂ ਅਤੇ ਮੱਝਾਂ ਦੀ ਚੁਆਈ ਲਈ ਇਕ ਵੱਖਰਾ ਆਦਮੀ ਰੱਖਿਆ ਹੋਇਆ ਹੈ।

**ਚੁਆਤੀ**—*ਇ. ਬਲਦੀ ਬਲਦੀ ਲੱਕੜ*—ਬਲਦੇ ਚੁਲ੍ਹੇ ਤੋਂ ਚੁਆਤੀ ਲੈ ਕੇ ਦੂਜਾ ਚੁੱਲ੍ਹਾ ਬਾਲਿਆ ਜਾ ਸਕਦਾ ਹੈ।

**ਚੁਆਤੀ ਲਾਉਣਾ**—*ਮੁਹਾ. ਭੜਕਾਉਣਾ*—ਚਟੀ ਲੋਕਾਂ ਦਾ ਕੰਮ ਹੀ ਚੁਆਤੀ ਲਾਉਣਾ ਹੁੰਦਾ ਹੈ।

**ਚੁਆਨੀ**—*ਇ. ਪੁਰਾਣੇ ਚਾਰ ਆਨੇ ਦਾ ਸਿੱਕਾ, ਅਜੋਕੇ 25 ਪੈਸੇ*—ਅੱਜਕਲ੍ਹ ਦੁਆਨੀ ਚੁਆਨੀ ਦਾ ਕੋਈ ਮੁਲ ਨਹੀਂ ਹੈ।

**ਚੁਆਵਾਂ**—ਵਿ. *ਸਾਹਮਣੇ ਚੁਆਇਆ ਹੋਇਆ*—ਦੁੱਧ ਅਤੇ ਸ਼ਹਿਦ ਚੁਆਵਾਂ ਹੀ ਲੈਣਾ ਚਾਹੀਦਾ ਹੈ।

**ਚੁਸਤ**—ਵਿ. *ਹੁਸ਼ਿਆਰ, ਚਾਲਾਕ; ਫੁਰਤੀਲਾ*—ਰਾਜੀਵ ਬੜਾ ਚੁਸਤ ਹੈ; ਉਹ ਹਰ ਕਿਸੇ ਤੋਂ ਆਪਣੇ ਕੰਮ ਕਰਵਾ ਲੈਂਦਾ ਹੈ; ਕੰਮ ਕਰਨ ਵਿਚ ਰਾਜ ਇੰਨਾ ਚੁਸਤ ਨਹੀਂ ਜਿੰਨਾ ਤੁਸੀਂ ਉਸ ਨੂੰ ਸਮਝ ਰਹੇ ਹੋ।

**ਚੁਸਤ-ਚਾਲਾਕ**—ਵਿ. *ਸਮਝਦਾਰ*—ਅੱਜ ਕਲ੍ਹ ਜ਼ਮਾਨਾ ਹੀ ਚੁਸਤ ਚਾਲਾਕ ਆਦਮੀਆਂ ਦਾ ਹੈ।

**ਚੁਸਤੀ**—ਇ. *ਚਾਲਾਕੀ; ਫੁਰਤੀਲਾ ਹੋਣ ਦਾ ਭਾਵ*—ਕਈ ਵਾਰ ਜ਼ਿਆਦਾ ਚੁਸਤੀ ਵੀ ਨੁਕਸਾਨ ਕਰਦੀ ਹੈ; ਸਾਡਾ ਨੌਕਰ ਬੜੀ ਚੁਸਤੀ ਨਾਲ ਕੰਮ ਕਰਦਾ ਹੈ।

**ਚੁੱਕ**—ਇ. *ਸ਼ਹਿ, ਉਕਸਾਹਟ*—ਇਹ ਕੰਮ ਤਾਂ ਉਸ ਨੇ ਜ਼ਰੂਰ ਕਿਸੇ ਦੀ ਚੁੱਕ ਵਿਚ ਆ ਕੇ ਕੀਤਾ ਹੈ।

**ਚੁੱਕ-ਚੁਕਾਈ**—ਇ. *ਸ਼ਹਿ*—ਸਤਵੰਤ ਨੇ ਇਹ ਕੰਮ ਕਿਸੇ ਦੀ ਚੁੱਕ-ਚੁਕਾਈ ਤੇ ਕੀਤਾ ਹੈ।

**ਚੁੱਕਣਾ**—ਕ੍ਰਿ. ਸਕ. *ਉਠਾਉਣਾ; ਭੜਕਾਉਣਾ*—ਤੁਸੀਂ ਇਕ ਹੱਥ ਨਾਲ ਵੱਧ ਤੋਂ ਵੱਧ ਕਿੰਨਾ ਵਜ਼ਨ ਚੁੱਕ ਸਕਦੇ ਹੋ; ਤੁਸੀਂ ਉਸ ਨੂੰ ਬਿਨਾ ਮਤਲਬ ਕਿਉਂ ਚੁੱਕ ਰਹੇ ਹੋ?

**ਚੁਕੰਨਾ**—ਵਿ. *ਸੁਚੇਤ, ਚੌਕਸ*—ਦੁਸ਼ਮਣ ਤੋਂ ਹਮੇਸ਼ਾ ਚੁਕੰਨਾ ਰਹਿਣਾ ਚਾਹੀਦਾ ਹੈ।

**ਚੁਕਾਉਣਾ**—ਕ੍ਰਿ. ਪ੍ਰੇ. *ਚੁੱਕਣ ਦਾ ਕੰਮ ਕਰਾਉਣਾ*—ਕੀ ਤੁਸੀਂ ਇਹ ਟਰੰਕ ਮੈਨੂੰ ਚੁਕਾਉਣ ਦੀ ਖੇਚਲ ਕਰੋਗੇ?

**ਚੁਕਾਈ**—ਇ. *ਚੁੱਕਣ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਨਵੀਂ ਵਹੁਟੀ ਨੂੰ ਘੁੰਡ ਚੁਕਾਈ ਸਮੇਂ ਸੱਸ ਵਲੋਂ ਸ਼ਗਨ ਦੇ ਰੂਪ ਵਿਚ ਕੁਝ ਨਾ ਕੁਝ ਦਿੱਤਾ ਜਾਂਦਾ ਹੈ।

**ਚੁਗਣਾ**—ਕ੍ਰਿ. ਸਕ. *ਪੰਛੀਆਂ ਦਾ ਦਾਣੇ ਆਦਿ ਖਾਣਾ; ਚੁਣਨਾ*—ਪੰਛੀ ਦਾਣੇ ਚੁਗਦੇ ਹਨ; ਇਸਤਰੀ ਦਾਲ ਵਿਚੋਂ ਰੋੜੇ ਚੁਗਦੀ ਹੈ।

**ਚੁਗਲਖੋਰ (ਚੁਗਲ)**—ਵਿ. *ਚੁਗਲੀ ਕਰਨ ਦਾ ਆਦੀ*—ਚੁਗਲਖੋਰ ਬੰਦੇ ਨੂੰ ਕੋਈ ਵੀ ਪਸੰਦ ਨਹੀਂ ਕਰਦਾ।

**ਚੁਗਲੀ**—ਇ. *ਪਿੱਠ ਪਿਛੇ ਕੀਤੀ ਬੁਰਾਈ, ਨਿੰਦਾ*—ਕਿਸੇ ਦੀ ਚੁਗਲੀ ਕਰਨ ਨਾਲੋਂ ਉਸ ਦੇ ਮੂੰਹ ਤੇ ਕਹੀ ਗੱਲ ਚੰਗੀ ਹੁੰਦੀ ਹੈ।

**ਚੁਗਾਉਣਾ**—ਕ੍ਰਿ. ਪ੍ਰੇ. *ਚੁਗਣ ਦਾ ਕੰਮ ਕਰਾਉਣਾ; ਚੁਣਨ ਦਾ ਕੰਮ ਕਰਾਉਣਾ*—ਕਈ ਆਦਮੀ ਆਪਣੇ ਕੋਠਿਆਂ ਤੇ ਪੰਛੀਆਂ ਨੂੰ ਚੁਗਾਉਣ ਲਈ ਦਾਣੇ ਪਾ ਦਿੰਦੇ ਹਨ; ਦਾਲ ਬੜੀ ਗੰਦੀ ਹੈ, ਇਸ ਨੂੰ ਚੁਗਾ ਲਉ।

**ਚੁਗਾਨ**—ਪੁ. *ਵਿਹੜਾ*—ਕੁੜੀਆਂ ਖੁੱਲ੍ਹੇ ਚੁਗਾਨ ਵਿਚ ਕਿਕਲੀ ਪਾਉਂਦੀਆਂ ਹਨ।

**ਚੁੰਗੀ**—ਇ. *ਸ਼ਹਿਰ ਦੇ ਅੰਦਰ ਆਉਣ ਵਾਲੀਆਂ ਚੀਜ਼ਾਂ ਦਾ ਮਹਿਸੂਲ; ਛਾਲ*—ਚੁੰਗੀ ਦੀ ਸਾਰੀ ਆਮਦਨ ਮਿਊਂਸਪਲ ਕਮੇਟੀਆਂ ਨੂੰ ਜਾਂਦੀ ਹੈ; ਸ਼ਿਕਾਰੀ ਨੂੰ ਵੇਖਦਿਆਂ ਹੀ ਹਿਰਨ ਚੁੰਗੀਆਂ ਭਰਦਾ ਹੋਇਆ ਨੱਠ ਗਿਆ।

**ਚੁੰਘਣਾ**—ਕ੍ਰਿ. ਸਕ. *ਬੁੱਲ੍ਹਾਂ ਰਾਹੀਂ ਦੁੱਧ ਪੀਣਾ*—ਵੱਛਾ ਗਊ ਦਾ ਦੁੱਧ ਚੁੰਘ ਰਿਹਾ ਹੈ।

**ਚੁੰਘਣੀ**—ਇ. *ਨਿਪਲ ਵਾਲ ਸ਼ੀਸ਼ੀ, ਚੂਸਣੀ*—ਅੱਜ ਕੱਲ੍ਹ ਮਾਵਾਂ ਬੱਚਿਆਂ ਨੂੰ ਜ਼ਿਆਦਾਤਰ ਚੁੰਘਣੀ ਨਾਲ ਦੁੱਧ ਪਿਆਉਣਾ ਪਸੰਦ ਕਰਦੀਆਂ ਹਨ।

**ਚੁੰਘਾਉਣਾ**—ਕ੍ਰਿ. ਸਕ. *ਥਣ ਨਾਲ ਦੁੱਧ ਪਿਆਉਣਾ*—ਵੱਛੇ ਨੂੰ ਚੁੰਘਾਉਣ ਲਈ ਥੋੜ੍ਹਾ ਦੁੱਧ ਜ਼ਰੂਰ ਛੱਡ ਦੇਣਾ।

**ਚੁੰਝ**—ਇ. *ਪੰਖੇਰੂਆਂ ਦਾ ਨੋਕਦਾਰ ਮੂੰਹ; ਕੋਈ ਨੋਕ ਵਾਲੀ ਚੀਜ਼*—ਸਾਰਸ ਦੀ ਚੁੰਝ ਬਹੁਤ ਲੰਮੀ ਹੁੰਦੀ ਹੈ; ਪੈੱਨ ਡਿੱਗਣ ਨਾਲ ਚੁੰਝ ਟੁੱਟ ਗਈ ਹੈ।

**ਚੁਟਕਲਾ**—ਪੁ. *ਹਸਾਉਣੀ ਗੱਲ, ਲਤੀਫ਼ਾ*—ਬੱਚੇ ਚੁਟਕਲੇ ਸੁਣ ਕੇ ਤੇ ਸੁਣਾ ਕੇ ਬੜੇ ਖ਼ੁਸ਼ ਹੁੰਦੇ ਹਨ।

**ਚੁਟਕੀ**—ਇ. *ਅੰਗੂਠੇ ਅਤੇ ਉਸ ਦੇ ਨਾਲ ਦੀ ਜਾਂ ਵਿਚਕਾਰਲੀ ਉਂਗਲ ਵਿਚ ਜਿੰਨੀ ਕੁ ਚੀਜ਼ ਆਵੇ; ਅੰਗੂਠੇ ਅਤੇ ਵਿਚਕਾਰਲੀ ਉਂਗਲ ਨੂੰ ਮਿਲਾ ਕੇ ਵਜਾਉਣ ਨਾਲ ਪੈਦਾ ਹੋਈ ਆਵਾਜ਼*—ਦਾਲ ਵਿਚ ਚੁਟਕੀ ਕੁ ਲੂਣ ਹੋਰ ਪਾ ਦਿਉ; ਦਾਦੀ ਜੀ ਬੱਚੇ ਨੂੰ ਚੁਟਕੀਆਂ ਵਜਾ ਕੇ ਚੁੱਪ ਕਰਾ ਰਹੇ ਹਨ।

**ਚੁਣਨਾ**—ਕ੍ਰਿ. ਸਕ. *ਚੋਣ ਕਰਨਾ, ਪਸੰਦ ਕਰਨਾ; ਚੁਗਣਾ*—ਸਭ ਤੋਂ ਪਹਿਲਾਂ ਤੁਸੀਂ ਆਪਣੀ ਮਰਜ਼ੀ ਦੀ ਚੀਜ਼ ਚੁਣ ਲਉ; ਹਾਲੀਂ ਚਾਵਲ ਚੁਣਨ ਵਾਲੇ ਹਨ।

**ਚੁੰਨ੍ਹਾ**—ਵਿ. *ਚੁੰਨ੍ਹੀਆਂ (ਛੋਟੀਆਂ) ਅੱਖਾਂ ਵਾਲਾ*—ਚੁੰਨ੍ਹਾ ਵਿਅਕਤੀ ਵੇਖਣ ਵੇਲੇ ਅੱਖਾਂ ਤੇ ਜ਼ੋਰ ਪਾ ਕੇ ਅੱਖਾਂ ਹੋਰ ਛੋਟੀਆਂ ਬਣਾ ਲੈਂਦਾ ਹੈ।

**ਚੁੱਪ**—ਵਿ. *ਜੋ ਕੁਝ ਨਾ ਬੋਲੇ, ਖ਼ਾਮੋਸ਼*—ਤੈਨੂੰ ਕਿੰਨੀ ਵਾਰੀ ਸਮਝਾਇਆ ਹੈ, ਪਰ ਤੂੰ ਚੁੱਪ ਨਹੀਂ ਰਹਿੰਦਾ।

ਇ. *ਨਾ ਬੋਲਣ ਦੀ ਹਾਲਤ, ਖ਼ਾਮੋਸ਼ੀ*—ਜਦੋਂ ਮੈਂ ਰਾਤ ਨੂੰ ਘਰੋਂ ਨਿਕਲਿਆ ਤਾਂ ਚਾਰੇ ਪਾਸੇ ਚੁੱਪ ਛਾਈ ਹੋਈ ਸੀ।

**ਚੁੱਪ-ਗੜੁੱਪ**—ਵਿ. *ਘੱਟ ਬੋਲਣ ਵਾਲਾ, ਖ਼ਾਮੋਸ਼*—ਜਦੋਂ ਦਾ ਮਹਿੰਦਰ ਦਸਵੀਂ ਦੇ ਇਮਤਿਹਾਨ ਵਿਚੋਂ ਫੇਲ੍ਹ ਹੋਇਆ ਹੈ, ਉਹ ਚੁੱਪ-ਗੜੁੱਪ ਹੀ ਰਹਿੰਦਾ ਹੈ।

**ਚੁੱਪ-ਚਾਪ**—ਵਿ. *ਖ਼ਾਮੋਸ਼*—ਜਦੋਂ ਅਧਿਆਪਕ ਕਮਰੇ ਵਿਚ ਦਾਖ਼ਲ ਹੋਇਆ ਤਾਂ ਸਾਰੇ ਬੱਚੇ ਚੁੱਪ-ਚਾਪ ਸਨ।

ਕ੍ਰਿ. ਵਿ. *ਚੁੱਪ ਚੁਪੀਤੇ*—ਬੱਚੇ ਨੂੰ ਝਿੜਕ ਪੈਣ ਦੀ ਦੇਰ ਸੀ ਕਿ ਉਹ ਚੁੱਪ-ਚਾਪ ਘਰੋਂ ਨਿਕਲ ਗਿਆ।

**ਚੁੱਪ-ਚੁਪੀਤਾ**—ਵਿ. *ਚੁੱਪ ਰਹਿਣ ਵਾਲਾ*—ਮੇਰੇ ਭਰਾ ਦਾ ਮੁੰਡਾ ਬੜਾ ਹੀ ਚੁੱਪ-ਚੁਪੀਤਾ ਹੈ।

ਕ੍ਰਿ. ਵਿ. *ਚੁੱਪ ਕਰ ਕੇ, ਚੁੱਪ-ਚਾਪ*—ਮੈਨੂੰ ਤਾਂ ਪਤਾ ਹੀ ਨਹੀਂ ਲੱਗਾ, ਤੁਸੀਂ ਕਦੋਂ ਚੁੱਪ-ਚੁਪੀਤੇ ਹੀ ਆ ਕੇ ਬੈਠ ਗਏ।

**ਚੁਫੇਰੇ**—ਕ੍ਰਿ. ਵਿ. *ਆਲੇ ਦੁਆਲੇ*—ਚਾਰ ਚੁਫੇਰੇ ਪੈ ਰਹੇ ਰੌਲੇ ਕਾਰਨ ਕੰਮ ਵਿਚ ਧਿਆਨ ਨਹੀਂ ਲਗ ਸਕਦਾ।

**ਚੁੰਬਕ**—ਪੁ. ਇਕ ਖਾਸ ਕਿਸਮ ਦਾ ਲੋਹਾ ਜੋ ਲੋਹੇ ਨੂੰ ਆਪਣੇ ਵੱਲ ਖਿੱਚਦਾ ਹੈ—ਬਹੁਤ ਸਾਰੇ ਦੁਕਾਨਦਾਰ ਸਿੱਕੇ ਦੀ ਪਛਾਣ ਲਈ ਚੁੰਬਕ ਰਖਦੇ ਹਨ।

**ਚੁਭਣਾ**—ਕ੍ਰਿ. ਅਕ. ਕੰਡੇ ਆਦਿ ਦਾ ਸਰੀਰ ਦੇ ਕਿਸੇ ਹਿੱਸੇ ਵਿਚ ਖੁੱਭਣਾ; ਰੜਕਣਾ—ਨੰਗੇ ਪੈਰੀਂ ਨਹੀਂ ਚੱਲੋ ਨਹੀਂ ਤਾਂ ਕੋਈ ਚੀਜ਼ ਚੁਭ ਜਾਵੇਗੀ, ਅੱਖ ਵਿਚੋਂ ਮੱਛਰ ਕੱਢ ਵੀ ਦਿੱਤਾ ਹੈ, ਪਰ ਫਿਰ ਵੀ ਕੋਈ ਚੀਜ਼ ਚੁਭ ਰਹੀ ਹੈ।

**ਚੁੱਭੀ**—ਇ. ਟੁੱਭੀ—ਗਰਮੀਆਂ ਵਿਚ ਬੱਚੇ ਤਲਾ ਵਿਚ ਚੁੱਭੀਆਂ ਮਾਰ ਕੇ ਨਹਾਉਂਦੇ ਹਨ।

**ਚੁੱਭੀ ਮਾਰ ਜਾਣਾ**—ਮੁਹਾ. ਵਿਹੇ ਦੀ ਚਲੇ ਜਾਣਾ—ਸਾਡਾ ਨੌਕਰ ਸਵੇਰੇ ਆ ਕੇ ਦਿਨ ਵਿਚ ਇਕ ਦੋ ਵੇਰ ਜ਼ਰੂਰ ਚੁੱਭੀ ਮਾਰ ਜਾਂਦਾ ਹੈ।

**ਚੁਮੰਜ਼ਲਾ**—ਵਿ. ਚਾਰ ਮੰਜ਼ਲਾਂ ਵਾਲਾ—ਸਾਡੇ ਸ਼ਹਿਰ ਵਿਚ ਕਈ ਚੁਮੰਜ਼ਲੇ ਮਕਾਨ ਹਨ।

**ਚੁਮਾਸਾ**—ਪੁ. ਬਰਸਾਤ ਦੇ ਚਾਰ ਮਹੀਨਿਆਂ ਦੀ ਰੁੱਤ—ਚੁਮਾਸੇ ਦੇ ਮਹੀਨਿਆਂ ਵਿਚ ਹੁੰਮਸ ਬਹੁਤ ਹੁੰਦੀ ਹੈ।

**ਚੁੰਮੀ**—ਇ. ਚੁੰਮਣ ਦੀ ਕਿਰਿਆ, ਚੁੰਮਾ—ਮਾਂ ਆਪਣੇ ਬੱਚੇ ਦੀ ਚੁੰਮੀ ਲੈ ਕੇ ਬੜੀ ਪ੍ਰਸੰਨ ਹੁੰਦੀ ਹੈ।

**ਚੁਰਸਤਾ**—ਪੁ. ਉਹ ਥਾਂ ਜਿੱਥੇ ਚਾਰ ਰਸਤੇ ਮਿਲਦੇ ਹੋਣ, ਚੌਕ—ਚੁਰਸਤੇ ਵਿਚ ਆਵਾਜਾਈ ਨੂੰ ਕੰਟਰੋਲ ਕਰਨ ਲਈ ਸਿਪਾਹੀ ਖੜ੍ਹਾ ਹੈ।

**ਚੁਰਾਉਣਾ**—ਕ੍ਰਿ. ਸਕ. ਚੋਰੀ ਕਰਨਾ—ਪਤਾ ਨਹੀਂ ਰਾਤ ਸਾਡੀ ਮੱਝ ਕਿਸ ਨੇ ਚੁਰਾ ਲਈ ਹੈ।

**ਚੁਲਬੁਲਾ**—ਵਿ. ਚੰਚਲ—ਚੁਲਬੁਲਾ ਬੱਚਾ ਸਭ ਨੂੰ ਪਿਆਰਾ ਲਗਦਾ ਹੈ।

**ਚੁਲਾਈ**—ਪੁ. ਇਕ ਪ੍ਰਕਾਰ ਦਾ ਸਾਗ—ਪਿੰਡਾਂ ਵਿਚ ਚੁਲਾਈ ਦਾ ਸਾਗ ਖੇਤਾਂ ਵਿਚ ਆਮ ਹੁੰਦਾ ਹੈ।

**ਚੁੜੇਲ**—ਇ. ਡੈਣ—ਜਿਥੋਂ ਤਾਈਂ ਹੋ ਸਕੇ, ਸਾਨੂੰ ਬੱਚਿਆਂ ਨੂੰ ਚੁੜੇਲਾਂ ਆਦਿ ਦੀਆਂ ਕਹਾਣੀਆਂ ਨਹੀਂ ਸੁਣਾਉਣੀਆਂ ਚਾਹੀਦੀਆਂ।

**ਚੂਸਣਾ**—ਕ੍ਰਿ. ਸਕ. ਜੀਭ ਅਤੇ ਹੋਠਾਂ ਨਾਲ ਕਿਸੇ ਪਦਾਰਥ ਦਾ ਰਸ ਖਿੱਚਣਾ—ਛੋਟੇ ਬੱਚਿਆਂ ਨੂੰ ਅੰਗੂਠਾ ਚੂਸਣ ਦੀ ਆਮ ਆਦਤ ਹੁੰਦੀ ਹੈ।

**ਚੂਹਾ**—ਪੁ. ਘਰ ਜਾਂ ਖੇਤ ਆਦਿ ਵਿਚ ਖੁੱਡ ਬਣਾ ਕੇ ਰਹਿਣ ਵਾਲਾ ਇਕ ਪ੍ਰਸਿੱਧ ਜਾਨਵਰ; ਨੱਕ ਦੀ ਮੈਲ—ਚੂਹੇ ਹਰ ਸਾਲ ਮਣਾਂ ਮੂੰਹੀ ਅਨਾਜ ਖਰਾਬ ਕਰ ਦਿੰਦੇ ਹਨ, ਹਰ ਵਕਤ ਨੱਕ ਵਿਚੋਂ ਚੂਹੇ ਕੱਢਦੇ ਰਹਿਣਾ ਕੋਈ ਚੰਗੀ ਆਦਤ ਨਹੀਂ।

**ਚੂੰਡਣਾ**—ਕ੍ਰਿ. ਸਕ. ਨੋਚਣਾ; ਗਰੀਬ ਨੂੰ ਲੁੱਟਣਾ—ਪਸ਼ੂ ਦੇ ਮਰ ਜਾਣ ਬਾਅਦ ਗਿੱਧਾਂ ਉਸ ਨੂੰ ਚੂੰਡਣਾ ਸ਼ੁਰੂ ਕਰ ਦਿੰਦੀਆਂ ਹਨ; ਸ਼ਾਹੂਕਾਰ ਵਲੋਂ ਗਰੀਬ ਮੁਜ਼ਾਰਿਆਂ ਨੂੰ ਚੂੰਡਣਾ ਸ਼ੋਭਾ ਨਹੀਂ ਦਿੰਦਾ।

**ਚੂੰਡਾ**—ਪੁ. ਜ਼ਨਾਨੀਆਂ ਦੇ ਸਿਰ ਦੇ ਵਾਲ, ਗੁੱਤ—ਔਰਤਾਂ ਲੜਾਈ ਵਿਚ ਇਕ-ਦੂਜੇ ਦਾ ਚੂੰਡਾ ਪੁੱਟ ਦਿੰਦੀਆਂ ਹਨ।

**ਚੂੰਢੀ**—ਇ. ਅੰਗੂਠੇ ਅਤੇ ਨਾਲ ਦੀ ਉਂਗਲ ਵਿਚ ਸਰੀਰ ਦਾ ਮਾਸ ਫੜਨ ਦਾ ਭਾਵ; ਚੁਟਕੀ; ਕਪੜੇ ਆਦਿ ਨੂੰ ਕੱਸ ਕੇ ਕਾਬੂ ਰੱਖਣ ਵਾਲੀ ਇਕ ਚੀਜ਼—ਪੱਪੂ ਨੇ ਰਾਜੂ ਨੂੰ ਜ਼ੋਰ ਦੀ ਚੂੰਢੀ ਵੱਢੀ; ਇਕ ਚੂੰਢੀ ਚੂਰਨ ਮੈਨੂੰ ਵੀ ਦੇਣਾ; ਹਵਾ ਚਲ ਰਹੀ ਹੈ, ਕਪੜਿਆਂ ਨੂੰ ਚੂੰਢੀਆਂ ਲਾ ਦਿਉ।

**ਚੂਨਭੂਨ**—ਪੁ. ਖੰਡਿਆ ਖੁੰਡਿਆ ਮਾਲ—ਘਰ ਦੀ ਸਾਰੀ ਚੂਨ ਭੂਨ ਉਸ ਨੇ ਆਪਣੇ ਪਤੀ ਦੀ ਬੀਮਾਰੀ ਤੇ ਲਾ ਦਿੱਤੀ।

**ਚੂਨਾ**—ਪੁ. ਇਕ ਖਾਸ ਕਿਸਮ ਦਾ ਪੱਥਰ; ਪਾਨ ਤੇ ਲਾਉਣ ਵਾਲਾ ਇਕ ਤਰ੍ਹਾਂ ਦਾ ਪਦਾਰਥ—ਪੁਰਾਣੇ ਜ਼ਮਾਨੇ ਵਿਚ ਰਾਜ ਚੂਨੇ ਦੀ ਚਿਣਾਈ ਕਰਦੇ ਹੁੰਦੇ ਸਨ, ਮੇਰੇ ਪਾਨ ਤੇ ਚੂਨਾ ਬਿਲਕੁਲ ਨਾ ਲਾਈਂ।

**ਚੂਰਨ**—ਪੁ. ਖੁਰਾਕ ਨੂੰ ਹਜ਼ਮ ਕਰਨ ਲਈ ਬਣਾਈ ਗਈ ਇਕ ਦਵਾਈ—ਚੂਰਨ ਬੜਾ ਹੀ ਸੁਆਦੀ ਹੈ, ਤੁਸੀਂ ਕਿੱਥੋਂ ਲਿਆ ਹੈ?

**ਚੂਰਨਾ**—ਕ੍ਰਿ. ਸਕ. ਚੂਰੀ ਬਣਾਉਣਾ—ਮਾਵਾਂ ਛੋਟੇ ਬੱਚਿਆਂ ਨੂੰ ਰੋਟੀ ਤੇ ਸ਼ੱਕਰ ਦਾ ਚੂਰਨਾ ਬਣਾ ਕੇ ਦਿੰਦੀਆਂ ਹਨ।

**ਚੂਰਾ**—ਪੁ. ਨਿੱਕੇ ਟੋਟੇ—ਲੱਡੂ ਤਾਂ ਤੁਸੀਂ ਸਾਰੇ ਖਾ ਲਏ ਹਨ, ਬਾਕੀ ਤਾਂ ਹੁਣ ਚੂਰਾ ਹੀ ਰਹਿ ਗਿਆ ਹੈ।

**ਚੂਰੀ**—ਇ. ਘਿਉ ਅਤੇ ਖੰਡ ਮਿਲਾ ਕੇ ਟੁਕੜੇ ਕੀਤੀ ਰੋਟੀ—ਬੱਚੇ ਚੂਰੀ ਬੜੇ ਸ਼ੌਕ ਨਾਲ ਖਾਂਦੇ ਹਨ।

**ਚੂਲਾ**—ਪੁ. ਲੱਕ ਦੀ ਹੱਡੀ, ਪੱਟ ਦਾ ਜੋੜ—ਉੱਚੀ ਥਾਂ ਤੋਂ ਡਿੱਗਣ ਨਾਲ ਕਈ ਵਾਰ ਚੂਲਾ ਟੁੱਟ ਜਾਂਦਾ ਹੈ।

**ਚੂਲੀ**—ਇ. ਕੁਰਲੀ—ਕੋਈ ਵੀ ਚੀਜ਼ ਖਾਣ ਤੋਂ ਬਾਅਦ ਚੂਲੀ ਕਰਨੀ ਚਾਹੀਦੀ ਹੈ।

**ਚੂਲੀ ਚੱਪਾ**—ਪੁ. ਇਕ ਹੱਥ ਵਿਚ ਜਿੰਨਾ ਪਾਣੀ ਆਦਿ ਆ ਜਾਵੇ—ਗਰੀਬਾਂ ਦੇ ਬੱਚਿਆਂ ਨੂੰ ਤਾਂ ਚੂਲੀਆਂ ਚੱਪਿਆਂ ਜਿੰਨਾ ਹੀ ਦੁੱਧ ਪੀਣ ਨੂੰ ਮਿਲਦਾ ਹੈ।

**ਚੂੜਾ**—ਪੁ. ਵੀਣੀ ਤੋਂ ਕੂਹਣੀ ਤਕ ਪਾਉਣ ਵਾਲੀਆਂ ਚੂੜੀਆਂ ਦਾ ਸਮੂਹ—ਵਿਆਹ ਸਮੇਂ ਮਾਮੇ ਵੱਲੋਂ ਭਣੇਵੀਂ ਨੂੰ ਚੂੜਾ ਦਿੱਤਾ ਜਾਂਦਾ ਹੈ।

**ਚੂੜੀ**—ਇ. ਇਸਤਰੀਆਂ ਦਾ ਇਕ ਤਰ੍ਹਾਂ ਦਾ ਕੱਚ ਆਦਿ ਦਾ ਕੜਾ, ਕਿਸੇ ਪੁਰਜ਼ੇ ਆਦਿ ਵਿਚ ਕੱਟ ਕੇ ਬਣਾਇਆ ਵਲ—ਅੱਜ ਕਲ੍ਹ ਸੂਟ ਨਾਲ ਮਿਲਵੇਂ ਰੰਗ ਦੀਆਂ ਚੂੜੀਆਂ ਪਾਉਣ ਦਾ ਰਿਵਾਜ ਹੈ, ਇਸ ਪੇਚ ਦੀਆਂ ਚੂੜੀਆਂ ਘਸ ਗਈਆਂ ਹਨ।

**ਚੂੜੀਦਾਰ**—ਵਿ. ਜਿਸ ਵਿਚ ਚੂੜੀਆਂ ਪਈਆਂ ਹੋਣ—ਅੱਜ ਕਲ੍ਹ ਕੁੜੀਆਂ ਵਿਚ ਚੂੜੀਦਾਰ ਪਜਾਮੇ ਪਾਉਣ ਦਾ ਫਿਰ ਰਿਵਾਜ ਹੋ ਗਿਆ ਹੈ।

**ਚੇਚਕ**—ਇ. ਮਾਤਾ ਜਾਂ ਸੀਤਲਾ ਦਾ ਰੋਗ—ਛੋਟੇ ਬੱਚਿਆਂ ਨੂੰ ਚੇਚਕ ਦਾ ਟੀਕਾ ਲਵਾ ਲੈਣਾ ਚਾਹੀਦਾ ਹੈ।

**ਚੇਟਕ**—ਇ. ਲਗਨ, ਸ਼ੌਕ—ਅੱਜ ਕਲ੍ਹ ਉਸ ਨੂੰ ਕਵਿਤਾ ਲਿਖਣ ਦੀ ਚੇਟਕ ਲੱਗੀ ਹੋਈ ਹੈ।

**ਚੇਤਨ, ਚੇਤੰਨ**—*ਵਿ. ਹੁਸ਼ਿਆਰ, ਸਾਵਧਾਨ, ਸੁਚੇਤ*—ਚੇਤਨ ਬੁੱਧੀ ਵਾਲਾ ਵਿਅਕਤੀ ਜ਼ਿੰਦਗੀ ਵਿਚ ਬਹੁਤ ਤਰੱਕੀ ਕਰਦਾ ਹੈ।

**ਚੇਤਨਾ**—*ਇ. ਬੁੱਧੀ, ਹੋਸ਼, ਸੂਝ, ਸਮਝ*—ਚੇਤਨਾ ਆਉਣ ਕਾਰਣ ਅੱਜ ਕੱਲ੍ਹ ਕਿਰਤੀ ਕਾਮੇਂ ਵੀ ਆਪਣੇ ਹੱਕਾਂ ਪ੍ਰਤੀ ਸੁਚੇਤ ਹਨ।

**ਚੇਤਾ**—*ਪੁ. ਯਾਦ ਰੱਖਣ ਦੀ ਸ਼ਕਤੀ, ਦਿਲ, ਮਨ*—ਵਡੇਰੀ ਉਮਰ ਵਿਚ ਆਮ ਕਰਕੇ ਚੇਤਾ ਕਮਜ਼ੋਰ ਹੋ ਜਾਂਦਾ ਹੈ ; ਕਈ ਵਾਰੀ ਜ਼ਰੂਰੀ ਗੱਲ ਵੀ ਮੇਰੇ ਚੇਤਿਉਂ ਉਤਰ ਜਾਂਦੀ ਹੈ।

**ਚੇਤਾਵਨੀ**—*ਇ. ਚੇਤਾ ਕਰਾਉਣ ਦਾ ਭਾਵ, ਖ਼ਬਰਦਾਰ ਕਰਨ ਲਈ ਕਹੀ ਹੋਈ ਗੱਲ*—ਜੇ ਮੈਨੂੰ ਤੁਹਾਡੇ ਕੰਮ ਦਾ ਖਿਆਲ ਨਾ ਰਿਹਾ ਤਾਂ ਮੈਨੂੰ ਚੇਤਾਵਨੀ ਦੇ ਦੇਣਾ ; ਇਸ ਖ਼ਤਰੇ ਸਬੰਧੀ ਉਸ ਨੇ ਮੈਨੂੰ ਪਹਿਲਾਂ ਹੀ ਚੇਤਾਵਨੀ ਦੇ ਦਿੱਤੀ ਸੀ।

**ਚੇਨ**—*ਇ. ਜ਼ੰਜੀਰ*—ਗੱਡੀ ਦੀ ਚੇਨ ਖਿੱਚਣਾ ਖ਼ਤਰੇ ਦਾ ਸੂਚਕ ਹੁੰਦਾ ਹੈ।

**ਚੇਪਣਾ**—*ਕ੍ਰਿ. ਸਕ. ਚਿਪਕਾਉਣਾ, ਜੋੜਨਾ*—ਪੁਸਤਕ ਦੇ ਫਟੇ ਹੋਏ ਕਾਗ਼ਜ਼ਾਂ ਨੂੰ ਗੂੰਦ ਨਾਲ ਚੇਪਣਾ ਚਾਹੀਦਾ ਹੈ।

**ਚੇਲਾ**—*ਪੁ. ਸ਼ਾਗਿਰਦ ; ਸਿਖ ; ਮੁਰੀਦ*—ਕਈ ਵਾਰੀ ਚੇਲਾ ਉਸਤਾਦ ਤੋਂ ਵੀ ਵੱਧ ਹੁਸ਼ਿਆਰ ਨਿਕਲ ਆਉਂਦਾ ਹੈ ; ਸੰਤ ਸੰਗਤ ਸਿੰਘ ਨੇ ਮੋਹਣ ਸਿੰਘ ਨੂੰ ਆਪਣਾ ਚੇਲਾ ਬਣਾਇਆ ਹੈ ; ਸਾਡੇ ਇਲਾਕੇ ਦੇ ਬਹੁਤੇ ਲੋਕ ਕੁਟੀ ਵਾਲੇ ਸੰਤਾਂ ਦੇ ਚੇਲੇ ਹਨ।

**ਚੈਨ**—*ਪੁ. ਸ਼ਾਂਤੀ*—ਟੀਕੇ ਨਾਲ ਮੈਨੂੰ ਕੁਝ ਦੇਰ ਹੀ ਚੈਨ ਪੈਂਦਾ ਹੈ, ਫਿਰ ਦਰਦ ਸ਼ੁਰੂ ਹੋ ਜਾਂਦਾ ਹੈ।

**ਚੈਨ ਨਾਲ ਨਾ ਬੈਠਣਾ**—*ਮੁਹਾ. ਟਿਕ ਕੇ ਨਾ ਬੈਠਣਾ, ਆਰਾਮ ਨਾਲ ਨਾ ਰਹਿਣਾ*—ਉਸ ਨੂੰ ਇੰਨੇ ਰੁਝੇਵੇਂ ਹਨ ਕਿ ਉਹ ਇਕ ਮਿੰਟ ਲਈ ਵੀ ਚੈਨ ਨਾਲ ਨਹੀਂ ਬੈਠ ਸਕਦਾ ।

**ਚੋਅ**—*ਪੁ. ਇਕ ਕਿਸਮ ਦਾ ਬਰਸਾਤੀ ਨਾਲਾ*—ਹੁਸ਼ਿਆਰਪੁਰ ਦੇ ਇਲਾਕੇ ਵਿਚ ਬੜੇ ਚੋਅ ਹਨ।

**ਚੋਕਰ**—*ਪੁ. ਛਾਣ ਬੂਰਾ, ਸੂੜ੍ਹਾ*—ਅੱਜਕਲ੍ਹ ਦੋਧੀ ਮੱਝਾਂ ਨੂੰ ਦਾਣੇ ਦੀ ਥਾਂ ਚੋਕਰ ਹੀ ਪਾਉਂਦੇ ਹਨ।

**ਚੋਖਾ**—*ਵਿ. ਕਾਫ਼ੀ*—ਪੰਜਾਬੀ ਭਾਸ਼ਾ ਕੋਲ ਚੋਖਾ ਸ਼ਬਦ-ਭੰਡਾਰ ਹੈ।

**ਚੋਗ, ਚੋਗਾ**—*ਇ. ਪੰਛੀਆਂ ਦੀ ਖ਼ੁਰਾਕ*—ਸਾਡੇ ਬਾਬਾ ਜੀ ਹਰ ਰੋਜ਼ ਸਵੇਰੇ ਸਵੇਰੇ ਕਬੂਤਰਾਂ ਨੂੰ ਚੋਗ ਪਾਉਂਦੇ ਹਨ।

**ਚੋਗਾ**—*ਪੁ. ਇਕ ਤਰ੍ਹਾਂ ਦਾ ਲੰਬਾ ਕੁੜਤਾ*—ਮੁਸਲਮਾਨ ਫ਼ਕੀਰਾਂ ਨੇ ਆਮ ਕਰਕੇ ਚੋਗੇ ਪਾਏ ਹੁੰਦੇ ਹਨ।

**ਚੋਚਲਾ**—*ਪੁ. ਨਾਜ਼ ਨਖ਼ਰਾ*—ਪੈਸੇ ਵਾਲਿਆਂ ਨੂੰ ਚੋਚਲੇ ਵੀ ਆ ਜਾਂਦੇ ਹਨ।

**ਚੋਜ**—*ਪੁ. ਕੌਤਕ; ਲਾਡ, ਪਿਆਰ*—ਰੱਬ ਦੇ ਚੋਜ ਨਿਆਰੇ ਹਨ; ਬੱਚਾ ਆਪਣੀ ਮਾਂ ਨਾਲ ਚੋਜ ਕਰਦਾ ਹੈ।

**ਚੋਟ**—*ਇ. ਸੱਟ; ਨਗਾਰੇ ਆਦਿ ਉੱਤੇ ਸੋਟੀ ਦੀ ਸੱਟ, ਲੁਹਾਰ ਆਦਿ ਰਾਹੀਂ ਹਥੌੜੇ ਨਾਲ ਲੋਹੇ ਤੇ ਮਾਰੀ ਸੱਟ*—ਪੌੜੀਆਂ ਤੋਂ ਡਿੱਗਣ ਨਾਲ ਮੈਨੂੰ ਕਾਫ਼ੀ ਚੋਟਾਂ ਆਈਆਂ ਹਨ ; ਗੁਰਪੁਰਬ ਦੇ ਜਲੂਸ ਦੇ ਅੱਗੇ ਨਿਹੰਗ ਸਿੰਘ ਨਗਾਰੇ ਤੇ ਚੋਟ ਮਾਰਦੇ ਜਾਂਦੇ ਹਨ ; ਲੁਹਾਰ ਗਰਮ ਲੋਹੇ ਤੇ ਚੋਟਾਂ ਮਾਰ ਕੇ ਉਸ ਨੂੰ ਚੌੜਾ ਕਰਦਾ ਹੈ।

**ਚੋਟੀ**—*ਇ. ਸਿਖਰ, ਟੀਸੀ ; ਬੋਦੀ*—ਹਿਮਾਲਾ ਦੀ ਸਭ ਤੋਂ ਉੱਚੀ ਚੋਟੀ ਮਾਉਂਟਐਵਰੈਸਟ ਹੈ ; ਪੰਡਤ ਸਿਰ ਉੱਤੇ ਚੋਟੀ ਜ਼ਰੂਰ ਰੱਖਦੇ ਹਨ।

**ਚੋਣ**—*ਇ. ਚੁਣਨ ਦਾ ਕੰਮ ਜਾਂ ਭਾਵ ; ਇਕ ਤਰ੍ਹਾਂ ਦੀ ਸਿਊਣ*—ਅੱਜ ਕਲ੍ਹ ਪੰਚਾਇਤਾਂ ਦੀਆਂ ਚੋਣਾਂ ਹੋ ਰਹੀਆਂ ਹਨ ; ਬੱਚੇ ਦੀ ਫਰਾਕ ਚੋਣਾਂ ਵਾਲੀ ਬਣਾਉਣਾ।

**ਚੋਣਵਾਂ**—*ਵਿ. ਚੁਣਿਆ ਹੋਇਆ ; ਵਧੀਆ*—ਮੀਟਿੰਗ ਵਿਚ ਪਾਰਟੀ ਦੇ ਕੁਝ ਚੋਣਵੇਂ ਆਦਮੀ ਹੀ ਬੁਲਾਏ ਗਏ ਸਨ ; ਉਹ ਤਾਂ ਹਮੇਸ਼ਾ ਚੋਣਵੀਂ ਚੀਜ਼ ਖ਼ਰੀਦਦਾ ਹੈ।

**ਚੋਣਾ**—*ਕ੍ਰਿ. ਸਕ. ਧਾਰ ਕੱਢਣਾ*—ਸਾਡਾ ਮਾਲੀ ਤਾਂ ਸਵੇਰੇ ਹੀ ਦੁੱਧ ਚੋ ਲੈਂਦਾ ਹੈ।

*ਕ੍ਰਿ. ਅਕ. ਬੂੰਦ ਬੂੰਦ ਕਰ ਕੇ ਡਿੱਗਣਾ (ਪਾਣੀ)*—ਇਸ ਸਾਲ ਬਾਰਸ਼ਾਂ ਕਰਕੇ ਸਾਡੇ ਸਕੂਲ ਦੇ ਸਾਰੇ ਹੀ ਕਮਰੇ ਚੋਣ ਲਗ ਪਏ ਹਨ।

**ਚੋਣੀ**—*ਇ. ਕਪਾਹ ਚੁਣਨ ਵਾਲੀ ਤੀਵੀਂ*—ਚੋਣੀਆਂ ਖੇਤਾਂ ਵਿਚ ਕਪਾਹ ਚੁਗ ਚੁਗ ਕੇ ਇਕ ਪਾਸੇ ਰੱਖ ਰਹੀਆਂ ਹਨ।

**ਚੋਬਦਾਰ**—*ਪੁ. ਉਹ ਬੰਦਾ ਜੋ ਡੰਡਾ ਚੁੱਕ ਕੇ ਅਮੀਰਾਂ ਅਤੇ ਰਾਜਿਆਂ ਆਦਿ ਦੇ ਅੱਗੇ ਤੁਰੇ*—ਰਿਆਸਤਾਂ ਸਮੇਂ ਸ਼ਾਹੀ ਦਰਬਾਰਾਂ ਦੇ ਵੱਡੇ ਦਰਵਾਜ਼ੇ ਅੱਗੇ ਚੋਬਦਾਰ ਖੜ੍ਹੇ ਹੁੰਦੇ ਸਨ।

**ਚੋਬਰ**—*ਪੁ. ਭਰ ਜਵਾਨ, ਗੱਭਰੂ*—ਫ਼ੌਜ ਵਿਚ ਚੋਬਰ ਜਵਾਨਾਂ ਨੂੰ ਭਰਤੀ ਕੀਤਾ ਜਾਂਦਾ ਹੈ।

**ਚੋਭ**—*ਇ. ਚੁਭਣ ਦਾ ਭਾਵ*—ਕਈ ਵਾਰੀ ਕੰਡਾ ਤਾਂ ਨਿਕਲ ਜਾਂਦਾ ਹੈ, ਪਰ ਚੋਭ ਮਹਿਸੂਸ ਹੁੰਦੀ ਰਹਿੰਦੀ ਹੈ।

**ਚੋਭਣਾ**—*ਕ੍ਰਿ. ਸਕ. ਖੋਭਣਾ*—ਡਾਕਟਰ ਨੂੰ ਟੀਕਾ ਲਾਉਣ ਸਮੇਂ ਸੂਈ ਉਬਾਲਣ ਉਪਰੰਤ ਕੀਟਾਣੂ ਰਹਿਤ ਕਰਕੇ ਹੀ ਸਰੀਰ ਵਿਚ ਚੋਭਣਾ ਚਾਹੀਦਾ ਹੈ।

**ਚੋਰ**—*ਪੁ. ਚੋਰੀ ਕਰਨ ਵਾਲਾ ਆਦਮੀ*—ਅੱਜ ਰਾਤੀਂ ਸਾਡੀ ਗਲੀ ਵਿਚ ਚੋਰ ਆਏ ਸਨ।

**ਚੋਰ ਬਜ਼ਾਰੀ**—*ਇ. ਬਲੈਕ ਮਾਰਕੀਟ*—ਅੱਜਕਲ੍ਹ ਜ਼ਿਆਦਾਤਰ ਦੁਕਾਨਦਾਰ ਰਾਸ਼ਨ ਗੁਦਾਮਾਂ ਵਿਚ ਦੱਬ ਕੇ ਚੋਰ ਬਜ਼ਾਰੀ ਕਰਕੇ ਪੈਸਾ ਕਮਾਉਂਦੇ ਹਨ।

**ਚੋਰੀ**—*ਇ. ਚੁਰਾਉਣ ਦੀ ਕਿਰਿਆ ਜਾਂ ਭਾਵ*—ਅੱਜ ਕਲ੍ਹ ਸਾਡੇ ਸ਼ਹਿਰ ਵਿਚ ਬੜੀਆਂ ਚੋਰੀਆਂ ਹੋਣ ਲਗ ਪਈਆਂ ਹਨ।

*ਕ੍ਰਿ. ਵਿ. ਲੁਕਾ ਕੇ ; ਲੁਕ ਕੇ*—ਉਸ ਨੇ ਇਹ ਕੰਮ ਮੈਥੋਂ ਚੋਰੀ ਕੀਤਾ ਹੈ ; ਮੈਂ ਚਾਚਾ ਜੀ ਨੂੰ ਪਿਤਾ ਜੀ ਤੋਂ ਚੋਰੀ ਮਿਲਣ ਲਈ ਗਿਆ ਸੀ।

**ਚੋਰੀ ਛਿਪੇ**—*ਕ੍ਰਿ. ਵਿ. ਲੁਕ ਛਿਪ ਕੇ, ਚੋਰੀ ਚੋਰੀ*—ਕਈ ਬੱਚੇ ਸਕੂਲ ਵਿਚੋਂ ਚੋਰੀ ਛਿਪੇ ਹੀ ਭੱਜ ਜਾਂਦੇ ਹਨ।

**ਚੋਲਾ**—*ਪੁ. ਖੁਲ੍ਹਾ ਲੰਮਾ ਕੁੜਤਾ*—ਸਾਧੂ ਫ਼ਕੀਰ ਆਮ ਤੌਰ ਤੇ ਚੋਲਾ ਹੀ ਪਹਿਨਦੇ ਹਨ।

**ਚੋਲਾ ਛੱਡਣਾ**—*ਮੁਹਾ. ਮਰ ਜਾਣਾ, ਸਰੀਰ ਤਿਆਗ ਦੇਣਾ*—ਮਹਾਂਪੁਰਖਾਂ ਲਈ ਚੋਲਾ ਛੱਡਣਾ ਕੋਈ ਔਖਾ ਨਹੀਂ ਹੁੰਦਾ।

**ਚੌਸਰ**—*ਪੁ.* ਚੌਪੜ, ਸਤਰੰਜ —ਵਿਹਲੇ ਬੰਦੇ ਤਾਸ਼ ਜਾਂ ਚੌਸਰ ਖੇਡ ਕੇ ਆਪਣਾ ਸਮਾਂ ਬਿਤਾਉਂਦੇ ਹਨ।

**ਚੌਕ**—*ਪੁ.* ਚੁਰਸਤਾ—ਪੂਰਨ ਸਿੰਘ ਦੇ ਚਾਚਾ ਜੀ ਦੀ ਦੁਕਾਨ ਚੌਕ ਵਿਚ ਹੋਣ ਕਰਕੇ ਉਨ੍ਹਾਂ ਦੀ ਬੜੀ ਵਿਕਰੀ ਹੁੰਦੀ ਹੈ।

**ਚੌਕਸ**—*ਵਿ. ਸਾਵਧਾਨ, ਚੇਤੰਨ*—ਸੀਨਾ ਨੂੰ ਘਰ ਆਉਣ ਵਾਲੇ ਖਤਰੇ ਤੋਂ ਚੌਕਸ ਰਹਿਣਾ ਪੈਂਦਾ ਹੈ।

**ਚੌਕਸੀ**—*ਇ. ਚੌਕਸ ਹੋਣ ਦਾ ਭਾਵ, ਸਾਵਧਾਨੀ*—ਸਰਕਾਰ ਵਲੋਂ ਜਿਲੇ ਵਿਚ ਚੌਕਸੀ ਵਿਭਾਗ ਕਾਇਮ ਕੀਤਾ ਜਾਂਦਾ ਹੈ।

**ਚੌਕਾ**—*ਪੁ. ਰਿੰਨਣ ਪਕਾਉਣ ਦਾ ਕੰਮ, ਰੋਟੀ-ਟੁਕ*—ਨੌਕਰੀ ਸ਼ੁਦਾ ਇਸਤਰੀਆਂ ਨੂੰ ਨੌਕਰੀ ਦੇ ਨਾਲ-ਨਾਲ ਚੁੱਲ੍ਹਾ ਚੌਂਕਾ ਵੀ ਆਪ ਹੀ ਕਰਨਾ ਪੈਂਦਾ ਹੈ।

**ਚੌਕੀ**—*ਇ. ਲੱਕੜ ਦੀ ਇਕ ਕਿਸਮ ਦੀ ਪੀੜ੍ਹੀ ; ਪੁਲਿਸ ਦਾ ਅੱਡਾ*—ਮੈਂ ਚੌਕੀ ਤੇ ਬਹਿ ਕੇ ਨਹਾਉਂਦਾ ਹਾਂ; ਉਸ ਨੇ ਚੋਰੀ ਦੀ ਖਬਰ ਚੌਕੀ ਵਿਚ ਦੇ ਦਿੱਤੀ ਹੈ।

**ਚੌਕੀਦਾਰ**—*ਪੁ. ਪਹਿਰਾ ਦੇਣ ਵਾਲਾ ਵਿਅਕਤੀ, ਪਹਿਰੇਦਾਰ*—ਉਨ੍ਹਾਂ ਦੀ ਕੋਠੀ ਦਾ ਚੌਕੀਦਾਰ ਬੜਾ ਚੁਸਤ ਅਤੇ ਇਮਾਨਦਾਰ ਹੈ।

**ਚੌਗਿਰਦਾ**—*ਪੁ.* ਆਲਾ-ਦੁਆਲਾ—ਸਾਡੀ ਕੋਠੀ ਦੇ ਚੌਗਿਰਦੇ ਵਿਚ ਜ਼ਿਆਦਾ ਡਾਕਟਰਾਂ ਦੀਆਂ ਕੋਠੀਆਂ ਹਨ।

**ਚੌਗਿਰਦੇ ਹੋਣਾ**—*ਮੁਹਾ.* ਘੇਰ ਲੈਣਾ—ਛਾਬੜੀ ਵਾਲੇ ਦੇ ਗਲੀ ਵਿਚ ਆਉਂਦਿਆਂ ਹੀ ਬੱਚੇ ਉਸ ਦੇ ਚੌਗਿਰਦੇ ਹੋ ਜਾਂਦੇ ਹਨ।

**ਚੌਣਾ**—*ਪੁ. ਗਊਆਂ ਦਾ ਇਕੱਠ*—ਪਾਲੀ ਸਵੇਰੇ ਚੌਣਾ ਲੈ ਕੇ ਖੇਤਾਂ ਵੱਲ ਨਿਕਲ ਜਾਂਦਾ ਹੈ।

**ਚੌਥਾ**—*ਵਿ. ਚਾਰ ਦੀ ਗਿਣਤੀ ਪੂਰੀ ਕਰਨ ਵਾਲਾ*—ਪਰਮਿੰਦਰ ਇਸ ਸਾਲ ਮੈਟ੍ਰਿਕ ਦੀ ਪਰੀਖਿਆ ਵਿਚ ਸਾਰੇ ਜ਼ਿਲੇ ਵਿਚੋਂ ਚੌਥੇ ਨੰਬਰ ਤੇ ਆਇਆ ਹੈ।

**ਚੌਥਾਈ**—*ਇ. ਚੌਥਾ ਹਿੱਸਾ*—ਸਾਂਝੀ ਜ਼ਮੀਨ ਦਾ ਚੌਥਾਈ ਮੇਰੇ ਹਿੱਸੇ ਆਇਆ ਹੈ।

**ਚੌਧਰਾਣੀ**—*ਇ. ਚੌਧਰੀ ਦੀ ਘਰ ਵਾਲੀ , ਔਰਤਾਂ ਵਿਚ ਆਗੂ ਔਰਤ*—ਸਾਡੇ ਪਿੰਡ ਦੀ ਚੌਧਰਾਣੀ ਬੜੀ ਮਿਲਣਸਾਰ ਹੈ; ਬਣੀ ਫਿਰਦੀ ਐ ਵੱਡੀ ਚੌਧਰਾਣੀ, ਗੱਲ ਕਰਨ ਦੀ ਅਕਲ ਨਹੀਂ।

**ਚੌਧਰੀ**—*ਪੁ. ਪਿੰਡ, ਬਿਰਾਦਰੀ, ਗਲੀ ਆਦਿ ਦਾ ਮੁਖੀਆ, ਆਦਮੀਆਂ ਵਿਚ ਆਗੂ*—ਸਾਡੇ ਪਿੰਡ ਦਾ ਚੌਧਰੀ ਬੜਾ ਭਲਾਮਾਣਸ ਹੈ ; ਓਹ ਆਪਣੇ ਆਪ ਨੂੰ ਤਾਂ ਚੌਧਰੀ ਸਮਝਦਾ ਹੈ, ਪਰ ਮੰਨਦਾ ਉਸ ਨੂੰ ਕੋਈ ਵੀ ਨਹੀਂ।

**ਚੌਰ**—*ਪੁ. ਗਊ ਦੇ ਵਾਲਾਂ ਦਾ ਇਕ ਤਰ੍ਹਾਂ ਦਾ ਗੁੱਛਾ ਜੋ ਸੋਨੇ ਚਾਂਦੀ ਆਦਿ ਦੀ ਡੰਡੀ ਵਿਚ ਲੱਗਾ ਹੁੰਦਾ ਹੈ*—ਪੁਰਾਣੇ ਜ਼ਮਾਨੇ ਵਿਚ ਰਾਜਿਆਂ ਮਹਾਰਾਜਿਆਂ ਦੇ ਤਖ਼ਤ ਤੇ ਬੈਠਣ ਸਮੇਂ ਸੇਵਕ ਚੌਰ ਕਰਿਆ ਕਰਦੇ ਸਨ।

**ਚੌੜ**—*ਵਿ. ਵਿਗਾੜਿਆ ਹੋਇਆ, ਖ਼ਰਾਬ*—ਲਾਡ ਨਾਲ ਬੱਚੇ ਚੌੜ ਹੋ ਜਾਂਦੇ ਹਨ।

*ਪੁ. ਵਿਗਾੜਨ ਦਾ ਭਾਵ*—ਤੇਰੀ ਜ਼ਰਾ ਜਿੰਨੀ ਗਲਤੀ ਨੇ ਸਾਰਾ ਕੰਮ ਚੌੜ ਕਰ ਦਿੱਤਾ ਹੈ।

**ਚੌੜ ਚਾਨਣ**— *ਵਿ. ਪੈਸਾ ਉਜਾੜਨ ਵਾਲਾ*—ਪਿਉ ਤਾਂ ਉਸ ਦਾ ਸ਼ਰੀਫ ਸੀ, ਪਰ ਪਤਾ ਨਹੀਂ ਕਿਉਂ ਉਸ ਦਾ ਪੁੱਤਰ ਇੰਨਾ ਚੌੜ ਚਾਨਣ ਨਿਕਲਿਆ ਹੈ।

**ਚੌੜਾ**—*ਵਿ. ਲੰਬਾਈ ਦੇ ਦੋਹਾਂ ਪਾਸਿਆਂ ਤੋਂ ਵੱਖਰੀ ਦਿਸ਼ਾ ਵਿਚ ਫੈਲਿਆ ਹੋਇਆ*—ਸਾਡੇ ਮਕਾਨ ਦੇ ਅੱਗੇ ਬੜਾ ਚੌੜਾ ਤੇ ਲੰਮਾ ਮੈਦਾਨ ਹੈ।

**ਚੌੜਾਈ**—*ਇ. ਚੌੜਾ ਹੋਣ ਦਾ ਭਾਵ*—ਸਾਡੇ ਕਮਰੇ ਦੀ ਚੌੜਾਈ ਪੰਦਰ੍ਹਾਂ ਫੁੱਟ ਹੈ।

## ਛ

**ਛਹਿਬਰ**—*ਇ.* ਝੜੀ—ਬੱਦਲਾਂ ਨੇ ਕਲ੍ਹ ਰਾਤ ਦੀ ਛਹਿਬਰ ਲਾਈ ਹੋਈ ਹੈ।

**ਛਕਣਾ**—*ਕ੍ਰਿ. ਸਕ. ਖਾਣਾ, ਭੋਜਨ ਕਰਨਾ ; ਪੀਣਾ*—ਅੱਜ ਦੇ ਲੰਗਰ ਵਿਚ ਲਗ ਭਗ ਹਜ਼ਾਰ ਆਦਮੀਆਂ ਨੇ ਭੋਜਨ ਛਕਿਆ; ਤੁਸੀਂ ਕੀ ਛਕੋਗੇ, ਚਾਹ ਜਾਂ ਦੁੱਧ ?

**ਛਕ ਪੂਰਨਾ**—*ਮੁਹਾ. ਗਹਿਣੇ, ਕੱਪੜੇ, ਭਾਂਡੇ ਆਦਿ ਜੋ ਨਾਨਕਿਆਂ ਵਲੋਂ ਦਾਜ ਦੇ ਹਿੱਸੇ ਵਜੋਂ ਦੋਹਤੇ /ਦੋਹਤੀ ਨੂੰ ਦੇਣ ਦਾ ਭਾਵ*—ਵਿਆਹ ਸਮੇਂ ਛਕ ਪੂਰਨ ਦੀ ਰਸਮ ਲਾੜੇ ਅਤੇ ਲਾੜੀ ਦੇ ਨਾਨਕਿਆਂ ਵਲੋਂ ਕੀਤੀ ਜਾਂਦੀ ਹੈ।

**ਛਕੜਾ**—*ਪੁ. ਭਾਰ ਢੋਣ ਵਾਲਾ ਗੱਡਾ*—ਪਿੰਡਾਂ ਵਿਚ ਥੋੜ੍ਹਾ ਮੋਟਾ ਸਾਮਾਨ ਲਿਆਉਣ ਲਈ ਛਕੜਾ ਵਰਤਿਆ ਜਾਂਦਾ ਹੈ।

**ਛੰਗਾਉਣਾ**—*ਕ੍ਰਿ. ਪ੍ਰੇ. ਦਰਖ਼ਤ ਦੀਆਂ ਫਾਲਤੂ ਟਾਹਣੀਆਂ ਕਟਵਾਉਣ ਦਾ ਭਾਵ*—ਦਰਖ਼ਤਾਂ ਅਤੇ ਵਧੀਆਂ ਹੋਈਆਂ ਝਾੜੀਆਂ ਨੂੰ ਛੰਗਾਉਣਾ ਪੈਂਦਾ ਹੈ।

**ਛੰਗਾਈ**—*ਇ. ਛਾਂਗਣ ਦਾ ਕੰਮ ਜਾਂ ਇਸਦੀ ਮਜ਼ਦੂਰੀ*—ਦਰਖਤਾਂ ਦੀਆਂ ਫਾਲਤੂ ਟਾਹਣੀਆਂ ਦੀ ਛੰਗਾਈ ਮਾਲੀ ਕਰਦਾ ਹੈ।

**ਛਛੂੰਦਰ**—*ਇ. ਮੂਸਣੀ*—ਛਛੂੰਦਰ ਚੂਹੇ ਦੀ ਸ਼ਕਲ ਦੀ ਹੁੰਦੀ ਹੈ।

**ਛੱਜ**—*ਪੁ. ਅਨਾਜ ਸਾਫ਼ ਕਰਨ ਲਈ ਤੀਲਾਂ ਦੀ ਇਕ ਚੀਜ਼*—ਕਣਕ ਪਹਿਲਾਂ ਛੱਜ ਨਾਲ ਸਾਫ਼ ਕਰ ਲਉ, ਬਾਅਦ ਵਿਚ ਰੋੜੇ ਚੁਗ ਲੈਣਾ।

**ਛੱਜ ਕੁੱਟਣਾ (ਤੋੜਨਾ)**—*ਮੁਹਾ. ਵਿਆਹ ਦੀ ਇਕ ਰਸਮ*—ਵਿਆਹ ਸਮੇਂ ਨਾਨਕਿਆਂ ਵਲੋਂ ਇਕੱਠੀਆਂ ਹੋ ਕੇ ਸ਼ਗਨ ਅਤੇ ਖ਼ੁਸ਼ੀ ਵਜੋਂ ਛੱਜ ਕੁਟਿਆ ਜਾਂਦਾ ਹੈ।

**ਛੱਜਾ**—*ਪੁ. ਛੱਤ ਦਾ ਉਹ ਭਾਗ ਜੋ ਬਾਹਰ ਨੂੰ ਵਧਿਆ ਹੁੰਦਾ ਹੈ*—ਲੋਕੀ ਛੱਜਿਆਂ ਤੇ ਬੈਠ ਕੇ ਜਲੂਸ ਵੇਖ ਰਹੇ ਹਨ।

**ਛੱਜੀਂ ਬੁੱਕੀਂ**—*ਕ੍ਰਿ. ਵਿ. ਬਹੁਤ ਜ਼ਿਆਦਾ*—ਖੁੱਲ੍ਹੀ ਹਵਾ, ਕੁਦਰਤੀ ਨਜ਼ਾਰੇ ਅਤੇ ਨਰੋਈ ਖ਼ੁਰਾਕ ਨੂੰ ਜਿੱਥੇ ਸ਼ਹਿਰੀ ਲੋਕ ਤਰਸਦੇ ਹਨ, ਉੱਥੇ ਪਿੰਡਾਂ ਵਿੱਚ ਛੱਜੀਂ ਬੁੱਕੀਂ ਮਿਲਦੀ ਹੈ।

**ਛਟ**—ਇ. ਦੋ ਮੂੰਹੀ ਬੋਰੀ—ਥੋੜ੍ਹਾ ਬਹੁਤ ਸਾਮਾਨ (ਮਿੱਟੀ, ਰੇਤਾ ਆਦਿ) ਢੋਣ ਲਈ ਖੋਤੇ ਉਤੇ ਛਟ ਪਾਈ ਜਾਂਦੀ ਹੈ।

**ਛੱਟਣਾ**—ਕ੍ਰਿ. ਸਕ. ਛੱਜ ਆਦਿ ਨਾਲ ਕਿਸੇ ਚੀਜ਼ ਵਿਚੋਂ ਤੂੜੀ ਆਦਿ ਵੱਖ ਕਰਨਾ—ਅੱਜ ਕਲ੍ਹ ਅਨਾਜ ਛੱਟਣ ਲਈ ਛੱਜ ਦੀ ਥਾਂ ਮਸ਼ੀਨਾਂ ਬਣ ਗਈਆਂ ਹਨ।

**ਛਟਾਂਕ**—ਇ. ਇਕ ਸੇਰ ਦਾ ਸੋਲ੍ਹਵਾਂ ਹਿੱਸਾ—ਅੱਜਕਲ੍ਹ ਮਹਿੰਗਾਈ ਦੇ ਜ਼ਮਾਨੇ ਵਿਚ ਰੁਪਏ ਦੀ ਕੀਮਤ ਘੱਟ ਜਾਣ ਕਾਰਣ ਛਟਾਂਕ ਤਾਂ ਤੋਲ ਕੋਈ ਅਰਥ ਨਹੀਂ ਰਖਦਾ।

**ਛਟੀਆਂ ਖੇਡਣਾ**—ਪੁ. ਵਿਆਹ ਦੀ ਇਕ ਰਸਮ—ਵਿਆਹ ਤੋਂ ਦੂਜੇ ਦਿਨ ਲਾੜੇ ਤੇ ਲਾੜੀ ਤੇ ਉਨ੍ਹਾਂ ਦੇ ਸਾਕ ਸਬੰਧੀਆਂ ਵੱਲੋਂ ਛਟੀਆਂ ਖੇਡਣ ਦੀ ਰਸਮ ਮਨਾਈ ਜਾਂਦੀ ਹੈ।

**ਛੱਡਣਾ**—ਕ੍ਰਿ. ਸਕ. ਤਿਆਗਣਾ ; ਮਾਫ਼ ਕਰਨਾ, ਖ਼ਿਮਾ ਕਰ ਦੇਣਾ ; ਰਿਹਾਅ ਕਰਨਾ—ਜਿਹੜੀ ਆਦਤ ਇਕ ਵਾਰ ਪੈ ਜਾਵੇ ਉਸ ਨੂੰ ਛੱਡਣਾ ਮੁਸ਼ਕਲ ਹੋ ਜਾਂਦਾ ਹੈ ; ਚਲੋ ਹੁਣ ਛੱਡੋ, ਇਸ ਦੀ ਕਾਫ਼ੀ ਖਿੱਚ-ਧੂਹ ਹੋ ਗਈ ਹੈ ; ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਉਤਸਵ ਸਮੇਂ ਪੰਜਾਬ ਸਰਕਾਰ ਨੇ ਬੜੇ ਕੈਦੀ ਛੱਡੇ ਸਨ।

**ਛਣਕਣਾ**—ਕ੍ਰਿ. ਅਕ. ਛਣਕਾਰ ਹੋਣਾ—ਬਲਦਾਂ ਦੇ ਗਲ ਵਿਚ ਪਏ ਘੁੰਗਰੂਆਂ ਦੇ ਛਣਕਣ ਦੀ ਆਵਾਜ਼ ਬੜੀ ਪਿਆਰੀ ਲਗਦੀ ਹੈ।

**ਛਣਕਾਉਣਾ**—ਕ੍ਰਿ. ਸਕ. ਖੜਕਾਉਣਾ—ਪਾਠ ਪੂਜਾ ਜਾਂ ਸ਼ਬਦ ਗਾਇਨ ਕਰਨ ਸਮੇਂ ਛੈਣਿਆਂ ਦਾ ਛਣਕਾਉਣਾ ਸੰਗੀਤ ਪੈਦਾ ਕਰਦਾ ਹੈ।

**ਛਣਕਾਟਾ**—ਪੁ. ਛਣ-ਛਣ ਦੀ ਆਵਾਜ਼—ਝਾਂਜਰਾਂ ਦਾ ਛਣਕਾਟਾ ਦੂਰੋਂ ਹੀ ਸੁਣਾਈ ਦਿੰਦਾ ਹੈ।

**ਛਣਕਾਰ**—ਇ. ਛਣਕਣ ਦੀ ਆਵਾਜ਼ ; ਛੈਣਿਆਂ ਆਦਿ ਦੀ ਛਣਕਾਰ—ਗਿੱਧਾ ਪਾਉਂਦੀਆਂ ਕੁੜੀਆਂ ਦੀਆਂ ਚੂੜੀਆਂ ਦੀ ਛਣਕਾਰ ਬੜੀ ਪਿਆਰੀ ਲਗਦੀ ਹੈ ; ਦੀਵਾਨ ਵਿਚ ਛੈਣਿਆਂ ਦੀ ਛਣ ਛਣ ਬੜੇ ਦੂਰ ਤੋਂ ਹੀ ਸੁਣਾਈ ਦਿੰਦੀ ਹੈ।

**ਛਣ ਛਣ**—ਇ. ਛਣਕਣ ਦੀ ਆਵਾਜ਼—ਮੰਦਰ ਵਿਚ ਛੈਣਿਆਂ ਦੀ ਛਣ ਛਣ ਬੜੇ ਦੂਰ ਤਕ ਸੁਣਾਈ ਦਿੰਦੀ ਸੀ।

**ਛੱਤਣਾ**—ਕ੍ਰਿ. ਸਕ. ਛੱਤ ਪਾਉਣਾ—ਅੱਜਕਲ੍ਹ ਮਹਿੰਗਾਈ ਦੇ ਦੌਰ ਵਿਚ ਮੁਲਾਜ਼ਮਾਂ ਲਈ ਮਕਾਨ ਛੱਤਣਾ ਬਹੁਤ ਮੁਸ਼ਕਿਲ ਹੋ ਗਿਆ ਹੈ।

**ਛਤਰ**—ਪੁ. ਵੱਡੀ ਛਤਰੀ—ਬਰਾਤ ਵਾਲੇ ਦਿਨ ਲਈ ਘੋੜੀ ਤੋਂ ਇਲਾਵਾ ਛਤਰ ਦਾ ਵੀ ਪ੍ਰਬੰਧ ਕਰ ਲੈਣਾ।

**ਛਤਰ—ਛਾਇਆ**—ਇ. ਆਸਰਾ—ਮੈਨੂੰ ਤਾਂ ਹੁਣ ਤੁਹਾਡੀ ਹੀ ਛਤਰ-ਛਾਇਆ ਦੀ ਲੋੜ ਹੈ।

**ਛਤਰੀ**—ਇ. ਮੀਂਹ ਤੇ ਧੁੱਪ ਤੋਂ ਬਚਣ ਲਈ ਇਕ ਤਰ੍ਹਾਂ ਦੀ ਚੀਜ਼—ਬਾਰਸ਼ ਦਾ ਕੋਈ ਪਤਾ ਨਹੀਂ, ਤੁਸੀ ਆਪਣੇ ਨਾਲ ਛਤਰੀ ਜ਼ਰੂਰ ਲੈ ਜਾਉ।

**ਛੰਦ**—ਪੁ. ਕਵਿਤਾ ਲਿਖਣ ਲਈ ਮਾਤਰਾ ਆਦਿ ਦੇ ਨਿਯਮ ; ਉਹ ਕਵਿਤਾ ਜੋ ਲਾੜਾ ਵਿਆਹ ਸਮੇਂ ਸਾਲੀਆਂ ਨੂੰ ਸੁਣਾਉਂਦਾ ਹੈ—ਛੰਦਾਂ ਦੀ ਜਾਣਕਾਰੀ ਤੋਂ ਬਿਨਾਂ ਵਧੀਆ ਕਵਿਤਾ ਨਹੀਂ ਲਿਖੀ ਜਾ ਸਕਦੀ; ਵਿਆਹ ਵੇਲੇ ਲਾੜੇ ਨੂੰ ਜ਼ਰੂਰ ਕੋਈ ਨਾ ਕੋਈ ਛੰਦ ਸੁਣਾਉਣਾ ਪੈਂਦਾ ਹੈ।

**ਛੰਦ ਬੱਧ**—ਇ. ਛੰਦ ਦੇ ਨਿਯਮਾਂ ਅਨੁਸਾਰ ਕੀਤੀ ਰਚਨਾ ਜਾਂ ਕਵਿਤਾ—ਛੰਦ ਬੱਧ ਕਵਿਤਾ ਲਿਖਣਾ ਵੀ ਹੁਨਰ ਹੈ।

**ਛੰਦਾ-ਬੰਦੀ**—ਇ. ਛੰਦ ਦੇ ਨਿਯਮਾਂ ਅਨੁਸਾਰ ਕੀਤੀ ਰਚਨਾ—ਪ੍ਰੋ. ਪੂਰਨ ਸਿੰਘ ਦੀ ਕਵਿਤਾ ਛੰਦਾ-ਬੰਦੀ ਤੋਂ ਰਹਿਤ ਹੈ।

**ਛੰਨ**—ਇ. ਕੱਖਾਂ ਦੀ ਕੁੱਲੀ, ਝੁੱਗੀ—ਗਰੀਬ ਲੋਕ ਛੰਨ ਵਿਚ ਰਹਿ ਕੇ ਹੀ ਗੁਜ਼ਾਰਾ ਕਰ ਲੈਂਦੇ ਹਨ।

**ਛੰਨਾ**—ਪੁ. ਕਾਂਸੀ ਦਾ ਇਕ ਬਰਤਨ—ਪੁਰਾਣੇ ਜ਼ਮਾਨੇ ਵਿਚ ਲੋਕ ਦੁੱਧ ਜਾਂ ਲੱਸੀ ਛੰਨੇ ਵਿਚ ਪਾ ਕੇ ਪੀਂਦੇ ਸਨ।

**ਛਪਣਾ**—ਕ੍ਰਿ. ਅਕ. ਕਪੜੇ ਤੇ ਠੱਪਾ ਆਦਿ ਛਾਪਿਆ ਜਾਣਾ; ਪ੍ਰਕਾਸ਼ਤ ਹੋਣਾ—ਸਾੜ੍ਹੀ ਤੇ ਵੇਲਾਂ ਚੰਗੀ ਤਰ੍ਹਾਂ ਨਹੀਂ ਛਪੀਆਂ ; ਕੀ ਤੁਹਾਡੀ ਨਵੀਂ ਲਿਖੀ ਪੁਸਤਕ ਛਪ ਗਈ ਹੈ?

**ਛੱਪਰ**—ਪੁ. ਘਾਸ ਅਤੇ ਫੂਸ ਦੀ ਬਣੀ ਛੱਤ, ਛੰਨ—ਮਛੇਰੇ ਬਹੁਤਾ ਕਰਕੇ ਨਹਿਰਾਂ ਆਦਿ ਦੇ ਕੰਢਿਆਂ ਉਤੇ ਛੱਪਰ ਪਾ ਕੇ ਰਹਿੰਦੇ ਹਨ।

**ਛੱਪਰ ਪਾੜ ਕੇ ਦੇਣਾ**—ਮੁਹਾ. ਅਚਾਨਕ ਕਾਫ਼ੀ ਕੁਝ ਮਿਲ ਜਾਣਾ—ਕਹਿੰਦੇ ਹਨ ਕਿ ਜਦੋਂ ਰੱਬ ਦਿੰਦਾ ਹੈ ਤਾਂ ਛੱਪਰ ਪਾੜ ਕੇ ਦਿੰਦਾ ਹੈ।

**ਛਪਾਉਣਾ**—ਕ੍ਰਿ. ਸਕ. ਛਪਣ ਦਾ ਕੰਮ ਕਰਾਉਣਾ, ਪ੍ਰਕਾਸ਼ਤ ਕਰਾਉਣਾ—ਤੁਸੀਂ ਆਪਣੀ ਪੁਸਤਕ ਛਪਾਉਣ ਤੋਂ ਪਹਿਲਾਂ ਇਕ ਵਾਰੀ ਮੁੜ ਵੇਖ ਲੈਣਾ।

**ਛਪਾਈ**—ਇ. ਕਿਸੇ ਪੁਸਤਕ, ਅਖ਼ਬਾਰ ਆਦਿ ਨੂੰ ਮਸ਼ੀਨਾਂ ਰਾਹੀਂ ਛਪਾਉਣ ਦਾ ਕੰਮ; ਛਪਾਉਣ ਦੀ ਮਜ਼ਦੂਰੀ—ਅੱਜ ਕਲ੍ਹ ਉਹ ਛਪਾਈ ਦਾ ਕੰਮ ਸਿੱਖਦਾ ਹੈ ; ਅੱਜ ਕਲ੍ਹ ਪੁਸਤਕਾਂ ਦੀ ਛਪਾਈ ਬੜੀ ਮਹਿੰਗੀ ਹੋ ਗਈ ਹੈ।

**ਛਪਾਕੀ**—ਇ. ਖ਼ੂਨ ਦੀ ਖ਼ਰਾਬੀ ਕਾਰਣ ਨਿਕਲੀ ਰਗਪਿੱਤੀ—ਗਰਮੀਆਂ ਵਿਚ ਛਪਾਕੀ ਦੀ ਬੀਮਾਰੀ ਅਕਸਰ ਹੋ ਜਾਂਦੀ ਹੈ।

**ਛਬ**—ਪੁ. ਸ਼ੋਭਾ—ਚਾਂਦਨੀ ਰਾਤ ਵਿਚ ਤਾਜ ਮਹਿਲ ਦੀ ਛਬ ਵੇਖਣਯੋਗ ਹੁੰਦੀ ਹੈ।

**ਛਬੀਲਾ**—ਵਿ. ਪੁ. ਸੁਹਣਾ, ਸੁੰਦਰ, ਬਾਂਕਾ—ਛੈਲ ਛਬੀਲਾ ਗੱਭਰੂ ਸਭ ਦੇ ਮਨ ਨੂੰ ਭਾਉਂਦਾ ਹੈ।

**ਛਮਕ**—ਇ. ਪਤਲੀ ਸੋਟੀ—ਟਾਂਗੇ ਵਾਲਾ ਘੋੜੇ ਨੂੰ ਛਮਕ ਮਾਰ ਕੇ ਚਲਾਉਂਦਾ ਹੈ।

**ਛੱਰਾ**—ਪੁ. ਬੰਦੂਕ ਵਿਚ ਪਾਉਣ ਵਾਲੀ ਨਿੱਕੀ ਗੋਲੀ ਜੋ ਸਿੱਕੇ ਦੀ ਬਣੀ ਹੁੰਦੀ ਹੈ—ਛੋਟੇ ਪੰਛੀਆਂ ਦੇ ਸ਼ਿਕਾਰ ਲਈ ਆਮ ਕਰਕੇ ਛੱਰਿਆਂ ਵਾਲੀ ਬੰਦੂਕ ਵਰਤੀ ਜਾਂਦੀ ਹੈ।

**ਛਰਾਟਾ**—ਪੁ. ਵਾਛੜ—ਮੀਂਹ ਦੇ ਛਰਾਟੇ ਅੰਦਰ ਆ ਰਹੇ ਹਨ, ਜ਼ਰਾ ਖਿੜਕੀਆਂ ਬੰਦ ਕਰ ਦੇਣਾ।

**ਛਲ**—ਪੁ. ਫ਼ਰੇਬ, ਕਪਟ—ਤੂੰ ਮੇਰੇ ਨਾਲ ਸਪਸ਼ਟ ਗੱਲ ਕਰਿਆ ਕਰ, ਛਲ ਨਾਲ ਨਹੀਂ।

**ਛੱਲ**—ਇ. ਪਾਣੀ ਦੀ ਲਹਿਰ—ਸਮੁੰਦਰ ਵਿਚ ਉਛਲਦੀਆਂ ਛੱਲਾਂ ਬੜੀਆਂ ਪਿਆਰੀਆਂ ਲਗਦੀਆਂ ਹਨ।

**ਛਲਕਣਾ**—*ਕ੍ਰਿ. ਅਕ.* ਉਛਲ ਉਛਲ ਕੇ ਬਾਹਰ ਆਉਣਾ—ਦੁੱਧ ਦੀ ਬਾਲਟੀ ਧਿਆਨ ਨਾਲ ਲਿਜਾਈਂ, ਵੇਖੀਂ ਕਿਤੇ ਰਸਤੇ ਵਿਚ ਛਲਕੇ ਨਾ।

**ਛੱਲਾ**—*ਪੁ.* ਇਕ ਕਿਸਮ ਦੀ ਅੰਗੂਠੀ—ਬਹੁਤ ਸਾਰੇ ਲੋਕ ਚਾਂਦੀ ਦਾ ਛੱਲਾ ਪਾ ਕੇ ਰਖਦੇ ਹਨ।

**ਛਲੀਆ**—*ਵਿ.* ਫਰੇਬੀ—ਕਈ ਲੋਕ ਅਜਿਹੇ ਛਲੀਆ ਹੁੰਦੇ ਹਨ ਕਿ ਮਿੰਟਾਂ ਵਿਚ ਹੀ ਸਭ ਕੁਝ ਲੁੱਟ ਕੇ ਲੈ ਜਾਂਦੇ ਹਨ।

**ਛਲੇਡਾ**—*ਪੁ.* ਇਕ ਕਲਪਤ ਜਾਨਵਰ ਜੋ ਆਪਣੀ ਸ਼ਕਲ ਬਦਲ ਲੈਂਦਾ ਹੈ—ਇਹ ਤਾਂ ਜ਼ਰੂਰ ਕੋਈ ਛਲੇਡਾ ਹੈ, ਕਦੀ ਕੁਝ ਬਣ ਕੇ ਆ ਜਾਂਦਾ ਹੈ ਤੇ ਕਦੀ ਕੁਝ।

**ਛਵ੍ਹੀ**—*ਇ.* ਗੰਡਾਸੀ—ਪਿੰਡਾਂ ਵਿਚ ਜ਼ਮੀਨ ਦੇ ਝਗੜੇ ਜਾਂ ਛੋਟੇ ਮੋਟੇ ਜਿਹੇ ਝਗੜੇ ਤੇ ਹੀ ਛਵ੍ਹੀਆਂ ਚਲ ਜਾਂਦੀਆਂ ਹਨ।

**ਛਾਉਣਾ**—*ਕ੍ਰਿ. ਸਕ.* ਬੱਦਲਾਂ ਦਾ ਘਿਰ ਕੇ ਚੜ੍ਹ ਆਉਣਾ—ਸਾਉਣ ਦੇ ਮਹੀਨੇ ਆਸਮਾਨ ਤੇ ਬੱਦਲਾਂ ਦੇ ਛਾਂਦਿਆਂ ਕੋਈ ਦੇਰ ਨਹੀਂ ਲਗਦੀ।

**ਛਾਉਣੀ**—*ਇ.* ਫ਼ੌਜ ਦੇ ਸਿਪਾਹੀਆਂ ਦੇ ਰਹਿਣ ਦੀ ਥਾਂ—ਬਠਿੰਡੇ ਕੋਲ ਅੱਜ ਕਲ੍ਹ ਬੜੀ ਵੱਡੀ ਛਾਉਣੀ ਬਣ ਰਹੀ ਹੈ।

**ਛਾਉਣੀ ਪਾਉਣਾ**—*ਮੁਹਾ.* ਡੇਰਾ ਲਾਉਣਾ—ਕਈ ਮਹਿਮਾਨ ਕਿਸੇ ਦੇ ਘਰ ਬਿਨਾਂ ਮਤਲਬ ਹੀ ਕਈ ਕਈ ਦਿਨ ਛਾਉਣੀ ਪਾ ਕੇ ਬੈਠੇ ਰਹਿੰਦੇ ਹਨ।

**ਛਾਇਆ**—*ਇ.* ਛਾਂ ; ਪਰਛਾਵਾਂ—ਬੋਹੜ ਦੇ ਦਰਖ਼ਤ ਦੀ ਛਾਇਆ ਬੜੀ ਸੰਘਣੀ ਹੁੰਦੀ ਹੈ ; ਬੱਚਾ ਸ਼ੀਸ਼ੇ ਵਿਚ ਆਪਣੀ ਛਾਇਆ ਵੇਖ ਕੇ ਬੜਾ ਖ਼ੁਸ਼ ਹੁੰਦਾ ਹੈ।

**ਛਾਈਂ ਮਾਈਂ**—*ਕ੍ਰਿ. ਵਿ.* ਗ਼ਾਇਬ—ਪੁਲਿਸ ਨੂੰ ਦੇਖ ਕੇ ਪਤਾ ਨਹੀਂ ਚੋਰ ਕਿੱਥੇ ਛਾਈਂ ਮਾਈਂ ਹੋ ਗਿਆ।

**ਛਾਣਨਾ**—*ਕ੍ਰਿ. ਸਕ.* ਛੇਕਾਂ ਵਾਲੀ ਚੀਜ਼ ਵਿਚੋਂ ਕੱਢ ਕੇ ਕੋਈ ਚੀਜ਼ ਸਾਫ਼ ਕਰਨਾ—ਪਲੱਸਤਰ ਕਰਨ ਲਈ ਪਹਿਲਾਂ ਰੇਤੇ ਨੂੰ ਛਾਣਨਾ ਪੈਂਦਾ ਹੈ।

*ਪੁ.* ਵੱਡੀ ਛਾਣਨੀ—ਇਸਤਰੀ ਛਾਣਨੇ ਨਾਲ ਦਾਲਾ ਸਾਫ਼ ਕਰ ਰਹੀ ਹੈ।

**ਛਾਣਨੀ**—*ਇ.* ਛੇਕਾਂ ਵਾਲੀ ਇਕ ਚੀਜ਼ ਜਿਸ ਵਿਚੋਂ ਆਟਾ ਆਦਿ ਛਾਣਿਆ ਜਾਂਦਾ ਹੈ—ਆਟਾ ਬਰੀਕ ਛਾਣਨੀ ਨਾਲ ਛਾਣਨਾ।

**ਛਾਣਬੀਣ**— *ਇ.* ਚੰਗੀ ਤਰ੍ਹਾਂ ਕੀਤੀ ਜਾਣ ਵਾਲੀ ਜਾਂਚ-ਪੜਤਾਲ—ਵੱਡੀ ਪੱਧਰ ਤੇ ਘੋਟਾਲਾ ਕਰਨ ਵਾਲਿਆਂ ਵਿਰੁੱਧ ਛਾਣ ਬੀਣ ਦਾ ਕੰਮ ਸੀ. ਬੀ. ਆਈ ਨੂੰ ਸੌਂਪਿਆ ਗਿਆ ਹੈ।

**ਛਾਤੀ**—*ਇ.* ਹਿੱਕ, ਸੀਨਾ—ਬਹਾਦਰ ਸੈਨਿਕ ਪਿੱਠ ਵਿਖਾਉਣ ਨਾਲੋਂ ਛਾਤੀ ਵਿਚ ਗੋਲੀ ਖਾਣਾ ਚੰਗਾ ਸਮਝਦੇ ਹਨ।

**ਛਾਤੀ ਠੋਕਣਾ**—*ਮੁਹਾ.* ਕੋਈ ਗੱਲ ਪੂਰੀ ਤਸੱਲੀ ਨਾਲ ਕਹਿਣਾ—ਮੇਰੇ ਦੋਸਤ ਨੇ ਸਾਰਿਆਂ ਦੇ ਸਾਹਮਣੇ ਛਾਤੀ ਠੋਕ ਕੇ ਕਿਹਾ ਕਿ ਉਹ ਮੇਰੀ ਮਦਦ ਕਰੇਗਾ।

**ਛਾਤੀ ਨਾਲ ਲਾਉਣਾ**—*ਮੁਹਾ.* ਪਿਆਰ ਕਰਨਾ—ਗੁਆਚੇ ਬੱਚੇ ਦੇ ਮਿਲਣ ਤੇ ਮਾਂ ਨੇ ਉਸ ਨੂੰ ਛਾਤੀ ਨਾਲ ਲਾ ਲਿਆ।

**ਛਾਪ**—*ਇ.* ਅੰਗੂਠੀ, ਮੁੰਦਰੀ—ਸੀਤਾ ਨੇ ਸੋਨੇ ਦੀ ਛਾਪ ਪਾਈ ਹੋਈ ਹੈ।

**ਛਾਪਕ**— *ਪੁ.* ਛਾਪਣ ਵਾਲਾ—ਹਰ ਛਪੀ ਪੁਸਤਕ ਤੇ ਛਾਪਕ ਦਾ ਨਾਂ ਜ਼ਰੂਰ ਲਿਖਿਆ ਹੁੰਦਾ ਹੈ।

**ਛਾਪਣਾ**—*ਕ੍ਰਿ. ਸਕ.* ਛੱਪੇ ਨਾਲ ਕਪੜੇ ਆਦਿ ਤੇ ਕਈ ਰੰਗਾਂ ਦੇ ਫੁੱਲ-ਬੂਟੇ ਪਾਉਣਾ; ਪ੍ਰਕਾਸ਼ਤ ਕਰਨਾ —ਚਾਦਰ ਕਈ ਦਿਨਾਂ ਦੀ ਛਾਪਣ ਲਈ ਦਿੱਤੀ ਹੋਈ ਹੈ ; ਤੁਹਾਨੂੰ ਕਿਤਾਬ ਦੀਆਂ ਘੱਟੋ ਘੱਟ 1000 ਕਾਪੀਆਂ ਛਾਪਣੀਆਂ ਪੈਣਗੀਆਂ।

**ਛਾਬੜੀ**—*ਇ.* ਉਹ ਟੋਕਰੀ ਜਿਸ ਵਿਚ ਸੌਦਾ ਪਾ ਕੇ ਵੇਚਦੇ ਹਨ—ਸਾਡੇ ਸਕੂਲ ਦੇ ਬਾਹਰ ਕਈ ਛਾਬੜੀਆਂ ਵਾਲੇ ਆਉਂਦੇ ਹਨ।

**ਛਾਬਾ**—*ਪੁ.* ਇਕ ਤਰ੍ਹਾਂ ਦਾ ਘੱਟ ਡੂੰਘਾ ਤੇ ਚੌੜਾ ਟੋਕਰਾ ; ਛਾਬੜੀ—ਭੱਠੀ ਵਾਲਾ ਦਾਣੇ ਭੁੰਨ ਭੁੰਨ ਕੇ ਛਾਬੇ ਵਿਚ ਪਾਉਂਦਾ ਹੈ ; ਹਾਲੇ ਛਾਬੇ ਵਾਲਾ ਗਲੀ ਵਿਚ ਨਹੀਂ ਆਇਆ।

**ਛਿਕਲੀ**—*ਇ.* ਕੱਟੇ ਵੱਛੇ ਦੇ ਮੂੰਹ ਤੇ ਬੰਨ੍ਹਣ ਲਈ ਬਣਾਈ ਗਈ ਰੱਸੀ, ਰੱਸੀਆਂ ਦੀ ਇੱਕ ਜਾਲੀ—ਮੱਝ ਦੇ ਕੱਟੇ ਜਾਂ ਗਊ ਦੇ ਵੱਛੇ ਨੂੰ ਦੁੱਧ ਚੁੰਘਣ ਜਾਂ ਮਿੱਟੀ ਖਾਣ ਤੋਂ ਰੋਕਣ ਲਈ ਉਨ੍ਹਾਂ ਦੇ ਮੂੰਹ ਉਤੇ ਛਿਕਲੀ ਬੰਨ੍ਹ ਦਿੱਤੀ ਜਾਂਦੀ ਹੈ।

**ਛਿੱਕੂ**—*ਪੁ.* ਇਕ ਤਰ੍ਹਾਂ ਦੀ ਛੋਟੀ ਟੋਕਰੀ—ਮੇਨੀ ਛਿੱਕੂ ਵਿਚ ਦਾਣੇ ਭੁਨਾ ਕੇ ਲਿਆਈ ਹੈ।

**ਛਿਛਕਾਰਨਾ**—*ਕ੍ਰਿ. ਸਕ.* ਕੁੱਤੇ ਆਦਿ ਜਾਨਵਰ ਨੂੰ ਇਕ ਖ਼ਾਸ ਆਵਾਜ਼ ਨਾਲ ਨਸਾ ਦੇਣਾ—ਕੁੱਤੇ ਨੂੰ ਛਿਛਕਾਰ ਦਿਉ ਕਿਤੇ ਰਸੋਈ ਵਿਚ ਨਾ ਚਲਾ ਜਾਵੇ।

**ਛਿੰਝ**—*ਇ.* ਕੁਸ਼ਤੀ ਆਦਿ ਵੇਖਣ ਆਏ ਲੋਕਾਂ ਦਾ ਇਕੱਠ—ਪੰਜਾਬ ਮੱਲਾਂ ਦਾ ਦੇਸ਼ ਹੈ, ਇੱਥੇ ਛਿੰਝਾਂ ਪੈਂਦੀਆਂ ਹਨ ਅਤੇ ਘੋਲ ਘੁਲੇ ਜਾਂਦੇ ਹਨ।

**ਛਿਣ**—*ਇ.* ਅੱਖ ਦੀ ਝਮਕ ਜਿੰਨਾ ਸਮਾਂ—ਮੈਨੂੰ ਤਾਂ ਅੱਜ ਕਲ੍ਹ ਇਕ ਛਿਣ ਦੀ ਵੀ ਵਿਹਲ ਨਹੀਂ ਹੈ।

**ਛਿੱਤਰ**—*ਪੁ.* ਬੈਠੀ ਅੱਡੀ ਵਾਲੀ (ਚਿੱਬੀ), ਟੁੱਟਿਆ ਭੱਜਿਆ ਜੁੱਤਾ—ਗਰੀਬ ਲੋਕ ਟੁੱਟੇ ਛਿਤਰ ਪਾ ਕੇ ਹੀ ਗੁਜ਼ਾਰਾ ਕਰ ਲੈਂਦੇ ਹਨ।

**ਛਿਮਾਹੀ**—*ਇ.* ਛੇ ਮਹੀਨਿਆਂ ਦਾ ਸਮਾਂ—ਸਰਕਾਰ ਵਲੋਂ ਕਈ ਵੱਡੇ ਕਰਜ਼ੇ ਛਿਮਾਹੀ ਵਿਆਜ ਉੱਤੇ ਵੀ ਦਿੱਤੇ ਜਾਂਦੇ ਹਨ।

**ਛਿਲਕ**—*ਪੁ.* ਛਿਲੜ—ਕੇਲੇ ਦੇ ਛਿਲਕੇ ਤੇ ਇਕਦਮ ਪੈਰ ਤਿਲਕ ਜਾਂਦਾ ਹੈ।

**ਛਿੱਲਣਾ**—*ਕ੍ਰਿ. ਸਕ.* ਫਲ ਸਬਜ਼ੀ ਆਦਿ ਦਾ ਛਿਲਕਾ ਲਾਹੁਣਾ—ਕਈ ਆਦਮੀ ਸੇਬ ਛਿਲਣ ਤੋਂ ਬਿਨਾਂ ਹੀ ਖਾਣਾ ਪਸੰਦ ਕਰਦੇ ਹਨ।

**ਛਿੱਲੜ**—*ਪੁ.* ਛਿਲਕਾ—ਸੰਤਰੇ ਦੇ ਛਿੱਲੜਾਂ ਦੀ ਦਵਾਈਆਂ ਵਿਚ ਵਰਤੋਂ ਹੁੰਦੀ ਹੈ।

**ਛਿਲਾ**—*ਪੁ.* ਚਾਲੀ ਦਿਨਾਂ ਦਾ ਸਮਾਂ ਜਿਸ ਵਿਚ ਵਰਤ ਆਦਿ ਰੱਖ ਕੇ ਕਿਸੇ ਮੰਤਰ ਆਦਿ ਦਾ ਜਾਪ ਕੀਤਾ ਜਾਂਦਾ ਹੈ—ਉਸ ਨੇ ਪੁੱਤਰ ਦੀ ਦਾਤ ਲਈ ਕਈ ਛਿਲੇ ਕੱਟੇ ਹਨ।

**ਛੀਂਟ**—*ਇ.* ਇਕ ਤਰ੍ਹਾਂ ਦਾ ਛਪਿਆ ਹੋਇਆ ਕੱਪੜਾ—ਛੀਂਟ ਦੇ ਕੱਪੜੇ ਉੱਤੇ ਵੱਖ-ਵੱਖ ਰੰਗਾਂ ਦੇ ਵੇਲ ਬੂਟੇ ਬਣੇ ਹੁੰਦੇ ਹਨ, ਪਰ ਹੁਣ ਇਸ ਦਾ ਰਿਵਾਜ ਘੱਟ ਗਿਆ ਹੈ।

**ਛੀਟਕਾ**—*ਪੁ.* ਅਜਿਹਾ ਮਨੁੱਖ ਜਿਸ ਦਾ ਸਰੀਰ ਗੱਠਿਆ ਤਾਂ ਹੋਵੇ, ਪਰ ਮੋਟਾ ਜਾਂ ਭਾਰਾ ਨਾ ਹੋਵੇ—ਉਸ ਦਾ ਮੁੰਡਾ ਬੜਾ ਸੁਹਣਾ ਤੇ ਛੀਟਕਾ ਨਿਕਲਿਆ ਹੈ।

**ਛੀਂਬਾ**—*ਪੁ. ਕਪੜੇ ਛਾਪਣ ਵਾਲਾ ਵਿਅਕਤੀ*—ਮੋਹਨ ਦੇ ਪਿਤਾ ਜੀ ਛੀਂਬੇ ਦਾ ਕੰਮ ਕਰਦੇ ਹਨ।

**ਛੀੜ**—*ਇ. ਇਕੱਠੇ ਦੇ ਖਿੰਡਣ ਦਾ ਭਾਵ*—ਦੁਰਘਟਨਾ ਵਾਲੀ ਥਾਂ ਤੇ ਪੁਲਿਸ ਦੇ ਪੁੱਜਣ ਤੇ ਛੀੜ ਪੈ ਗਈ।

**ਛੁਹਣਾ**—*ਕ੍ਰਿ. ਸਕ. ਨਾਲ ਲੱਗਣਾ; ਸ਼ੁਰੂ ਕਰਨਾ*—ਬਲਦੀ ਲੱਕੜ ਨੂੰ ਛੁਹਣ ਨਾਲ ਉਸਦਾ ਹੱਥ ਸੜ ਗਿਆ; ਅਜੇ ਤਾਂ ਮੈਂ ਸਵੈਟਰ ਛੁਹਿਆ ਹੀ ਨਹੀਂ, ਪੂਰਾ ਕਿੱਥੋਂ ਹੋਣਾ ਸੀ?

**ਛੁਹਲਾ**—*ਵਿ. ਕਾਹਲਾ*—ਸਾਡਾ ਨੌਕਰ ਕੰਮ ਕਰਨ ਵਿਚ ਬੜਾ ਛੁਹਲਾ ਹੈ।

**ਛੁਹਲੇ—ਛੁਹਲੇ**—*ਕ੍ਰਿ. ਵਿ. ਕਾਹਲੀ ਕਾਹਲੀ*—ਦੇਰ ਹੋ ਜਾਣ ਕਾਰਣ ਉਹ ਦਫਤਰ ਵੱਲ ਛੁਹਲੇ ਛੁਹਲੇ ਕਦਮ ਪੁੱਟ ਰਿਹਾ ਸੀ।

**ਛੁਹਾਰੀ**—*ਇ. ਬੱਚਾ ਪੈਦਾ ਹੋਣ ਵੇਲੇ ਜੱਚਾ ਨੂੰ ਘਿਉ, ਗੁੜ, ਜਵਾਇਣ, ਸੁੰਢ ਆਦਿ ਰਲਾ ਕੇ ਖਾਣ ਲਈ ਦਿੱਤਾ ਜਾਣ ਵਾਲਾ ਪਦਾਰਥ*—ਬੱਚਾ ਪੈਦਾ ਹੋਣ ਵੇਲੇ ਜੱਚਾ ਨੂੰ ਛੁਹਾਰੀ ਦਿੱਤੀ ਜਾਂਦੀ ਹੈ।

**ਛੁਹਾਰਾ**—*ਪੁ. ਖਜੂਰ ਦਾ ਸੁੱਕਾ ਫਲ*—ਸਰਦੀਆਂ ਵਿਚ ਦੁੱਧ ਵਿਚ ਛੁਹਾਰੇ ਪਾ ਕੇ ਪੀਣਾ ਬੜੀ ਤਾਕਤ ਦਿੰਦਾ ਹੈ।

**ਛੁਹਾਰਾ ਆਉਣਾ**—*ਮੁਹਾ. ਰਿਸ਼ਤਾ ਆਉਣਾ*—ਜਵਾਨ ਹੋਣ ਤੇ ਮੁੰਡੇ ਨੂੰ ਛੁਹਾਰਾ ਆਉਣਾ ਸ਼ੁਰੂ ਹੋ ਜਾਂਦਾ ਹੈ।

**ਛੁੱਟ**—*ਅਵ. ਛੱਡ ਕੇ, ਇਲਾਵਾ*—ਨਰੇਸ਼ ਤੋਂ ਛੁੱਟ ਹੋਰ ਕਈਆਂ ਨੂੰ ਵੀ ਇਨਾਮ ਮਿਲੇ ਹਨ।

**ਛੁਟਣਾ**—*ਕ੍ਰਿ. ਅਕ. ਰਿਹਾ ਹੋਣਾ*—ਹਾਲੇ ਸ਼ਾਮੂ ਦੇ ਜੇਲ੍ਹ ਤੋਂ ਛੁੱਟਣ ਵਿਚ ਦੋ ਮਹੀਨੇ ਬਾਕੀ ਹਨ।

**ਛੁੱਟੜ**—*ਇ. ਉਹ ਇਸਤਰੀ ਜਿਸ ਨੂੰ ਪਤੀ ਨੇ ਛੱਡ ਦਿੱਤਾ ਹੋਵੇ*—ਕੋਈ ਵੀ ਸ਼ਰੀਫ ਬੰਦਾ ਛੁੱਟੜ ਇਸਤਰੀ ਨਾਲ ਵਿਆਹ ਕਰਵਾਉਣਾ ਚੰਗਾ ਨਹੀਂ ਸਮਝਦਾ।

**ਛੁੱਟੀ**—*ਇ. ਕੰਮ ਕਰਨ ਦਾ ਦਿਨ; ਨੌਕਰੀ ਵਿਚ ਕਰਮਚਾਰੀ ਨੂੰ ਨਿਯਮਾਂ ਅਧੀਨ ਮਿਲਣ ਵਾਲੇ ਵਿਹਲ ਦੇ ਦਿਨ*—ਅੱਜ ਸਕੂਲ ਵਿਚ ਗੁਰਪੁਰਬ ਦੀ ਛੁੱਟੀ ਹੈ ; ਅੱਜ ਕਲ੍ਹ ਉਹ ਛੁੱਟੀ ਤੇ ਗਿਆ ਹੋਇਆ ਹੈ।

**ਛੁਡਾਉਣਾ**—*ਕ੍ਰਿ. ਸਕ. ਲੜਨੋਂ ਹਟਾ ਦੇਣਾ; ਰਿਹਾ ਕਰਾਉਣਾ*—ਸਾਰੇ ਹੀ ਲੜਾਈ ਦਾ ਤਮਾਸ਼ਾ ਵੇਖ ਰਹੇ ਸਨ, ਛੁਡਾਉਣ ਦੀ ਕਿਸੇ ਕੋਸ਼ਸ਼ ਨਹੀਂ ਕੀਤੀ; ਤੂੰ ਚਿੰਤਾ ਨਾ ਕਰ, ਅਸੀਂ ਤੈਨੂੰ ਛੁਡਾਉਣ ਦੀ ਪੂਰੀ ਕੋਸ਼ਸ਼ ਕਰਾਂਗੇ।

**ਛੁਪਣਾ**—*ਕ੍ਰਿ. ਅਕ. ਲੁਕਣਾ; ਸੂਰਜ ਦਾ ਡੁੱਬਣਾ*—ਤੁਹਾਡੇ ਤੋਂ ਡਰਦਾ ਹੋਇਆ ਕਾਕਾ ਪਤਾ ਨਹੀਂ ਕਿੱਥੇ ਛੁਪ ਗਿਆ ਹੈ; ਸੂਰਜ ਛੁਪਣ ਤੋਂ ਪਹਿਲਾਂ ਹੀ ਅਸੀਂ ਘਰ ਪਹੁੰਚ ਜਾਵਾਂਗੇ।

**ਛੁਪਾਉਣਾ**—*ਕ੍ਰਿ. ਸਕ. ਲੁਕਾਉਣਾ*—ਭਰੋਸਾ ਰੱਖੋ, ਮੈਂ ਤੁਹਾਡੇ ਤੋਂ ਕੋਈ ਗੱਲ ਛੁਪਾ ਕੇ ਨਹੀਂ ਰਖਾਂਗੀ।

**ਛੁਪਿਆ ਰੁਸਤਮ**—*ਵਿ. ਪੁ. ਉਹ ਵਿਅਕਤੀ ਜੋ ਉਪਰੋਂ ਵੇਖਣ ਨੂੰ ਸਿੱਧਾ ਸਾਦਾ ਲੱਗੇ, ਪਰ ਵਿਚੋਂ ਬੜਾ ਗੁਣੀ ਹੋਵੇ*—ਰਾਮ ਨੇ ਜਦੋਂ ਕਲਾਸ ਵਿਚ ਬਹੁਤ ਵਧੀਆ ਗਾਣਾ ਸੁਣਾਇਆ ਤਾਂ ਸਾਰੇ ਕਹਿਣ ਲੱਗੇ ਕਿ ਇਹ ਤਾਂ ਛੁਪਿਆ ਰੁਸਤਮ ਹੈ।

**ਛੂਹਣਾ**—*ਕ੍ਰਿ. ਸਕ. ਛੁਹਣਾ*—ਬਿਜਲੀ ਦੀਆਂ ਨੰਗੀਆਂ ਤਾਰਾਂ ਨੂੰ ਕਦੇ ਵੀ ਨਹੀਂ ਛੂਹਣਾ ਚਾਹੀਦਾ।

**ਛੂਛਕ**—*ਇ. ਲੜਕੀ ਦੇ ਬੱਚਾ ਹੋਣ ਤੇ ਪੇਕਿਆਂ ਵਲੋਂ ਵਿਦਾਇਗੀ ਸਮੇਂ ਦਿੱਤਾ ਜਾਣ ਵਾਲਾ ਸਾਮਾਨ*—ਪੁਰਾਣੇ ਜ਼ਮਾਨੇ ਵਿਚ ਲੜਕੀ ਨੂੰ ਪੇਕਿਆਂ ਵਲੋਂ ਛੂਛਕ ਵਿਚ ਦਾਜ ਵਾਂਗ ਕਾਫ਼ੀ ਸਾਮਾਨ ਦਿੱਤਾ ਜਾਂਦਾ ਹੈ।

**ਛੂਤ**—*ਪੁ. ਨਾਲ ਲੱਗਣ ਤੋਂ ਹੋਣ ਵਾਲੇ ਰੋਗਾਂ ਦੀ ਲਾਗ*—ਕੋਹੜ ਛੂਤ ਦੀਆਂ ਬੀਮਾਰੀਆਂ ਵਿਚੋਂ ਇਕ ਬੀਮਾਰੀ ਹੈ।

**ਛੇਕਣਾ**—*ਕ੍ਰਿ. ਸਕ. ਬਰਾਦਰੀ ਵਿਚੋਂ ਕੱਢਣਾ*—ਮਾੜਾ ਕੰਮ ਕਰਨ ਵਾਲਿਆਂ ਨੂੰ ਬਰਾਦਰੀ ਵਿਚੋਂ ਛੇਕਣਾ ਹੀ ਚਾਹੀਦਾ ਹੈ।

**ਛੇਤੀ**—*ਇ. ਜਲਦੀ*—ਅੱਜ ਮੈਨੂੰ ਬੜੀ ਛੇਤੀ ਹੈ, ਫਿਰ ਕਿਸੇ ਦਿਨ ਆਵਾਂਗਾ।

*ਕ੍ਰਿ ਵਿ. ਜਲਦੀ ਨਾਲ, ਝੱਟ ਪਟ*—ਉਹ ਹਰ ਕੰਮ ਬੜੀ ਛੇਤੀ ਕਰ ਲੈਂਦਾ ਹੈ।

**ਛੇਤੀ-ਛੇਤੀ**—*ਕ੍ਰਿ. ਵਿ. ਜਲਦੀ*—ਕੀ ਗੱਲ ਹੈ, ਤੁਸੀਂ ਕੰਮ ਬੜਾ ਛੇਤੀ ਛੇਤੀ ਕਰ ਰਹੇ ਹੋ, ਕਿਤੇ ਜਾਣਾ ਤਾਂ ਨਹੀਂ।

**ਛੇੜ**—*ਇ. ਛੇੜਨ ਦਾ ਭਾਵ ਜਾਂ ਕਿਰਿਆ, ਕੋਈ ਅਜਿਹੀ ਗੱਲ ਜਿਸ ਨਾਲ ਕੋਈ ਖਿਝੇ*—ਕਦੇ ਵੀ ਕਿਸੇ ਨਾਲ ਪਹਿਲਾਂ ਛੇੜ ਨਹੀਂ ਛੇੜਨੀ ਚਾਹੀਦੀ; ਬੱਚਿਆਂ ਵਲੋਂ ਅਧਿਆਪਕਾਂ ਦੀ ਛੇੜ ਪਾਉਣਾ ਕੋਈ ਚੰਗੀ ਗੱਲ ਨਹੀਂ ਹੈ।

**ਛੇੜਖਾਨੀ**—*ਇ. ਛੇੜਨ ਦਾ ਭਾਵ ਜਾਂ ਕਿਰਿਆ*—ਕਈ ਚੁਸਤ ਬੰਦੇ ਛੇੜਖਾਨੀ ਕਰਕੇ ਆਪ ਬਚ ਜਾਂਦੇ ਹਨ ਅਤੇ ਦੂਜੇ ਨੂੰ ਫਸਾ ਦਿੰਦੇ ਹਨ।

**ਛੇੜਨਾ**—*ਕ੍ਰਿ. ਸਕ. ਹੱਥ ਲਾਉਣਾ, ਛੂਹਣਾ; ਆਰੰਭ ਕਰਨਾ, ਸ਼ੁਰੂ ਕਰਨਾ ; ਮਖੌਲ ਕਰਨਾ*—ਕਮਰੇ ਵਿਚ ਆਰਾਮ ਨਾਲ ਬੈਠੀਂ, ਕਿਸੇ ਚੀਜ਼ ਨੂੰ ਛੇੜੀਂ ਨਾ ; ਮਕਾਨ ਦਾ ਕੰਮ ਅਸੀਂ ਛੇੜ ਤਾਂ ਬੈਠੇ ਹਾਂ, ਹੁਣ ਵੇਖੋ ਕਦੋਂ ਖ਼ਤਮ ਹੁੰਦਾ ਹੈ ; ਉਸ ਨੂੰ ਹਰ ਕਿਸੇ ਨੂੰ ਛੇੜਨ ਦੀ ਆਦਤ ਪਈ ਹੋਈ ਹੈ।

**ਛੇਨਾ ਮੁਰਗੀ**—*ਇ. ਖੋਏ ਤੇ ਪਨੀਰ ਤੋਂ ਬਣਾਈ ਇਕ ਤਰ੍ਹਾਂ ਦੀ ਮਠਿਆਈ*—ਕਈ ਲੋਕ ਛੇਨਾ ਮੁਰਗੀ ਖਾਣ ਦੇ ਬੜੇ ਸ਼ੌਕੀਨ ਹੁੰਦੇ ਹਨ।

**ਛੈਲ**—*ਵਿ. ਸੋਹਣਾ, ਸੁਣੱਖਾ*—ਰਾਮੂ ਦਾ ਮੁੰਡਾ ਬੜਾ ਛੈਲ ਨਿਕਲਿਆ ਹੈ।

**ਛੈਲ ਬਾਂਕਾ**—*ਵਿ. ਛੈਲ-ਛਬੀਲਾ*—ਘੋੜੇ ਤੇ ਸਵਾਰ ਨੌਜਵਾਨ ਕਿੰਨਾ ਛੈਲ-ਬਾਂਕਾ ਲਗਦਾ ਹੈ।

**ਛੋਹਲ**—*ਪੁ. ਫੁਰਤੀ ਨਾਲ ਕੰਮ ਕਰਨ ਦਾ ਭਾਵ*—ਸਾਡੇ ਨੌਕਰ ਦੇ ਹੱਥਾਂ ਵਿਚ ਇੰਨਾ ਛੋਹਲ ਹੈ ਕਿ ਉਹ ਘਰ ਦਾ ਸਾਰਾ ਕੰਮ ਬੜੀ ਜਲਦੀ ਖਤਮ ਕਰ ਲੈਂਦਾ ਹੈ।

**ਛੋਹਲਾ**—*ਵਿ. ਫੁਰਤੀ ਨਾਲ ਕੰਮ ਕਰਨ ਵਾਲਾ*—ਸਾਨੂੰ ਇਕ ਨੌਕਰ ਦੀ ਲੋੜ ਹੈ, ਜੇ ਕੋਈ ਮਿਲੇ ਤਾਂ ਦੱਸਣਾ, ਪਰ ਹੋਵੇ ਜ਼ਰਾ ਛੋਹਲਾ।

**ਛੋਪ**—*ਪੁ. ਰੂੰ ਦੀਆਂ ਪੂਣੀਆਂ ਜੋ ਤੀਵੀਆਂ ਇਕੱਠੀਆਂ ਹੋ ਕੇ ਰਾਤੀਂ ਛੱਜਾਂ ਵਿਚ ਰੱਖ ਆਉਂਦੀਆਂ ਹਨ ਅਤੇ ਦੂਜੇ ਦਿਨ ਕੱਤਦੀਆਂ ਹਨ*—ਪਿੰਡਾਂ ਵਿਚ ਅੱਜ ਕਲ੍ਹ ਵੀ ਜ਼ਨਾਨੀਆਂ ਤ੍ਰਿੰਞਣਾਂ ਵਿਚ ਬੈਠ ਕੇ ਛੋਪੇ ਪਾਉਂਦੀਆਂ ਹਨ।

ਜ

**ਜਸ਼ਨ**—*ਪੁ. ਖੁਸ਼ੀ ਦਾ ਦਿਨ*—ਸਤਵੰਤ ਦੇ ਮੁੰਡੇ ਦੇ ਜਨਮ ਦਿਨ ਦੇ ਜਸ਼ਨ ਉੱਤੇ ਸਾਰੇ ਦੋਸਤ - ਮਿੱਤਰ ਇਕੱਠੇ ਹੋਏ।

**ਜਹਾਦ**—*ਪੁ. ਧਰਮ-ਯੁੱਧ*—ਗਰੀਬੀ ਤਾਂ ਹੀ ਦੂਰ ਹੋ ਸਕਦੀ ਹੈ ਜੇ ਸਾਰੇ ਦੇਸ਼ ਵਾਸੀ ਗਰੀਬੀ ਨੂੰ ਦੁਸ਼ਮਣ ਸਮਝਦੇ ਹੋਏ ਇਸ ਵਿਰੁੱਧ ਜਹਾਦ ਕਰਨ।

**ਜ਼ਹਿਰ**—*ਇ. ਉਹ ਚੀਜ਼ ਜਿਸ ਦੇ ਖਾਣ ਨਾਲ ਕੋਈ ਮਰ ਜਾਵੇ*—ਕਈ ਬੂਟੀਆਂ ਜ਼ਹਿਰ ਵਾਲੀਆਂ ਹੁੰਦੀਆਂ ਹਨ।

**ਜ਼ਹਿਰੀ**—*ਵਿ. ਜ਼ਹਿਰ ਵਾਲਾ, ਜ਼ਹਿਰੀਲਾ; ਕ੍ਰੋਧੀ*—ਜ਼ਹਿਰੀ ਸੱਪ ਦੇ ਲੜ ਜਾਣ ਤੇ ਬੰਦਾ ਉਸੇ ਵਕਤ ਮਰ ਜਾਂਦਾ ਹੈ; ਜ਼ਹਿਰੀ ਬੰਦੇ ਤੋਂ ਹਰ ਕੋਈ ਡਰਦਾ ਹੈ।

**ਜ਼ਹਿਰੀਲਾ**—*ਵਿ. ਜ਼ਹਿਰ ਵਾਲਾ, ਜ਼ਹਿਰ ਦਾ ਭਰਿਆ ਹੋਇਆ*—ਕਈ ਰੋਗ ਬੜੀਆਂ ਜ਼ਹਿਰੀਲੀਆਂ ਹੁੰਦੀਆਂ ਹਨ।

**ਜੰਕਸ਼ਨ**—*ਪੁ. ਉਹ ਥਾਂ ਜਿਥੇ ਰੇਲ ਗੱਡੀਆਂ ਦਾ ਕਰਾਸ ਹੋਵੇ*—ਬਠਿੰਡਾ ਰੇਲ ਗੱਡੀਆਂ ਦਾ ਬੜਾ ਵੱਡਾ ਜੰਕਸ਼ਨ ਹੈ।

**ਜਕਣਾ**—*ਕ੍ਰਿ. ਅਕ. ਸ਼ਰਮਾਉਣਾ, ਝਿਜਕਣਾ, ਝੇਪਣਾ*—ਕਿਸੇ ਨੂੰ ਮਿਲਣ ਗਿਲਣ ਤੋਂ ਬੱਚਿਆਂ ਨੂੰ ਜਕਣਾ ਨਹੀਂ ਚਾਹੀਦਾ; ਮਨ ਦੀ ਗੱਲ ਕਹਿਣ ਸਮੇਂ ਕਦੇ ਜਕਣਾ ਨਹੀਂ ਚਾਹੀਦਾ।

**ਜੱਗ**—*ਪੁ. ਸੰਸਾਰ, ਦੁਨੀਆ ; ਇਕ ਤਰ੍ਹਾਂ ਦਾ ਦਸਤੇ ਵਾਲਾ ਭਾਂਡਾ ;* ਚੰਗਾ ਚੰਗੇ ਕੰਮ ਕਰਨ ਵਾਲਿਆਂ ਦਾ ਨਾਂ ਜੱਗ ਵਿਚ ਰੌਸ਼ਨ ਹੁੰਦਾ ਹੈ; ਅੱਜ ਕਲ੍ਹ ਜੱਗ ਕਈ ਕਿਸਮਾਂ ਦੇ ਮਿਲਦੇ ਹਨ ; ਪੁਰਾਣੇ ਜ਼ਮਾਨੇ ਵਿਚ ਰਾਜੇ ਮਹਾਰਾਜੇ ਆਪਣੇ ਰਾਜ ਅਤੇ ਪਰਜਾ ਦੇ ਭਲੇ ਲਈ ਜੱਗ ਕਰਾਇਆ ਕਰਦੇ ਸਨ।

**ਜੰਗ**—*ਇ. ਲੜਾਈ, ਯੁੱਧ*—ਕਲਿੰਗ ਦੀ ਜੰਗ ਨੇ ਮਹਾਰਾਜਾ ਅਸ਼ੋਕ ਦੇ ਜੀਵਨ ਵਿਚ ਬੜੀ ਵੱਡੀ ਤਬਦੀਲੀ ਲਿਆਂਦੀ।

**ਜ਼ੰਗ**—*ਪੁ. ਜੰਗਾਲ*—ਪਾਣੀ ਵਾਲੇ ਲੋਹੇ ਨੂੰ ਜ਼ੰਗ ਲਗ ਜਾਂਦਾ ਹੈ।

**ਜਗਣਾ**—*ਕ੍ਰਿ. ਅਕ. ਬਲਣਾ*—ਵੱਡੀ ਮੋਮਬੱਤੀ ਕਾਫੀ ਦੇਰ ਤਕ ਜਗਦੀ ਰਹਿੰਦੀ ਹੈ।

**ਜੰਗਨਾਮਾ**—*ਪੁ. ਉਹ ਕਵਿਤਾ ਜਿਸ ਵਿਚ ਜੰਗ ਦਾ ਵਰਣਨ ਹੋਵੇ*—ਸ਼ਾਹ ਮੁਹੰਮਦ ਨੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਤੇ ਇਕ ਜੰਗਨਾਮਾ ਲਿਖਿਆ ਹੈ।

**ਜੰਗਲ**—*ਪੁ. ਜਿਥੇ ਦੂਰ ਦੂਰ ਤਕ ਰੁੱਖ ਹੀ ਰੁੱਖ ਹੋਣ; ਉਜਾੜ*—ਹਾਥੀ, ਸ਼ੇਰ ਅਤੇ ਚੀਤੇ ਜੰਗਲਾਂ ਵਿਚ ਰਹਿੰਦੇ ਹਨ ; ਤੁਸੀਂ ਤਾਂ ਆਪਣਾ ਮਕਾਨ ਜੰਗਲ ਵਿਚ ਹੀ ਬਣਾ ਲਿਆ ਹੈ।

**ਜੰਗਲ ਪਾਣੀ**—*ਪੁ. ਟੱਟੀ*—ਪਿੰਡ ਦੇ ਲੋਕੀਂ ਜੰਗਲ ਪਾਣੀ ਲਈ ਬਾਹਰ ਖੇਤਾਂ ਵਿਚ ਹੀ ਜਾਂਦੇ ਹਨ।

**ਜੰਗਲੀ**—*ਵਿ. ਜੰਗਲ ਦਾ, ਜੰਗਲ ਨਾਲ ਸਬੰਧਤ; ਮੂਰਖ, ਅਸੱਭ*—ਇੱਥੇ ਜੰਗਲੀ ਜਾਨਵਰਾਂ ਦੇ ਸ਼ਿਕਾਰ ਕਰਨ ਦੀ ਆਗਿਆ ਨਹੀਂ; ਉਸ ਨਾਲ ਗੱਲ ਕਰਨ ਦਾ ਕੋਈ ਫ਼ਾਇਦਾ ਨਹੀਂ, ਉਹ ਤਾਂ ਜੰਗਲੀ ਆਦਮੀ ਹੈ।

**ਜਗ੍ਹਾ**—*ਇ. ਥਾਂ, ਟਿਕਾਣਾ; ਆਸਾਮੀ, ਨੌਕਰੀ*—ਮੈਂ ਮਕਾਨ ਬਣਾਉਣ ਲਈ ਜਗ੍ਹਾ ਖਰੀਦ ਲਈ ਹੈ ; ਸਾਡੇ ਦਫਤਰ ਵਿਚ ਇਕ ਕਲਰਕ ਦੀ ਜਗ੍ਹਾ ਖਾਲੀ ਹੈ।

**ਜਗਾਉਣਾ**—*ਕ੍ਰਿ. ਸਕ. ਨੀਂਦਰ ਤੋਂ ਉਠਾਉਣਾ; ਖ਼ਬਰਦਾਰ ਕਰਨਾ; ਬਾਲਣਾ (ਦੀਵਾ ਆਦਿ)*—ਮੈਨੂੰ ਅੱਜ ਸਵੇਰੇ ਛੇ ਵਜੇ ਜ਼ਰੂਰ ਜਗਾਉਣਾ ; ਤੁਸੀਂ ਮੈਨੂੰ ਵਕਤ ਸਿਰ ਜਗਾ ਦਿੱਤਾ ਹੈ, ਨਹੀਂ ਤਾਂ ਮੈਂ ਮੁਸੀਬਤ ਵਿਚ ਫਸ ਜਾਣਾ ਸੀ; ਦੋ ਮਿੰਟ ਠਹਿਰ ਜਾ, ਮੈਂ ਬੱਤੀ ਜਗਾਉਂਦੀ ਹਾਂ।

**ਜੰਗਾਲ**—*ਪੁ. ਲੋਹੇ ਦੀ ਮੈਲ, ਜ਼ੰਗ*—ਸਾਉਣ ਦੀ ਰੁੱਤ ਵਿਚ ਲੋਹੇ ਨੂੰ ਜੰਗਾਲ ਬੜੀ ਜਲਦੀ ਲਗ ਜਾਂਦਾ ਹੈ।

**ਜਗਿਆਸਾ**—*ਇ. ਜਾਣਨ ਦੀ ਇੱਛਾ*—ਪ੍ਰਕਿਰਤੀ ਵਿਚ ਹਰ ਗੱਲ ਕਿਉਂ ਅਤੇ ਕਿਵੇਂ ਵਾਪਰਦੀ ਹੈ, ਇਸੇ ਗੱਲ ਦੀ ਜਗਿਆਸਾ ਨੇ ਹੀ ਸਾਇੰਸ ਨੂੰ ਜਨਮ ਦਿੱਤਾ ਹੈ।

**ਜੰਗੀ**—*ਵਿ. ਜੰਗ ਦਾ, ਜੰਗ ਨਾਲ ਸਬੰਧਤ ; ਲੜਾਕਾ*—ਜੰਗੀ ਸਾਮਾਨ ਤਿਆਰ ਕਰਨ ਵਿਚ ਭਾਰਤ ਕਾਫੀ ਹੱਦ ਤਕ ਆਤਮ ਨਿਰਭਰ ਹੋ ਗਿਆ ਹੈ; ਹੁਣ ਭਾਰਤ ਕੋਲ ਜੰਗੀ ਜਹਾਜ਼ਾਂ ਦੀ ਕੋਈ ਘਾਟ ਨਹੀਂ ਹੈ।

**ਜੰਜ**—*ਇ. ਲਾੜੇ ਦੀ ਸਵਾਰੀ ਦਾ ਜਲੂਸ, ਬਰਾਤ*—ਅਸੀਂ ਆਪਣੇ ਭਰਾ ਦੀ ਜੰਜ ਵਿਚ ਕੇਵਲ ਯਾਰ੍ਹਾਂ ਆਦਮੀ ਹੀ ਗਏ ਸੀ।

**ਜੰਜ-ਘਰ**—*ਪੁ. ਉਹ ਥਾਂ ਜਾਂ ਮਕਾਨ ਜਿੱਥੇ ਜੰਜ ਦੇ ਠਹਿਰਨ ਦਾ ਪ੍ਰਬੰਧ ਹੋਵੇ*—ਸਾਡੇ ਸ਼ਹਿਰ ਵਿਚ ਕਈ ਚੰਗੇ ਜੰਜ-ਘਰ ਬਣੇ ਹੋਏ ਹਨ।

**ਜਜ਼ਬਾ**—*ਪੁ. ਦਿਲ ਦਾ ਜੋਸ਼ , ਭਾਵਨਾ*—ਸਰਦਾਰ ਭਗਤ ਸਿੰਘ ਦੇ ਦਿਲ ਵਿਚ ਦੇਸ਼ ਪਿਆਰ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਹੋਇਆ ਸੀ ; ਸਾਨੂੰ ਹਰ ਕਿਸੇ ਦੇ ਜਜ਼ਬਿਆਂ ਦੀ ਕਦਰ ਕਰਨੀ ਚਾਹੀਦੀ ਹੈ।

**ਜਜ਼ੀਆ**—*ਪੁ. ਮੁਸਲਮਾਨੀ ਰਾਜ ਸਮੇਂ ਗੈਰ-ਮੁਸਲਮਾਨਾਂ ਤੇ ਲਾਇਆ ਟੈਕਸ*—ਮੁਸਲਮਾਨੀ ਰਾਜ ਸਮੇਂ ਹਰ ਹਿੰਦੂ ਨੂੰ ਜਜ਼ੀਆ ਦੇਣਾ ਪੈਂਦਾ ਸੀ।

**ਜ਼ੰਜੀਰ**—*ਇ. ਲੋਹੇ ਦੀ ਸੰਗਲੀ ; ਗਲ ਵਿਚ ਪਾਉਣ ਵਾਲਾ ਇਕ ਤਰ੍ਹਾਂ ਦਾ ਗਹਿਣਾ*—ਅਸੀਂ ਪਸ਼ੂਆਂ ਨੂੰ ਜ਼ੰਜੀਰ ਨਾਲ ਬੰਨ੍ਹ ਕੇ ਰਖਦੇ ਹਾਂ ; ਬਾਕੀ ਦੇ ਗਹਿਣੇ ਸਾਂਭ ਕੇ ਰੱਖ ਦਿਉ, ਸਿਰਫ ਜ਼ੰਜੀਰ ਹੀ ਗਲ ਵਿਚ ਰੱਖੋ।

**ਜ਼ੰਜੀਰੀ**—*ਇ. ਛੋਟੀ ਜ਼ੰਜੀਰ*—ਭਾਰੇ ਹਾਰ ਪਾਉਣ ਦੀ ਥਾਂ ਜ਼ੰਜੀਰੀ ਠੀਕ ਰਹਿੰਦੀ ਹੈ।

**ਜੱਟ**—*ਪੁ. ਭਾਰਤ ਦੀ ਇਕ ਪ੍ਰਸਿੱਧ ਜਾਤ, ਜੋ ਪੰਜਾਬ ਹਰਿਆਣਾ ਉੱਤਰ ਪ੍ਰਦੇਸ਼ ਆਦਿ ਦੇ ਪੇਂਡੂ ਇਲਾਕਿਆਂ ਵਿਚ ਵਸੀ ਹੋਈ ਹੈ ; ਕਿਸਾਨ*—ਖੇਤੀ ਬਾੜੀ ਦੀ ਉੱਨਤੀ ਹੋਣ ਕਰਕੇ ਭਾਰਤ ਦਾ ਜੱਟ ਕਾਫੀ ਅਮੀਰ ਹੁੰਦਾ ਜਾ ਰਿਹਾ ਹੈ ; ਪੰਜਾਬ ਦਾ ਜੱਟ ਬੜਾ ਮਿਹਨਤੀ ਅਤੇ ਸਿਆਣਾ ਹੈ।

**ਜੱਟੀ**—*ਇ. ਕਿਸਾਨ ਦੀ ਤੀਵੀਂ*—ਜੱਟੀ ਭੱਤਾ ਲੈ ਕੇ ਖੇਤ ਨੂੰ ਜਾ ਰਹੀ ਹੈ।

**ਜਠੇਰਾ**—*ਪੁ. ਕਿਸੇ ਕੁਲ ਦਾ ਕੋਈ ਵੱਡਾ ਜੋ ਮਰ ਚੁੱਕਾ ਹੋਵੇ ਅਤੇ ਉਸ ਦੀ*

ਘਰ ਵਿਚ ਮਾਨਤਾ ਹੋਵੇ,—ਬੰਨ੍ਹਾ, ਸੱਜਣ ਤੁਸਾਡੇ ਜਠੇਰਿਆਂ, ਜਿਥੋਂ ਆਏ ਸੀਸ ਨਿਵਾ। (ਪੰ. ਪੁ. 7)

**ਜੰਡ**—*ਪੁ. ਇਕ ਜੰਗਲੀ ਰੁੱਖ*—ਜੰਡ ਦੀ ਲਕੜੀ ਬਾਲਣ ਦੇ ਹੀ ਕੰਮ ਆਉਂਦੀ ਹੈ।

**ਜੱਤ**—*ਇ. ਬੱਕਰੀ, ਕੁੱਤੇ ਆਦਿ ਦੇ ਸਰੀਰ ਉਤਲੇ ਵਾਲ*—ਭੇਡ ਦੀ ਜੱਤ ਬਹੁਤ ਮੁਲੈਮ ਹੁੰਦੀ ਹੈ।

**ਜੰਤਰ**—*ਪੁ. ਮਸ਼ੀਨ, ਯੰਤਰ ; ਟੂਣਾ*—ਮੀਂਹ ਮਾਪਣ ਦੇ ਯੰਤਰ ਨੂੰ ਬੈਰੋਮੀਟਰ ਆਖਦੇ ਹਨ ; ਇਉਂ ਲਗਦਾ ਹੈ ਜਿਵੇਂ ਤੇਰੇ ਤੇ ਕਿਸੇ ਨੇ ਕੋਈ ਜੰਤਰ ਕਰ ਦਿੱਤਾ ਹੋਵੇ।

**ਜੰਤਰੀ**—*ਇ. ਮਹੀਨਾ, ਤਿਥ, ਦਿਨ ਆਦਿ ਦੱਸਣ ਵਾਲੀ ਕਿਤਾਬ*—ਪੰਡਤ ਜੀ ਜ਼ਰਾ ਜੰਤਰੀ ਵੇਖ ਕੇ ਮੇਰੇ ਵਿਆਹ ਦਾ ਦਿਨ ਦੱਸਣਾ।

**ਜਤੀ**—*ਪੁ. ਉਹ ਆਦਮੀ ਜਿਸ ਨੇ ਸਾਰੀ ਉਮਰ ਵਿਆਹ ਨਾ ਕਰਾਇਆ ਹੋਵੇ*—ਸੰਤ ਮਹਾਤਮਾ ਆਮ ਤੌਰ ਤੇ ਜਤੀ ਹੁੰਦੇ ਹਨ।

**ਜੱਥਾ**—*ਪੁ. ਟੋਲੀ*—ਰਮੇਸ਼ ਆਪਣੇ ਜੱਥੇ ਦਾ ਲੀਡਰ ਹੈ।

**ਜੱਥੇਬੰਦ**—*ਵਿ. ਮਿਲ ਕੇ ਰਹਿਣ ਵਾਲੇ*—ਦੁਸ਼ਮਣ ਦਾ ਮੁਕਾਬਲਾ ਜੱਥੇਬੰਦ ਹੋ ਕੇ ਹੀ ਕੀਤਾ ਜਾ ਸਕਦਾ ਹੈ।

**ਜੱਥੇਬੰਦੀ**—*ਇ. ਆਪੋ ਵਿਚ ਮਿਲ ਕੇ ਰਹਿਣ ਦਾ ਭਾਵ*—ਜੱਥੇਬੰਦੀ ਵਿਚ ਬੜੀ ਤਾਕਤ ਹੈ।

**ਜੰਦਰਾ**—*ਪੁ. ਤਾਲਾ*—ਆਪਣੇ ਟਰੰਕ ਨੂੰ ਜੰਦਰਾ ਲਾ ਕੇ ਰੱਖ।

**ਜੰਦਰੀ**—*ਇ. ਛੋਟਾ ਜੰਦਰਾ*—ਅਲਮਾਰੀ ਨੂੰ ਜੰਦਰੀ ਲਾ ਦਿਉ।

**ਜੱਦੀ**—ਵਿ. ਪਿਊ ਦਾਦੇ ਦਾ—ਮੋਹਣ ਸਿੰਘ ਨੂੰ ਦੋ ਮਕਾਨ ਅਤੇ ਇਕ ਦੁਕਾਨ ਜੱਦੀ ਜਾਇਦਾਦ ਵਜੋਂ ਮਿਲੇ ਹਨ।

**ਜਨਸੰਖਿਆ**—*ਇ. ਮਨੁੱਖਾਂ ਦੀ ਗਿਣਤੀ, ਆਬਾਦੀ*—ਜਨਸੰਖਿਆ ਦੇ ਵਧਣ ਨਾਲ ਦੇਸ਼ ਵਿਚ ਕਈ ਕਿਸਮ ਦੀਆਂ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ।

**ਜੰਨਤ**—*ਪੁ. ਸਵਰਗ*—ਦੱਸਿਆ ਜਾਂਦਾ ਹੈ ਕਿ ਜੰਨਤ ਵਿਚ ਪਰੀਆਂ ਰਹਿੰਦੀਆਂ ਹਨ।

**ਜਨਮ**—*ਪੁ. ਪੈਦਾਇਸ਼ ; ਜੀਵਨ, ਜ਼ਿੰਦਗੀ*—ਤੁਹਾਡੇ ਜਨਮ ਦੀ ਠੀਕ ਤਾਰੀਖ਼ ਕਿਹੜੀ ਹੈ ; ਮਨੁੱਖ ਨੂੰ ਚੰਗੇ ਕੰਮ ਕਰ ਕੇ ਆਪਣਾ ਜਨਮ ਸਫਲ ਕਰਨਾ ਚਾਹੀਦਾ ਹੈ।

**ਜਨਮ ਸਾਖੀ**—*ਇ. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ*—ਭਾਈ ਬਾਲੇ ਦੀ ਜਨਮ ਸਾਖੀ ਸਭ ਤੋਂ ਪੁਰਾਤਨ ਮੰਨੀ ਜਾਂਦੀ ਹੈ।

**ਜਨਮ ਕੁੰਡਲੀ**—*ਇ. ਉਹ ਕਾਗ਼ਜ਼ ਜਿਸ ਤੇ ਕਿਸੇ ਦੇ ਜਨਮ ਸਮੇਂ ਗ੍ਰਹਿ ਆਦਿ ਦੀ ਸਥਿਤੀ ਦੱਸੀ ਗਈ ਹੋਵੇ*—ਕਈ ਲੋਕ ਬੱਚੇ ਦੇ ਜਨਮ ਸਮੇਂ ਉਸ ਦੀ ਜਨਮ ਕੁੰਡਲੀ ਜ਼ਰੂਰ ਬਣਾਉਂਦੇ ਹਨ।

**ਜਨਮ ਭੂਮੀ**—*ਇ. ਉਹ ਦੇਸ਼ ਜਿੱਥੇ ਕਿਸੇ ਦਾ ਜਨਮ ਹੋਇਆ ਹੋਵੇ*—ਮੇਰੀ ਜਨਮ ਭੂਮੀ ਪਾਕਿਸਤਾਨ ਵਿਚ ਹੈ।

**ਜ਼ਨਾਨਾ**—*ਵਿ. ਇਸਤਰੀਆਂ ਦਾ*—ਰੇਲ ਗੱਡੀ ਵਿਚ ਦੋ ਕੁ ਜ਼ਨਾਨੇ ਡੱਬੇ ਵੀ ਲੱਗੇ ਹੁੰਦੇ ਹਨ।

**ਜ਼ਨਾਨੀ**—*ਇ. ਤੀਵੀਂ, ਇਸਤਰੀ; ਵਹੁਟੀ*—ਅਨਪੜ੍ਹ ਜ਼ਨਾਨੀਆਂ ਜਾਦੂ ਟੂਣਿਆਂ ਵਿਚ ਬਹੁਤ ਵਿਸ਼ਵਾਸ ਰੱਖਦੀਆਂ ਹਨ ; ਉਸ ਦੀ ਜ਼ਨਾਨੀ ਚੰਗੀ ਪੜ੍ਹੀ-ਲਿਖੀ ਹੈ।

**ਜਨਾਬ**—*ਪੁ. ਸ੍ਰੀਮਾਨ*—ਜਨਾਬ ਮੈਨੂੰ ਇਕ ਦਿਨ ਦੀ ਛੁੱਟੀ ਚਾਹੀਦੀ ਹੈ।

**ਜਪਣਾ**—*ਕ੍ਰਿ. ਸਕ. ਭਜਨ ਕਰਨਾ*—ਸਾਨੂੰ ਸਵੇਰੇ ਉੱਠ ਕੇ ਪਰਮਾਤਮਾ ਦਾ ਨਾਂ ਜਪਣਾ ਚਾਹੀਦਾ ਹੈ।

**ਜੱਫਲ ਕੌਡੀ**— *ਇ. ਕਬੱਡੀ ਦੀ ਇਕ ਕਿਸਮ*—ਜੱਫਲ ਕੌਡੀ ਵਿਚ ਛੁਹਣ ਦੀ ਬਜਾਏ ਜੱਫਾ ਮਾਰਦੇ ਹਨ।

**ਜੱਫਾ**—*ਪੁ. ਵੱਡੀ ਜੱਫੀ*— ਕੁਲਬੀਰ ਨੇ ਨੱਸਦੇ ਚੋਰ ਨੂੰ ਜੱਫਾ ਮਾਰ ਕੇ ਹੇਠਾਂ ਡੇਗ ਲਿਆ।

**ਜੱਫੀ**—*ਇ. ਦੋਹਾਂ ਬਾਹਵਾਂ ਵਿਚ ਘੁਟਣ ਦੀ ਕਿਰਿਆ ; ਘੁੱਟ ਕੇ ਛਾਤੀ ਨਾਲ ਲਾਉਣ ਦੀ ਕਿਰਿਆ, ਗਲਵਕੜੀ*—ਮੋਹਣ ਨੇ ਚੋਰਾਂ ਨੂੰ ਇਸ ਤਰ੍ਹਾਂ ਜੱਫੀ ਵਿਚ ਲਿਆ ਕਿ ਛੁੱਟ ਨਾ ਸਕਿਆ; ਬਹੁਤ ਚਿਰ ਤੋਂ ਮਗਰੋਂ ਮਿਲਣ ਤੇ ਮਾਂ ਨੇ ਆਪਣੇ ਪੁੱਤਰ ਨੂੰ ਜੱਫੀ ਪਾ ਲਈ।

**ਜਬਰ**—*ਪੁ. ਜ਼ੁਲਮ*—ਬਲਵਾਨ ਹਮੇਸ਼ਾਂ ਕਮਜ਼ੋਰ ਤੇ ਜਬਰ ਕਰਦੇ ਆਏ ਹਨ।

**ਜ਼ਬਰਦਸਤੀ**—*ਕ੍ਰਿ. ਵਿ. ਧਿਗੋਜ਼ੋਰੀ, ਮਲੋਜ਼ੋਰੀ*—ਪਹਿਲਾਂ ਛੋਟੀ ਉਮਰ ਵਿਚ ਜ਼ਬਰਦਸਤੀ ਵਿਆਹ ਕਰ ਦਿਤਾ ਜਾਂਦਾ ਸੀ।

*ਇ. ਵਧੀਕੀ*— ਸਾਨੂੰ ਕਿਸੇ ਨਾਲ ਜ਼ਬਰਦਸਤੀ ਨਹੀਂ ਕਰਨੀ ਚਾਹੀਦੀ।

**ਜਬਰੀ**—*ਕ੍ਰਿ. ਵਿ. ਜ਼ੋਰ ਨਾਲ, ਜ਼ਬਰਦਸਤੀ*—ਤੂੰ ਇਹ ਕੰਮ ਮੇਰੇ ਤੋਂ, ਜਬਰੀ ਨਹੀਂ ਕਰਵਾ ਸਕਦਾ।

**ਜ਼ਬਾਨ**—*ਇ. ਜੀਭ ; ਭਾਸ਼ਾ; ਇਕਰਾਰ*—ਜ਼ਬਾਨ ਹੀ ਦੋਸਤ ਨੂੰ ਦੁਸ਼ਮਣ ਤੇ ਦੁਸ਼ਮਣ ਨੂੰ ਦੋਸਤ ਬਣਾ ਦਿੰਦੀ ਹੈ; ਉਰਦੂ ਜ਼ਬਾਨ ਦਾ ਸਾਹਿੱਤ ਬੜਾ ਅਮੀਰ ਹੈ; ਆਦਮੀ ਨੂੰ ਜ਼ਬਾਨ ਦਾ ਪੱਕਾ ਹੋਣਾ ਚਾਹੀਦਾ ਹੈ।

**ਜ਼ਬਾਨ ਖੁੱਲ੍ਹਣਾ**—*ਮੁਹਾ. ਬਰਾਬਰੀ ਕਰਨੀ, ਅੱਗੋਂ ਬੋਲਣਾ*—ਜਦੋਂ ਕਿਸੇ ਨਾਲ ਲਗਾਤਾਰ ਵਧੀਕੀ ਕੀਤੀ ਜਾਂਦੀ ਹੈ ਤਾਂ ਉਸਦੀ ਜ਼ਬਾਨ ਖੁੱਲ੍ਹਣੀ ਸ਼ੁਰੂ ਹੋ ਜਾਂਦੀ ਹੈ।

**ਜ਼ਬਾਨ ਤੋਂ ਫਿਰਨਾ**—*ਮੁਹਾ. ਮੁੱਕਰ ਜਾਣਾ*—ਜ਼ਬਾਨ ਤੋਂ ਫਿਰ ਜਾਣ ਨਾਲ ਬੰਦੇ ਦਾ ਵਿਸ਼ਵਾਸ ਜਾਂਦਾ ਰਹਿੰਦਾ ਹੈ।

**ਜ਼ਬਾਨੀ**—*ਵਿ. ਜਿਹੜਾ ਲਿਖਤੀ ਰੂਪ ਵਿਚ ਨਾ ਕਹਿ ਕੇ ਕੇਵਲ ਮੂੰਹ ਨਾਲ ਕਿਹਾ ਗਿਆ ਹੋਵੇ; ਮੂੰਹੋਂ ਕਿਹਾ ਹੋਇਆ*—ਜ਼ਬਾਨੀ ਨਹੀਂ, ਮੈਨੂੰ ਤਾਂ ਤੁਹਾਡਾ ਲਿਖਤੀ ਹੁਕਮ ਚਾਹੀਦਾ ਹੈ ; ਮੈਨੂੰ ਆਪਣੀ ਪੁਸਤਕ ਦੀਆਂ ਸਾਰੀਆਂ ਕਵਿਤਾਵਾਂ ਜ਼ਬਾਨੀ ਯਾਦ ਹਨ।

**ਜੰਮਣਾ**—*ਕ੍ਰਿ. ਅਕ. ਤਰਲ ਪਦਾਰਥ ਦਾ ਠੋਸ ਹੋ ਜਾਣਾ ; ਟਿਕ ਜਾਣਾ, ਕਾਇਮ ਹੋ ਜਾਣਾ*—ਪਹਾੜਾਂ ਤੇ ਬਹੁਤੀ ਸਰਦੀ ਪੈਣ ਨਾਲ ਨਲਕਿਆਂ ਦਾ ਪਾਣੀ ਵੀ ਜਮ ਜਾਂਦਾ ਹੈ ; ਜੇ ਆਦਮੀ ਵਪਾਰ ਵਿਚ ਇਕ ਵਾਰ ਜਮ ਜਾਏ ਤਾਂ ਫਿਰ ਕੋਈ ਡਰ ਨਹੀਂ ਰਹਿੰਦਾ ।

**ਜੰਮਣਾ**—*ਕ੍ਰਿ. ਅਕ. ਜਨਮ ਲੈਣਾ, ਪੈਦਾ ਹੋਣਾ; ਉੱਗਣਾ*—ਸੁਣਿਆ ਹੈ,

ਉਨ੍ਹਾਂ ਦੇ ਘਰ ਲੜਕਾ ਜੰਮਿਆ ਹੈ ; ਕਈ ਬੂਟੇ ਆਪਣੇ ਆਪ ਜੰਮ ਪੈਂਦੇ ਹਨ।

**ਜਮਨਾਸਟਿਕ**—*ਇ. ਸਰੀਰ ਦੇ ਵਿਸ਼ੇਸ਼ ਅੰਗਾਂ ਨੂੰ ਮਜ਼ਬੂਤ ਕਰਨ ਲਈ ਕੀਤੀ ਜਾਣ ਵਾਲੀ ਕਸਰਤ*—ਕਾਲਜ ਦੇ ਵਿਦਿਆਰਥੀ ਜਮਨਾਸਟਿਕ ਕਰ ਰਹੇ ਹਨ।

**ਜੰਮਪਲ**—*ਪੁ. ਵਸਨੀਕ*—ਸ੍ਰੀ ਬਲਰਾਜ ਸਾਹਨੀ ਪੰਜਾਬ ਦਾ ਜੰਮਪਲ ਸੀ।

**ਜਮ੍ਹਾ**—*ਇ. ਜੋੜਨ ਦੀ ਕਿਰਿਆ; ਰਕਮਾਂ ਦਾ ਜੋੜ*—ਕੀ ਤੈਨੂੰ ਜਮ੍ਹਾ ਦੇ ਸਵਾਲ ਚੰਗੀ ਤਰ੍ਹਾਂ ਆਉਂਦੇ ਹਨ. ; ਤੁਹਾਡੀ ਜਮ੍ਹਾ ਗਲਤ ਹੈ।

**ਜਮਾਉਣਾ**—*ਕ੍ਰਿ. ਸਕ. ਕਿਸੇ ਤਰਲ ਪਦਾਰਥ ਨੂੰ ਠੋਸ ਕਰਨਾ ; ਪੈਦਾ ਕਰਨਾ, ਉਗਾਉਣਾ*—ਗਰਮੀਆਂ ਵਿਚ ਅਸੀਂ ਹਰ ਰੋਜ਼ ਦਹੀਂ ਜਮਾਉਂਦੇ ਹਾਂ; ਕਲਰ ਭੂਇੰ ਅਨਾਜ ਜਮਾਉਣ ਦੇ ਯੋਗ ਨਹੀਂ ਹੁੰਦੀ।

**ਜਮਾਤ**-*ਇ. ਸ਼੍ਰੇਣੀ, ਕਲਾਸ*—ਮੇਰੀ ਭੈਣ ਸਤਵੰਤ ਸੱਤਵੀਂ ਜਮਾਤ ਵਿਚ ਪੜ੍ਹਦੀ ਹੈ।

**ਜਮਾਤੀ**—*ਵਿ. ਇੱਕੋ ਜਮਾਤ ਵਿਚ ਪੜ੍ਹਨ ਵਾਲਾ*—ਰਾਮ ਅਤੇ ਸ਼ਾਮ ਬਚਪਨ ਵਿਚ ਜਮਾਤੀ ਸਨ।

**ਜਮਾਂਦਰੂ**—*ਵਿ. ਜਨਮ ਤੋਂ ਹੀ*—ਬੇਅੰਤ ਸਿੰਘ ਦਾ ਲੜਕਾ ਜਮਾਂਦਰੂ ਗੁੰਗਾ ਹੈ।

**ਜ਼ਮਾਨਾ**—*ਪੁ. ਸਮਾਂ, ਵੇਲਾ ; ਯੁਗ*—ਅੱਜ ਦੇ ਜ਼ਮਾਨੇ ਵਿਚ ਪੜ੍ਹੇ ਲਿਖੇ ਲੋਕ ਵੀ ਬੇਕਾਰ ਫਿਰਦੇ ਹਨ ; ਅੱਜ ਦਾ ਜ਼ਮਾਨਾ ਸਾਇੰਸ ਦਾ ਜ਼ਮਾਨਾ ਹੈ।

**ਜ਼ਮਾਨੇ ਦੀ ਛਿੱਟ**—*ਇ. ਬਹੁਤ ਭੈੜਾ ਆਦਮੀ*—ਉਸ ਤੋਂ ਦੂਰ ਰਹਿਣਾ ਹੀ ਚੰਗਾ ਹੈ, ਉਹ ਤਾਂ ਜ਼ਮਾਨੇ ਦੀ ਛਿੱਟ ਹੈ।

**ਜਮਾਲ**—*ਪੁ. ਸੁੰਦਰਤਾ, ਖ਼ੂਬਸੂਰਤੀ*—ਰੱਬ ਦੇ ਨੂਰ ਅਤੇ ਜਮਾਲ ਦੇ ਦਰਸ਼ਨ ਸੱਚੇ ਪਿਆਰ ਨਾਲ ਹੀ ਹੁੰਦੇ ਹਨ।

**ਜ਼ਮੀਨ**—*ਇ. ਇਕ ਗ੍ਰਹਿ ਜੋ ਸੂਰਜ ਦੁਆਲੇ ਘੁੰਮਦਾ ਹੈ ; ਧਰਤੀ, ਭੋਂ*—ਜ਼ਮੀਨ ਦੇ ਆਪਣੀ ਧੁਰੀ ਦੁਆਲੇ ਚੱਕਰ ਲਾਉਣ ਨਾਲ ਦਿਨ ਰਾਤ ਬਣਦੇ ਹਨ ; ਪੱਛਮੀ ਉੱਤਰ ਪ੍ਰਦੇਸ਼ ਦੀ ਜ਼ਮੀਨ ਗੰਨੇ ਦੀ ਫਸਲ ਲਈ ਬੜੀ ਚੰਗੀ ਹੈ।

**ਜ਼ਮੀਰ**—*ਇ. ਆਤਮਾ*—ਹਰ ਮਨੁੱਖ ਦੀ ਜ਼ਮੀਰ ਉਸ ਨੂੰ ਬੁਰੇ ਕੰਮ ਕਰਨ ਤੋਂ ਰੋਕਦੀ ਹੈ।

**ਜਮੂਰ**—*ਪੁ. ਕਿੱਲ ਆਦਿ ਨੂੰ ਖਿੱਚ ਕੇ ਕੱਢਣ ਵਾਲਾ ਇਕ ਸੰਦ ; ਛੋਟੀ ਤੋਪ*—ਤਰਖਾਣ ਲੱਕੜ ਵਿਚੋਂ ਕਿੱਲਾਂ ਜਮੂਰ ਨਾਲ ਕੱਢਦਾ ਹੈ ; ਸ਼ੁਰੂ ਦੀਆਂ ਜੰਗਾਂ ਵਿਚ ਫ਼ੌਜਾਂ ਕੋਲ ਜਮੂਰ ਹੀ ਹੁੰਦੀਆਂ ਸਨ।

**ਜਮੂਰਖ਼ਾਨਾ**—*ਪੁ. ਛੋਟਾ ਤੋਪਖ਼ਾਨਾ*—ਲੜਾਈ ਸਮੇਂ ਫ਼ੌਜ ਦੇ ਨਾਲ ਜਮੂਰਖ਼ਾਨਾ ਵੀ ਜ਼ਰੂਰ ਹੁੰਦਾ ਹੈ।

**ਜਮੂਰਾ**—*ਪੁ. ਉਹ ਮੁੰਡਾ ਜਿਹੜਾ ਮਦਾਰੀ ਨਾਲ ਰਹਿ ਕੇ ਤਮਾਸ਼ਾ ਕਰਦਾ ਹੈ; ਛੋਟਾ ਮੁੰਡਾ*—ਮਦਾਰੀ ਜਮੂਰੇ ਦੇ ਮੂੰਹ ਤੇ ਕਪੜਾ ਪਾ ਕੇ ਉਸ ਤੋਂ ਲੋਕਾਂ ਦੇ ਸਵਾਲ ਪੁੱਛਦਾ ਹੈ ; ਇੰਨਾ ਵੱਡਾ ਹੋ ਕੇ ਵੀ ਤੂੰ ਗਲੀ ਜਮੂਰਿਆਂ ਵਾਂਗ ਗੋਲੀਆਂ ਖੇਡਦਾ ਰਹਿੰਦਾ ਹੈਂ।

**ਜਰਜਰਾ**—*ਵਿ. ਛੇਤੀ ਟੁੱਟ ਜਾਣ ਵਾਲਾ*—ਸਾਡੇ ਪੁਰਾਣੇ ਮਕਾਨ ਦੀਆਂ ਕੰਧਾਂ ਬੜੀਆਂ ਜਰਜਰੀਆਂ ਹੋ ਗਈਆਂ ਹਨ।

**ਜਰਨੈਲ**—*ਪੁ. ਫ਼ੌਜ ਦਾ ਸਭ ਤੋਂ ਵੱਡਾ ਅਫ਼ਸਰ*—ਇਕ ਸੁਘੜ ਤੇ ਸਿਆਣਾ ਜਰਨੈਲ ਹੀ ਆਪਣੀ ਫ਼ੌਜ ਨੂੰ ਕਾਬੂ ਵਿਚ ਰੱਖ ਸਕਦਾ ਹੈ।

**ਜਰਨੈਲੀ ਸੜਕ**—*ਇ. ਵੱਡੀ ਪੱਕੀ ਸੜਕ*—ਸਾਡਾ ਪਿੰਡ ਜਰਨੈਲੀ ਸੜਕ ਤੋਂ ਦੋ ਕੁ ਮੀਲ ਦੀ ਵਿੱਥ ਤੇ ਹੈ।

**ਜਰਮ**—*ਪੁ. ਛੋਟੇ ਛੋਟੇ ਜੀਵ*—ਦੁੱਧ ਨੂੰ ਉਬਾਲਣ ਨਾਲ ਉਸ ਵਿਚਲੇ ਜਰਮ ਮਰ ਜਾਂਦੇ ਹਨ।

**ਜ਼ਰਵਾਣਾ**—*ਵਿ. ਜ਼ੋਰ ਵਾਲਾ*—ਪੰਜਾਬੀ ਇੰਨੇ ਬਹਾਦਰ ਹਨ ਕਿ ਉਹ ਵੱਡੇ ਤੋਂ ਵੱਡੇ ਜਰਵਾਣੇ ਨਾਲ ਟੱਕਰ ਲੈ ਸਕਦੇ ਹਨ।

**ਜ਼ਰੀਆ**—*ਪੁ. ਸਾਧਨ, ਵਸੀਲਾ; ਮਾਧਿਅਮ*—ਜਦੋਂ ਕੋਈ ਕੰਮ ਹੋਣਾ ਹੋਵੇ ਤਾਂ ਕੋਈ ਨਾ ਕੋਈ ਜ਼ਰੀਆ ਆਪੇ ਬਣ ਜਾਂਦਾ ਹੈ ; ਬੱਚੇ ਦੀ ਸਿੱਖਿਆ ਦਾ ਜ਼ਰੀਆ ਉਸ ਦੀ ਮਾਤ-ਬੋਲੀ ਹੀ ਹੋਣੀ ਚਾਹੀਦੀ ਹੈ।

*ਕ੍ਰਿ. ਵਿ. ਰਾਹੀਂ*—ਇਹ ਕੰਮ ਤੇਰੇ ਜ਼ਰੀਏ ਹੋ ਸਕਦਾ ਹੈ।

**ਜ਼ਰੂਰ**—*ਕ੍ਰਿ. ਵਿ. ਅਵੱਸ਼*—ਤੁਸੀਂ ਕਲ੍ਹ ਸਾਡੇ ਘਰ ਪਾਰਟੀ ਤੇ ਜ਼ਰੂਰ ਪੁੱਜਣਾ।

**ਜ਼ਰੂਰਤ**—*ਇ. ਲੋੜ*—ਤੁਹਾਨੂੰ ਜਿਸ ਚੀਜ਼ ਦੀ ਜ਼ਰੂਰਤ ਹੋਵੇ, ਸਾਡੇ ਘਰ ਬਿਨਾਂ ਸੰਕੋਚ ਲੈ ਲੈਣਾ।

**ਜ਼ਰੂਰੀ**—*ਵਿ. ਜਿਸ ਦੀ ਲੋੜ ਹੋ*—ਮੈਂ ਇਕ ਜ਼ਰੂਰੀ ਕੰਮ ਕਾਰਣ ਕਲ੍ਹ ਸਕੂਲ ਨਹੀਂ ਜਾ ਸਕਿਆ।

**ਜਲ**—*ਪੁ. ਪਾਣੀ*—ਮੱਛੀ ਜਲ ਤੋਂ ਬਿਨਾਂ ਮਰ ਜਾਂਦੀ ਹੈ।

**ਜਲ ਸੈਨਾ**—*ਇ. ਸਮੁੰਦਰੀ ਸੈਨਾ*—ਭਾਰਤ ਦੀ ਜਲ ਸੈਨਾ ਨੂੰ ਆਧੁਨਿਕ ਹਥਿਆਰਾਂ ਨਾਲ ਪੂਰੀ ਤਰ੍ਹਾਂ ਮਜ਼ਬੂਤ ਬਣਾਇਆ ਗਿਆ ਹੈ।

**ਜਲਣਾ**—*ਕ੍ਰਿ. ਅਕ. ਬਲਣਾ, ਮਘਣਾ; ਸੜਨਾ, ਕੁੜਨਾ, ਖਿਝਣਾ; ਈਰਖਾ ਕਰਨਾ, ਸਾੜਾ ਕਰਨਾ*—ਮੀਂਹ ਵਿਚ ਅੱਗ ਦਾ ਜਲਣਾ ਬੜਾ ਔਖਾ ਹੁੰਦਾ ਹੈ; ਹਰ ਵੇਲੇ ਜਲਣ ਵਾਲੇ ਬੰਦੇ ਦੀ ਸਿਹਤ ਨਹੀਂ ਬਣ ਸਕਦੀ, ਸਾਨੂੰ ਕਿਸੇ ਦੀ ਤਰੱਕੀ ਦੇਖ ਕੇ ਜਲਣਾ ਨਹੀਂ ਚਾਹੀਦਾ।

**ਜਲਤਰੰਗ**—*ਪੁ. ਇਕ ਵਾਜਾ ਜੋ ਪਾਣੀ ਦੀਆਂ ਭਰੀਆਂ ਪਿਆਲੀਆਂ ਨਾਲ ਵਜਾਇਆ ਜਾਂਦਾ ਹੈ*—ਮਾਸਟਰ ਜੀ ਜਲਤਰੰਗ ਵਜਾ ਰਹੇ ਹਨ।

**ਜਲ ਥਲ ਹੋਣਾ**—*ਮੁਹਾ. ਹਰ ਪਾਸੇ ਪਾਣੀ ਪਾਣੀ ਹੋਣਾ*—ਤੇਜ਼ ਮੀਂਹ ਪੈਣ ਕਾਰਣ ਹਰ ਪਾਸੇ ਜਲ ਥਲ ਹੋ ਜਾਂਦਾ ਹੈ।

**ਜਲਦੀ**—*ਇ. ਛੇਤੀ; ਕਾਹਲੀ*—ਮੈਨੂੰ ਇਸ ਵਕਤ ਜਲਦੀ ਹੈ, ਫੇਰ ਕਦੀ ਆਵਾਂਗਾ ; ਕੰਮ ਕਰਨ ਲੱਗਿਆਂ ਤੂੰ ਜਲਦੀ ਨਾ ਕਰਿਆ ਕਰ।

*ਕ੍ਰਿ. ਵਿ. ਛੇਤੀ, ਝੱਟਪੱਟ ; ਕਾਹਲੀ ਨਾਲ*—ਜਲਦੀ ਕਰੋ, ਉਹ ਸਾਨੂੰ ਕਦੋਂ ਦਾ ਉਡੀਕਦਾ ਹੋਵੇਗਾ ; ਜਲਦੀ ਕੀਤਾ ਕੰਮ ਬਹੁਤ ਵਾਰੀ ਖ਼ਰਾਬ ਹੋ ਜਾਂਦਾ ਹੈ।

**ਜਲਦੀ ਜਲਦੀ**–*ਕ੍ਰਿ. ਵਿ. ਛੇਤੀ ਛੇਤੀ ; ਕਾਹਲੀ ਕਾਹਲੀ*–ਬੜੇ ਜਲਦੀ ਜਲਦੀ ਜਾ ਰਹੇ ਹੋ, ਸੁਖ ਤਾਂ ਹੈ ; ਕਦੇ ਵੀ ਸਾਨੂੰ ਰੋਟੀ ਜਲਦੀ ਜਲਦੀ ਨਹੀਂ ਖਾਣੀ ਚਾਹੀਦੀ।

**ਜਲ ਪ੍ਰਵਾਹ**–*ਪੁ. ਦਰਿਆ ਆਦਿ ਵਿਚ ਕੋਈ ਚੀਜ਼ ਪ੍ਰਵਾਹ ਕਰਨ ਦੀ ਕਿਰਿਆ*–ਹਿੰਦੂ ਅਸਥੀਆਂ ਨੂੰ ਹਰਿਦੁਆਰ, ਗੰਗਾ ਵਿਚ ਜਲ ਪ੍ਰਵਾਹ ਕਰਦੇ ਹਨ।

**ਜਲਵਾ**–*ਪੁ. ਨੂਰ, ਸ਼ਾਨ, ਸ਼ੋਭਾ,*–ਸੁੰਦਰਤਾ ਇਕ ਇਲਾਹੀ ਜਲਵਾ ਹੈ ; ਪੁਰਾਣੇ ਜ਼ਮਾਨੇ ਵਿਚ ਮਹਾਰਾਜਿਆਂ ਦੇ ਜਲਵੇ ਵੇਖਣਯੋਗ ਹੁੰਦੇ ਸਨ।

**ਜਲਾਉਣਾ**–*ਕ੍ਰਿ. ਸਕ. ਬਾਲਣਾ ; ਸਾੜਨਾ*–ਹਨੇਰਾ ਹੋ ਰਿਹਾ ਹੈ, ਬੱਤੀ ਜਲਾ ਦਿਉ ; ਅਣਗਹਿਲੀ ਕਰਕੇ ਤੂੰ ਆਪਣਾ ਹੱਥ ਜਲਾ ਲਿਆ ਹੈ।

**ਜੱਲਾਦ**–*ਪੁ. ਫਾਂਸੀ ਦੀ ਸਜ਼ਾ ਦਿੱਤੇ ਹੋਏ ਵਿਅਕਤੀਆਂ ਨੂੰ ਮਾਰਨ ਵਾਲਾ ਵਿਅਕਤੀ ; ਜ਼ਾਲਮ, ਨਿਰਦਈ*–ਜੱਲਾਦ ਦਾ ਕੰਮ ਦੋਸ਼ੀ ਨੂੰ ਫਾਂਸੀ ਦੇਣਾ ਹੈ ; ਕਈ ਮਾਸਟਰ ਤਾਂ ਵਿਦਿਆਰਥੀਆਂ ਨੂੰ ਜੱਲਾਦਾਂ ਵਾਂਗ ਕੁੱਟਦੇ ਹਨ।

**ਜਲਾਲ**–*ਪੁ. ਨੂਰ, ਝਲਕ*–ਮਹਾਂਪੁਰਖਾਂ ਦੇ ਚਿਹਰਿਆਂ ਤੇ ਰੱਬੀ ਜਲਾਲ ਝਲਕਦਾ ਹੈ।

**ਜਲਾਵਤਨ**–*ਵਿ. ਪੁ. ਜਿਸ ਨੂੰ ਦੇਸ਼ ਵਿਚੋਂ ਕੱਢਿਆ ਹੋਇਆ ਹੋਵੇ*–ਅੰਗ੍ਰੇਜ਼ੀ ਰਾਜ ਸਮੇਂ ਮਹਾਰਾਜਾ ਨਾਭਾ ਨੂੰ ਜਲਾਵਤਨ ਕਰ ਕੇ ਇੰਗਲੈਂਡ ਭੇਜ ਦਿੱਤਾ ਗਿਆ ਸੀ।

**ਜਲਾਵਤਨੀ**–*ਇ. ਜਲਾਵਤਨ ਕਰਨ ਦਾ ਭਾਵ*–ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਬਹੁਤ ਸਾਰੇ ਪੰਜਾਬੀਆਂ ਨੂੰ ਜਲਾਵਤਨੀ ਦੀ ਸਜ਼ਾ ਮਿਲਦੀ ਰਹੀ ਹੈ।

**ਜ਼ਲੀਲ**–*ਵਿ. ਬੇਇੱਜ਼ਤ*–ਉਸ ਵਿਚਾਰੀ ਦਾ ਕੋਈ ਦੋਸ਼ ਨਹੀਂ, ਇਸ ਲਈ ਉਸ ਨੇ ਜ਼ਲੀਲ ਨਾ ਕਰੋ।

**ਜਲੂਸ ਨਿਕਲਣਾ**–*ਮੁਹਾ. ਬਦਨਾਮੀ ਹੋਣਾ, ਬੇਇੱਜ਼ਤੀ ਹੋਣਾ*–ਆਪਣਾ ਜਲੂਸ ਨਿਕਲਣਾ ਕਿਸੇ ਨੂੰ ਵੀ ਚੰਗਾ ਨਹੀਂ ਲਗਦਾ।

**ਜਲੇਬ**–*ਪੁ. ਵੱਡੀ ਜਲੇਬੀ*–ਕਈ ਲੋਕ ਬਜ਼ੁਰਗਾਂ ਦੇ ਮਰਨ ਸਮੇਂ ਵੱਡਾ ਕਰਨ ਲਈ ਜਲੇਬ ਬਣਾਉਂਦੇ ਹਨ।

**ਜਲੇਬੀ**–*ਇ. ਇਕ ਤਰ੍ਹਾਂ ਦੀ ਮਿਠਿਆਈ; ਇਕ ਤਰ੍ਹਾਂ ਦੀ ਆਤਸ਼ਬਾਜ਼ੀ*–ਮੈਂ ਤਾਂ ਜਲੇਬੀਆਂ ਦੁੱਧ ਵਿਚ ਪਾ ਕੇ ਖਾਂਦਾ ਹਾਂ; ਬੱਚੇ ਗਲੀ ਵਿਚ ਜਲੇਬੀਆਂ ਚਲਾਉਂਦੇ ਹਨ।

**ਜਲੌ**–*ਪੁ. ਸ਼ਾਨ, ਠਾਠ ਬਾਠ; ਹਰਮੰਦਰ ਸਾਹਿਬ ਵਿਚ ਰੱਖੀਆਂ ਅਦਭੁਤ ਵਸਤਾਂ ਨਾਲ ਖ਼ਾਸ ਪੁਰਬਾਂ ਤੇ ਕੀਤੀ ਜਾਣ ਵਾਲੀ ਸਜਾਵਟ*–ਹੁਣ ਤਾਂ ਉਹ ਗਰੀਬ ਹੋ ਗਿਆ ਹੈ, ਨਹੀਂ ਤਾਂ ਸਾਰਿਆਂ ਨੂੰ ਪਤਾ ਹੈ ਕਿ ਉਸ ਦੇ ਘਰ ਦਾ ਕਿੰਨਾ ਜਲੌ ਹੋਇਆ ਕਰਦਾ ਸੀ ; ਜਲੌ ਸਮੇਂ ਦਰਸ਼ਨਾਂ ਲਈ ਸ਼ਰਧਾਲੂਆਂ ਦੀ ਭੀੜ ਲਗ ਜਾਂਦੀ ਹੈ।

**ਜਵਾਇਣ**–*ਇ. ਇਕ ਤਰ੍ਹਾਂ ਦੇ ਬੀਜ ਜੋ ਵਾਈ ਆਦਿ ਦੂਰ ਕਰਨ ਲਈ ਵਰਤਦੇ ਹਨ*–ਪੇਟ ਦਰਦ ਲਈ ਜਵਾਇਣ ਬੜੀ ਗੁਣਕਾਰੀ ਹੁੰਦੀ ਹੈ।

**ਜਵਾਈ**–*ਪੁ. ਧੀ ਦਾ ਪਤੀ*–ਜਵਾਈ ਦੀ ਸਹੁਰੇ ਘਰ ਵਿਚ ਉਚੇਚ ਨਾਲ ਸੇਵਾ ਕੀਤੀ ਜਾਂਦੀ ਹੈ।

**ਜਵਾਨ**–*ਵਿ. ਪੁ. ਗੱਭਰੂ*–ਪੁੱਤਰ ਦੇ ਜਵਾਨ ਹੋਣ ਤੇ ਮਾਤਾ ਪਿਤਾ ਦਾ ਅੱਧਾ ਭਾਰ ਹਲਕਾ ਹੋ ਜਾਂਦਾ ਹੈ।

**ਜਵਾਨੀ**–*ਇ. ਉਹ ਸਮਾਂ ਜਦੋਂ ਆਦਮੀ ਜਵਾਨ ਹੋਵੇ*–ਪਿਤਾ ਜੀ ਦੇ ਮਰ ਜਾਣ ਕਾਰਣ ਘਰ ਦਾ ਸਾਰਾ ਭਾਰ ਜਵਾਨੀ ਵਿਚ ਹੀ ਉਸ ਉੱਤੇ ਆ ਪਿਆ ਸੀ।

**ਜਵਾਰ**–*ਇ. ਇਕ ਤਰ੍ਹਾਂ ਦਾ ਅਨਾਜ*–ਜਵਾਰ, ਬਾਜ਼ਰੀ ਅਤੇ ਮੱਕੀ ਆਦਿ ਸਾਉਣੀ ਦੀਆਂ ਫ਼ਸਲਾਂ ਹਨ।

**ਜਵਾਲਾ**–*ਇ. ਅੱਗ*–ਮੇਰੇ ਗਾਲ੍ਹ ਕੱਢਣ ਦੀ ਦੇਰ ਸੀ ਕਿ ਉਸ ਦੇ ਗੁੱਸੇ ਦੀ ਜਵਾਲਾ ਭੜਕ ਪਈ।

**ਜਵਾਲਾ ਮੁਖੀ**–*ਪੁ. ਉਹ ਪਹਾੜ ਜਿਸ ਦੀ ਕਿਸੇ ਸਿਖਰ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ; ਇਕ ਪ੍ਰਸਿੱਧ ਦੇਵੀ*–ਜਵਾਲਾ ਮੁਖੀ ਦੇ ਭੜਕਣ ਤੇ ਉਸ ਵਿਚੋਂ ਕਈ ਇਕ ਕੀਮਤੀ ਧਾਤਾਂ ਲਾਵੇ ਦੇ ਰੂਪ ਵਿਚ ਨਿਕਲਦੀਆਂ ਹਨ ; ਮਾਤਾ ਜਵਾਲਾ ਮੁਖੀ ਦਾ ਮੰਦਰ ਕਾਂਗੜੇ ਵਿਚ ਹੈ।

**ਜੜ੍ਹ**–*ਇ. ਰੁੱਖ ਦਾ ਉਹ ਭਾਗ ਜੋ ਧਰਤੀ ਅੰਦਰ ਹੁੰਦਾ ਹੈ ; ਮੂਲ , ਕਾਰਣ*–ਕਈ ਦਰਖ਼ਤਾਂ ਦੀਆਂ ਜੜ੍ਹਾਂ ਜ਼ਮੀਨ ਵਿਚ ਬੜੀ ਦੂਰ ਤਕ ਫੈਲ ਜਾਂਦੀਆਂ ਹਨ , ਫੋੜਾ ਤਾਂ ਠੀਕ ਹੋ ਗਿਆ ਹੈ, ਪਰ ਹਾਲੇ ਉਸ ਦੀ ਜੜ੍ਹ ਖਤਮ ਨਹੀਂ ਹੋਈ ; ਜਾਇਦਾਦ ਦੀ ਵੰਡ ਹੀ ਦੋਹਾਂ ਭਰਾਵਾਂ ਵਿਚ ਲੜਾਈ ਦੀ ਜੜ੍ਹ ਹੈ।

**ਜੜਨਾ**–*ਕ੍ਰਿ. ਸਕ. ਗਹਿਣਿਆਂ ਵਿਚ ਨਗ ਆਦਿ ਲਾਉਣਾ*–ਸੁਨਿਆਰ ਮੁੰਦਰੀ ਵਿਚ ਨਗ ਜੜਦਾ ਹੈ।

**ਜੜ੍ਹ ਫੜਨਾ**–*ਮੁਹਾ. ਮਜ਼ਬੂਤ ਹੋਣਾ, ਪੱਕਾ ਹੋਣਾ*–ਜਦੋਂ ਸਮਾਜ ਵਿਚ ਕੋਈ ਬੁਰਾਈ ਜੜ੍ਹ ਫੜ ਜਾਵੇ ਤਾਂ ਉਸ ਨੂੰ ਦੂਰ ਕਰਨਾ ਮੁਸ਼ਕਲ ਹੋ ਜਾਂਦਾ ਹੈ।

**ਜਾਇਆ**–*ਵਿ. ਜੰਮਿਆ ਹੋਇਆ*–ਚੰਗੀਆਂ ਭੈਣਾਂ ਹਮੇਸ਼ਾ ਆਪਣੇ ਮਾਂ ਜਾਏ ਭਰਾਵਾਂ ਦੀਆਂ ਖ਼ੁਸ਼ੀਆਂ ਮੰਗਦੀਆਂ ਹਨ।

**ਜ਼ਾਇਆ**–*ਵਿ. ਬਰਬਾਦ, ਖਰਾਬ*–ਸਮਾਂ ਬੜਾ ਕੀਮਤੀ ਹੈ, ਇਸ ਨੂੰ ਜ਼ਾਇਆ ਨਾ ਕਰੋ।

**ਜਾਇਜ਼**–*ਵਿ. ਯੋਗ, ਉਚਿਤ*–ਮੈਂ ਤੇਰੀ ਹਰ ਜਾਇਜ਼ ਗੱਲ ਮੰਨਣ ਲਈ ਤਿਆਰ ਹਾਂ।

**ਜਾਸੂਸ**–*ਪੁ. ਸੂਹ ਕੱਢਣ ਵਾਲਾ ਵਿਅਕਤੀ*–1965 ਦੀ ਲੜਾਈ ਵਿਚ ਪਾਕਿਸਤਾਨ ਦੇ ਕਈ ਜਾਸੂਸ ਫੜੇ ਗਏ ਸਨ।

**ਜਾਸੂਸੀ**–*ਇ. ਜਾਸੂਸ ਦਾ ਕੰਮ, ਸੂਹ ਕੱਢਣ ਜਾਂ ਦੇਣ ਦਾ ਭਾਵ*–ਅਰੂੜ ਸਿੰਘ ਦਾ ਲੜਕਾ ਜਾਸੂਸੀ ਦੇ ਦੋਸ਼ ਵਿਚ ਫੜਿਆ ਗਿਆ ਹੈ।

**ਜ਼ਾਹਰ**–*ਵਿ. ਪ੍ਰਗਟ*–ਸਬੂਤ ਤੋਂ ਜ਼ਾਹਰ ਹੈ ਕਿ ਉਸ ਨੇ ਚੋਰੀ ਕੀਤੀ ਹੈ।

**ਜ਼ਾਹਰਾ**–*ਕ੍ਰਿ.ਵਿ. ਪ੍ਰਗਟ ਰੂਪ ਵਿਚ*–ਕਰਤਾਰ ਸਿੰਘ ਜ਼ਾਹਰਾ ਭਾਵੇਂ ਸਾਡੇ ਨਾਲ ਹੈ, ਪਰ ਅੰਦਰੋਂ ਦੁਸ਼ਮਣ ਨਾਲ ਮਿਲਿਆ ਹੋਇਆ ਹੈ।

**ਜਾਗ**–*ਇ. ਨੀਂਦ ਤੋਂ ਉੱਠਣ ਦਾ ਭਾਵ;*–ਅੱਜ ਕਲ੍ਹ ਮੇਰੀ ਜਾਗ ਸਵੇਰੇ ਪੰਜ ਵਜੇ ਖੁੱਲ੍ਹ ਜਾਂਦੀ ਹੈ; *ਪੁ. ਦਹੀਂ ਆਦਿ ਜਿਸ ਨਾਲ ਦੁੱਧ ਜਮਾਇਆ ਜਾਂਦਾ ਹੈ*–ਦਹੀਂ, ਜਮਾਉਣ ਲਈ ਥੋੜ੍ਹਾ ਜਾਗ ਰੱਖ ਲੈਣਾ।

**ਜਾਗਣਾ**—*ਕ੍ਰਿ. ਅਕ. ਸੌਂ ਕੇ ਉੱਠਣਾ ; ਨਾ ਸੌਣਾ*—ਅੱਜ-ਕਲ੍ਹ ਤੁਸੀਂ ਕਿੰਨੇ ਵਜੇ ਜਾਗਦੇ ਹੋ, ਗਰਮੀ ਜ਼ਿਆਦਾ ਹੋਣ ਕਰਕੇ ਮੈਂ ਰਾਤੀਂ ਕਾਫ਼ੀ ਦੇਰ ਤਕ ਜਾਗਦਾ ਰਿਹਾ।

**ਜਾਗ੍ਰਿਤੀ**—*ਇ. ਖ਼ਬਰਦਾਰ ਹੋਣ ਦੀ ਹਾਲਤ*—ਜਨਤਾ ਵਿਚ ਹੁਣ ਜਾਗ੍ਰਿਤੀ ਆ ਚੁੱਕੀ ਹੈ, ਉਹ ਆਪਣੇ ਹੱਕਾਂ ਨੂੰ ਚੰਗੀ ਤਰ੍ਹਾਂ ਜਾਣਦੀ ਹੈ।

**ਜਾਗੋ**—*ਇ. ਜਾਗੋ ਕੱਢਣ ਲਈ ਵਲਟੋਹੀ ਆਦਿ ਬਰਤਨ ਜਿਸ ਦੇ ਮੂੰਹ ਤੇ ਦੀਵੇ ਜਗਾਏ ਹੁੰਦੇ ਹਨ; ਵਿਆਹ ਸਮੇਂ ਦੀ ਇਕ ਰਸਮ* ਜਾਗੋ ਚੁੱਕਣ ਦੀ ਦੇਰ ਸੀ ਕਿ ਸਾਰੀਆਂ ਇਸਤਰੀਆਂ ਨੇ ਗੀਤ ਗਾਉਣੇ ਸ਼ੁਰੂ ਕਰ ਦਿੱਤੇ; ਵਿਆਹ ਸਮੇਂ ਰਾਤ ਨੂੰ ਜਾਗੋ ਕੱਢੀ ਜਾਂਦੀ ਹੈ।

**ਜਾਗੋਮੀਟੀ**—*ਇ. ਅੱਧ-ਸੁੱਤੇ ਹੋਣ ਦੀ ਹਾਲਤ*—ਜਾਗੋਮੀਟੀ ਵਿਚ ਪੜ੍ਹਿਆ ਸਬਕ ਬੱਚੇ ਨੂੰ ਕਲਾਸ ਵਿਚ ਭੁੱਲ ਗਿਆ।

**ਜਾਚ**—*ਇ. ਕੋਈ ਕੰਮ ਕਰਨ ਦਾ ਢੰਗ*—ਲੜਕੀਆਂ ਨੂੰ ਘਰ ਦਾ ਸਾਰਾ ਕੰਮ ਕਰਨ ਦੀ ਜਾਚ ਹੋਣੀ ਚਾਹੀਦੀ ਹੈ।

**ਜਾਂਚ**—*ਇ. ਪੜਤਾਲ*—ਮਾਮਲੇ ਦੀ ਪੂਰੀ ਜਾਂਚ ਕਰਨ ਤੋਂ ਹੀ ਪਤਾ ਲੱਗੇਗਾ ਕਿ ਕਸੂਰ ਕਿਸ ਦਾ ਹੈ।

**ਜਾਂਚਣਾ**—*ਕ੍ਰਿ. ਸਕ. ਪੜਤਾਲ ਕਰਨਾ, ਪਰਖਣਾ; ਅੰਦਾਜ਼ਾ ਲਾਉਣਾ*—ਸੋਨੇ ਨੂੰ ਜਾਂਚਣਾ ਜੌਹਰੀ ਦਾ ਹੀ ਕੰਮ ਹੈ ; ਮੈਂ ਤਾਂ ਚੰਚਲ ਦੇ ਚਿਹਰੇ ਤੋਂ ਹੀ ਜਾਂਚ ਲਿਆ ਸੀ ਕਿ ਉਹ ਕੋਈ ਨੁਕਸਾਨ ਕਰ ਆਇਆ ਹੈ।

**ਜਾਣਕਾਰ**—*ਵਿ. ਜਾਣਨ ਵਾਲਾ, ਵਾਕਫ਼*—ਇਸ ਸ਼ਹਿਰ ਵਿਚ ਮੇਰਾ ਕੋਈ ਜਾਣਕਾਰ ਨਹੀਂ ਹੈ।

**ਜਾਣਕਾਰੀ**—*ਇ. ਜਾਣਨ ਦਾ ਭਾਵ; ਵਾਕਫ਼ੀ; ਜਾਣ-ਪਛਾਣ*—ਮੈਨੂੰ ਇਸ ਮਾਮਲੇ ਬਾਰੇ ਕੋਈ ਜਾਣਕਾਰੀ ਨਹੀਂ; ਮੇਰੀ ਪਹਿਲਾਂ ਤਾਂ ਉਸ ਨਾਲ ਕੋਈ ਜਾਣਕਾਰੀ ਨਹੀਂ ਸੀ, ਪਰ ਇਕੱਠੇ ਕੰਮ ਕਰਨ ਕਰਕੇ ਹੁਣ ਕਾਫ਼ੀ ਮਿੱਤਰਤਾ ਹੋ ਗਈ ਹੈ; ਤੁਸੀਂ ਪਹਿਲਾਂ ਮੇਰੀ ਇਨ੍ਹਾਂ ਨਾਲ ਜਾਣਕਾਰੀ ਤਾਂ ਕਰਾ ਦਿਉ।

**ਜਾਣਨਾ**—*ਕ੍ਰਿ. ਸਕ. ਵਾਕਫ਼ੀ ਰੱਖਣਾ; ਪਤਾ ਕਰਨਾ; ਜਾਣਕਾਰੀ ਪ੍ਰਾਪਤ ਕਰਨਾ, ਸੂਚਨਾ ਰੱਖਣਾ, ਖ਼ਬਰ ਰੱਖਣਾ*—ਮੈਂ ਤਾਂ ਸਾਮ ਸਿੰਘ ਨੂੰ ਕਈ ਸਾਲਾਂ ਤੋਂ ਜਾਣਦਾ ਹਾਂ; ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਲੜਾਈ ਦਾ ਕਾਰਣ ਕੀ ਹੈ; ਜਿਹੜੀਆਂ ਗੱਲਾਂ ਤੂੰ ਦੱਸਦਾ ਏਂ, ਇਹ ਤਾਂ ਮੈਂ ਪਹਿਲਾਂ ਹੀ ਜਾਣਦਾ ਹਾਂ।

**ਜਾਣਪਛਾਣ**—*ਇ. ਵਾਕਫ਼ੀ ; ਜਾਣਕਾਰੀ*—ਮੇਰੀ ਇਸ ਸ਼ਹਿਰ ਵਿਚ ਕੋਈ ਜਾਣ-ਪਛਾਣ ਨਹੀਂ ਹੈ ; ਕੀ ਤੁਸੀਂ ਮੇਰੀ ਉਨ੍ਹਾਂ ਨਾਲ ਜਾਣ-ਪਛਾਣ ਕਰਵਾ ਦਿਉਗੇ ?

**ਜਾਣ ਬੁੱਝ ਕੇ**—*ਕ੍ਰਿ. ਵਿ. ਪਤਾ ਹੁੰਦੇ ਹੋਏ , ਜਾਣਦੇ ਹੋਏ*—ਸੁਰੇਸ਼ ਨੇ ਆਪਣੀ ਪਾਰਟੀ ਵਿਚ ਆਪਣੇ ਗ਼ਰੀਬ ਦੋਸਤ ਵੱਲ ਜਾਣ ਬੁੱਝ ਕੇ ਧਿਆਨ ਨਹੀਂ ਦਿੱਤਾ।

**ਜਾਣੀ ਜਾਣ**—*ਵਿ. ਸਭ ਕੁਝ ਜਾਣਨ ਵਾਲਾ*—ਪਰਮਾਤਮਾ ਜਾਣੀ ਜਾਣ ਹੈ।

**ਜਾਣੂ**—*ਵਿ. ਜਾਣਨ ਵਾਲਾ, ਜਾਣਕਾਰ ; ਵਾਕਫ਼*—ਮੈਂ ਇਸ ਮਾਮਲੇ ਤੋਂ ਪੂਰੀ ਤਰ੍ਹਾਂ ਜਾਣੂ ਹਾਂ ; ਇਸ ਮਹੱਲੇ ਵਿਚ ਮੇਰੇ ਕਈ ਜਾਣੂ ਹਨ।

**ਜਾਤ**—*ਇ. ਜਾਤੀ*—ਲੜਕਾ ਸਾਊ ਅਤੇ ਪੜ੍ਹਿਆ-ਲਿਖਿਆ ਹੋਣਾ ਚਾਹੀਦਾ ਹੈ, ਜਾਤ ਦਾ ਕੋਈ ਵਿਚਾਰ ਨਹੀਂ।

**ਜਾਤ-ਪਾਤ**—*ਇ. ਉੱਚੀ ਨੀਵੀਂ ਜਾਤ ਜਾਂ ਸ਼੍ਰੇਣੀ ਹੋਣ ਦਾ ਭਾਵ*—ਭਾਰਤ ਦਾ ਸੰਵਿਧਾਨ ਜਾਤ ਪਾਤ ਦੇ ਵਿਤਕਰੇ ਨੂੰ ਬਿਲਕੁਲ ਨਹੀਂ ਮੰਨਦਾ।

**ਜਾਤੀ**—*ਇ. ਜਾਤ, ਕੌਮ*—ਇਸ ਵੇਲੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ।

**ਜਾਦੂ**—*ਪੁ. ਜਾਦੂਗਰ ਰਾਹੀਂ ਕੀਤੀ ਹੋਈ ਅਦਭੁਤ ਖੇਡ ; ਟੂਣਾ*—ਬੱਚੇ ਜਾਦੂ ਦੀਆਂ ਖੇਡਾਂ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ ; ਲਗਦਾ ਹੈ ਕਿ ਰਾਜ਼ਿ ਦੀ ਜਨਾਨੀ ਨੇ ਉਸ ਤੇ ਕੋਈ ਜਾਦੂ ਕਰ ਦਿੱਤਾ ਹੈ।

**ਜਾਦੂਗਰ**—*ਪੁ. ਜਾਦੂ ਦੀਆਂ ਖੇਡਾਂ ਕਰਨ ਵਾਲਾ ਆਦਮੀ ; ਟੂਣਾ ਕਰਨ ਵਾਲਾ ਆਦਮੀ*—ਅੱਜ ਸਾਡੇ ਸਕੂਲ ਵਿਚ ਇਕ ਜਾਦੂਗਰ ਨੇ ਬੜੀਆਂ ਚੰਗੀਆਂ ਖੇਡਾਂ ਵਿਖਾਈਆਂ; ਨੱਕੂ ਬੜਾ ਜਾਦੂਗਰ ਹੈ, ਉਸ ਤੋਂ ਬਚ ਕੇ ਰਹੀਂ।

**ਜਾਦੂ ਟੂਣਾ**—*ਪੁ. ਟੂਣਾ*—ਪੜ੍ਹੇ-ਲਿਖੇ ਲੋਕ ਜਾਦੂ-ਟੂਣਿਆਂ ਵਿਚ ਵਿਸ਼ਵਾਸ ਨਹੀਂ ਰਖਦੇ।

**ਜਾਨ**—*ਇ. ਜ਼ਿੰਦਗੀ, ਜੀਵਨ ; ਜਿੰਦ, ਪ੍ਰਾਣ*—ਜਾਨ ਨਾਲ ਹੀ ਜਹਾਨ ਹੈ ; ਜਿੰਨੀ ਦੇਰ ਸਰੀਰ ਵਿਚ ਜਾਨ ਹੋਵੇ, ਇਨਸਾਨ ਨੂੰ ਕੁਝ ਨਾ ਕੁਝ ਕਰਦੇ ਰਹਿਣਾ ਚਾਹੀਦਾ ਹੈ।

**ਜਾਨ ਹੂਲਣਾ**—*ਮੁਹਾ. ਕੋਈ ਅਜਿਹਾ ਕੰਮ ਕਰਨਾ ਜਿਸ ਵਿਚ ਜਾਨ ਨੂੰ ਖ਼ਤਰਾ ਹੋਵੇ*—ਭਾਰਤੀਆਂ ਨੇ ਆਪਣੀਆਂ ਜਾਨਾਂ ਹੂਲ ਕੇ ਆਜ਼ਾਦੀ ਪ੍ਰਾਪਤ ਕੀਤੀ ਹੈ।

**ਜਾਨ ਗਵਾਉਣਾ**—*ਮੁਹਾ. ਬੇਮਤਲਬ ਪ੍ਰਾਣ ਦੇ ਦੇਣਾ, ਜਾਨ ਦੇ ਦੇਣਾ ; ਬਹੁਤ ਜ਼ਿਆਦਾ ਮਿਹਨਤ ਕਰਨਾ*—ਉਸ ਨਾਲ ਟੱਕਰ ਲੈਣਾ ਤਾਂ ਜਾਨ ਗਵਾਉਣ ਵਾਲੀ ਗੱਲ ਹੈ ; ਤੂੰ ਐਵੇਂ ਜਾਨ ਨਾ ਗਵਾ, ਤੈਨੂੰ ਉਸ ਤੋਂ ਕੁਝ ਨਹੀਂ ਮਿਲਣਾ।

**ਜਾਨ ਛੁਡਾਉਣਾ**—*ਮੁਹਾ. ਕਿਸੇ ਆਦਮੀ ਜਾਂ ਕੰਮ ਤੋਂ ਆਪਣੇ ਆਪ ਨੂੰ ਵੱਖ ਕਰਨਾ*—ਤੁਹਾਨੂੰ ਉਸ ਤੋਂ ਜਾਨ ਛੁਡਾਉਣ ਲਈ ਕੁਝ ਨਾ ਕੁਝ ਦੇਣਾ ਹੀ ਪਵੇਗਾ।

**ਜਾਨ ਤਲੀ ਤੇ ਰੱਖਣਾ**—*ਮੁਹਾ. ਕੁਰਬਾਨ ਹੋਣ ਲਈ ਤਿਆਰ ਰਹਿਣਾ*—ਹਰ ਫ਼ੌਜੀ ਜਾਨ ਤਲੀ ਤੇ ਰੱਖ ਕੇ ਹੀ ਮੋਰਚੇ ਤੇ ਜਾਂਦਾ ਹੈ।

**ਜਾਨ ਤੇ ਖੇਡਣਾ**—*ਮੁਹਾ. ਜਾਨ ਦੀ ਪਰਵਾਹ ਨਾ ਕਰਨਾ*—ਪ੍ਰਦੀਪ ਨੇ ਆਪਣੀ ਜਾਨ ਤੇ ਖੇਡ ਕੇ ਬਲਦੀ ਅੱਗ ਵਿਚੋਂ ਬੱਚੇ ਨੂੰ ਬਾਹਰ ਕੱਢ ਲਿਆਂਦਾ।

**ਜਾਨਦਾਰ**—*ਵਿ. ਜਾਨ ਵਾਲਾ, ਜੀਵਨ ਵਾਲਾ*—ਸਾਨੂੰ ਜਾਨਦਾਰ ਜੀਵਾਂ ਤੇ ਤਰਸ ਕਰਨਾ ਚਾਹੀਦਾ ਹੈ।

**ਜਾਨ ਦੀ ਪੈਣਾ**—*ਮੁਹਾ. ਕਿਸੇ ਆਦਮੀ ਜਾਂ ਕੰਮ ਆਦਿ ਤੋਂ ਆਪਣੇ ਆਪ ਨੂੰ ਖ਼ਤਰਾ ਹੋਣਾ*—ਤੂੰ ਤਾਂ ਆਪਣੇ ਕੰਮ ਦੀ ਗੱਲ ਕਰਦਾ ਏਂ, ਮੈਨੂੰ ਤਾਂ ਅੱਜਕਲ੍ਹ ਆਪਣੀ ਜਾਨ ਦੀ ਪਈ ਹੋਈ ਹੈ।

**ਜਾਨ ਦੇਣਾ**—*ਮੁਹਾ. ਮਰ ਜਾਣਾ*—ਅਣਖੀ ਆਦਮੀ ਆਪਣੀ ਅਣਖ ਲਈ ਜਾਨ ਦੇ ਦਿੰਦਾ ਹੈ, ਪਰ ਝੁਕਦਾ ਨਹੀਂ।

**ਜਾਨ ਬਿਗਾਨੇ ਦੇਣਾ**—*ਮੁਹਾ. ਵਿਅਰਥ ਜਾਨ ਗਵਾਉਣਾ*—ਆਪਣੀ ਅਕਲ ਤੋਂ ਕੰਮ ਲਉ, ਬਿਗਾਨੇ ਜਾਨ ਦੇਣ ਦਾ ਕੋਈ ਫ਼ਾਇਦਾ ਨਹੀਂ।

**ਜਾਨ ਨਾਲ ਜਹਾਨ ਹੈ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਦੀ ਜਾਨ ਸਲਾਮਤ ਹੈ ਉਸ ਦੇ ਭਾਣੇ ਹੀ ਜਹਾਨ ਵਸਦਾ ਹੈ ਤਾਂ ਕਹਿੰਦੇ ਹਨ*—ਸਰੀਰ ਦੀ ਸੰਭਾਲ ਸਭ ਤੋਂ ਜ਼ਰੂਰੀ ਹੈ ਕਿਉਂਕਿ ਜਾਨ ਨਾਲ ਹੀ ਜਹਾਨ ਹੈ।

**ਜਾਨ ਬਖ਼ਸ਼ਣਾ**—*ਮੁਹਾ. ਮੌਤ ਦੀ ਸਜ਼ਾ ਮਾਫ਼ ਕਰਨਾ ; ਰਾਜ਼ੀ ਕਰ ਦੇਣਾ*—ਵਿਧਵਾ ਮਾਂ ਦੀ ਫ਼ਰਿਆਦ ਸੁਣ ਕੇ ਰਾਜੇ ਨੇ ਉਸ ਦੇ ਮੁੰਡੇ ਦੀ ਜਾਨ ਬਖ਼ਸ਼ ਦਿੱਤੀ ; ਤੂੰ ਤਾਂ ਮਰ ਜਾਣਾ ਸੀ, ਡਾਕਟਰ ਸਹਿਬ ਨੇ ਤੈਨੂੰ ਜਾਨ ਬਖਸ਼ੀ ਹੈ।

**ਜਾਨਵਰ**—*ਪੁ. ਪਸ਼ੂ ਪੰਛੀ ਆਦਿ ਜੀਵ; ਮੂਰਖ ਆਦਮੀ*—ਕਲਕੱਤੇ ਦੇ ਚਿੜੀਆ ਘਰ ਵਿਚ ਹਰ ਕਿਸਮ ਦਾ ਜਾਨਵਰ ਮਿਲਦਾ ਹੈ ; ਪਤਾ ਨਹੀਂ ਮੈਂ ਕਿਸ ਜਾਨਵਰ ਦੇ ਵੱਸ ਪੈ ਗਿਆ ਹਾਂ।

**ਜਾਨੀ**—*ਵਿ. ਜਾਨ ਦਾ ; ਪੱਕਾ*—ਫ਼ੌਜਾ ਸਿੰਘ ਤਾਂ ਮੇਰਾ ਜਾਨੀ ਦੁਸ਼ਮਣ ਹੈ; ਮੁਸੀਬਤ ਸਮੇਂ ਕੋਈ ਜਾਨੀ ਦੋਸਤ ਹੀ ਕੰਮ ਆਉਂਦਾ ਹੈ।

**ਜਾਪ**—*ਪੁ. ਕਿਸੇ ਮੰਤਰ ਜਾਂ ਸ਼ਬਦ ਨੂੰ ਹੌਲੀ ਹੌਲੀ ਪੜ੍ਹਨ ਦੀ ਕਿਰਿਆ*—ਮੇਰੇ ਪਿਤਾ ਜੀ ਰੋਜ਼ ਸਵੇਰੇ 'ਵਾਹਿਗੁਰੂ' ਸਬਦ ਦਾ ਜਾਪ ਕਰਦੇ ਹਨ।

**ਜਾਪਣਾ**—*ਕ੍ਰਿ. ਅਕ. ਪ੍ਰਤੀਤ ਹੋਣਾ, ਮਲੂਮ ਹੋਣਾ*—ਦੀਦਾਰ ਸਿੰਘ ਨੂੰ ਇਹ ਜਾਪਦਾ ਹੈ ਕਿ ਉਹ ਇਸ ਸਾਲ ਪਾਸ ਨਹੀਂ ਹੋ ਸਕਦਾ।

**ਜਾਬਰ**—*ਵਿ. ਜਬਰ ਕਰਨ ਵਾਲਾ, ਜ਼ਾਲਮ*—ਔਰੰਗਜ਼ੇਬ ਬਹੁਤ ਜਾਬਰ ਬਾਦਸਾਹ ਸੀ।

**ਜਾਬ੍ਹਾਂ**—*ਇ. (ਬ.ਵ.) ਜਬਾੜਾ, ਖਾਖਾਂ*—ਲੰਮੀ ਬੀਮਾਰੀ ਕਾਰਨ ਬੱਚੇ ਦੀਆਂ ਜਾਬ੍ਹਾਂ ਨਿਕਲ ਆਈਆਂ ਹਨ।

**ਜਾਮ**—*ਪੁ. (ਪਹੀਏ ਆਦਿ ਦਾ) ਇਕੋ ਥਾਂ ਰੁਕ ਜਾਣ ਦਾ ਭਾਵ*—ਰਸਤੇ ਵਿਚ ਬਸ ਦਾ ਪਹੀਆ ਜਾਮ ਹੋ ਜਾਣ ਕਾਰਣ ਸਾਡੀ ਬਸ ਦੇਰ ਨਾਲ ਪੁੱਜੀ।

**ਜਾਮਣ**—*ਇ. ਇਕ ਰੁੱਖ ਅਤੇ ਉਸ ਦਾ ਫਲ*—ਜਾਮਣੂ ਗਰਮੀਆਂ ਦਾ ਫਲ ਹੈ।

*ਪੁ. ਜਾਗ*—ਦਹੀਂ ਜਮਾਉਣ ਲਈ ਥੋੜ੍ਹਾ ਜਿਹਾ ਜਾਮਣ ਰੱਖ ਲੈਣਾ।

**ਜਾਮਣੀ**—*ਵਿ. ਜਾਮਣ ਦੇ ਰੰਗ ਦਾ*—ਗੀਤਾ ਨੂੰ ਜਾਮਣੀ ਰੰਗ ਬਹੁਤ ਪਿਆਰਾ ਲਗਦਾ ਹੈ।

**ਜਾਮਾ**—*ਪੁ. ਪੁਸ਼ਾਕ, ਲਿਬਾਸ*—ਆਪਣੇ ਪੁੱਤਰ ਦੇ ਵਿਆਹ ਤੇ ਸ਼ਾਂਤੀ ਨੇ ਉਸ ਲਈ ਵਧੀਆ ਜਾਮਾ ਬਣਵਾਇਆ।

**ਜਾਰ**—*ਪੁ. ਪ੍ਰਯੋਗਸ਼ਾਲਾ ਵਿਚ ਵਰਤਿਆ ਜਾਣ ਵਾਲਾ ਸ਼ੀਸ਼ੇ ਦਾ ਬਣਿਆ ਬਰਤਨ, ਬੀਕਰ*—ਪ੍ਰੈਕਟੀਕਲ ਕਰਦੇ ਸਮੇਂ ਕਈ ਵਾਰ ਜਾਰ ਦੀ ਵਰਤੋਂ ਕੀਤੀ ਜਾਂਦੀ ਹੈ।

**ਜ਼ਾਰ ਜ਼ਾਰ ਰੋਣਾ**—*ਮੁਹਾ. ਫੁੱਟ ਫੁੱਟ ਕੇ ਰੋਣਾ, ਵਿਰਲਾਪ ਕਰਨਾ*—ਆਪਣੀ ਮਾਂ ਦੀ ਮੌਤ ਤੇ ਉਹ ਜ਼ਾਰ-ਜ਼ਾਰ ਰੋ ਰਹੀ ਸੀ।

**ਜਾਲ**—*ਪੁ. ਜੀਵਾਂ ਆਦਿ ਨੂੰ ਫਸਾਉਣ ਲਈ ਧਾਗੇ ਆਦਿ ਦੀ ਬਣਾਈ ਹੋਈ ਇਕ ਤਰ੍ਹਾਂ ਦੀ ਚੀਜ਼*—ਮਛੇਰੇ ਦੇ ਜਾਲ ਸੁੱਟਣ ਦੀ ਦੇਰ ਸੀ ਕਿ ਬਹੁਤ ਸਾਰੀਆਂ ਮੱਛੀਆਂ ਇਕ ਦਮ ਆ ਫਸੀਆਂ।

**ਜਾਲਾ**—*ਪੁ. ਮੱਕੜੀ ਦੀਆਂ ਤਾਰਾਂ ਦਾ ਜਾਲ ਜੋ ਅਕਸਰ ਕੰਧਾਂ ਤੇ ਛੱਤਾਂ ਤੇ ਲੱਗ ਜਾਂਦਾ ਹੈ*—ਜਾਲੇ ਉਤਾਰ ਕੇ ਕਮਰਾ ਚੰਗੀ ਤਰ੍ਹਾਂ ਸਾਫ਼ ਕਰ ਦਿਉ।

**ਜਾਲੀ**—*ਇ. ਲੋਹੇ ਦੀਆਂ ਬਰੀਕ ਤਾਰਾਂ ਦਾ ਬਣਿਆ ਸੰਘਣਾ ਜਾਲ ਜੋ ਮੱਖੀ, ਮੱਛਰ ਅੰਦਰ ਆਉਣ ਤੋਂ ਬਚਾਉਂਦਾ ਹੈ*—ਖਿੜਕੀ ਦੀ ਜਾਲੀ ਟੁੱਟਣ ਕਾਰਣ ਮੱਛਰ ਅੰਦਰ ਆ ਜਾਂਦੇ ਹਨ।

**ਜਾਲੀਦਾਰ**—*ਵਿ. ਜਾਲੀ ਵਾਲਾ*—ਇਸ ਕਮਰੇ ਦੇ ਸਾਰੇ ਦਰਵਾਜ਼ੇ ਜਾਲੀਦਾਰ ਹਨ।

**ਜਿਉਂ**—*ਕ੍ਰਿ. ਵਿ. ਜਿਵੇਂ ਹੀ*— ਜਿਉਂ ਹੀ ਰੋਗੀ ਦੀ ਹਾਲਤ ਠੀਕ ਹੋਣੀ ਸ਼ੁਰੂ ਹੋਈ, ਡਾਕਟਰ ਨੇ ਹਸਪਤਾਲ ਵਿਚੋਂ ਛੁੱਟੀ ਕਰ ਦਿੱਤੀ।

**ਜਿਉਣਾ**—*ਕ੍ਰਿ. ਅਕ. ਜ਼ਿੰਦਾ ਹੋਣਾ; ਜੀਉਂਦੇ ਰਹਿ ਕੇ ਜ਼ਿੰਦਗੀ ਬਿਤਾਉਣਾ*—ਸੱਪ ਅਜੇ ਜਿਊਂਦਾ ਹੈ, ਮਰਿਆ ਨਹੀਂ, ਗ਼ੁਲਾਮੀ ਦਾ ਜਿਊਣਾ ਮੌਤ ਨਾਲੋਂ ਵੀ ਬੁਰਾ ਹੈ।

**ਜਿਊਂਦਾ**—*ਵਿ. ਜੋ ਹਾਲੀ ਮਰਿਆ ਨਾ ਹੋਵੇ ; ਜ਼ਿੰਦਾ*—ਸੱਪ ਹਾਲੇ ਮਰਿਆ ਨਹੀਂ ਜਿਉਂਦਾ ਹੈ; ਜਿਉਂਦੇ ਰਹਿਣ ਲਈ ਭੋਜਨ ਖਾਣਾ ਬਹੁਤ ਜ਼ਰੂਰੀ ਹੈ।

**ਜ਼ਿਆਦਤੀ**—*ਇ. ਵਧੀਕੀ*—ਸਾਨੂੰ ਕਿਸੇ ਨਾਲ ਵੀ ਜ਼ਿਆਦਤੀ ਨਹੀਂ ਕਰਨੀ ਚਾਹੀਦੀ।

**ਜ਼ਿਆਦਾ**—*ਵਿ. ਬਹੁਤ, ਬਹੁਤਾ; ਵੱਧ, ਅਧਿਕ*—ਮੈਨੂੰ ਤੁਸੀਂ ਜ਼ਿਆਦਾ ਮਜਬੂਰ ਨਾ ਕਰੋ ; ਲੋੜ ਤੋਂ ਜ਼ਿਆਦਾ ਰੋਟੀ ਖਾਧੀ ਵੀ ਸਰੀਰ ਨੂੰ ਨੁਕਸਾਨ ਦਿੰਦੀ ਹੈ।

**ਜਿਸਤ**—*ਇ. ਇਕ ਧਾਤ ਦਾ ਨਾਂ; ਦੋ ਤੇ ਵੰਡੀ ਜਾਣ ਵਾਲੀ ਸੰਖਿਆ*—ਪ੍ਰਯੋਗਸ਼ਾਲਾ ਵਿਚ ਜਿਸਤ ਦੀਆਂ ਪਲੇਟਾਂ ਦੀ ਜ਼ਰੂਰਤ ਪੈਂਦੀ ਹੈ. ਅਧਿਆਪਕ ਬੱਚਿਆਂ ਨੂੰ ਟਾਕ ਤੇ ਜਿਸਤ ਦੀਆਂ ਸੰਖਿਆਵਾਂ ਬਾਰੇ ਪੜ੍ਹਾ ਰਿਹਾ ਸੀ।

**ਜਿਸਮ**—*ਪੁ. ਸਰੀਰ*—ਸਾਫ਼ ਕੱਪੜੇ ਪਹਿਨਣ ਨਾਲ ਜਿਸਮ ਨੂੰ ਘੱਟ ਰੋਗ ਲਗਦੇ ਹਨ।

**ਜ਼ਿਕਰ**—*ਪੁ. ਚਰਚਾ*—ਜਦੋਂ ਮੈਂ ਮੀਟਿੰਗ ਵਿਚ ਪੁੱਜਾ ਤਾਂ ਤੇਰਾ ਹੀ ਜ਼ਿਕਰ ਹੋ ਰਿਹਾ ਸੀ।

**ਜਿਗਰ**—*ਪੁ. ਕਲੇਜਾ, ਕਾਲਜਾ*—ਜਿਗਰ ਦੀ ਖ਼ਰਾਬੀ ਨਾਲ ਹਾਜ਼ਮਾ ਵੀ ਖ਼ਰਾਬ ਹੋ ਜਾਂਦਾ ਹੈ।

**ਜਿਗਰਾ**—*ਪੁ. ਸਾਹਸ, ਹੌਸਲਾ*—ਤੇਰਾ ਜਿਗਰਾ ਬਹੁਤਾ ਹੈ ਤਾਂ ਹੀ ਤੂੰ ਇੰਨੀਆ ਮੁਸੀਬਤਾਂ ਦਾ ਟਾਕਰਾ ਇਕੱਲਾ ਹੀ ਕਰ ਗਿਆ।

**ਜਿਗਰੀ**—*ਵਿ. ਜਿਗਰ ਦਾ; ਗੂੜ੍ਹਾ, ਪੱਕਾ*—ਉਸ ਨੂੰ ਕੋਈ ਜਿਗਰੀ ਬੀਮਾਰੀ ਹੈ, ਜਿਗਰੀ ਦੋਸਤ ਦੁੱਖ-ਸੁਖ ਦਾ ਸਾਥੀ ਹੁੰਦਾ ਹੈ।

**ਜ਼ਿੱਚ**—*ਵਿ. ਔਖਾ, ਤੰਗ*—ਬਾਹਰ ਜਾ ਕੇ ਉਸ ਨੇ ਜਾਣ ਬੁੱਝ ਕੇ ਸਾਨੂੰ ਜ਼ਿਚ ਕੀਤਾ।

**ਜਿੱਡਾ**—*ਵਿ. ਜਿੰਨਾ*—ਸਤੀਸ਼ ਦੀ ਭੈਣ ਵੀ ਮੇਰੀ ਭੈਣ ਜਿੱਡੀ ਹੀ ਹੈ।

**ਜ਼ਿੱਦ**—*ਇ. ਅੜੀ*—ਕਈ ਵਾਰ ਮਾਪਿਆਂ ਨੂੰ ਨਾ ਚਾਹੁੰਦੇ ਹੋਏ ਵੀ ਬੱਚਿਆਂ ਦੀ ਜ਼ਿੱਦ ਮੰਨਣੀ ਪੈਂਦੀ ਹੈ।

**ਜਿੰਦ**—*ਇ. ਜਾਨ, ਪ੍ਰਾਣ*—ਮੇਰੇ ਖ਼ਿਆਲ ਵਿਚ ਤਾਂ ਹੁਣ ਰੋਗੀ ਵਿਚ ਜਿੰਦ ਨਹੀਂ ਹੈ।

**ਜ਼ਿੰਦਗਾਨੀ**—*ਇ. ਜੀਵਨ; ਉਮਰ, ਆਯੂ*—ਆਪਣੀ ਜ਼ਿੰਦਗਾਨੀ ਵਿਚ ਮੈਂ ਬੜੇ ਦੁੱਖ ਵੇਖੇ ਹਨ ; ਰੱਬ ਜ਼ਿੰਦਗਾਨੀ ਲੰਮੀ ਕਰੇ, ਪੈਸਾ ਤਾਂ ਆਦਮੀ ਕਮਾ ਹੀ ਲੈਂਦਾ ਹੈ।

**ਜ਼ਿੰਦਗੀ**—*ਇ. ਜੀਵਨ ; ਉਮਰ*—ਜ਼ਿੰਦਗੀ ਵਿਚ ਦੁੱਖਾਂ ਤੋਂ ਘਬਰਾਉਣਾ ਨਹੀਂ ਚਾਹੀਦਾ ; ਵਾਹਿਗੁਰੂ ਤੈਨੂੰ ਲੰਮੀ ਜ਼ਿੰਦਗੀ ਬਖ਼ਸ਼ੇ।

**ਜਿੰਦ-ਜਾਨ**—*ਇ. ਅਤਿ ਪਿਆਰੀ ਚੀਜ਼*—ਬੱਚੇ ਮਾਪਿਆਂ ਦੀ ਜਿੰਦ-ਜਾਨ ਹੁੰਦੇ ਹਨ।

**ਜ਼ਿਦ ਜ਼ਿਦ ਕੇ**—*ਕ੍ਰਿ. ਵਿ. ਇਕ ਦੂਜੇ ਨੂੰ ਪਿੱਛੇ ਛੱਡਣ ਦੀ ਕੋਸ਼ਿਸ਼ ਕਰਕੇ*—ਜ਼ਿਦ ਜ਼ਿਦ ਕੇ ਰੋਟੀਆਂ ਨਾ ਖਾਉ, ਬੀਮਾਰ ਪੈ ਜਾਓਗੇ।

**ਜਿੰਦ ਪੈਣਾ**—*ਮੁਹਾ. ਨਵਾਂ ਜੀਵਨ ਮਿਲਣਾ*—ਬਰਸਾਤ ਆਉਣ ਤੇ ਗਰਮੀ ਨਾਲ ਮੁਰਝਾਈ ਹਰ ਚੀਜ਼ ਵਿਚ ਜਿੰਦ ਪੈ ਜਾਂਦੀ ਹੈ।

**ਜ਼ਿੰਦਾ**—*ਵਿ. ਜਿਸ ਵਿਚ ਜਿੰਦ ਤੇ ਪ੍ਰਾਣ ਹੈ, ਜੀਉਂਦਾ ; ਜੀਉਂਦਾ ਰਹਿਣ ਵਾਲਾ*—ਜਦੋਂ ਡਾਕਟਰ ਘਰ ਪੁੱਜਾ, ਉਦੋਂ ਮਰੀਜ਼ ਜ਼ਿੰਦਾ ਸੀ ; ਮੇਰੇ ਦਾਦਾ ਜੀ 90 ਸਾਲ ਤਕ ਜ਼ਿੰਦਾ ਰਹੇ।

**ਜ਼ਿੰਦਾਬਾਦ**—*ਵਾ. ਅੰ. ਅਮਰ ਰਹੇ, ਜੀਉਂਦਾ ਰਹੇ*—ਮੈਚ ਜਿੱਤਦਿਆਂ ਹੀ ਮੁੰਡੇ ਆਪਣੇ ਸਕੂਲ ਲਈ ਜ਼ਿੰਦਾਬਾਦ ਦੇ ਨਾਅਰੇ ਲਾਉਣ ਲੱਗ ਪਏ।

**ਜ਼ਿੱਦੀ**—*ਵਿ. ਜ਼ਿੱਦ ਕਰਨ ਵਾਲਾ*—ਪਤਾ ਨਹੀਂ ਕਾਕਾ ਇੰਨਾ ਜ਼ਿੱਦੀ ਕਿਉਂ ਹੁੰਦਾ ਜਾ ਰਿਹਾ ਹੈ।

**ਜਿਨਸ**—*ਇ. ਅਨਾਜ, ਦਾਲਾਂ ਆਦਿ ਚੀਜ਼ਾਂ*—ਸਰਕਾਰ ਅਨਾਜ ਆਦਿ ਜਿਨਸਾਂ ਦੇ ਭਾਅ ਘਟਾਉਣ ਦੀ ਪੂਰੀ ਕੋਸ਼ਿਸ਼ ਕਰ ਰਹੀ ਹੈ।

**ਜਿਰ੍ਹਾ**—*ਇ. ਗਵਾਹ ਪਾਸੋਂ ਸਚਾਈ ਜਾਣਨ ਲਈ ਉਸ ਤੇ ਕੀਤੇ ਸਵਾਲ*—ਵਕੀਲ ਨੂੰ ਜਿਰ੍ਹਾ ਕਰਨ ਤੋਂ ਪਹਿਲਾਂ ਕੇਸ ਤੋਂ ਪੂਰੀ ਤਰ੍ਹਾਂ ਜਾਣੂ ਹੋਣਾ ਜ਼ਰੂਰੀ ਹੈ।

**ਜਿਲਦ**—*ਇ. ਉਹ ਗੱਤਾ ਜਾਂ ਮੋਟਾ ਕਾਗ਼ਜ਼ ਜੋ ਕਿਸੇ ਪੁਸਤਕ ਦੀ ਸੰਭਾਲ ਲਈ ਉਸਦੇ ਬਾਹਰ ਲਾਇਆ ਜਾਂਦਾ ਹੈ*—ਤੁਸੀਂ ਆਪਣੀਆਂ ਸਾਰੀਆਂ ਕਿਤਾਬਾਂ ਦੀਆਂ ਜਿਲਦਾਂ ਬੰਨ੍ਹਵਾ ਲਵੋ।

**ਜੀ**—*ਪੁ. ਜੀਵ, ਪ੍ਰਾਣੀ ; ਮਨ, ਚਿੱਤ*—ਪਰਮਾਤਮਾ ਹਰ ਜੀ ਵਿਚ ਵਸਦਾ ਹੈ ; ਬੁਖਾਰ ਕਾਰਣ ਮੇਰਾ ਜੀ ਕੋਈ ਚੀਜ਼ ਖਾਣ ਨੂੰ ਨਹੀਂ ਕਰਦਾ॥

ਅਵ. *ਸਤਿਕਾਰ ਸੂਚਕ ਸ਼ਬਦ*—ਮੇਰੇ ਚਾਚਾ ਜੀ ਨੇ ਪਿਛਲੇ ਸਾਲ ਹੀ ਬੀ. ਏ. ਪਾਸ ਕੀਤੀ ਹੈ।

**ਜੀਉੜਾ**—*ਪੁ. ਜੀ, ਦਿਲ; ਪ੍ਰਾਣੀ, ਜੀਵ; ਰੂਹ, ਆਤਮਾ*—ਬੱਚਿਆਂ ਨੂੰ ਸੁਖੀ ਵੇਖ ਕੇ ਮਾਂ ਬਾਪ ਦਾ ਜੀਉੜਾ ਪ੍ਰਸੰਨ ਹੁੰਦਾ ਹੈ; ਆਪ ਦੁੱਖ ਸਹਿ ਕੇ ਦੂਜੇ ਦਾ ਭਲਾ ਤਾਂ ਕੋਈ ਪਰਉਪਕਾਰੀ ਜੀਉੜਾ ਹੀ ਕਰ ਸਕਦਾ ਹੈ; ਕਦੇ ਵੀ ਸਾਨੂੰ ਕੌੜੇ ਬੋਲ ਬੋਲ ਕੇ ਕਿਸੇ ਦਾ ਜੀਉੜਾ ਨਹੀਂ ਦੁਖਾਉਣਾ ਚਾਹੀਦਾ।

**ਜੀ ਆਇਆਂ ਨੂੰ**—*ਅਵ. ਕਿਸੇ ਆਉਣ ਵਾਲੇ ਦਾ ਸਵਾਗਤ ਕਰਨ ਲਈ ਕਿਹਾ ਜਾਣ ਵਾਲਾ ਆਦਰਸੂਚਕ ਸ਼ਬਦ*—ਸਾਨੂੰ ਘਰ ਆਏ ਮਹਿਮਾਨਾਂ ਨੂੰ ਜੀ ਆਇਆਂ ਕਹਿਣਾ ਚਾਹੀਦਾ ਹੈ।

**ਜੀ ਹਜ਼ੂਰੀ**—*ਇ. ਖ਼ੁਸ਼ਾਮਦ*—ਅੱਜ-ਕਲ੍ਹ ਦੇ ਜ਼ਮਾਨੇ ਵਿਚ ਬਹੁਤੇ ਆਦਮੀ ਜੀ ਹਜ਼ੂਰੀ ਚਾਹੁੰਦੇ ਹਨ।

**ਜੀ ਖੁੱਸਣਾ**—*ਮੁਹਾ. ਚਿੰਤਾ ਵਿਚ ਹੋਣਾ*—ਕਈ ਦਿਨਾਂ ਦੇ ਬੀਮਾਰ ਬੱਚੇ ਨੂੰ ਵੇਖ ਕੇ ਮਾਂ ਦਾ ਜੀ ਖੁੱਸਣ ਲਗ ਪਿਆ।

**ਜ਼ੀਨ**—*ਇ. ਘੋੜੇ ਦੀ ਪਿੱਠ ਤੇ ਕਸਣ ਵਾਲੀ ਕਾਠੀ*—ਨੌਕਰ ਨੂੰ ਕਹੋ ਕਿ ਉਹ ਘੋੜੇ ਤੋਂ ਜ਼ੀਨ ਲਾਹ ਕੇ ਉਸ ਨੂੰ ਬੰਨ੍ਹ ਦੇਵੇ।

**ਜੀ ਪੈਣਾ**—*ਕ੍ਰਿ. ਸਕ. ਜ਼ਿੰਦਾ ਹੋਣਾ*—ਖੇਡ ਵਿਚ ਜੇ ਇਕ ਧਿਰ ਦਾ ਖਿਡਾਰੀ ਮਰ ਜਾਵੇ ਤਾਂ ਦੂਜੀ ਦਾ ਜੀ ਪੈਂਦਾ ਹੈ।

**ਜੀਭ**—*ਇ. ਜ਼ਬਾਨ*—ਪਿਆਸ ਨਾਲ ਮੇਰੀ ਜੀਭ ਸੁੱਕ ਰਹੀ ਹੈ।

**ਜੀਭੀ**—*ਇ. ਹੋਲਡਰ ਦੀ ਨਿਬ*—ਮੇਰੇ ਪੈੱਨ ਦੀ ਜੀਭੀ ਪੈਣ ਵਾਲੀ ਹੈ।

**ਜੀਰਾ**—*ਪੁ. ਇਕ ਖ਼ੁਸ਼ਬੂ ਵਾਲਾ ਬੀਜ ਜਿਸ ਨੂੰ ਮਸਾਲੇ ਵਜੋਂ ਵਰਤਿਆ ਜਾਂਦਾ ਹੈ*—ਜੀਰਾ ਪਾਉਣ ਨਾਲ ਚਾਵਲ ਸੁਆਦੀ ਬਣ ਜਾਂਦੇ ਹਨ।

**ਜੀਵ**—*ਪੁ. ਪ੍ਰਾਣੀ, ਜੀ*—ਹਵਾ ਅਤੇ ਪਾਣੀ ਤੋਂ ਬਿਨਾਂ ਕੋਈ ਵੀ ਜੀਵ ਜ਼ਿੰਦਾ ਨਹੀਂ ਰਹਿ ਸਕਦਾ।

**ਜੀਵ-ਹੱਤਿਆ**—*ਇ. ਜੀਵਾਂ ਨੂੰ ਮਾਰਨ ਦਾ ਭਾਵ*—ਜੀਵ ਹੱਤਿਆ ਕਰਨਾ ਪਾਪ ਹੈ।

**ਜੀਵ-ਕੋਸ਼**—*ਪੁ. ਜਾਨਵਰਾਂ ਦੇ ਪੇਟ ਦੀ ਉਹ ਥੈਲੀ ਜਿੱਥੇ ਜੀਵ ਪਲਦੇ ਹਨ*—ਇਕ ਕੀੜੀ ਹੋਰ ਕੀੜੀਆਂ ਨੂੰ ਆਪਣੇ ਵੱਲ ਬੁਲਾਉਣ ਲਈ ਆਪਣੇ ਹੇਠਲੇ ਚੌੜੇ ਜੀਵ-ਕੋਸ਼ਾਂ ਨੂੰ ਰਗੜ ਕੇ ਇਕ ਆਵਾਜ਼ ਪੈਦਾ ਕਰਦੀ ਹੈ।

**ਜੀਵ-ਜੰਤੂ**—*ਪੁ. ਹਰ ਪ੍ਰਾਣੀ, ਜੀਆ ਜੰਤ*—ਪਰਮਾਤਮਾ ਸਭ ਜੀਵ ਜੰਤੂਆਂ ਨੂੰ ਰੋਟੀ ਦਿੰਦਾ ਹੈ।

**ਜੀਵਨ**—*ਪੁ. ਜ਼ਿੰਦਗੀ*—ਮਨੁੱਖੀ ਜੀਵਨ ਵਾਰ ਵਾਰ ਨਹੀਂ ਮਿਲਦਾ।

**ਜੀਵਨੀ**—*ਇ. ਜੀਵਨ ਦੀ ਕਹਾਣੀ*—ਪੰਜਾਬੀ ਸਾਹਿਤ ਵਿਚ ਜੀਵਨੀਆਂ ਦੀ ਬੜੀ ਘਾਟ ਹੈ।

**ਜੀਵ-ਵਿਗਿਆਨ**—*ਪੁ. ਉਹ ਵਿਗਿਆਨ ਜਿਸ ਵਿਚ ਜੀਵ-ਜੰਤੂਆਂ ਅਤੇ ਬਨਸਪਤੀ ਸਬੰਧੀ ਗਿਆਨ ਹੁੰਦਾ ਹੈ*—ਡਾਕਟਰੀ ਦੀ ਪੜ੍ਹਾਈ ਲਈ ਜੀਵ-ਵਿਗਿਆਨ ਦਾ ਵਿਸ਼ਾ ਲੈਣਾ ਜ਼ਰੂਰੀ ਹੈ।

**ਜੁਆਨ**—*ਵਿ. ਪੁ. ਗੱਭਰੂ; ਤਕੜਾ*—ਅੱਜ-ਕਲ੍ਹ ਦੇ ਜੁਆਨਾਂ ਨੂੰ ਹੜਤਾਲਾਂ ਕਰਨ ਦੀ ਬਜਾਏ ਦੇਸ਼ ਦੇ ਉਸਾਰੂ ਕੰਮਾਂ ਵੱਲ ਧਿਆਨ ਦੇਣਾ ਚਾਹੀਦਾ ਹੈ; ਕ੍ਰਿਸ਼ਨ ਸਿੰਘ ਦਾ ਮੁੰਡਾ ਬੜਾ ਜੁਆਨ ਨਿਕਲਿਆ ਹੈ।

**ਜੁਆਨੀ**—*ਇ. ਜੁਆਨ ਹੋਣ ਦਾ ਸਮਾਂ*—ਜੇ ਤੂੰ ਜੁਆਨੀ ਵਿਚ ਹੀ ਕੰਮ ਕਰਨ ਤੋਂ ਕਤਰਾਉਂਦਾ ਹੈਂ ਤਾਂ ਬੁੱਢਾ ਹੋ ਕੇ ਕੀ ਕਰੇਂਗਾ।

**ਜੁਆਬੀ**—*ਵਿ. ਜੁਆਬ ਵਾਲਾ*—ਮੈਂ ਆਪਣੇ ਭਰਾ ਨੂੰ ਅੱਜ ਜੁਆਬੀ ਚਿੱਠੀ ਪਾਈ ਹੈ।

**ਜੁਆਰੀ, ਜੁਆਰੀਆ**—*ਪੁ. ਜੂਆ ਖੇਡਣ ਵਾਲਾ ਵਿਅਕਤੀ*—ਪੁਲਿਸ ਨੇ ਅੱਜ ਸ਼ਹਿਰ ਦੇ ਕਈ ਜੁਆਰੀਏ ਜੂਆ ਖੇਡਦੇ ਹੋਏ ਫੜੇ ਹਨ।

**ਜ਼ੁਕਾਮ**— *ਪੁ. ਰੇਸ਼ਾ, ਨਜ਼ਲਾ*— ਜ਼ੁਕਾਮ ਬੜੀ ਭੈੜੀ ਬੀਮਾਰੀ ਹੈ।

**ਜੁੱਗ**—*ਪੁ. ਯੁਗ, ਜ਼ਮਾਨਾ*—ਹਰ ਜੁੱਗ ਵਿਚ ਅਮੀਰ ਅਤੇ ਗ਼ਰੀਬ ਦੀ ਲੜਾਈ ਚਲਦੀ ਰਹਿੰਦੀ ਹੈ।

**ਜੁੱਗ ਜੁੱਗ ਜੀਉਣਾ**—*ਮੁਹਾ. ਚਿਰੰਜੀਵ ਰਹਿਣਾ, ਬਹੁਤ ਦੇਰ ਤਕ ਜੀਉਂਦੇ ਰਹਿਣਾ*—ਦਾਦੀ ਨੇ ਅਸੀਸ ਦਿੱਤੀ, "ਬੱਚੀਏ ਜੁੱਗ ਜੁੱਗ ਜੀਉਂਦੀ ਰਹੋ।"

**ਜੁਗਤ**—*ਇ. ਢੰਗ, ਜੁਗਤੀ; ਸਿਆਣਪ*—ਇਸ ਉਲਝਣ ਵਿਚੋਂ ਨਿਕਲਣ ਲਈ ਮੈਨੂੰ ਕੋਈ ਜੁਗਤ ਦੱਸੋ, ਵਿਆਹ ਵਿਚ ਜੁਗਤ ਨਾਲ ਖ਼ਰਚ ਕਰੋ।

**ਜੁਗਤੀ**—*ਇ. ਜੁਗਤ, ਢੰਗ ; ਸਿਆਣਪ*—ਮੈਨੂੰ ਤਾਂ ਉਸ ਤੋਂ ਛੁਟਕਾਰਾ ਪਾਉਣ ਲਈ ਕੋਈ ਜੁਗਤੀ ਨਹੀਂ ਲੱਭ ਰਹੀ ; ਜੇ ਤੂੰ ਜੁਗਤੀ ਨਾਲ ਕੰਮ ਕਰੇਂ ਤਾ ਤੂੰ ਜ਼ਰੂਰ ਕਾਮਯਾਬ ਹੋਵੇਂਗਾ।

**ਜੁਗਨੂੰ**—*ਪੁ. ਉਡਣ ਵਾਲਾ ਇਕ ਕੀੜਾ ਜੋ ਰਾਤ ਨੂੰ ਚਮਕਦਾ ਹੈ, ਟਟਹਿਣਾ, ਪਟਬੀਜਣਾ*—ਰਾਤ ਸਮੇਂ ਜੁਗਨੂੰ ਬੜੇ ਸੁੰਦਰ ਦਿਖਾਈ ਦਿੰਦੇ ਹਨ।

**ਜੁੱਗ-ਪਲਟਾਊ**—*ਵਿ. ਸਮੇਂ ਦੇ ਹਾਲਾਤ ਬਦਲ ਦੇਣ ਵਾਲਾ*—ਚੰਦਰ ਸ਼ੇਖਰ ਆਜ਼ਾਦ, ਸ਼ਹੀਦ ਭਗਤ ਸਿੰਘ ਆਦਿ ਦੇਸ਼ ਦੇ ਜੁੱਗ-ਪਲਟਾਊ ਨੇਤਾ ਸਨ।

**ਜੁਗਾਲੀ**—*ਇ. ਡੰਗਰਾਂ ਦਾ ਖਾਧੇ ਪਦਾਰਥ ਨੂੰ ਮੁੜ ਮੂੰਹ ਵਿਚ ਲਿਆ ਕੇ ਚਿੱਥਣ ਦੀ ਕਿਰਿਆ, ਉਗਾਲੀ*—ਜੁਗਾਲੀ ਕਰਨ ਨਾਲ ਪਸ਼ੂਆਂ ਨੂੰ ਚਾਰਾ ਹਜ਼ਮ ਹੋ ਜਾਂਦਾ ਹੈ।

**ਜੁਝਾਰ ਸਿੰਘ**—*ਪੁ. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੂਜਾ ਸਾਹਿਬਜ਼ਾਦਾ*—ਜੁਝਾਰ ਸਿੰਘ ਚਮਕੌਰ ਦੀ ਲੜਾਈ ਵਿਚ ਸ਼ਹੀਦ ਹੋਏ ਸਨ।

**ਜੁੱਟ**—*ਪੁ. ਟੋਲੀ, ਇਕੱਠ*—ਮੰਡੀ ਵਿਚ ਬੱਚੇ ਜੁੱਟ ਬਣਾ ਕੇ ਬੈਠੇ ਹੋਏ ਹਨ।

**ਜੁਟਣਾ**—*ਕ੍ਰਿ. ਸਕ. ਰੁੱਝਣਾ*—ਉਹ ਤਾਂ ਸਵੇਰ ਤੋਂ ਹੀ ਆਪਣੇ ਕੰਮ ਵਿਚ ਜੁਟ ਜਾਂਦਾ ਹੈ।

**ਜੁੰਡੀ**—*ਇ. ਟੋਲੀ*—ਸ਼ਰਾਰਤੀ ਮੁੰਡੇ ਆਪਣੀ ਵੱਖਰੀ ਹੀ ਜੁੰਡੀ ਬਣਾ ਕੇ ਰਖਦੇ ਹਨ।

**ਜੁਦਾ**—*ਵਿ. ਅਲੱਗ ਕੀਤਾ ਹੋਇਆ, ਅੱਡਰਾ ਕੀਤਾ ਹੋਇਆ, ਵੱਖਰਾ, ਵੱਖ* ; ਦੂਰ-ਕਮਰੇ ਵਿਚ ਮੈਲੇ ਕੱਪੜੇ ਜੁਦਾ ਪਏ ਸਨ ; ਅੱਜ ਕਲ੍ਹ ਉਹ ਆਪਣੇ ਮਾਪਿਆਂ ਤੋਂ ਜੁਦਾ ਰਹਿੰਦਾ ਹੈ ; ਪੜ੍ਹਨ ਵੇਲੇ ਜੁਦਾ ਬੈਠਿਆ ਕਰੋ।

**ਜੁਦਾਈ**—*ਇ. ਵਿਛੜਨ ਦਾ ਭਾਵ*—ਬੱਚਾ ਮਾਂ ਦੀ ਜੁਦਾਈ ਨਹੀਂ ਸਹਿ ਸਕਦਾ।

**ਜੁਨੈਦ**—*ਪੁ. ਇਕ ਮੁਸਲਮਾਨ ਫ਼ਕੀਰ ਜਿਸ ਦਾ ਚੇਲਾ ਹੁਸੈਨ ਬਿਨ ਮਨਸੂਰ ਸੀ*—ਜੁਨੈਦ ਬਹੁਤ ਵੱਡਾ ਸੂਫ਼ੀ ਫ਼ਕੀਰ ਹੋਇਆ ਹੈ।

**ਜੁਰਅਤ**—*ਇ. ਹਿੰਮਤ, ਸਾਹਸ*—ਸਾਰੇ ਹੈਰਾਨ ਸੀ ਕਿ ਇੰਨੇ ਛੋਟੇ ਬੱਚੇ ਨੇ ਘਰੋਂ ਭੱਜਣ ਦੀ ਜੁਰਅਤ ਕਿਵੇਂ ਕੀਤੀ।

**ਜੁਰਮ**—*ਪੁ. ਅਪਰਾਧ, ਕਸੂਰ, ਦੋਸ਼*—ਚੋਰ ਨੇ ਪੁਲਿਸ ਦੇ ਸਾਹਮਣੇ ਆਪਣੇ ਜੁਰਮ ਦਾ ਇਕਬਾਲ ਕਰ ਲਿਆ ਸੀ।

**ਜੁਲਫ਼**—*ਇ. ਵਾਲਾਂ ਦੀ ਲਿਟ*—ਹਵਾ ਕਾਰਣ ਰੇਖਾ ਦੀ ਜ਼ੁਲਫ਼ ਉੱਡ ਕੇ ਮੂੰਹ ਤੇ ਪੈਂਦੀ ਹੈ।

**ਜ਼ੁਲਮ**—*ਪੁ. ਅਤਿਆਚਾਰ : ਅਨਿਆਂ, ਵਧੀਕੀ*—ਜਦੋਂ ਦੁਨੀਆਂ ਵਿਚ ਜ਼ੁਲਮ ਬਹੁਤ ਜ਼ਿਆਦਾ ਵੱਧ ਜਾਂਦੇ ਹਨ ਤਾਂ ਰੱਬ ਆਪੇ ਹੀ ਉਨ੍ਹਾਂ ਨੂੰ ਖ਼ਤਮ ਕਰਨ ਦਾ ਕੋਈ ਨਾ ਕੋਈ ਵਸੀਲਾ ਬਣਾ ਦਿੰਦਾ ਹੈ ; ਤੂੰ ਰਮੇਸ਼ ਨੂੰ ਉਸ ਦਾ ਹੱਕ ਨਾ ਦੇ ਕੇ ਉਸ ਨਾਲ ਜ਼ੁਲਮ ਕੀਤਾ ਹੈ।

**ਜੁੜਨਾ**—*ਕ੍ਰਿ. ਅਕ. ਇਕੱਠਾ ਹੋਣਾ, ਇਕੱਤਰ ਹੋਣਾ ; ਨਾਲ ਚਿੰਬੜਨਾ* —ਅੱਜ ਕਲ੍ਹ ਦੀ ਮਹਿੰਗਾਈ ਵਿਚ ਪੈਸੇ ਜੁੜਨੇ ਮੁਸ਼ਕਲ ਹਨ ; ਇਸ ਕਿਤਾਬ ਦੇ ਕੁਝ ਪੰਨੇ ਆਪਸ ਵਿਚ ਜੁੜੇ ਹੋਏ ਹਨ।

**ਜੂਆ**—*ਪੁ. ਤਾਸ਼ ਆਦਿ ਨਾਲ ਸ਼ਰਤ ਲਾ ਕੇ ਖੇਡੀ ਜਾਣ ਵਾਲੀ ਖੇਡ*—ਜੂਆ ਖੇਡਣ ਨਾਲ ਘਰ ਤਬਾਹ ਹੋ ਜਾਂਦਾ ਹੈ।

**ਜੂਹ**—*ਇ. ਡੰਗਰਾਂ ਦੇ ਚਰਨ ਦੀ ਥਾਂ ; ਹੱਦ*—ਪਾਲੀ ਸਵੇਰੇ ਸਵੇਰੇ ਡੰਗਰਾਂ ਨੂੰ ਜੂਹ ਵਿਚ ਚਾਰਨ ਲਈ ਲਿਜਾਂਦਾ ਹੈ ; ਇਸ ਥਾਂ ਤੋਂ ਸਾਡੇ ਪਿੰਡ ਦੀ ਜੂਹ ਸ਼ੁਰੂ ਹੁੰਦੀ ਹੈ।

**ਜੂਝਣਾ**—*ਕ੍ਰਿ. ਸਕ. ਯੁੱਧ ਕਰਨਾ*—ਲੜਾਈ ਦੇ ਦੌਰਾਨ ਦੋਹਾਂ ਧਿਰਾਂ ਦੀਆਂ ਫ਼ੌਜਾਂ ਬੜੀ ਬਹਾਦਰੀ ਨਾਲ ਇਕ ਦੂਜੇ ਨਾਲ ਜੂਝੀਆਂ।

**ਜੂਠ**—*ਇ. ਖਾਣਾ ਖਾਣ ਮਗਰੋਂ ਬਚਿਆ ਹੋਇਆ ਅੰਨ ਆਦਿ*—ਇਕ ਦੂਜੇ ਦੀ ਜੂਠ ਖਾਣ ਨਾਲ ਕਈ ਕਿਸਮ ਦੀਆਂ ਬੀਮਾਰੀਆਂ ਲੱਗਣ ਦਾ ਡਰ ਰਹਿੰਦਾ ਹੈ।

**ਜੂਠਾ**—*ਵਿ. ਖਾਣ ਪਿੱਛੋਂ ਬਚਿਆ ਹੋਇਆ; ਮਾਂਜਿਆ ਨਾ ਹੋਇਆ (ਭਾਂਡਾ)*—ਕਦੀ ਵੀ ਕਿਸੇ ਨੂੰ ਜੂਠੀ ਚੀਜ਼ ਨਹੀਂ ਦੇਣੀ ਚਾਹੀਦੀ ; ਸਵੇਰ ਦਾ ਜੂਠੇ ਭਾਂਡਿਆਂ ਦਾ ਢੇਰ ਲੱਗਾ ਹੋਇਆ ਹੈ।

**ਜੂਨ**—*ਇ. 84 ਲੱਖ ਜਨਮਾਂ ਵਿਚੋਂ ਇਕ ਜਨਮ; ਈਸਾਈ ਸਾਲ ਦਾ ਛੇਵਾਂ ਮਹੀਨਾ*—ਇਨਸਾਨ ਦੀ ਜੂਨ ਸਭ ਤੋਂ ਉੱਤਮ ਹੈ; ਜੂਨ ਦੇ ਮਹੀਨੇ ਵਿਚ ਬਹੁਤ ਗਰਮੀ ਪੈਂਦੀ ਹੈ।

**ਜੂਲਾ**—*ਪੁ. ਗੱਡੇ ਦੇ ਅਗਲੇ ਪਾਸੇ ਲੱਗੀ ਉਹ ਲੱਕੜ ਜੋ ਬਲ੍ਹਦਾਂ ਦੇ ਮੋਢਿਆਂ ਤੇ ਰਹਿੰਦੀ ਹੈ*—ਬਲਦਾਂ ਤੇ ਜੂਲਾ ਪਾਉਣ ਨਾਲ ਹੀ ਉਹ ਕਾਬੂ ਵਿਚ ਰਹਿੰਦੇ ਹਨ।

**ਜੂੜਾ**—*ਪੁ. ਸਿਰ ਦੇ ਵਾਲਾਂ ਨੂੰ ਇਕੱਠਾ ਕਰ ਕੇ ਦਿੱਤੀ ਹੋਈ ਗੰਢ*—ਅੱਜ ਕਲ੍ਹ ਇਸਤਰੀਆਂ ਵਿਚ ਕਈ ਕਿਸਮਾਂ ਦੇ ਜੂੜੇ ਬਣਾਉਣ ਦਾ ਰਿਵਾਜ ਹੈ।

**ਜੇਠ**—*ਪੁ. ਦੇਸੀ ਸਾਲ ਦਾ ਤੀਜਾ ਮਹੀਨਾ ; ਪਤੀ ਦਾ ਵੱਡਾ ਭਰਾ*—ਜੇਠ ਤੇ ਹਾੜ ਵਿਚ ਅਤਿ ਦੀ ਗਰਮੀ ਪੈਂਦੀ ਹੈ ; ਤੁਹਾਡਾ ਜੇਠ ਕੀ ਕੰਮ ਕਰਦਾ ਹੈ?

**ਜੇਠਾਣੀ**—*ਇ. ਜੇਠ ਦੀ ਪਤਨੀ*—ਮੇਰੀ ਭੈਣ ਦੀ ਜੇਠਾਣੀ ਅਧਿਆਪਕ ਲੱਗੀ ਹੋਈ ਹੈ।

**ਜੇਬ**—*ਇ. ਖੀਸਾ, ਬੋਝਾ*—ਤੁਹਾਡੀ ਜੇਬ ਪਾਟੀ ਹੋਈ ਹੈ।

**ਜੇਰਾ**—*ਪੁ. ਹਿੰਮਤ, ਹੌਸਲਾ ; ਬਰਦਾਸ਼ਤ ਕਰਨ ਦੀ ਸ਼ਕਤੀ*—ਧੰਨ ਤੇਰਾ ਜੇਰਾ ਹੈ ਜੋ ਤੂੰ ਇੰਨਾ ਵੱਡਾ ਨੁਕਸਾਨ ਬਰਦਾਸ਼ਤ ਕਰ ਗਿਆ ਹੈ ; ਘਰ ਦੀ ਲਗਾਤਾਰ ਬੀਮਾਰੀ ਨੇ ਮੇਰਾ ਜੇਰਾ ਖ਼ਤਮ ਕਰ ਦਿੱਤਾ ਹੈ।

**ਜੇਲ੍ਹ, ਜੇਲ੍ਹਖ਼ਾਨਾ**—*ਇ. ਕੈਦੀਆਂ ਨੂੰ ਕੈਦ ਕਰਨ ਦੀ ਥਾਂ*—ਪੰਜਾਬ ਸਰਕਾਰ ਲੁਧਿਆਣਾ ਵਿਖੇ ਇਕ ਵੱਡੀ ਜੇਲ੍ਹ ਬਣਾ ਰਹੀ ਹੈ।

**ਜੈ**—*ਇ. ਜਿੱਤ, ਫ਼ਤਹਿ ; ਨਮਸਕਾਰ*—ਧਰਮ ਦੀ ਹਮੇਸ਼ਾ ਜੈ ਹੁੰਦੀ ਹੈ ; ਕਾਕਾ ਪੰਡਤ ਜੀ ਨੂੰ ਜੈ ਕਰ।

**ਜੈਨ**—*ਪੁ. ਇਕ ਧਰਮ*—ਜੈਨ ਧਰਮ ਬੁੱਧ ਧਰਮ ਤੋਂ ਪਹਿਲਾ ਦਾ ਹੈ।

**ਜੈਨੀ**—*ਵਿ. ਪੁ. ਜੈਨ ਮੱਤ ਨੂੰ ਮੰਨਣ ਵਾਲਾ*—ਸਾਡੇ ਸ਼ਹਿਰ ਵਿਚ ਜੈਨੀਆਂ ਨੇ ਦੋ ਸਕੂਲ ਅਤੇ ਦੋ ਧਰਮਸ਼ਾਲਾਵਾਂ ਖੋਲ੍ਹੀਆਂ ਹੋਈਆਂ ਹਨ।

**ਜੈ ਮਾਲਾ**—*ਇ. ਵਿਆਹ ਤੋਂ ਪਹਿਲਾਂ ਕੁੜੀ ਦਾ ਮੁੰਡੇ ਨੂੰ ਅਤੇ ਮੁੰਡੇ ਦਾ ਕੁੜੀ ਨੂੰ ਫੁੱਲਾਂ ਦਾ ਹਾਰ ਪਾਉਣ ਦੀ ਰਸਮ*—ਕੁਝ ਸਮੇਂ ਤੋਂ ਜੈ ਮਾਲਾ ਪਾਉਣ ਦਾ ਰਿਵਾਜ ਵਧਦਾ ਜਾ ਰਿਹਾ ਹੈ।

**ਜ਼ੈਲਦਾਰ**—*ਪੁ. ਇਲਾਕੇ ਦਾ ਪ੍ਰਬੰਧ ਕਰਨ ਵਾਲਾ, ਤਹਿਸੀਲਦਾਰ ਦੇ ਅਧੀਨ ਕੰਮ ਕਰਨ ਵਾਲਾ ਇਕ ਕਰਮਚਾਰੀ*—ਜ਼ੈਲਦਾਰ ਨੰਬਰਦਾਰ ਪਾਸੋਂ ਮਾਲੀਆ ਉਗਰਾਹ ਕੇ ਸਰਕਾਰ ਨੂੰ ਦਿੰਦਾ ਹੈ।

**ਜੋਸ਼**—*ਪੁ. ਮਨ ਦਾ ਤੇਜ਼ ਜਜ਼ਬਾ*—ਉਹ ਤਾਂ ਜੋਸ਼ ਵਿਚ ਹੀ ਤੁਹਾਨੂੰ ਇਹ ਗੱਲਾਂ ਕਹਿ ਗਿਆ ਹੈ।

**ਜੋਸ਼ੀਲਾ**—*ਵਿ.* ਜੋਸ਼ ਦੇਣ ਵਾਲਾ—ਕਲ੍ਹ ਸ਼ਾਮ ਦੇ ਜਲਸੇ ਵਿਚ ਬੜੇ ਜੋਸ਼ੀਲੇ ਭਾਸ਼ਣ ਦਿੱਤੇ ਗਏ।

**ਜੋਟਾ**—*ਪੁ.* *ਇਕੋ ਜਿਹੀਆਂ ਦੋ ਚੀਜ਼ਾਂ*—ਕਾਕੇ ਦੇ ਸਵੈਟਰ ਲਈ ਚਾਲ੍ਹੀ ਜੋਟੇ ਕਾਫ਼ੀ ਹੋਣਗੇ।

**ਜੋਟੀ**—*ਇ.* *ਟੋਲੀ*—ਜਦੋਂ ਦੇਖੋ ਰੁਪਿੰਦਰ ਤੇ ਸਤਿੰਦਰ ਦੀ ਜੋੜੀ ਇਕੱਠੀ ਮਿਲਦੀ ਹੈ।

**ਜੋਤ**—*ਇ.* *ਦੀਵੇ ਦੀ ਲਾਟ ; ਅੱਖਾਂ ਦੀ ਰੋਸ਼ਨੀ*—ਦੀਵੇ ਦੀ ਜੋਤ ਘਟਦੀ ਜਾਂਦੀ ਹੈ, ਤੇਲ ਪਾ ਦਿਉ ; ਸਾਡੇ ਬਾਬਾ ਜੀ ਦੀ ਇਕ ਅੱਖ ਦੀ ਜੋਤ ਤਾਂ ਉੱਕਾ ਹੀ ਨਹੀਂ ਹੈ।

**ਜੋਤ ਜਗਾਉਣਾ**—*ਮੁਹਾ. ਦੇਵਤੇ ਦੇ ਅੱਗੇ ਜਾਂ ਅਖੰਡ ਪਾਠ ਸਮੇਂ ਘਿਉ ਦਾ ਦੀਵਾ ਬਾਲਣਾ*—ਕਈ ਲੋਕ ਅਖੰਡ ਪਾਠ ਸਮੇਂ ਜੋਤ ਜ਼ਰੂਰ ਜਗਾਉਂਦੇ ਹਨ।

**ਜੋਤਰਾ**—*ਪੁ. ਹਲ ਵਾਹੁਣ ਦਾ ਤਿੰਨ ਘੰਟੇ ਦਾ ਸਮਾਂ*—ਮੇਰੇ ਪਿਤਾ ਜੀ ਇਕੋ ਜੋਤਰੇ ਵਿਚ ਸਾਰਾ ਖੇਤ ਵਾਹ ਲੈਂਦੇ ਹਨ।

**ਜੋਬਨ**—*ਪੁ. ਜੁਆਨੀ*—ਹਰ ਮਨੁੱਖ ਤੇ ਜੋਬਨ ਆਉਂਦਾ ਹੈ।

**ਜੋਬਨ ਢਲਣਾ**—*ਮੁਹਾ. ਸੁੰਦਰਤਾ ਤੇ ਜੁਆਨੀ ਦਾ ਘੱਟ ਜਾਣਾ*—ਗ਼ਰੀਬੀ ਕਾਰਣ ਉਸ ਦਾ ਜੋਬਨ ਜਲਦੀ ਹੀ ਢਲ ਗਿਆ ਹੈ।

**ਜ਼ੋਰ**—*ਪੁ. ਤਾਕਤ, ਬਲ ; ਕਸਰਤ*—ਮੇਰੇ ਸਰੀਰ ਵਿਚ ਹੁਣ ਉਹ ਜ਼ੋਰ ਨਹੀਂ ਰਿਹਾ ਜੋ ਪਹਿਲਾਂ ਸੀ ; ਮੈਂ ਰੋਜ਼ ਸਵੇਰੇ ਉੱਠ ਕੇ ਜ਼ੋਰ ਕਰਦਾ ਹਾਂ।

**ਜ਼ੋਰ ਸ਼ੋਰ ਨਾਲ**—*ਕ੍ਰਿ. ਵਿ. ਜੋਸ਼ ਨਾਲ, ਸਰਗਰਮੀ ਨਾਲ*—ਆਪਣੀ ਭੈਣ ਦੇ ਵਿਆਹ ਵਿਚ ਅਸਾਂ ਸਾਰੇ ਭਰਾਵਾਂ ਨੇ ਬੜੇ ਜ਼ੋਰ ਸ਼ੋਰ ਨਾਲ ਕੰਮ ਕੀਤਾ।

**ਜ਼ੋਰਦਾਰ**—*ਵਿ. ਤਕੜਾ ; ਜੋਸ਼ ਵਾਲਾ*—ਅੱਜ ਕਲ੍ਹ ਦੇ ਜ਼ਮਾਨੇ ਵਿਚ ਹਰ ਕੋਈ ਜ਼ੋਰਦਾਰ ਦੀ ਹਮਾਇਤ ਕਰਦਾ ਹੈ ; ਕੱਲ੍ਹ ਦੇ ਜਲਸੇ ਵਿਚ ਕਈ ਲੀਡਰਾਂ ਨੇ ਤਾਂ ਬੜੀਆਂ ਜ਼ੋਰਦਾਰ ਤਕਰੀਰਾਂ ਕੀਤੀਆਂ।

**ਜ਼ੋਰ ਨਾਲ**—*ਕ੍ਰਿ. ਵਿ. ਉੱਚੀ*—ਤੂੰ ਜ਼ਰਾ ਹੋਰ ਜ਼ੋਰ ਨਾਲ ਬੋਲ।

**ਜ਼ੋਰਾਂ ਤੇ ਹੋਣਾ**—*ਮੁਹਾ. ਤਰੱਕੀ ਤੇ ਹੋਣਾ*—ਅੱਜ ਕਲ੍ਹ ਉਨ੍ਹਾਂ ਦਾ ਕੰਮ ਕਾਰ ਬੜੇ ਜ਼ੋਰਾਂ ਤੇ ਹੈ।

**ਜੋਰੂ**—*ਇ. ਵਹੁਟੀ, ਪਤਨੀ*—ਰਾਜੂ ਦੀ ਤਾਂ ਗੱਲ ਨਾ ਕਰੋ, ਉਹ ਤਾਂ ਆਪਣੀ ਜੋਰੂ ਦਾ ਗ਼ੁਲਾਮ ਹੈ।

**ਜੋੜ**—*ਪੁ. ਕਈ ਅੰਕਾਂ ਦੀ ਜਮ੍ਹਾਂ; ਸਰੀਰ ਵਿਚ ਹੱਡੀਆਂ ਦੇ ਇਕੱਠਾ ਹੋਣ ਦੀ ਥਾਂ; ਜੋੜਨ ਦਾ ਭਾਵ*—ਤੁਸੀਂ ਸਾਰੀਆਂ ਰਕਮਾਂ ਦੇ ਜੋੜਾਂ ਨੂੰ ਇਕ ਵਾਰ ਫਿਰ ਵੇਖ ਲਉ; ਜੋੜਾਂ ਦੇ ਦਰਦ ਲਈ ਗਰਮ ਚੀਜ਼ਾਂ ਚੰਗੀਆਂ ਹੁੰਦੀਆਂ ਹਨ; ਕਪੜੇ ਦੀ ਚੌੜਾਈ ਘੱਟ ਹੋਣ ਕਰਕੇ ਸਲਵਾਰ ਵਿਚ ਜੋੜ ਪਵੇਗਾ।

**ਜੋੜਨਾ**—*ਕ੍ਰਿ. ਸਕ. ਜਮ੍ਹਾਂ ਕਰਨਾ, ਟੁੱਟੀ ਹੋਈ ਚੀਜ਼ ਨੂੰ ਗੰਢਣਾ; ਜੋਤਣਾ*—ਮੇਰਾ ਤਾਂ ਜੋੜ ਇਨਾ ਹੀ ਆਉਂਦਾ ਹੈ, ਤੁਸੀਂ ਆਪ ਵੀ ਜੋੜ ਲਉ; ਪੈਰ ਦੀ ਹੱਡੀ ਟੁੱਟ ਗਈ ਹੈ, ਇਸ ਨੂੰ ਜੋੜਨਾ ਪਵੇਗਾ; ਬਲਦ ਸਵੇਰ ਦੇ ਜੋੜੇ ਹੋਏ ਹਨ, ਹੁਣ ਇਨ੍ਹਾਂ ਨੂੰ ਖੋਲ੍ਹ ਦਿਉ।

**ਜੋੜਨੀ**—*ਇ. ਵਿਆਕਰਣ ਅਨੁਸਾਰ ਉਹ ਚਿੰਨ੍ਹ ਜੋ ਦੋ ਸ਼ਬਦਾਂ ਨੂੰ ਜੋੜਨ ਲਈ ਵਿਚਕਾਰ ਲਾਇਆ ਜਾਂਦਾ ਹੈ*—"ਸ਼ਬਦ-ਜੋੜ" ਸ਼ਬਦ ਵਿਚ ਜੋੜਨੀ ਦੀ ਵਰਤੋਂ ਹੁੰਦੀ ਹੈ।

**ਜੋੜ ਪੈਣਾ**—*ਕ੍ਰਿ. ਅਕ. ਮੇਲ ਹੋਣਾ, ਕੁਸ਼ਤੀਆਂ ਹੋਣਾ*—ਜੇ ਐਤਕਾਂ ਸਾਡੇ ਪਿੰਡ ਵਿਚ ਜੋੜ ਪਿਆ ਤਾਂ ਮੈਂ ਉਸ ਵਿਚ ਸ਼ਾਮਲ ਹੋਵਾਂਗਾ।

**ਜੋੜਾ**—*ਪੁ. ਇੱਕੋ ਜਿਹੀਆਂ ਦੋ ਚੀਜ਼ਾਂ ; ਪਾਉਣ ਵਾਲੇ ਕੱਪੜੇ*—ਤੁਸੀਂ ਜੁਰਾਬਾਂ ਦਾ ਜੋੜਾ ਕਿੰਨੇ ਦਾ ਖ਼ਰੀਦਿਆ ਹੈ; ਮੇਰੇ ਪਾਸ ਹੁਣ ਪਾਉਣ ਵਾਲੇ ਕਾਫ਼ੀ ਜੋੜੇ ਹੋ ਗਏ ਹਨ।

**ਜੋੜੀ**—*ਇ. ਮਰਦ ਅਤੇ ਤੀਵੀਂ ; ਇਕ ਤਰ੍ਹਾਂ ਦੀਆਂ ਦੋ ਚੀਜ਼ਾਂ, ਜੋੜਾ ; ਤਬਲਾ*—ਕਰਨੈਲ ਸਿੰਘ ਅਤੇ ਜਸਬੀਰ ਕੌਰ ਦੀ ਜੋੜੀ ਬੜੀ ਜਚਦੀ ਹੈ ; ਕੀ ਤੁਸੀਂ ਕਾਂਟਿਆਂ ਦੀ ਜੋੜੀ ਨਵੀਂ ਬਣਵਾਈ ਹੈ; ਮਹਿੰਦਰ ਸਿੰਘ ਜੋੜੀ ਬੜੀ ਵਧੀਆ ਵਜਾਉਂਦਾ ਹੈ।

**ਜੌਹਰੀ**—*ਪੁ. ਹੀਰੇ, ਮੋਤੀਆਂ ਆਦਿ ਦਾ ਵਪਾਰ ਕਰਨ ਵਾਲਾ ਵਿਅਕਤੀ*—ਹੀਰੇ ਅਸਲੀ ਹਨ ਜਾਂ ਨਕਲੀ, ਇਹ ਜੌਹਰੀ ਹੀ ਦੱਸ ਸਕਦਾ ਹੈ।

**ਜੌੜੇ**—*ਵਿ. ਇਕੱਠੇ ਜੰਮੇ ਹੋਏ*—ਲੋਟੇ ਅਤੇ ਟੀਟੂ ਦੋਵੇਂ ਜੌੜੇ ਭਰਾ ਹਨ।

## ਝ

**ਝਈ**—*ਇ. ਗੁੱਸੇ ਵਿਚ ਆ ਕੇ ਕਿਸੇ ਵੱਲ ਭੱਜ ਕੇ ਆਉਣ ਦਾ ਭਾਵ*—ਜਦੋਂ ਉਸ ਨੂੰ ਗੁੱਸਾ ਆ ਜਾਵੇ ਤਾਂ ਉਹ ਝਈਆਂ ਲੈ ਕੇ ਪੈਂਦਾ ਹੈ।

**ਝੱਸ**—*ਪੁ. ਪਈ ਹੋਈ ਆਦਤ, ਪੁਰਾਣੀ ਆਦਤ ; ਭੈੜੀ ਆਦਤ*—ਉਸ ਨੂੰ ਗੱਲਾਂ ਕਰਨ ਦਾ ਬੜਾ ਝੱਸ ਹੈ ; ਜਿਹੜਾ ਝੱਸ ਆਦਮੀ ਨੂੰ ਇਕ ਵਾਰ ਪੈ ਜਾਵੇ, ਉਹ ਮੁਸ਼ਕਲ ਨਾਲ ਹੀ ਜਾਂਦਾ ਹੈ।

**ਝੱਸਣਾ**—*ਕ੍ਰਿ. ਸਕ. ਤੇਲ ਘਿਉ ਆਦਿ ਮਲਣਾ, ਮਾਲਸ਼ ਕਰਨਾ*—ਅਨੀਤਾ ਮਾਤਾ ਜੀ ਦੇ ਸਿਰ ਵਿਚ ਤੇਲ ਝੱਸਦੀ ਹੈ।

**ਝਕਣਾ**—*ਕ੍ਰਿ. ਅਕ. ਸ਼ਰਮ ਕਰਨਾ, ਸੰਗਣਾ*—ਤੂੰ ਸਿੱਧਾ ਅੰਦਰ ਆ ਜਾਈਂ, ਝਕੀਂ ਨਾ।

**ਝੱਕਰਾ**—*ਪੁ. ਚੌੜੇ ਮੂੰਹ ਵਾਲਾ ਮਿੱਟੀ ਦਾ ਭਾਂਡਾ*—ਮਾਤਾ ਜੀ ਝੱਕਰੇ ਵਿਚ ਦਹੀਂ ਜਮਾਉਂਦੇ ਹਨ।

**ਝੱਗ**—*ਇ. ਤਰਲ ਪਦਾਰਥ ਦੇ ਹਿੱਲਣ ਕਰਕੇ ਉਸ ਵਿਚ ਪੈਦਾ ਹੋਏ ਬੁਲਬੁਲਿਆਂ ਦਾ ਇਕੱਠ*—ਅਜੇ ਦੁੱਧ ਨਾ ਪਾਈਂ, ਜ਼ਰਾ ਝੱਗ ਖ਼ਤਮ ਹੋ ਲੈਣ ਦੇ।

**ਝੱਗ ਵਾਂਗ ਬੈਠਣਾ**—*ਮੁਹਾ. ਛੇਤੀ ਆਕੜ ਖ਼ਤਮ ਹੋ ਜਾਣਾ*—ਪਹਿਲਾਂ ਤਾਂ ਉਸ ਨੇ ਬੜੀ ਧਮਕੀ ਦਿੱਤੀ, ਪਰ ਛੇਤੀ ਹੀ ਝੱਗ ਵਾਂਗ ਬਹਿ ਗਿਆ।

**ਝਗੜਾ**—*ਪੁ. ਲੜਾਈ*—ਝਗੜੇ ਦਾ ਅਸਲ ਕਾਰਣ ਕੀ ਹੈ, ਇਸ ਦਾ ਪਤਾ ਨਹੀਂ ਲੱਗਾ।

**ਝਗੜਾਲੂ**—*ਵਿ. ਝਗੜਾ ਕਰਨ ਵਾਲਾ*—ਕੁਲਦੀਪ ਝਗੜਾਲੂ ਆਦਮੀ ਹੈ, ਉਸ ਨਾਲ ਗੱਲ ਕਰਨ ਤੋਂ ਸਾਰੇ ਡਰਦੇ ਹਨ।

**ਝੱਗਾ**—*ਪੁ. ਕੁੜਤਾ*—ਕਾਕੇ ਦਾ ਝੱਗਾ ਤੁਸੀਂ ਕਿੱਥੇ ਰੱਖਿਆ ਹੈ?

**ਝੰਜੋੜਨਾ**—*ਕ੍ਰਿ. ਸਕ. ਫੜ ਕੇ ਜ਼ੋਰ ਨਾਲ ਹਿਲਾਉਣਾ*—ਜਦੋਂ ਦਾ ਉਸ ਨੇ

ਮੈਨੂੰ ਬਾਹੋਂ ਫੜ ਕੇ ਝੰਜੋੜਿਆ ਹੈ, ਉਦੋਂ ਦੀ ਮੇਰੀ ਬਾਹ ਦਰਦ ਕਰ ਰਹੀ ਹੈ।

**ਝੰਜੋੜਾ**—*ਪੁ. ਝੰਜੋੜਨ ਦਾ ਭਾਵ*—ਉਸ ਨੇ ਮੈਨੂੰ ਝੰਜੋੜਾ ਦੇ ਕੇ ਆਖਿਆ, "ਜੇ ਤੂੰ ਮੁੜ ਇਹੋ ਜਿਹੀ ਸ਼ਰਾਰਤ ਕੀਤੀ ਤਾਂ ਮੈਂ ਤੈਨੂੰ ਨਹੀਂ ਛੱਡਣਾ।"

**ਝਟਕਈ**—*ਪੁ. ਝਟਕਾ ਕਰਨ ਅਤੇ ਵੇਚਣ ਵਾਲਾ ਆਦਮੀ*—ਸਾਡਾ ਮਕਾਨ ਝਟਕਈਆਂ ਦੇ ਮਕਾਨ ਦੇ ਨਾਲ ਹੈ।

**ਝਟਕਣਾ**—*ਕ੍ਰਿ. ਸਕ. ਕਿਸੇ ਤੇਜ਼ ਹਥਿਆਰ ਨਾਲ ਬੱਕਰੇ ਆਦਿ ਨੂੰ ਇੱਕੋ ਵਾਰ ਵੱਢ ਦੇਣਾ ; ਕਿਸੇ ਚੀਜ਼ ਨੂੰ ਹੱਥ ਨਾਲ ਫੜ ਕੇ ਹਲੂਣਨਾ*—ਮੁਰਗੇ ਦੀ ਕੀ ਗੱਲ ਹੈ, ਇਸ ਨੂੰ ਤਾਂ ਆਪ ਝਟਕ ਲਊ; ਬੇਰੀ ਨੂੰ ਦੋ ਤਿੰਨ ਵਾਰ ਝਟਕਣ ਨਾਲ ਹੀ ਕਿੰਨੇ ਬੇਰ ਹੇਠਾਂ ਡਿਗ ਪਏ।

**ਝਟਕਾ**—*ਪੁ. ਕਿਸੇ ਤੇਜ਼ ਹਥਿਆਰ ਨਾਲ ਬੱਕਰੇ ਆਦਿ ਨੂੰ ਇੱਕੋ ਵਾਰੀ ਵੱਢਣ ਦੀ ਕਿਰਿਆ ; ਇੱਕੋ ਵਾਰ ਨਾਲ ਵੱਢਿਆ ਬੱਕਰੇ ਆਦਿ ਦਾ ਮਾਸ ; ਝਟਕਾ ਦੇਣ ਦਾ ਭਾਵ*—ਝਟਕਈ ਝਟਕਾ ਕਰਦਾ ਹੈ ; ਸਿੱਖ ਹਮੇਸ਼ਾ ਝਟਕਾ ਖਾਂਦੇ ਹਨ ; ਉਸ ਨੇ ਮੈਨੂੰ ਇੱਕੋ ਝਟਕੇ ਨਾਲ ਹੇਠਾਂ ਡੇਗ ਦਿੱਤਾ।

**ਝੰਡਾ**—*ਪੁ. ਬਾਂਸ ਜਾਂ ਡੰਡੇ ਦੇ ਸਿਰੇ ਤੇ ਟੰਗਿਆ ਹੋਇਆ ਤਿਕੋਣਾ ਜਾਂ ਚਕੋਣਾ ਕੱਪੜਾ ਜਿਸ ਤੇ ਕਿਸੇ ਰਾਸ਼ਟਰ ਜਾਂ ਸੰਘ ਆਦਿ ਦਾ ਨਿਸ਼ਾਨ ਬਣਿਆ ਹੁੰਦਾ ਹੈ, ਧੁਜਾ, ਨਿਸ਼ਾਨ*—26 ਜਨਵਰੀ ਜਾਂ 15 ਅਗਸਤ ਨੂੰ ਲਾਲ ਕਿਲ੍ਹੇ ਤੇ ਤਿਰੰਗਾ ਝੰਡਾ ਲਹਿਰਾਇਆ ਜਾਂਦਾ ਹੈ।

**ਝੰਡਾ ਨੀਵਾਂ ਕਰਨਾ**—*ਕ੍ਰਿ. ਸਕ. ਕਿਸੇ ਵੱਡੇ ਲੀਡਰ ਦੀ ਮੌਤ ਤੇ ਝੰਡੇ ਨੂੰ ਝੁਕਾ ਦੇਣਾ*—ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਦੀ ਮੌਤ ਤੇ ਸਾਰੇ ਦੇਸ਼ਾਂ ਨੇ ਕੁਝ ਦਿਨਾਂ ਲਈ ਆਪਣੇ ਝੰਡੇ ਨੀਵੇਂ ਕਰ ਦਿੱਤੇ।

**ਝਨਾਂ**—*ਪੁ. ਪੰਜਾਬ ਦਾ ਇਕ ਪ੍ਰਸਿੱਧ ਦਰਿਆ*—ਝਨਾਂ, ਰਾਵੀ ਤੇ ਜਿਹਲਮ ਦਰਿਆ ਅੱਜ ਕਲ੍ਹ ਪਾਕਿਸਤਾਨ ਵਿਚ ਚਲੇ ਗਏ ਹਨ।

**ਝਪਕੀ**—*ਇ. ਨੀਂਦ ਦਾ ਝੂਲਾ*—ਖਾਣਾ ਖਾਣ ਤੋਂ ਬਾਅਦ ਅਕਸਰ ਨੀਂਦ ਦੀ ਝਪਕੀ ਆ ਜਾਂਦੀ ਹੈ।

**ਝਪਟਣਾ**—*ਕ੍ਰਿ. ਸਕ. ਕੋਈ ਚੀਜ਼ ਖੋਹਣ ਲਈ ਤੇਜ਼ੀ ਨਾਲ ਅੱਗੇ ਵਧਣਾ*—ਇੱਲ ਬੱਚੇ ਤੋਂ ਝਪਟ ਕੇ ਰੋਟੀ ਲੈ ਗਈ।

**ਝਪਟਾ**—*ਪੁ. ਕਿਸੇ ਚੀਜ਼ ਨੂੰ ਲੈਣ ਲਈ ਤੇਜ਼ੀ ਨਾਲ ਕੀਤਾ ਹੱਲਾ ; ਫੁਰਤੀ ਨਾਲ ਕੋਈ ਚੀਜ਼ ਖੋਹਣ ਦੀ ਕਿਰਿਆ*—ਕਾਂ ਝਪਟਾ ਮਾਰ ਕੇ ਬੱਚੇ ਤੋਂ ਰੋਟੀ ਖੋਹ ਕੇ ਲੈ ਗਿਆ ; ਉਸ ਨੇ ਇੱਕੋ ਝਪਟੇ ਨਾਲ ਮੇਰੇ ਪਾਸੋਂ ਸਾਰੇ ਪੈਸੇ ਖੋਹ ਲਏ।

**ਝਬਦੇ**— *ਕ੍ਰਿ. ਵਿ. ਛੇਤੀ, ਤੁਰੰਤ*—ਝੱਬਦੇ ਆ ਜਾਵੀਂ, ਨਹੀਂ ਤਾਂ ਗੱਡੀ ਨਿਕਲ ਜਾਏਗੀ।

**ਝਮੇਲਾ**—*ਪੁ. ਝਗੜਾ, ਬਖੇੜਾ; ਉਲਝਾਉ*—ਆਪਸ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ, ਝਗੜੇ ਝਮੇਲਿਆਂ ਵਿਚੋਂ ਕੁਝ ਨਹੀਂ ਮਿਲਦਾ; ਸੰਸਾਰਕ ਝਮੇਲਿਆਂ ਵਿਚ ਫਸ ਕੇ ਇਨਸਾਨ ਪਰਮਾਤਮਾ ਨੂੰ ਭੁੱਲ ਜਾਂਦਾ ਹੈ।

**ਝਰਨਾਟ**—*ਇ. ਕੰਬਣੀ*—ਬਿਜਲੀ ਦਾ ਕਰੰਟ ਲੱਗਣ ਨਾਲ ਮੇਰੇ ਸਾਰੇ ਸਰੀਰ ਵਿਚ ਝਰਨਾਟ ਸ਼ੁਰੂ ਹੋ ਗਈ।

**ਝਰੀਟ**—*ਇ. ਘਸਰ, ਰਗੜ*—ਬੱਚੇ ਨੂੰ ਗਿਰਨ ਕਾਰਨ ਕਈ ਝਰੀਟਾਂ ਲੱਗ ਗਈਆਂ।

**ਝਰੋਖਾ**—*ਪੁ. ਜਾਲੀਦਾਰ ਛੋਟੀ ਤਾਕੀ, ਰੋਸ਼ਨਦਾਨ*—ਹਵਾ ਤੇ ਰੌਸ਼ਨੀ ਆਉਣ ਲਈ ਉਨ੍ਹਾਂ ਨੇ ਮਕਾਨ ਵਿਚ ਕਈ ਝਰੋਖੇ ਰੱਖੇ ਹੋਏ ਹਨ।

**ਝੱਲ**—*ਪੁ. ਸ਼ੁਦਾ*—ਲੀਲ੍ਹਾ ਨੂੰ ਤਾਂ ਕਈ ਵਾਰ ਐਵੇਂ ਹੀ ਝੱਲ ਪੈ ਜਾਂਦਾ ਹੈ।

**ਝਲਕ**—*ਇ. ਥੋੜ੍ਹੀ ਦੇਰ ਲਈ ਅੱਖਾਂ ਸਾਹਮਣੇ ਆਉਣ ਦਾ ਭਾਵ*—ਮਹਾਂ ਪੁਰਖਾਂ ਦੀ ਝਲਕ ਵੇਖਦਿਆਂ ਹੀ ਮਨ ਨੂੰ ਠੰਢ ਪੈ ਜਾਂਦੀ ਹੈ।

**ਝੱਲ ਖਿਲਾਰਨਾ**—*ਮੁਹਾ. ਮੂਰਖਾਂ ਵਾਲਾ ਕੰਮ ਕਰਨਾ*—ਤੂੰ ਇੰਨੀ ਪੜ੍ਹੀ-ਲਿਖੀ ਹੋ ਕੇ ਕੀ ਝੱਲ ਖਿਲਾਰ ਰਹੀ ਏਂ।

**ਝੱਲਣਾ**—*ਕ੍ਰਿ. ਸਕ. ਸਹਾਰਨਾ, ਸਹਿਣਾ, ਬਰਦਾਸ਼ਤ ਕਰਨਾ*—ਜ਼ਿੰਦਗੀ ਵਿਚ ਦੁੱਖਾਂ ਨੂੰ ਹੌਸਲੇ ਨਾਲ ਝੱਲਣਾ ਚਾਹੀਦਾ ਹੈ।

**ਝੱਲਾ**—*ਵਿ. ਸ਼ੁਦਾਈ, ਪਾਗਲ*—ਉਸ ਦਾ ਮੁੰਡਾ ਥੋੜ੍ਹਾ ਜਿਹਾ ਝੱਲਾ ਹੈ।

**ਝੜ**—*ਪੁ. ਆਕਾਸ਼ ਵਿਚ ਬੱਦਲਾਂ ਦਾ ਇਕੱਠ*—ਅਜ ਸਵੇਰ ਦਾ ਝੜ ਤਾਂ ਹੋਇਆ ਹੈ, ਪਰ ਮੀਂਹ ਨਹੀਂ ਪਿਆ।

**ਝੜਨਾ**—*ਕ੍ਰਿ. ਅਕ. ਨਾਲੋਂ ਲਹਿ ਕੇ ਡਿੱਗਣਾ*—ਖੁਸ਼ਕੀ ਕਾਰਣ ਮੋਹਣ ਦੇ ਸਿਰ ਦੇ ਵਾਲ ਝੜਨੇ ਸ਼ੁਰੂ ਹੋ ਗਏ ਹਨ।

**ਝੜੀ**—*ਇ. ਥੋੜ੍ਹੀ ਥੋੜ੍ਹੀ ਬਾਰਸ਼ ਜੋ ਲਗਾਤਾਰ ਪੈਂਦੀ ਰਹੇ*—ਪਿਛਲੇ ਦੋ ਦਿਨਾਂ ਦੀ ਝੜੀ ਲੱਗੀ ਹੋਈ ਹੈ।

**ਝਾਉਲਾ**—*ਪੁ. ਧੁੰਦਲੀ ਜਿਹੀ ਸ਼ਕਲ*—ਮੈਨੂੰ ਤਾਂ ਉਸ ਦਾ ਝਾਉਲਾ ਹੀ ਨਜ਼ਰ ਆਇਆ, ਮੈਂ ਚੰਗੀ ਤਰ੍ਹਾਂ ਨਹੀਂ ਵੇਖਿਆ।

**ਝਾਂਸਾ**—*ਪੁ. ਧੋਖਾ, ਫਰੇਬ*—ਮਹਿੰਦਰਪਾਲ ਇੰਨਾ ਚਤੁਰ ਹੈ ਕਿ ਕਿਸੇ ਦੇ ਝਾਂਸੇ ਵਿਚ ਨਹੀਂ ਆਉਂਦਾ।

**ਝਾਂਸੀ**—*ਇ. ਮੱਧ ਪ੍ਰਦੇਸ਼ ਦਾ ਇਕ ਪ੍ਰਸਿੱਧ ਸ਼ਹਿਰ*—ਝਾਂਸੀ ਦੀ ਰਾਣੀ ਲਕਸ਼ਮੀ ਬਾਈ ਭਾਰਤ ਦੀਆਂ ਬਹਾਦਰ ਇਸਤਰੀਆਂ ਦੀ ਇਕ ਮਿਸਾਲ ਹੈ।

**ਝਾਕ**—*ਇ. ਤੱਕਣੀ*—ਉਸ ਦੀ ਝਾਕ ਚੰਗੀ ਨਹੀਂ।

**ਝਾਕਣਾ**—*ਕ੍ਰਿ. ਸਕ. ਵੇਖਣਾ, ਤੱਕਣਾ*—ਜਦੋਂ ਸ਼ੇਰ ਨੇ ਖੂਹ ਵਿਚ ਝਾਕਿਆ ਤਾਂ ਉਸ ਨੂੰ ਆਪਣਾ ਪਰਛਾਵਾਂ ਦਿਸਿਆ।

**ਝਾਕਾ**—*ਪੁ. ਝਿਜਕ*—ਮੈਨੂੰ ਉਸ ਦੇ ਸਾਹਮਣੇ ਜਾਣ ਤੋਂ ਝਾਕਾ ਆਉਂਦਾ ਹੈ।

**ਝਾਕੀ**—*ਇ. ਨਜ਼ਾਰਾ, ਦ੍ਰਿਸ਼ ; ਕਿਸੇ ਘਟਨਾ ਨੂੰ ਪ੍ਰਗਟਾਉਂਦੀ ਦੇਵੀ ਦੇਵਤੇ ਆਦਿ ਦੀ ਭਿੰਨ ਭਿੰਨ ਬਣਾਈ ਸ਼ਕਲ*—ਜਲ੍ਹਿਆਂ ਵਾਲੇ ਬਾਗ਼ ਦੀ ਦਰਦ ਭਰੀ ਕਹਾਣੀ ਪੜ੍ਹ ਕੇ ਉਸ ਸਮੇਂ ਦੀ ਝਾਕੀ ਅੱਖਾਂ ਸਾਹਮਣੇ ਆ ਜਾਂਦੀ ਹੈ ; ਸਾਡੇ ਸ਼ਹਿਰ ਵਿਚ ਬਾਵਨ ਦੁਆਦਸ਼ੀ ਵਾਲੇ ਦਿਨ ਝਾਕੀਆਂ ਨਿਕਲਦੀਆਂ ਹਨ।

**ਝਾਤ**—*ਇ. ਝਾਕਣ ਦੀ ਕਿਰਿਆ, ਝਾਤੀ ; ਤੱਕਣੀ*—ਜਦੋਂ ਮੈਂ ਕੋਠੇ ਤੋਂ ਹੇਠਾਂ ਝਾਤ ਮਾਰੀ ਤਾਂ ਜਲੂਸ ਲੰਘ ਰਿਹਾ ਸੀ ; ਮੈਨੂੰ ਤਾਂ ਉਸ ਆਦਮੀ ਦੀ ਝਾਤ ਚੰਗੀ ਨਹੀਂ ਲਗਦੀ।

**ਝਾਤੀ**—*ਇ. ਝਾਤ*—ਮੈਂ ਕਿੰਨੀ ਦੇਰ ਉਨ੍ਹਾਂ ਕੋਲ ਬੈਠਾ ਰਿਹਾ, ਪਰ ਉਨ੍ਹਾਂ ਨੇ ਮੇਰੇ ਵੱਲ ਝਾਤੀ ਵੀ ਨਹੀਂ ਮਾਰੀ।

**ਝਾਲ**—*ਇ. ਪਤਲੀ ਜਿਹੀ ਕਿਸੇ ਚੀਜ਼ ਦੀ ਤਹਿ, ਮੁਲੰਮਾ*—ਪਿੱਤਲ ਦੇ

ਹਾਰ ਤੇ ਸੋਨੇ ਦੀ ਝਾਲ ਫਿਰਨ ਨਾਲ ਹਾਰ ਦੀ ਚਮਕ ਅਸਲੀ ਸੋਨੇ ਦੇ ਹਾਰ ਵਰਗੀ ਜਾਪਦੀ ਹੈ।

**ਝਾਲ ਝੱਲਣਾ**—*ਮੁਹਾ. ਨਿਰਬਾਹ ਕਰ ਸਕਣਾ*—ਅਮੀਰ ਘਰ ਵਿਚ ਕੁੜੀ ਵਿਆਹੁਣੀ ਤਾਂ ਸੌਖੀ ਗੱਲ ਹੈ, ਪਰ ਉਨ੍ਹਾਂ ਦੀ ਝਾਲ ਝੱਲਣੀ ਮੁਸ਼ਕਲ ਹੋ ਜਾਂਦੀ ਹੈ।

**ਝਾੜ**—*ਪੁ. ਕਣਕ ਆਦਿ, ਫਸਲ ਦੀ ਉਪਜ ; ਝਿੜਕ*—ਅਮਰੀਕਨ ਕਣਕ ਦਾ ਝਾੜ ਸਭ ਤੋਂ ਵੱਧ ਹੁੰਦਾ ਹੈ ; ਸਕੂਲ ਦਾ ਕੰਮ ਨਾ ਕਰਨ ਤੇ ਅਧਿਆਪਕ ਨੇ ਬੱਚੇ ਨੂੰ ਬੜੀ ਝਾੜ ਪਾਈ।

**ਝਾੜਨਾ**—*ਕ੍ਰਿ. ਸਕ. ਸਾਫ਼ ਕਰਨਾ; ਝਿੜਕਣਾ; ਚਲਾਕੀ ਨਾਲ ਪੈਸੇ ਲੈਣਾ*—ਨੌਕਰ ਕਮਰੇ ਝਾੜਦਾ ਹੈ; ਅੱਜ ਮੈਨੂੰ ਪਿਤਾ ਜੀ ਨੇ ਬੜਾ ਝਾੜਿਆ ਹੈ; ਅੱਜ ਤਾਂ ਉਸ ਨੇ ਮੈਥੋਂ ਐਵੇਂ ਹੀ ਪੰਜਾਹ ਰੁਪਏ ਝਾੜ ਲਏ ਹਨ।

**ਝਾੜ ਫ਼ਾਨੂਸ**—*ਪੁ. ਰੋਸ਼ਨੀ ਅਤੇ ਸਜਾਵਟ ਲਈ ਕੱਚ ਦੀ ਬਣੀ ਹੋਈ ਸੁੰਦਰ ਵਸਤੂ ਜਿਸ ਨੂੰ ਛੱਤ ਨਾਲ ਲਟਕਾਇਆ ਜਾਂਦਾ ਹੈ*—ਪਟਿਆਲੇ ਦੇ ਅਜਾਇਬ ਘਰ ਵਿਚ ਕਈ ਝਾੜ ਫ਼ਾਨੂਸ ਨੁਮਾਇਸ਼ ਲਈ ਰੱਖੇ ਹੋਏ ਹਨ।

**ਝਾੜਾ**—*ਪੁ. ਮੰਤਰ ਆਦਿ ਪੜ੍ਹ ਕੇ ਕਿਸੇ ਦੀ ਬੀਮਾਰੀ ਦੂਰ ਕਰਨ ਦਾ ਭਾਵ*—ਕਾਕੇ ਨੂੰ ਕਈ ਦਿਨਾਂ ਤੋਂ ਬੁਖ਼ਾਰ ਹੋ ਰਿਹਾ ਹੈ, ਇਸ ਨੂੰ ਸੰਤਾਂ ਕੋਲੋਂ ਝਾੜਾ ਕਰਵਾ ਲਉ।

**ਝਾੜੀ**—*ਇ. ਇਕ ਕਿਸਮ ਦਾ ਕੰਡਿਆਂ ਵਾਲਾ ਬੂਟਾ*—ਖੁੱਲ੍ਹੀਆਂ ਥਾਵਾਂ ਤੇ ਝਾੜੀਆਂ ਆਪਣੇ ਆਪ ਉੱਗ ਪੈਂਦੀਆਂ ਹਨ।

**ਝਾੜੂ**—*ਪੁ. ਇਕ ਤਰ੍ਹਾਂ ਦੀ ਬਹੁਕਰ*—ਬਾਜ਼ਾਰੋਂ ਦੋ ਨਵੇਂ ਝਾੜੂ ਲਈ ਆਉਣਾ।

**ਝਿਊਰ**—*ਪੁ. ਪਾਣੀ ਭਰਨ ਵਾਲੀ ਇਕ ਜਾਤ ; ਮੱਛੀਆਂ ਫੜਨ ਵਾਲਾ ਵਿਅਕਤੀ*—ਸਾਡੇ ਘਰ ਵਿਚ ਸ਼ੁਰੂ ਤੋਂ ਹੀ ਝਿਊਰ ਪਾਣੀ ਭਰਦਾ ਹੈ ; ਦਰਿਆ ਵਿਚ ਝਿਊਰ ਮੱਛੀਆਂ ਪਕੜਦੇ ਹਨ।

**ਝਿਜਕ**—*ਇ. ਸੰਕੋਚ*—ਗੱਲ ਤਾਂ ਕੋਈ ਨਹੀਂ, ਬਸ ਮੈਨੂੰ ਉਹਦੇ ਸਾਹਮਣੇ ਜਾਣ ਦੀ ਝਿਜਕ ਹੈ।

**ਝਿਜਕਣਾ**—*ਕ੍ਰਿ. ਅਕ. ਸ਼ਰਮਾਉਣਾ, ਸੰਗਣਾ ; ਡਰਨਾ*—ਸ਼ੁਰੂ ਸ਼ੁਰੂ ਵਿਚ ਬੱਚਾ ਕਲਾਸ ਵਿਚ ਗੱਲ ਕਰਨ ਤੋਂ ਝਿਜਕਦਾ ਰਹਿੰਦਾ ਹੈ ; ਤੁਹਾਨੂੰ ਝਿਜਕਣ ਦੀ ਲੋੜ ਨਹੀਂ, ਸਿੱਧੇ ਉਸ ਦੇ ਕਮਰੇ ਵਿਚ ਚਲੇ ਜਾਣਾ।

**ਝਿਲਮਿਲ**—*ਇ. ਚਮਕ, ਲਿਸ਼ਕ*—ਜੋ ਤੁਸੀਂ ਨਵੀਂ ਸਾੜ੍ਹੀ ਖ਼ਰੀਦੀ ਹੈ, ਇਸ ਵਿਚ ਬੜੀ ਝਿਲਮਿਲ ਹੈ।

**ਝਿੱਲੀ**—*ਇ. ਬਹੁਤ ਬਰੀਕ ਤਹਿ, ਪਰਦਾ ਜਾਂ ਛਿਲਕਾ*—ਬਹੁਤ ਗਰਦੇ ਜਾਂ ਧੂੰਏਂ ਵਿਚ ਕੰਮ ਕਰਨ ਨਾਲ ਅੱਖ ਵਿਚਲੀ ਝਿੱਲੀ ਖ਼ਰਾਬ ਹੋ ਜਾਂਦੀ ਹੈ।

**ਝਿੜਕ**—*ਇ. ਝਾੜ, ਡਾਂਟ-ਡਪਟ*—ਜਿੱਥੋਂ ਤਾਈਂ ਹੋ ਸਕੇ ਬੱਚਿਆਂ ਨੂੰ ਬਹੁਤੀਆਂ ਝਿੜਕਾਂ ਨਹੀਂ ਦੇਣੀਆਂ ਚਾਹੀਦੀਆਂ।

**ਝਿੜਕਣਾ**—*ਕ੍ਰਿ. ਸਕ. ਝਾੜਨਾ*—ਬਹੁਤਾ ਝਿੜਕਣ ਨਾਲ ਬੱਚਾ ਜ਼ਿੱਦੀ ਹੋ ਜਾਂਦਾ ਹੈ।

**ਝਿੜੀ**—*ਇ. ਰੁੱਖਾਂ ਦਾ ਝੁੰਡ*—ਗਰਮੀਆਂ ਵਿਚ ਪਸ਼ੂ ਝਿੜੀ ਹੇਠਾਂ ਬੈਠ ਕੇ ਆਰਾਮ ਕਰਦੇ ਹਨ।

**ਝੁੰਜਲਾਹਟ**—*ਇ. ਗੁੱਸਾ, ਨਾਰਾਜ਼ਗੀ, ਖਿਝ*—ਝੁੰਜਲਾਹਟ ਵਿਚ ਹੋਣ ਕਾਰਨ ਅੱਜ ਉਸਦਾ ਮੂਡ ਬਹੁਤ ਖ਼ਰਾਬ ਹੈ।

**ਝੁੱਟੀ**—*ਇ. ਲਗਾਤਾਰ ਕੀਤਾ ਕੰਮ, ਇਕੋ ਸਾਹੇ ਕੀਤਾ ਕੰਮ*—ਛੁੱਟੀਆਂ ਵਿਚ ਮਿਲਿਆ ਕੰਮ ਬੱਚੇ ਜਲਦੀ ਹੀ ਝੁੱਟੀ ਲਾ ਕੇ ਨਬੇੜ ਲੈਂਦੇ ਹਨ।

**ਝੁੰਡ**—*ਪੁ. ਇਕੱਠ, ਸਮੂਹ*—ਸ਼ਿਕਾਰੀ ਨੂੰ ਵੇਖਦਿਆਂ ਹੀ ਹਿਰਨਾਂ ਦੇ ਝੁੰਡ ਛਾਲਾਂ ਮਾਰ ਕੇ ਭੱਜ ਗਏ।

**ਝੁੱਡੂ**—*ਵਿ. ਪੁ. ਕਮਲਾ, ਕਮਲਾ ਵਿਅਕਤੀ, ਮੂਰਖ, ਝੱਲਾ*—ਝੁੱਡੂ ਬੰਦੇ ਨੂੰ ਮਜ਼ਾਕ ਹੀ ਕਰੀਦਾ ਹੈ।

**ਝੁੰਮਰ**—*ਪੁ. ਇਕ ਪ੍ਰਸਿੱਧ ਨਾਚ ਜਿਸ ਵਿਚ ਇਸਤਰੀਆਂ ਇਕ ਦੂਜੇ ਦਾ ਹੱਥ ਫੜ ਕੇ ਘੇਰੇ ਵਿਚ ਨੱਚਦੀਆਂ ਹਨ*—ਪੰਜਾਬ ਵਿਚ ਝੁੰਮਰ ਨਾਚ ਬਹੁਤ ਪ੍ਰਸਿੱਧ ਹੈ।

**ਝੁਰਨਾ**—*ਕ੍ਰਿ. ਅਕ. ਅੰਦਰੋਂ ਅੰਦਰ ਚਿੰਤਾ ਕਰਨਾ, ਫ਼ਿਕਰ ਕਰਨਾ*—ਹਰ ਵਕਤ ਝੁਰਨ ਨਾਲ ਤਾਂ ਤੇਰੀ ਸਿਹਤ ਖ਼ਰਾਬ ਹੋ ਜਾਏਗੀ।

**ਝੁਰਮਟ**—*ਪੁ. ਭੀੜ*—ਮਦਾਰੀ ਦਾ ਤਮਾਸ਼ਾ ਵੇਖਣ ਵਾਸਤੇ ਬੱਚਿਆਂ ਨੇ ਉਸ ਦੇ ਦੁਆਲੇ ਝੁਰਮਟ ਪਾਇਆ ਹੋਇਆ ਹੈ।

**ਝੁਰੜੀ**—*ਇ. ਢਿਲਕਿਆ ਮਾਸ, ਝੁਰੀ*—ਬੁਢਾਪੇ ਕਾਰਨ ਸਰੀਰ ਤੇ ਝੁਰੜੀਆਂ ਪੈ ਜਾਂਦੀਆਂ ਹਨ।

**ਝੁਲਸਣਾ**—*ਕ੍ਰਿ. ਸਕ. ਅੱਗ ਨਾਲ ਜਲ ਜਾਣਾ, ਅਧ ਸੜਿਆ ਹੋਣਾ, ਬਹੁਤ ਗਰਮੀ ਮਹਿਸੂਸ ਕਰਨਾ; ਰਿਸ਼ਵਤ ਵਜੋਂ ਕੁਝ ਦੇਣਾ*—ਅੱਗ ਨਾਲ ਉਸ ਦਾ ਅੱਧਾ ਪਾਸਾ ਝੁਲਸਿਆ ਗਿਆ; ਅੱਜ ਤਾਂ ਗਰਮੀ ਨੇ ਝੁਲਸ ਕੇ ਰੱਖ ਦਿੱਤਾ ; ਕੰਮ ਕਰਾਉਣ ਲਈ ਲਾਲਚੀ ਅਫ਼ਸਰ ਨੂੰ ਕੁਝ ਝੁਲਸਣਾ ਹੀ ਪਵੇਗਾ।

**ਝੁਲਕਾ**—*ਪੁ. ਚੁਲ੍ਹੇ, ਤੰਦੂਰ ਆਦਿ ਵਿਚ ਇਕੋ ਵਾਰ ਪਾਇਆ ਜਾਣ ਵਾਲਾ ਬਾਲਣ*—ਇਕ ਵਾਰ ਹੋਰ ਝੁਲਕਾ ਪਾਉਗੇ ਤਾਂ ਹੀ ਬਾਕੀ ਦੀਆਂ ਰੋਟੀਆਂ ਪਕਣਗੀਆਂ।

**ਝੁੱਲਣਾ**—*ਕ੍ਰਿ. ਅਕ. ਚੱਲਣਾ, ਵਗਣਾ*—ਤੇਜ਼ ਹਵਾ ਦੇ ਝੁੱਲਣ ਨਾਲ ਸਾਰੇ ਕੱਪੜੇ ਉੱਡ ਗਏ ਹਨ।

**ਝੂਟਣਾ**—*ਕ੍ਰਿ. ਸਕ. ਝੂਟੇ ਲੈਣਾ*—ਅੱਜ ਮੇਲੇ ਵਿਚ ਅਸੀਂ ਬੜੀ ਪੀਂਘ ਝੂਟੀ।

**ਝੂਟਾ**—*ਪੁ. ਪੀਂਘ ਆਦਿ ਦਾ ਹੁਲਾਰਾ*—ਕਾਕੇ ਨੂੰ ਪੀਂਘ ਤੇ ਹੌਲੀ ਹੌਲੀ ਝੂਟੇ ਦੇਣਾ, ਕਿਧਰੇ ਡਰ ਨਾ ਜਾਵੇ।

**ਝੂਮਣਾ**—*ਕ੍ਰਿ. ਸਕ. ਖ਼ੁਸ਼ੀ ਜਾਂ ਸੁਆਦ ਨਾਲ ਸਿਰ ਹਿਲਾਉਣਾ, ਲੜਖੜਾਉਣਾ*—ਬਸੰਤ ਰੁੱਤ ਵਿਚ ਸਾਰੀ ਬਨਸਪਤੀ ਫੁੱਲਾਂ ਪੱਤਿਆਂ ਨਾਲ ਝੂਮਦੀ ਨਜ਼ਰ ਆਉਂਦੀ ਹੈ; ਉਹ ਇਉਂ ਝੂਮਦਾ ਆ ਰਿਹਾ ਸੀ ਜਿਵੇਂ ਉਸ ਨੇ ਸ਼ਰਾਬ ਪੀਤੀ ਹੋਵੇ।

**ਝੂਰਨਾ**—*ਕ੍ਰਿ. ਅਕ. ਅੰਦਰੋਂ ਅੰਦਰ ਦੁਖੀ ਹੋਣਾ, ਪਛਤਾਉਣਾ*—ਐਸਾ ਕੰਮ ਨਾ ਕਰੋ ਜਿਸ ਤੇ ਪਿਛੋਂ ਝੂਰਨਾ ਪਵੇ।

**ਝੂਲਣਾ**—*ਕ੍ਰਿ. ਅਕ. ਲਹਿਰਾਉਣਾ; ਲਟਕਣਾ*—ਕਾਨਫਰੰਸ ਵਿਚ ਸ਼ਾਮਲ ਪਾਰਟੀਆਂ ਦੇ ਝੰਡੇ ਝੂਲ ਰਹੇ ਸਨ; ਕਿਸੇ ਚੀਜ਼ ਨੂੰ ਫੜ ਕੇ ਝੂਲਣ ਨਾਲ ਕੱਦ ਲੰਮਾ ਹੋ ਜਾਂਦਾ ਹੈ।

**ਝੂਲਾ**—*ਪੁ. ਪੰਘੂੜਾ; ਹਿੰਡੋਲਾ*—ਬੱਚੇ ਨੂੰ ਸੁਆਉਣ ਲਈ ਇਕ ਝੂਲਾ ਖਰੀਦ ਲਵੋ; ਬੱਚਾ ਝੂਲੇ ਤੇ ਝੂਟੇ ਲੈ ਰਿਹਾ ਹੈ।

**ਝੇਪਣਾ**—*ਕ੍ਰਿ. ਅਕ. ਝਿਜਕਣਾ, ਡਰਨਾ*—ਜਦੋਂ ਦੀ ਉਸ ਨੇ ਸ਼ਰਾਰਤ ਕੀਤੀ ਹੈ, ਉਹ ਮੇਰੇ ਸਾਹਮਣੇ ਆਉਣ ਤੋਂ ਝੇਪਦਾ ਹੈ।

**ਝੋਕਾ**— *ਪੁ. ਭੱਠੀ ਵਿਚ ਇਕ ਵਾਰੀ ਪਾਇਆ ਜਾਣ ਵਾਲਾ ਬਾਲਣ; ਹਵਾ ਦਾ ਬੁੱਲਾ; ਝੂਟਾ, ਹਿਲੋਰਾ*—ਗਿੱਲੇ ਬਾਲਣ ਦਾ ਝੋਕਾ ਨਾ ਲਾਉ; ਠੰਢੀ ਹਵਾ ਦਾ ਝੋਕਾ ਆਉਣ ਤੇ ਉਸ ਨੂੰ ਨੀਂਦ ਆ ਗਈ ; ਪੜ੍ਹਦੇ ਪੜ੍ਹਦੇ ਨੀਂਦ ਦਾ ਝੋਕਾ ਜ਼ਰੂਰ ਆ ਜਾਂਦਾ ਹੈ।

**ਝੋਣਾ**—*ਕ੍ਰਿ. ਸਕ. ਚਲਾਉਣਾ, ਫੇਰਨਾ (ਚੱਕੀ ਆਦਿ ਦਾ)*—ਮਾਤਾ ਜੀ ਸਵੇਰੇ ਉੱਠ ਕੇ ਚੱਕੀ ਝੋਂਦੇ ਹਨ।

**ਝੋਨਾ**—*ਪੁ. ਤੂਸ ਸਮੇਤ ਚੌਲਾਂ ਦੇ ਦਾਣੇ*—ਪੰਜਾਬ ਵਿਚ ਝੋਨੇ ਦੀ ਫ਼ਸਲ ਦਿਨੋਂ ਦਿਨ ਵੱਧ ਰਹੀ ਹੈ।

**ਝੋਰਾ**—*ਪੁ. ਚਿੰਤਾ, ਫ਼ਿਕਰ*—ਝੋਰਾ ਮਨੁੱਖ ਨੂੰ ਘੁਣ ਵਾਂਗ ਖਾ ਜਾਂਦਾ ਹੈ।

**ਝੋਲ**—*ਇ. ਝੋਲੀ*—ਰੱਬ ਤੇਰੀ ਝੋਲ ਖ਼ੁਸ਼ੀਆਂ ਨਾਲ ਭਰੇ।

**ਝੌਲਾ**—*ਪੁ. ਥੈਲਾ ; (ਹਵਾ ਦਾ) ਬੁੱਲ੍ਹਾ*—ਤੁਹਾਡੇ ਝੌਲੇ ਵਿਚ ਕੀ ਹੈ; ਵੈਸੇ ਤਾਂ ਰਾਤ ਨੂੰ ਗਰਮੀ ਸੀ, ਬਸ ਕਦੇ ਕਦੇ ਕੋਈ ਹਵਾ ਦਾ ਝੌਲਾ ਆਉਂਦਾ ਸੀ।

**ਝੋਲੀ**—*ਇ. ਕਪੜਾ ਆਦਿ ਜੋ ਕਿਸੇ ਚੀਜ਼ ਲਈ ਫੈਲਾਇਆ ਜਾਵੇ ; ਗੋਦੀ*—ਥੈਲਾ ਤਾਂ ਮੇਰੇ ਪਾਸ ਹੈ ਨਹੀਂ, ਤੂੰ ਦਾਣੇ ਝੋਲੀ ਵਿਚ ਹੀ ਪਾ ਦੇ; ਬੱਚਾ ਮਾਂ ਨੇ ਝੋਲੀ ਵਿਚ ਚੁੱਕਿਆ ਹੋਇਆ ਹੈ।

## ਟ

**ਟਸ**— *ਇ. ਸ਼ਾਨ*—ਅੱਜ ਤਾਂ ਕੋਈ ਖ਼ਾਸ ਗੱਲ ਹੈ, ਜਿਹੜਾ ਤੂੰ ਇੰਨੀ ਟਸ ਕੱਢੀ ਹੈ।

**ਟਸ ਤੋਂ ਮਸ ਨਾ ਹੋਣਾ**—*ਮੁਹਾ. ਕੋਈ ਅਸਰ ਨਾ ਹੋਣਾ*—ਭਾਵੇਂ ਉਸ ਨੂੰ ਜਿਨਾ ਮਰਜ਼ੀ ਸਮਝਾਉ, ਉਹ ਤਾਂ ਟਸ ਤੋਂ ਮਸ ਨਹੀਂ ਹੁੰਦਾ।

**ਟਹਿਕ**—*ਇ. ਖੇੜਾ*—ਮੀਂਹ ਪੈਣ ਤੋਂ ਪਿਛੋਂ ਦਰਖ਼ਤਾਂ ਅਤੇ ਬੂਟਿਆਂ ਤੇ ਇਕ ਨਵੀਂ ਕਿਸਮ ਦੀ ਟਹਿਕ ਆ ਜਾਂਦੀ ਹੈ।

**ਟਹਿਕਣਾ**—*ਕ੍ਰਿ. ਅਕ. ਖਿੜਨਾ*—ਇੰਨੀ ਨੂੰ ਪਾਸ ਹੋਣ ਦੀ ਖ਼ਬਰ ਮਿਲਣ ਦੀ ਦੇਰ ਸੀ ਕਿ ਉਸ ਦਾ ਚਿਹਰਾ ਟਹਿਕ ਗਿਆ।

**ਟਹਿਲ**—*ਇ. ਸੇਵਾ*—ਬਿਰਧ ਮਾਪਿਆਂ ਦੀ ਟਹਿਲ ਕਰਨਾ ਹਰ ਆਦਮੀ ਦਾ ਫ਼ਰਜ਼ ਹੈ।

**ਟਹਿਲਣਾ**—*ਕ੍ਰਿ. ਅਕ. ਸੈਰ ਕਰਨਾ*—ਰਾਤ ਨੂੰ ਰੋਟੀ ਖਾਣ ਪਿਛੋਂ ਥੋੜ੍ਹੀ ਦੇਰ ਲਈ ਟਹਿਲਣਾ ਸਿਹਤ ਲਈ ਚੰਗਾ ਹੁੰਦਾ ਹੈ।

**ਟੱਕ**—*ਪੁ. ਕੱਟਣ ਦਾ ਨਿਸ਼ਾਨ ; ਮਕਾਨ ਆਦਿ ਦੀ ਨੀਂਹ ਪੁੱਟਣ ਤੋਂ ਪਹਿਲਾਂ ਕਹੀ ਆਦਿ ਨਾਲ ਲਾਇਆ ਪਹਿਲਾ ਨਿਸ਼ਾਨ*—ਜਿਥੋਂ ਜਿਥੋਂ ਕੱਟਣਾ ਹੈ, ਤੁਸੀਂ ਟੱਕ ਲਾ ਦਿਉ ; ਇਸ ਐਤਵਾਰ ਨੂੰ ਦਾਦਾ ਜੀ ਸਾਡੇ ਮਕਾਨ ਦਾ ਟੱਕ ਲਾਉਣਗੇ।

**ਟਕਸਾਲ**—*ਇ. ਉਹ ਥਾਂ ਜਿਥੇ ਸਿੱਕੇ ਬਣਾਏ ਜਾਂਦੇ ਹਨ ; ਉੱਤਮ ਸਿੱਖਿਆ ਦੇਣ ਵਾਲੀ ਪਾਠਸ਼ਾਲਾ*—ਕੀ ਤੁਸੀਂ ਕਦੀ ਟਕਸਾਲ ਵਿਚ ਸਿੱਕੇ ਬਣਦੇ ਵੇਖੇ ਹਨ; ਟਕਸਾਲ ਵਿਚ ਪੜ੍ਹੇ ਪਾਠੀ ਦਾ ਪਾਠ ਹਮੇਸ਼ਾ ਸ਼ੁੱਧ ਹੁੰਦਾ ਹੈ।

**ਟਕਸਾਲੀ**—*ਵਿ. ਠੇਠ*—ਅੰਮ੍ਰਿਤਸਰ, ਗੁਰਦਾਸਪੁਰ ਅਤੇ ਲਾਹੌਰ ਦੇ ਇਲਾਕੇ ਦੀ ਬੋਲੀ ਨੂੰ ਟਕਸਾਲੀ ਪੰਜਾਬੀ ਮੰਨਿਆਂ ਜਾਂਦਾ ਹੈ।

**ਟੱਕਰ**—*ਇ. ਦੋ ਚੀਜ਼ਾਂ ਦਾ ਆਪਸ ਵਿਚ ਟਕਰਾਉਣ ਦਾ ਭਾਵ ; ਸਿਰ ਨਾਲ ਸਿਰ ਵੱਜਣ ਦਾ ਭਾਵ ; ਮੁਕਾਬਲਾ, ਟਾਕਰਾ*—ਕਲ੍ਹ ਸ਼ਾਮ ਨੂੰ ਸ਼ਾਹਦਰੇ ਵਿਚ ਸਕੂਟਰ ਤੇ ਕਾਰ ਦੀ ਟੱਕਰ ਹੋ ਗਈ ; ਉਸ ਨੇ ਮੈਨੂੰ ਇੰਨੇ ਜ਼ੋਰ ਦੀ ਟੱਕਰ ਮਾਰੀ ਕਿ ਮੇਰਾ ਸਿਰ ਫਟ ਗਿਆ ; ਟੱਕਰ ਤਾਂ ਬੜੀ ਭਾਰੀ ਹੈ, ਵੇਖੋ ਕੌਣ ਜਿੱਤਦਾ ਹੈ।

**ਟੱਕਰਨਾ**—*ਕ੍ਰਿ. ਅਕ. ਮੁਕਾਬਲਾ ਕਰਨਾ ; ਅਚਾਨਕ ਮਿਲਣਾ*—ਅੱਜ ਮੈਂ ਤੈਨੂੰ ਕੁਝ ਨਹੀਂ ਕਹਿੰਦਾ, ਫਿਰ ਕਿਸੇ ਵੇਲੇ ਤੇਰੇ ਨਾਲ ਟੱਕਰਾਂਗਾ ; ਜੇ ਉਹ ਮੈਨੂੰ ਕਿਧਰੇ ਟੱਕਰ ਗਿਆ ਤਾਂ ਤੇਰੀ ਗੱਲ ਕਰ ਦਿਆਂਗਾ।

**ਟਕਰਾਉਣਾ**—*ਕ੍ਰਿ. ਅਕ. ਦੋ ਚੀਜ਼ਾਂ ਦਾ ਇਕ ਦੂਜੇ ਨਾਲ ਜ਼ੋਰ ਦੀ ਵੱਜਣਾ*—ਦੋ ਮਾਲ ਗੱਡੀਆਂ ਦੇ ਆਪੋ ਵਿਚ ਟਕਰਾਉਣ ਨਾਲ ਬੜਾ ਭਾਰੀ ਨੁਕਸਾਨ ਹੋਇਆ।

*ਕ੍ਰਿ. ਸਕ. ਲੜਾਉਣਾ*—ਪਤਾ ਨਹੀਂ ਤੂੰ ਸਾਨੂੰ ਦੋਹਾਂ ਨੂੰ ਕਿਉਂ ਟਕਰਾਉਣਾ ਚਾਹੁੰਦਾ ਹੈ।

**ਟਕਾ**—*ਪੁ. ਦੋ ਪੈਸੇ ਦਾ ਪੁਰਾਣਾ ਸਿੱਕਾ ; ਪੈਸਾ, ਧਨ-ਦੌਲਤ*—ਪੁਰਾਣੇ ਰੁਪਏ ਦੇ 32 ਟਕੇ ਹੁੰਦੇ ਸਨ ; ਟਕੇ ਕੋਲ ਹੋਣ ਤਾਂ ਕਿਹੜੀ ਚੀਜ਼ ਨਹੀਂ ਮਿਲ ਸਕਦੀ ?

**ਟਕੋਰ**—*ਇ. ਰੂੰ, ਇੱਟ ਆਦਿ ਨੂੰ ਗਰਮ ਕਰ ਕੇ ਦੁਖਦੀ ਥਾਂ ਤੇ ਰੱਖ ਕੇ ਸੇਕਣ ਦਾ ਭਾਵ*—ਇਕ ਦੋ ਦਿਨ ਟਕੋਰ ਕਰ ਲਉ, ਦਰਦ ਠੀਕ ਹੋ ਜਾਵੇਗਾ।

**ਟੰਗ**—*ਇ. ਲੱਤ*—ਸਾਈਕਲ ਤੋਂ ਡਿਗਣ ਨਾਲ ਰਾਮ ਸਿੰਘ ਦੀ ਟੰਗ ਟੁੱਟ ਗਈ।

**ਟੰਗ ਅੜਾਉਣਾ**—*ਮੁਹਾ. ਕਿਸੇ ਦੇ ਕੰਮ ਵਿਚ ਬਿਨਾਂ ਮਤਲਬ ਤੋਂ ਦਖ਼ਲ ਦੇਣਾ*—ਰਾਣੋ ਦੀ ਮਾਸੀ ਨੂੰ ਤਾਂ ਹਰ ਗੱਲ ਵਿਚ ਟੰਗ ਅੜਾਉਣ ਦੀ ਆਦਤ ਹੈ।

**ਟੰਗਣਾ**—*ਕ੍ਰਿ. ਸਕ. ਕਿਸੇ ਵਸਤ ਨੂੰ ਕਿੱਲ ਆਦਿ ਤੇ ਲਟਕਾਉਣਾ*—ਸਾਰੇ ਕਪੜੇ ਕਿੱਲੀ ਤੇ ਟੰਗ ਦਿਉ।

**ਟਟੀਹਰੀ**—*ਇ. ਪਾਣੀ ਦੇ ਕਿਨਾਰੇ ਰਹਿਣ ਵਾਲੀ ਇਕ ਛੋਟੀ ਚਿੜੀ ; ਇਕ ਖਿਡੌਣਾ*—ਟਟੀਹਰੀ ਦੀ ਆਵਾਜ਼ ਤਿੱਖੀ ਅਤੇ ਲੱਤਾਂ ਲੰਮੀਆਂ ਹੁੰਦੀਆਂ ਹਨ ; ਬੱਚੇ ਟਟੀਹਰੀ ਚਲਾ ਕੇ ਬੜੇ ਖ਼ੁਸ਼ ਹੁੰਦੇ ਹਨ।

**ਟੱਟੂ**—*ਪੁ. ਘਟੀਆ ਕਿਸਮ ਦਾ ਛੋਟੇ ਕੱਦ ਦਾ ਘੋੜਾ*—ਟੱਟੂ ਭਾਰ ਢੋਣ ਦੇ ਕੰਮ ਆਉਂਦਾ ਹੈ।

**ਟਪਕਣਾ**—*ਕ੍ਰਿ. ਅਕ. ਪਾਣੀ ਜਾਂ ਰਸ ਆਦਿ ਦਾ ਚੋਣਾ; ਅਚਾਨਕ ਹੀ ਪਹੁੰਚ ਜਾਣਾ*—ਕਈ ਦਿਨਾਂ ਦੀ ਝੜੀ ਕਾਰਨ ਛੱਤਾਂ ਟਪਕਣ ਲਗ ਪਈਆਂ ਹਨ; ਅਸੀਂ ਬਜ਼ਾਰ ਲਈ ਤਿਆਰ ਹੋ ਰਹੇ ਸੀ ਕਿ ਮਹਿਮਾਨ ਆਣ ਟਪਕੇ।

**ਟੱਪਣਾ**—*ਕ੍ਰਿ. ਅਕ. ਉਛਲਣਾ ; ਪਾਰ ਕਰਨਾ*—ਨੱਚਣਾ ਟੱਪਣਾ ਬੱਚਿਆਂ ਦਾ ਕੰਮ ਹੈ ; ਪੁਲ ਦਰਿਆ ਨੂੰ ਟੱਪਣ ਦਾ ਕੰਮ ਦਿੰਦਾ ਹੈ।

**ਟਪਲਾ**—*ਪੁ. ਗ਼ਲਤੀ, ਭੁੱਲ, ਭੁਲੇਖਾ*—ਸਾਰਾ ਸਵਾਲ ਤਾਂ ਮੈਂ ਠੀਕ ਕੱਢ ਲਿਆ, ਪਰ ਅਖ਼ੀਰ ਵਿਚ ਟਪਲਾ ਲੱਗ ਗਿਆ।

**ਟੱਪਾ**—*ਪੁ. ਇਕ ਕਿਸਮ ਦਾ ਗੀਤ*—ਪੰਜਾਬ ਦੀਆਂ ਮੁਟਿਆਰਾਂ ਟੱਪੇ ਗਾਉਣ ਦੀਆਂ ਬੜੀਆਂ ਸ਼ੌਕੀਨ ਹੁੰਦੀਆਂ ਹਨ।

**ਟਪਾਰ**—*ਇ. ਝੂਠ, ਗੱਪ*—ਟਪਾਰ ਮਾਰਨ ਵਾਲੇ ਦੀ ਗੱਲ ਤੇ ਕੋਈ ਵਿਸ਼ਵਾਸ ਨਹੀਂ ਕਰਦਾ।

**ਟਪੂਸੀ**—*ਇ. ਛੋਟੀ ਛਾਲ, ਕੁਦਾੜੀ*—ਟਪੂਸੀ ਮਾਰ ਕੇ ਟਪਦਾ ਬੱਚਾ ਡਿਗ ਪਿਆ।

**ਟਮਟਮ**—*ਇ. ਇਕ ਪ੍ਰਕਾਰ ਦੀ ਬੱਘੀ*—ਪਹਿਲਾ ਪਹਿਲ ਅਮੀਰ ਲੋਕ ਟਮਟਮ ਦੀ ਸਵਾਰੀ ਕਰਦੇ ਸਨ।

**ਟਰੰਕ**—*ਪੁ. ਲੋਹੇ ਦੀ ਚਾਦਰ ਦਾ ਸੰਦੂਕ*—ਅਸੀਂ ਸਾਰੇ ਕੱਪੜਿਆਂ ਨੂੰ ਟਰੰਕ ਅਤੇ ਸੰਦੂਕ ਵਿਚ ਰਖਦੇ ਹਾਂ।

**ਟਰਕਾਉਣਾ**—*ਕ੍ਰਿ. ਸਕ. ਬਹਾਨਾ ਕਰਨਾ, ਟਾਲਣਾ*—ਦੱਸ ਕੰਮ ਕਰਨਾ ਹੈ ਜਾਂ ਨਹੀਂ, ਐਵੇਂ ਟਰਕਾਉਣ ਦਾ ਤਾਂ ਕੋਈ ਫ਼ਾਇਦਾ ਨਹੀਂ।

**ਟਰ ਟਰ**—*ਇ. ਡੱਡੂਆਂ ਦੇ ਬੋਲਣ ਦੀ ਆਵਾਜ਼; ਬਕਵਾਸ*—ਛੱਪੜ ਦੇ ਕੰਢੇ ਤੇ ਬੈਠੇ ਡੱਡੂ ਟਰ ਟਰ ਕਰ ਰਹੇ ਹਨ; ਕਿਉਂ ਐਵੇਂ ਟਰ ਟਰ ਲਾਈ ਹੋਈ ਹੈ, ਕੋਈ ਕੰਮ ਦੀ ਗੱਲ ਕਰ।

**ਟਰਾਊਟ**—*ਇ. ਇਕ ਪ੍ਰਕਾਰ ਦੀ ਮੱਛੀ*—ਟਰਾਊਟ ਤੇ ਸਾਮਨ ਮੱਛੀਆਂ ਖਾਣ ਲਈ ਸਭ ਤੋਂ ਵਧੀਆ ਸਮਝੀਆਂ ਜਾਂਦੀਆਂ ਹਨ।

**ਟ੍ਰਾਮ**—*ਇ. ਇਕ ਕਿਸਮ ਦੀ ਗੱਡੀ ਜੋ ਬਿਜਲੀ ਨਾਲ ਚਲਦੀ ਹੈ*—ਬੰਬਈ, ਕਲਕੱਤਾ ਆਦਿ ਸ਼ਹਿਰਾਂ ਵਿਚ ਅਜ ਵੀ ਟ੍ਰਾਮਾਂ ਚਲਦੀਆਂ ਹਨ।

**ਟ੍ਰੇ**—*ਇ. ਚਾਹ ਜਾਂ ਖਾਣਾ ਆਦਿ ਰੱਖਣ ਵਾਲੀ ਲੱਕੜੀ ਜਾਂ ਕਿਸੇ ਧਾਤੂ ਆਦਿ ਦੀ ਬਣੀ ਤਸ਼ਤਰੀ, ਫਾਈਲਾਂ ਆਦਿ ਰੱਖਣ ਵਾਲੀ ਲੱਕੜ ਜਾਂ ਟੀਨ ਆਦਿ ਦੀ ਤਸ਼ਤਰੀ*—ਤੁਹਾਡੀ ਛੋਟੀ ਟ੍ਰੇ ਮੈਨੂੰ ਬਹੁਤ ਸੁੰਦਰ ਲੱਗੀ ਹੈ; ਮੈਂ ਆਪਣੀਆਂ ਫਾਈਲਾਂ ਨੂੰ ਟ੍ਰੇ ਵਿਚ ਸਾਂਭਿਆ ਹੋਇਆ ਹੈ।

**ਟੱਲ**—*ਪੁ. ਘੰਟਾ, ਵੱਡੀ ਘੰਟੀ*—ਮੰਦਰ ਵਿਚ ਮੱਥਾ ਟੇਕਣ ਤੋਂ ਪਹਿਲਾਂ ਸ਼ਰਧਾਲੂ ਟੱਲ ਵਜਾਉਂਦੇ ਹਨ।

**ਟਲਣਾ**—*ਕ੍ਰਿ. ਅਕ. ਹਟਣਾ, ਰੁਕਣਾ; ਸਰੀਰ ਦੇ ਕਿਸੇ ਜੋੜ ਦਾ ਆਪਣੀ ਥਾਂ ਤੋਂ ਹਿੱਲ ਜਾਣਾ*—ਮੈਂ ਉਸ ਨੂੰ ਬੜਾ ਸਮਝਾਇਆ, ਪਰ ਉਹ ਸ਼ਰਾਰਤ ਕਰਨ ਤੋਂ ਨਾ ਹੀ ਟਲਿਆ; ਡਿੱਗਣ ਨਾਲ ਉਹਦਾ ਗਿੱਟਾ ਟਲ ਗਿਆ ਹੈ।

**ਟੱਲੀ**—*ਇ. ਛੋਟਾ ਟੱਲ, ਘੰਟੀ, ਸਕੂਲ ਵਿਚ ਕਿਸੇ ਵਿਸ਼ੇ ਨੂੰ ਪੜ੍ਹਾਉਣ ਲਈ ਨਿਸ਼ਚਿਤ ਕੀਤਾ ਸਮਾਂ, ਪਸ਼ੂਆਂ ਦੇ ਗਲੇ ਵਿਚ ਟੱਲੀਆਂ ਪਈਆਂ ਹੋਈਆਂ ਹਨ; ਕੀ ਗੱਲ ਹੈ ਤੇਰੇ ਸਾਈਕਲ ਦੀ ਟੱਲੀ* ਜਲਦੀ ਖ਼ਰਾਬ ਹੋ ਜਾਂਦੀ ਹੈ; ਸਾਡੀ ਦੂਜੀ ਟੱਲੀ ਹਿਸਾਬ ਦੀ ਹੈ।

**ਟਾਇਰ**—*ਪੁ. ਸਾਈਕਲ, ਮੋਟਰ ਆਦਿ ਦੇ ਪਹੀਏ ਤੇ ਚੜ੍ਹਾਇਆ ਜਾਣ ਵਾਲਾ ਇਕ ਕਿਸਮ ਦਾ ਗੋਲ ਰਬੜ ਜਿਸ ਵਿਚ ਟਿਊਬ ਹੁੰਦੀ ਹੈ*—ਮੇਰੇ ਸਾਈਕਲ ਦਾ ਟਾਇਰ ਬੜੀ ਛੇਤੀ ਘਸ ਗਿਆ ਹੈ।

**ਟਾਈਪ**—*ਇ. ਸਿੱਕਾ ਢਾਲ ਕੇ ਬਣਾਏ ਹੋਏ ਅੱਖਰ ਜੋ ਛਾਪੇ ਦੇ ਕੰਮ ਆਉਂਦੇ ਹਨ; ਟਾਈਪ ਮਸ਼ੀਨ; ਟਾਈਪ ਮਸ਼ੀਨ ਨਾਲ ਛਾਪਣ ਦਾ ਭਾਵ*—ਪੰਜਾਬ ਵਿਚ ਛਾਪੇ-ਖ਼ਾਨਿਆਂ ਲਈ ਟਾਈਪ ਲੁਧਿਆਣੇ ਅਤੇ ਜਲੰਧਰ ਬਣਦਾ ਹੈ; ਮੇਰੀ ਟਾਈਪ ਕਈ ਦਿਨਾਂ ਦੀ ਖ਼ਰਾਬ ਹੈ; ਕੀ ਤੁਸੀਂ ਮੇਰਾ ਪੱਤਰ ਟਾਈਪ ਕਰ ਦਿੱਤਾ ਹੈ?

**ਟਾਈਪਿਸਟ**—*ਪੁ. ਟਾਈਪ ਕਰਨ ਵਾਲਾ ਵਿਅਕਤੀ*—ਸਾਡੇ ਦਫ਼ਤਰ ਵਿਚ ਟਾਈਪਿਸਟ ਦੀਆਂ ਦੋ ਅਸਾਮੀਆਂ ਖ਼ਾਲੀ ਪਈਆਂ ਹਨ।

**ਟਾਈਮ**—*ਪੁ. ਵਕਤ, ਸਮਾਂ; ਘੜੀ ਆਦਿ ਤੇ ਹੋਇਆ ਸਮਾਂ*—ਟਾਈਮ ਲੰਘਦਿਆਂ ਦੇਰ ਨਹੀਂ ਲਗਦੀ; ਕੀ ਤੁਹਾਨੂੰ ਘੜੀ ਤੋਂ ਟਾਈਮ ਵੇਖਣਾ ਆਉਂਦਾ ਹੈ?

**ਟਾਈਮ ਟੇਬਲ**—*ਪੁ. ਸਮਾਂ ਸੂਚੀ, ਸਮੇਂ ਦੀ ਵੰਡ*—ਅਧਿਆਪਕ ਨੇ ਬੱਚਿਆਂ ਨੂੰ ਟਾਈਮ ਟੇਬਲ ਅਨੁਸਾਰ ਪੜ੍ਹਨ ਲਈ ਕਿਹਾ।

**ਟਾਈਮ ਪੀਸ**—*ਪੁ. ਮੇਜ਼ ਆਦਿ ਤੇ ਰੱਖੀ ਜਾਣ ਵਾਲੀ ਇਕ ਕਿਸਮ ਦੀ ਘੜੀ ਜਿਸ ਵਿਚ ਅਲਾਰਮ ਲੱਗਾ ਹੁੰਦਾ ਹੈ*—ਸਾਡਾ ਟਾਈਮ ਪੀਸ ਬਿਲਕੁਲ ਠੀਕ ਟਾਈਮ ਦਿੰਦਾ ਹੈ।

**ਟਾਹਣ-ਟਾਹਣਾ**—*ਪੁ. ਕਿਸੇ ਦਰਖ਼ਤ ਦੀ ਵੱਡੀ ਸ਼ਾਖ*—ਕੁੜੀਆਂ ਟਾਹਣੇ ਤੇ ਪੀਂਘਾਂ ਝੂਟਦੀਆਂ ਹਨ।

**ਟਾਹਣੀ**—*ਇ. ਕਿਸੇ ਦਰਖ਼ਤ ਦੀ ਛੋਟੀ ਸ਼ਾਖ*—ਸ਼ਹਿਤੂਤਾਂ ਦੀਆਂ ਟਾਹਣੀਆਂ ਦੇ ਟੋਕਰੇ ਬਣਦੇ ਹਨ।

**ਟਾਕਰਾ**—*ਪੁ. ਮੁਕਾਬਲਾ; ਤੁਲਨਾ; ਮਿਲਣ ਦਾ ਭਾਵ*—ਉਹ ਤਾਂ ਬੜੇ ਅਮੀਰ ਆਦਮੀ ਹਨ, ਸਾਡਾ ਉਨ੍ਹਾਂ ਨਾਲ ਕੀ ਟਾਕਰਾ; ਕਿਸਮਤ ਦੇ ਮਾਮਲੇ ਵਿਚ ਅਮੀਰ ਅਤੇ ਗ਼ਰੀਬ ਦਾ ਕੋਈ ਟਾਕਰਾ ਨਹੀਂ; ਜੇ ਰਸਤੇ ਵਿਚ ਟਾਕਰਾ ਹੋ ਗਿਆ ਤਾਂ ਉਸ ਨੂੰ ਆਪਣੇ ਨਾਲ ਲੈ ਆਵਾਂਗਾ।

**ਟਾਕੀ**—*ਇ. ਲੀਰ, ਕਾਤਰ; ਕਪੜੇ ਦੀ ਪਾਟੀ ਹੋਈ ਥਾਂ ਤੇ ਲਾਈ ਲੀਰ*—ਦਰਜ਼ੀ ਕੋਲੋਂ ਹਰ ਰੰਗ ਦੀ ਟਾਕੀ ਮਿਲ ਜਾਂਦੀ ਹੈ; ਭਿਖਾਰੀ ਨੇ ਟਾਕੀਆਂ ਵਾਲਾ ਕਮੀਜ਼ ਪਾਇਆ ਹੋਇਆ ਹੈ।

**ਟਾਂਗਾ**—*ਪੁ. ਯੱਕਾ, ਤਾਂਗਾ*—ਸਾਡੇ ਪਿੰਡ ਨੂੰ ਜਾਣ ਲਈ ਟਾਂਗਾ ਆਮ ਮਿਲ ਜਾਂਦਾ ਹੈ।

**ਟਾਟ**—*ਪੁ. ਸਣ ਆਦਿ ਦਾ ਬਣਿਆ ਮੋਟਾ ਕੱਪੜਾ, ਤੱਪੜ*—ਹੁਣ ਚੰਗੇ ਸਕੂਲਾਂ ਵਿਚ ਬੱਚੇ ਟਾਟ ਜਾਂ ਤੱਪੜ ਤੇ ਬੈਠਣਾ ਪਸੰਦ ਨਹੀਂ ਕਰਦੇ।

**ਟਾਟਰੀ**—*ਇ. ਖੱਟੇ ਫਲਾਂ (ਅੰਗੂਰ, ਨਿੰਬੂ, ਪਾਈਨਐਪਲ) ਦੇ ਰਸ ਤੋਂ ਰਸਾਇਣਕ ਵਿਧੀ ਨਾਲ ਤਿਆਰ ਕੀਤਾ ਸਤ*—ਦੁੱਧ ਫਾੜਨ ਲਈ ਟਾਟਰੀ ਦੀ ਵਰਤੋਂ ਕੀਤੀ ਜਾਂਦੀ ਹੈ।

**ਟਾਪ**—*ਇ. ਘੋੜੇ ਦੇ ਪੈਰਾਂ ਦੇ ਚਲਣ ਦੀ ਆਵਾਜ਼*—ਸ਼ਾਮ ਨੂੰ ਘੋੜੇ ਦੇ ਥੱਕਣ ਕਰਕੇ ਉਸ ਦੀ ਟਾਪ ਵੀ ਮੱਠੀ ਪੈ ਗਈ ਹੈ।

**ਟਾਪਸ**—*ਪੁ. ਕੰਨਾਂ ਵਿਚ ਪਾਉਣ ਵਾਲਾ ਇਕ ਕਿਸਮ ਦਾ ਗਹਿਣਾ*—ਅੱਜ ਕਲ੍ਹ ਇਸਤਰੀਆਂ ਟਾਪਸ ਪਾਉਣਾ ਵਧੇਰੇ ਪਸੰਦ ਕਰਦੀਆਂ ਹਨ।

**ਟਾਪੂ**—*ਪੁ. ਚਾਰੇ ਪਾਸਿਉਂ ਪਾਣੀ ਨਾਲ ਘਿਰਿਆ ਹੋਇਆ ਧਰਤੀ ਦਾ ਟੁਕੜਾ*—ਭਾਰਤ ਦੇ ਦੱਖਣ ਵਿਚ ਸ੍ਰੀ ਲੰਕਾ ਆਦਿ ਕਈ ਟਾਪੂ ਹਨ।

**ਟਾਰਚ**—*ਇ. ਬੈਟਰੀ*—ਟਾਰਚਾਂ ਕਈ ਕਿਸਮਾਂ ਦੀਆਂ ਹੁੰਦੀਆਂ ਹਨ।

**ਟਾਲ**—*ਇ. ਲੱਕੜ ਵੇਚਣ ਦੀ ਦੁਕਾਨ*—ਟਾਲ ਤੋਂ ਹਰ ਕਿਸਮ ਦੀ ਲੱਕੜੀ ਮਿਲ ਜਾਂਦੀ ਹੈ।

**ਟਾਲਸਟਾਏ**—*ਪੁ. ਰੂਸ ਦਾ ਇਕ ਪ੍ਰਸਿੱਧ ਨਾਵਲਕਾਰ*—ਟਾਲਸਟਾਏ ਸੰਸਾਰ ਦੇ ਪ੍ਰਸਿੱਧ ਨਾਵਲਕਾਰਾਂ ਵਿਚੋਂ ਮੰਨਿਆ ਜਾਂਦਾ ਹੈ।

**ਟਾਲਣਾ**—ਕ੍ਰਿ. ਸਕ. ਬਹਾਨਾ ਬਣਾਉਣਾ, ਟਰਕਾਉਣਾ, ਕਿਸੇ ਕੰਮ ਆਦਿ ਨੂੰ ਅਗਲੇ ਦਿਨ ਤੇ ਛੱਡਣਾ—ਮੈਂ ਜਿੰਨੀ ਵਾਰ ਵੀ ਉਸ ਤੋਂ ਪੈਸੇ ਮੰਗੇ, ਉਹ ਟਾਲਦਾ ਹੀ ਰਿਹਾ; ਅੱਜ ਦਾ ਕੰਮ ਕਲ੍ਹ ਤੇ ਨਹੀਂ ਟਾਲਣਾ ਚਾਹੀਦਾ।

**ਟਾਲਮਟੋਲ**—ਇ. ਟਾਲਣ ਦਾ ਭਾਵ, ਟਾਲਾ, ਲਾਰਾ—ਟਾਲਮਟੋਲ ਕਰਨ ਤੋਂ ਸਾਫ਼ ਜਵਾਬ ਦੇਣਾ ਚੰਗਾ ਹੈ।

**ਟਾਵਾਂ**—ਵਿ. ਵਿਰਲਾ, ਕੋਈ—ਦੇਸ ਲਈ ਜਾਨ ਕੁਰਬਾਨ ਕਰਨ ਵਾਲਾ ਕੋਈਂ ਟਾਵਾਂ ਹੀ ਨਿੱਤਰਦਾ ਹੈ।

**ਟਿਊਬ**—ਇ. ਰਬੜ, ਸ਼ੀਸ਼ੇ ਜਾਂ ਕਿਸੇ ਧਾਤ ਦੀ ਨਲਕੀ—ਮਾਲੀ ਟਿਊਬ ਨਾਲ ਬੂਟਿਆਂ ਨੂੰ ਪਾਣੀ ਦਿੰਦਾ ਹੈ।

**ਟਿਕਟ**—ਪੁ. ਗੱਤੇ ਆਦਿ ਦਾ ਉਹ ਟੁਕੜਾ ਜੋ ਕਿਸੇ ਖ਼ਾਸ ਕੰਮ ਦੇ ਕਰਨ ਦਾ ਅਧਿਕਾਰ ਪ੍ਰਾਪਤ ਕਰਨ ਲਈ ਮੁੱਲ ਦੇਣ ਤੇ ਮਿਲਦਾ ਹੈ; ਡਾਕ ਆਦਿ ਭੇਜਣ ਲਈ ਲਫ਼ਾਫ਼ੇ, ਕਾਰਡ ਆਦਿ ਤੇ ਲਾਇਆ ਜਾਣ ਵਾਲਾ ਛਾਪਿਆ ਹੋਇਆ ਛੋਟਾ ਟੁਕੜਾ—ਸਾਨੂੰ ਲੰਮੇ ਸਫ਼ਰ ਲਈ ਟਿਕਟਾਂ ਲੈਣ ਦਾ ਪਹਿਲਾਂ ਹੀ ਪ੍ਰਬੰਧ ਕਰ ਲੈਣਾ ਚਾਹੀਦਾ ਹੈ; ਕਈ ਬੱਚਿਆਂ ਨੂੰ ਵੱਖ ਵੱਖ ਦੇਸ਼ਾਂ ਦੀਆਂ ਟਿਕਟਾਂ ਇਕੱਠੀਆਂ ਕਰਨ ਦਾ ਬੜਾ ਸ਼ੌਕ ਹੁੰਦਾ ਹੈ।

**ਟਿਕਟਿਕੀ**—ਇ. ਨਜ਼ਰ ਟਿਕਾ ਕੇ ਵੇਖਣ ਦਾ ਭਾਵ—ਬੱਚਾ ਟਿਕਟਿਕੀ ਲਗਾ ਕੇ ਟੀ ਵੀ ਵੱਲ ਵੇਖ ਰਿਹਾ ਸੀ।

**ਟਿਕਾਉ**—ਪੁ. ਟਿਕਣ ਦਾ ਭਾਵ, ਮਨ ਦੇ ਅਡੋਲ ਹੋਣ ਦਾ ਭਾਵ; ਧੀਰਜ—ਪਤਾ ਨਹੀਂ ਕਈ ਦਿਨਾਂ ਤੋਂ ਮੇਰਾ ਮਨ ਟਿਕਾਉ ਵਿਚ ਨਹੀਂ ਹੈ; ਤੁਹਾਡਾ ਕੰਮ ਜ਼ਰੂਰ ਹੋ ਜਾਵੇਗਾ, ਥੋੜ੍ਹਾ ਟਿਕਾਉ ਰਖੋ।

**ਟਿਕਾਉਣਾ**—ਕ੍ਰਿ. ਸਕ. (ਮਨ ਨੂੰ) ਅਡੋਲ ਰੱਖਣਾ; ਰੱਖਣਾ, ਧਰਨਾ—ਪਹਿਲਾਂ ਤੁਸੀਂ ਆਪਣੇ ਮਨ ਨੂੰ ਟਿਕਾਉਣ ਦੀ ਕੋਸ਼ਿਸ਼ ਕਰੋ, ਫਿਰ ਮਨ ਠੀਕ ਹੋ ਜਾਵੇਗਾ; ਇਹ ਸਾਰੀਆਂ ਚੀਜ਼ਾਂ ਆਪਣੀ ਆਪਣੀ ਥਾਂ ਤੇ ਟਿਕਾ ਦਿਉ।

**ਟਿਕਾਣਾ**—ਪੁ. ਠਹਿਰਨ ਦੀ ਥਾਂ, ਠਿਕਾਣਾ—ਅੱਜਕਲ੍ਹ ਤੁਸੀਂ ਕਿੱਥੇ ਟਿਕਾਣਾ ਕੀਤਾ ਹੋਇਆ ਹੈ।

**ਟਿਚਨ**—ਵਿ. ਪੂਰੀ ਤਰ੍ਹਾਂ ਤਿਆਰ—ਘਰ ਘੁੰਮਣ ਤੋਂ ਪਹਿਲਾਂ ਪਾਰਟੀ ਦਾ ਸਾਰਾ ਸਾਮਾਨ ਟਿਚਨ ਸੀ।

**ਟਿੱਚ ਬਟਨ**—ਪੁ. ਇਕ ਪ੍ਰਕਾਰ ਦਾ ਬਟਨ ਜੋ ਦਬਾਉਣ ਤੇ ਟਿੱਚ ਦੀ ਆਵਾਜ਼ ਨਾਲ ਬੰਦ ਹੁੰਦਾ ਹੈ—ਮੈਂ ਦਰਜ਼ੀ ਨੂੰ ਕਮੀਜ਼ ਤੇ ਟਿੱਚ ਬਟਨ ਲਾਉਣ ਲਈ ਕਿਹਾ ਸੀ।

**ਟਿੱਡਾ**—ਪੁ. ਟਿੱਡੀ ਦਾ ਨਰ—ਮੱਛਰ ਤੇ ਟਿੱਡਿਆਂ ਨੂੰ ਮਾਰਨ ਲਈ ਡੀ ਡੀ ਟੀ ਦੀ ਵਰਤੋਂ ਕਰਨੀ ਚਾਹੀਦੀ ਹੈ।

**ਟਿੱਡੀ**—ਇ. ਇਕ ਮੋਟੇ ਜਿਹੇ ਢਿੱਡ ਵਾਲਾ ਕੀੜਾ—ਟਿੱਡੀਆਂ ਤੋਂ ਬਚਾਉਣ ਲਈ ਗਰਮ ਕੱਪੜਿਆਂ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ।

**ਟਿੱਡੀ ਦਲ**—ਪੁ. ਟਿੱਡੀਆਂ ਦਾ ਸਮੂਹ ਜੋ ਫ਼ਸਲਾਂ ਨੂੰ ਖਾ ਜਾਂਦਾ ਹੈ—ਟਿੱਡੀ ਦਲ ਫ਼ਸਲਾਂ ਨੂੰ ਬਹੁਤ ਨੁਕਸਾਨ ਪਹੁੰਚਾਉਂਦਾ ਹੈ।

**ਟਿੱਪੀ**—ਇ. ਗੁਰਮੁਖੀ ਲਿਪੀ ਦੀ ਲਗ ਵਿਚੋਂ ਬਿੰਦੀ ਵਾਂਗ ਵਾਲੀ ਲੁਗੀ ਦਾ ਚਿੰਨ੍ਹ (ੰ)—ਖੰਡ, ਦੰਦ, ਰੰਗ ਅਤੇ ਮੰਗ ਸ਼ਬਦਾਂ ਵਿਚ ਟਿੱਪੀ ਦੀ ਵਰਤੋਂ ਹੁੰਦੀ ਹੈ।

**ਟਿੱਭਣਾ**—ਕ੍ਰਿ. ਸਕ. ਖਿਸਕ ਜਾਣਾ, ਚਲੇ ਜਾਣਾ—ਟੀਚਰ ਨੂੰ ਵੇਖਦੇ ਹੀ ਬੱਚੇ ਗਰਾਊਂਡ ਵਿਚੋਂ ਟਿੱਭ ਗਏ।

**ਟਿਮਕਣਾ**—ਕ੍ਰਿ. ਅਕ. ਬਿਜਲੀ ਆਦਿ ਦਾ ਚਮਕਣਾ—ਹਨੇਰੀ ਰਾਤ ਨੂੰ ਅਕਾਸ਼ ਵਿਚ ਟਿਮਕਦੇ ਹੋਏ ਤਾਰੇ ਬੜੇ ਪਿਆਰੇ ਲਗਦੇ ਹਨ।

**ਟਿਮਟਿਮਾਉਣਾ**—ਕ੍ਰਿ. ਸਕ. ਥੋੜ੍ਹੀ ਥੋੜ੍ਹੀ ਰੌਸ਼ਨੀ ਦੇਣਾ; ਕਦੇ ਜਗਣਾ ਕਦੇ ਬੁਝਣਾ—ਦੀਵਾ ਟਿਮਟਿਮਾਉਂਦਾ ਪਿਆ ਹੈ, ਥੋੜ੍ਹਾ ਜਿਹਾ ਤੇਲ ਪਾ ਦਿਉ; ਰਾਤ ਨੂੰ ਆਸਮਾਨ ਤੇ ਤਾਰੇ ਟਿਮਟਿਮਾਉਂਦੇ ਹਨ।

**ਟਿੱਲ**—ਪੁ. ਜ਼ੋਰ, ਤਾਕਤ—ਬੱਚਿਆਂ ਨੂੰ ਪੜ੍ਹਾਉਣ ਲਈ ਪਿਤਾ ਨੇ ਸਾਰਾ ਟਿੱਲ ਲਾ ਦਿੱਤਾ।

**ਟਿੱਲ ਲਾਉਣਾ**—ਮੁਹਾ. ਜ਼ੋਰ ਲਾਉਣਾ—ਬੱਚਿਆਂ ਨੂੰ ਪੜ੍ਹਾਈ ਤੇ ਆਪਣਾ ਸਾਰਾ ਟਿੱਲ ਲਾਉਣਾ ਚਾਹੀਦਾ ਹੈ।

**ਟੀਕਾ**—ਪੁ. ਸੂਆ; ਕਿਸੇ ਗ੍ਰੰਥ ਆਦਿ ਦੀ ਵਿਆਖਿਆ—ਕੀ ਤੁਸੀਂ ਆਪਣੇ ਬੱਚੇ ਨੂੰ ਮਲੇਰੀਏ ਦਾ ਟੀਕਾ ਲਵਾ ਲਿਆ ਹੈ; ਪੰਜਾਬੀ ਵਿਚ ਜਪੁਜੀ ਸਾਹਿਬ ਦੀ ਬਾਣੀ ਦੇ ਸਭ ਤੋਂ ਵਧੇਰੇ ਟੀਕੇ ਮਿਲਦੇ ਹਨ।

**ਟੀਚਾ**—ਪੁ. ਮਿਥਿਆ ਹੋਇਆ ਨਿਸ਼ਾਨਾ; ਗੋਲੀਆਂ ਚਲਾਉਣ ਦੀ ਖੇਡ ਵਿਚ ਗੋਲੀ ਆਦਿ ਨਾਲ ਜਿਸ ਨੂੰ ਮਾਰਿਆ ਨਿਸ਼ਾਨਾ—ਸਰਕਾਰ ਨੇ ਇਸ ਸਾਲ ਪਿੰਡਾਂ ਵਿਚ ਕਈ ਇਕ ਨਵੇਂ ਪ੍ਰਾਇਮਰੀ ਸਕੂਲ ਖੋਲਣ ਦਾ ਟੀਚਾ ਮਿਥਿਆ ਹੈ; ਤਰਵਿੰਦਰ ਦਾ ਮਾਰਿਆ ਟੀਚਾ ਕਦੀ ਐਵੇਂ ਨਹੀਂ ਜਾਂਦਾ।

**ਟੀ. ਟੀ.**—ਪੁ. ਰੇਲਵੇ ਵਿਭਾਗ ਵਿਚ ਟਿਕਟ ਚੈੱਕ ਕਰਨ ਵਾਲਾ ਵਿਅਕਤੀ—ਟੀ. ਟੀ. ਟਿਕਟ ਚੈੱਕ ਕਰ ਰਿਹਾ ਸੀ।

**ਟੀਪ**—ਇ. ਇੱਟਾਂ ਦੇ ਜੋੜਾਂ ਵਿਚ ਦਿੱਤੀ ਸੀਮਿੰਟ ਆਦਿ ਦੀ ਭਰਤੀ—ਹੁਣ ਟੀਪ ਤੇ ਪਲਸਤਰ ਕਰਾਉਣ ਦਾ ਵਧੇਰੇ ਰਿਵਾਜ ਹੈ।

**ਟੀਰ**—ਪੁ. ਅੱਖਾਂ ਦਾ ਨੁਕਸ, ਭੈਂਗਾ—ਉਸ ਦੀਆਂ ਅੱਖਾਂ ਵਿਚ ਟੀਰ ਪੈ ਗਿਆ ਹੈ।

**ਟੀਰਾ**—ਵਿ. ਅੱਖ ਵਿਚ ਭੈਂਗ ਵਾਲਾ, ਭੈਂਗਾ—ਮੇਰੇ ਭਰਾ ਦਾ ਦੋਸਤ ਟੀਰਾ ਹੈ।

**ਟੁੱਕ**—ਪੁ. ਟੁੱਕਣ ਦਾ ਨਿਸ਼ਾਨ, ਟੱਕ—ਮੇਰੇ ਨਵੇਂ ਕਪੜੇ ਵਿਚ ਹੀ ਟੁੱਕ ਪੈ ਗਏ ਹਨ।

**ਟੁਕੜਾ**—ਪੁ. ਕਿਸੇ ਚੀਜ਼ ਦਾ ਟੁੱਟ ਕੇ ਵੱਖ ਹੋਇਆ ਹਿੱਸਾ, ਟੋਟਾ; ਭਾਗ, ਹਿੱਸਾ—ਇਸ ਗਿਲਾਸ ਦੇ ਡਿਗਦੇ ਹੀ ਕਈ ਟੁਕੜੇ ਹੋ ਗਏ; ਰੋਟੀ ਦੇ ਚਾਰ ਟੁਕੜੇ ਕਰ ਦਿਉ।

**ਟੁੱਟ ਕੇ ਪੈਣਾ**—ਮੁਹਾ. ਪੂਰੇ ਜ਼ੋਰ ਨਾਲ ਹੱਲਾ ਕਰਨਾ—ਜਦੋਂ ਹੀ ਦੁਸ਼ਮਣ ਨੇ ਹੱਲਾ ਕੀਤਾ ਤਾਂ ਸਾਡੀਆਂ ਫ਼ੌਜਾਂ ਉਨ੍ਹਾਂ ਤੇ ਟੁੱਟ ਕੇ ਪੈ ਗਈਆਂ।

**ਟੁੱਟਣਾ**—ਕ੍ਰਿ. ਅਕ. ਟੁਕੜੇ ਟੁਕੜੇ ਹੋਣਾ, ਭੱਜਣਾ; ਜੁਦਾ ਹੋਣਾ; ਅਲੱਗ ਹੋਣਾ; ਬੁਖ਼ਾਰ ਕਰਕੇ ਥਕਾਵਟ ਮਹਿਸੂਸ ਕਰਨਾ—ਸਾਡੀ ਮਾਈ ਬੜੀ ਅਣਗਹਿਲੀ ਨਾਲ ਕੰਮ ਕਰਦੀ ਹੈ, ਹਰ ਰੋਜ਼ ਕੱਪ, ਪਲੇਟ ਆਦਿ ਟੁੱਟਦਾ ਹੀ ਰਹਿੰਦਾ ਹੈ; ਉਹ ਸਾਡੇ ਗਰੁੱਪ ਨਾਲੋਂ ਕਦੋਂ ਦਾ ਟੁੱਟ ਗਿਆ ਹੋਇਆ ਹੈ; ਅੱਜ ਸਵੇਰ ਦਾ ਮੇਰਾ ਸਰੀਰ ਟੁੱਟ ਰਿਹਾ ਹੈ।

**ਟੁੱਟ ਭੱਜ**—ਇ. ਟੁੱਟੀਆਂ ਵਸਤਾਂ—ਘਰ ਵਿਚ ਬਹੁਤੀ ਟੁੱਟ ਭੱਜ ਨਹੀਂ ਰੱਖਣੀ ਚਾਹੀਦੀ।

**ਟੂਟਵਾਂ**—ਵਿ. ਟੋਕਵਾਂ —ਅੱਜ ਕਲ੍ਹ ਬੱਚਿਆਂ ਨੂੰ ਟੂਟਵੇਂ ਪਹਾੜੇ ਘੱਟ ਹੀ ਆਉਂਦੇ ਹਨ।

**ਟੂੰਡਾ**—ਵਿ. ਜਿਸ ਦਾ ਹੱਥ ਵੱਢਿਆ ਜਾਂ ਕੱਟਿਆ ਗਿਆ ਹੋਵੇ—ਟੂੰਡਾ ਹੋਣ ਕਾਰਨ ਉਹ ਕੋਈ ਵੀ ਕੰਮ ਅਸਾਨੀ ਨਾਲ ਨਹੀਂ ਕਰ ਸਕਦਾ।

**ਟੁਣਕਣਾ**—ਕਿ. ਅਕ. ਟੁਣਕਾਰ ਪੈਦਾ ਹੋਣਾ—ਬਲਦਾਂ ਦੇ ਗਲ ਵਿਚ ਪਈਆਂ ਟੱਲੀਆਂ ਚਲਦੇ ਹੋਏ ਟੁਣਕਦੀਆਂ ਹਨ।

**ਟੁਣਕਾਉਣਾ**—ਕ੍ਰਿ. ਸਕ. ਕਿਸੇ ਸਾਜ਼ ਦੀ ਤਾਰ ਨੂੰ ਉਂਗਲ ਆਦਿ ਨਾਲ ਹਿਲਾ ਕੇ ਅਵਾਜ਼ ਪੈਦਾ ਕਰਨਾ—ਸਿਤਾਰ ਨੂੰ ਟੁਣਕਾਉਣ ਤੇ ਹੀ ਪਤਾ ਲਗਦਾ ਹੈ ਕਿ ਉਸ ਦੀਆਂ ਤਾਰਾਂ ਨੂੰ ਕਿੰਨਾ ਕੁ ਕਸਣਾ ਹੈ ਜਾਂ ਢਿੱਲਾ ਕਰਨਾ ਹੈ।

**ਟੁਣਕਾਰ**—ਇ. ਟੁਣਕਾਉਣ ਦੀ ਆਵਾਜ਼ ; ਸਾਜ਼ ਆਦਿ ਵਜਾਉਣ ਤੋਂ ਪੈਦਾ ਹੋਈ ਆਵਾਜ਼—ਕੱਚ ਜਾਂ ਮਿੱਟੀ ਦਾ ਭਾਂਡਾ ਲੈਣ ਲੱਗਿਆਂ ਉਸ ਦੀ ਟੁਣਕਾਰ ਤੋਂ ਹੀ ਉਸ ਦੇ ਚੰਗੇ ਮੰਦੇ ਹੋਣ ਦਾ ਪਤਾ ਲਗਦਾ ਹੈ ; ਸਿਤਾਰ ਦੀ ਮਧੁਰ ਟੁਣਕਾਰ ਸੁਣ ਕੇ ਸਾਰੇ ਸਰੋਤੇ ਝੂਮ ਉੱਠੇ।

**ਟੁੰਬਣਾ**—ਕ੍ਰਿ. ਸਕ. ਜਗਾਉਣਾ, ਹਲੂਣਨਾ—ਉਸ ਦੇ ਮਧੁਰ ਸੰਗੀਤ ਨੇ ਮੇਰੇ ਜਜ਼ਬਿਆਂ ਨੂੰ ਟੁੰਬ ਦਿੱਤਾ।

**ਟੁੱਲ**—ਪੁ. ਗੁੱਲੀ ਨੂੰ ਡੰਡਾ ਮਾਰਨ ਦੀ ਕਿਰਿਆ—ਬੱਚੇ ਨੇ ਗੁੱਲੀ ਨੂੰ ਟੁੱਲ ਬੜੇ ਜ਼ੋਰ ਨਾਲ ਮਾਰਿਆ।

**ਟੂਣਾ**—ਪੁ. ਜਾਦੂ—ਪੇਂਡੂ ਲੋਕ ਟੂਣਿਆਂ ਵਿਚ ਬੜਾ ਵਿਸ਼ਵਾਸ ਰਖਦੇ ਹਨ।

**ਟੂਣੇਹਾਰ**—ਵਿ. ਟੂਣਾ ਕਰਨ ਵਾਲਾ—ਟੂਣੇਹਾਰ ਇਸਤਰੀ ਤੋਂ ਹਰ ਕੋਈ ਡਰਦਾ ਹੈ।

**ਟੂਮ ਛੱਲਾ**—ਪੁ. ਗਹਿਣਾ ਗੱਟਾ, ਗਹਿਣੇ ਆਦਿ—ਜੁਆਰੀਏ ਨੇ ਆਪਣੀ ਪਤਨੀ ਦਾ ਸਾਰਾ ਟੂਮ ਛੱਲਾ ਜੂਏ ਵਿਚ ਦਾਅ ਤੇ ਲਾ ਦਿੱਤਾ।

**ਟੂਰ**—ਪੁ. ਦੌਰਾ—ਤੁਸੀਂ ਕਿੰਨੀ ਦੇਰ ਲਈ ਟੂਰ ਤੇ ਜਾ ਰਹੇ ਹੋ?

**ਟੂਰਨਾਮੈਂਟ**—ਪੁ. ਖੇਡਾਂ ਦੇ ਮੁਕਾਬਲੇ—ਸਾਡੇ ਟੂਰਨਾਮੈਂਟ ਸ਼ੁਰੂ ਹੋਣ ਵਾਲੇ ਹਨ।

**ਟੇਵਾ**—ਪੁ. ਉਹ ਕਾਗਜ਼ ਜਿਸ ਤੇ ਬੱਚੇ ਦੇ ਜਨਮ ਦਾ ਸਮਾਂ ਤੇ ਲਗਨ ਆਦਿ ਦਰਜ ਹੋਵੇ, ਜਨਮ ਕੁੰਡਲੀ—ਉਸ ਨੇ ਆਪਣੇ ਪੁੱਤਰ ਦਾ ਟੇਵਾ ਬਣਵਾਇਆ ਹੋਇਆ ਹੈ।

**ਟੈਸਟ**—ਪੁ. ਪਰੀਖਿਆ, ਇਮਤਿਹਾਨ—ਪਿੰਕੀ ਹਰ ਟੈਸਟ ਵਿਚ ਕਲਾਸ ਵਿਚੋਂ ਅੱਵਲ ਰਹਿੰਦਾ ਹੈ।

**ਟੈਂਕ**—ਪੁ. ਪਹੀਆਂ ਤੋਂ ਬਿਨਾਂ ਚਲਣ ਵਾਲੀ ਇਕ ਖ਼ਾਸ ਕਿਸਮ ਦੀ ਜੰਗੀ ਗੱਡੀ—ਵਿਜਯੰਤ ਟੈਂਕ ਭਾਰਤ ਵਿਚ ਤਿਆਰ ਕੀਤਾ ਜਾਂਦਾ ਹੈ।

**ਟੈਕਸ**—ਪੁ. ਕਰ—ਆਮਦਨ ਜ਼ਿਆਦਾ ਹੋ ਜਾਣ ਕਾਰਣ ਇਸ ਸਾਲ ਮੈਨੂੰ ਟੈਕਸ ਦੇਣਾ ਪਵੇਗਾ।

**ਟੈਕਸੀ**—ਇ. ਕਿਰਾਏ ਦੀ ਮੋਟਰ ਕਾਰ ਆਦਿ—ਸਾਡੇ ਘਰ ਦੇ ਸਾਹਮਣੇ ਹੀ ਟੈਕਸੀਆਂ ਦਾ ਅੱਡਾ ਬਣਿਆ ਹੋਇਆ ਹੈ।

**ਟੈਂਕੀ**—ਇ. ਪਾਣੀ ਜਮ੍ਹਾਂ ਕਰਨ ਲਈ ਸੀਮਿੰਟ ਆਦਿ ਦਾ ਬਣਿਆ ਇਕ ਤਰ੍ਹਾਂ ਦਾ ਵੱਡਾ ਹੌਜ਼ ; ਸਟੋਵ ਆਦਿ ਵਿਚ ਤੇਲ ਪਾਉਣ ਲਈ ਪਿੱਤਲ ਆਦਿ ਦਾ ਬਣਿਆ ਬੰਦ ਡੱਬਾ—ਸ਼ਹਿਰ ਦੇ ਨਲਕਿਆਂ ਵਿਚ ਪਾਣੀ ਟੈਂਕੀ ਵਿਚੋਂ ਆਉਂਦਾ ਹੈ ; ਤੁਹਾਨੂੰ ਹਮੇਸ਼ਾ ਮਜ਼ਬੂਤ ਟੈਂਕੀ ਵਾਲਾ ਸਟੋਵ ਖ਼ਰੀਦਣਾ ਚਾਹੀਦਾ ਹੈ।

**ਟੈਗੋਰ**—ਪੁ. ਇਕ ਪ੍ਰਸਿੱਧ ਬੰਗਾਲੀ ਕਵੀ—ਟੈਗੋਰ ਜੀ ਨੇ ਗੀਤਾਂਜਲੀ 1913 ਈਸਵੀ ਵਿਚ ਲਿਖੀ ਸੀ।

**ਟੈਟਨਸ**—ਇ. ਇਕ ਬੀਮਾਰੀ ਜਿਸ ਵਿਚ ਸਰੀਰ ਆਕੜ ਜਾਂਦਾ ਹੈ—ਟੈਟਨਸ ਬਹੁਤ ਹੀ ਭਿਆਨਕ ਬੀਮਾਰੀ ਹੈ।

**ਟੈਲੀਗ੍ਰਾਮ**—ਇ. ਤਾਰ—ਚਾਚੇ ਨੂੰ ਤੁਰੰਤ ਪੁੱਜਣ ਲਈ ਟੈਲੀਗ੍ਰਾਮ ਦੇ ਦਿਉ।

**ਟੋਹ**—ਇ. ਢੂੰਡ, ਖੋਜ, ਛੂਹ, ਸਪਰਸ਼—ਉਸ ਨੂੰ ਕੰਮ ਕਹਿਣ ਤੋਂ ਪਹਿਲਾ ਜ਼ਰਾ ਟੋਹ ਕੇ ਵੇਖ ਲਵੋ; ਅੰਨ੍ਹਾ ਭਿਖਾਰੀ ਸੋਟੀ ਨਾਲ ਟੋਹ ਟੋਹ ਕੇ ਚੱਲ ਰਿਹਾ ਸੀ।

**ਟੋਹਣਾ**—ਕ੍ਰਿ. ਸਕ. ਪਤਾ ਕਰਨ ਲਈ ਇੱਧਰ ਉੱਧਰ ਹੱਥ ਫੈਲਾਉਣਾ ; ਗੱਲ ਬਾਤ ਕਰ ਕੇ ਕਿਸੇ ਦੇ ਮਨ ਨੂੰ ਜਾਣਨ ਦੀ ਕੋਸ਼ਸ਼ ਕਰਨਾ—ਉਸ ਨੇ ਹਨੇਰੇ ਵਿਚ ਮਾਚਸ ਨੂੰ ਬੜਾ ਟੋਹਿਆ, ਪਰ ਕਿਤੇ ਨਾ ਲੱਭੀ ; ਤੁਸੀਂ ਉਸ ਨੂੰ ਟੋਹ ਕੇ ਵੇਖ ਲੈਣਾ, ਸ਼ਾਇਦ ਕੋਈ ਗੱਲ ਦੱਸ ਹੀ ਦੇਵੇ।

**ਟੋਕ**—ਇ. ਕੱਪੜੇ ਵਿਚ ਹੋਈ ਮੋਰੀ ; ਟੋਕੇ ਜਾਣ ਦਾ ਭਾਵ—ਮੇਰੀ ਨਵੀਂ ਚੁੰਨੀ ਨੂੰ ਟੋਕ ਲੱਗ ਗਈ; ਕਹਿੰਦੇ ਹਨ ਕਿ ਜਾਣ ਲਗੇ ਕਿਸੇ ਨੂੰ ਟੋਕ ਦਿਉ ਤਾਂ ਕੰਮ ਨਹੀਂ ਬਣਦਾ।

**ਟੋਕਵਾਂ**—ਵਿ. ਵਿਰਲਾ, ਛਿੱਦਾ—ਉਸ ਨੇ ਚਾਦਰ ਤੇ ਟੋਕਵੇਂ ਫੁੱਲ ਛਪਵਾਏ।

**ਟੋਕਾਟਾਕੀ**—ਇ. ਨੁਕਤਾਚੀਨੀ, ਨੋਕ ਝੋਕ, ਰੋਕ ਟੋਕ—ਬਜ਼ੁਰਗਾਂ ਨੂੰ ਟੋਕਾਟਾਕੀ ਕਰਨ ਦੀ ਆਦਤ ਬਣ ਜਾਂਦੀ ਹੈ।

**ਟੋਟਕਾ**—ਪੁ. ਰੋਗ ਹਟਾਉਣ ਦਾ ਨੁਸਖ਼ਾ—ਹੁਣ ਕੋਈ ਘਰੇਲੂ ਟੋਟਕਿਆਂ ਵਿਚ ਬਹੁਤਾ ਵਿਸ਼ਵਾਸ ਨਹੀਂ ਰਖਦਾ।

**ਟੋਟਾ**—ਪੁ. ਟੁਕੜਾ, ਹਿੱਸਾ ; ਘਾਟ, ਕਮੀ—ਇਸ ਕਾਗਜ਼ ਦੇ ਇੱਕੋ ਜਿਹੇ ਚਾਰ ਟੋਟੇ ਕਰ ਦਿਉ ; ਮਿਹਨਤੀ ਆਦਮੀ ਨੂੰ ਕਿਤੇ ਵੀ ਕੰਮ ਦਾ ਟੋਟਾ ਨਹੀਂ।

**ਟੋਪ**—ਪੁ. ਅੰਗ੍ਰੇਜ਼ੀ ਟੋਪੀ—ਆਜ਼ਾਦੀ ਤੋਂ ਪਹਿਲਾਂ ਭਾਰਤ ਵਿਚ ਵੀ ਕਈ ਪੜ੍ਹੇ-ਲਿਖੇ ਵਿਅਕਤੀ ਟੋਪ ਪਾ ਲਿਆ ਕਰਦੇ ਸਨ।

**ਟੋਪੀ**—ਇ. ਸਿਰ ਤੇ ਪਹਿਨਣ ਵਾਲਾ ਇਕ ਕਿਸਮ ਦਾ ਪਹਿਰਾਵਾ—ਅੱਜ ਕਲ੍ਹ ਟੋਪੀ ਪਾਉਣ ਦਾ ਰਿਵਾਜ ਘਟਦਾ ਜਾ ਰਿਹਾ ਹੈ।

**ਟੋਰ**—ਇ. ਚਾਲ, ਤੋਰ—ਇੰਨੀ ਮੱਠੀ ਟੋਰ ਨਾਲ ਤੁਸੀਂ ਪਿੰਡ ਵਕਤ ਸਿਰ ਨਹੀਂ ਪੁੱਜ ਸਕਦੇ।

**ਟੋਲਣਾ**—ਕ੍ਰਿ. ਸਕ. ਲੱਭਣਾ—ਮੈਂ ਬੜਾ ਟੋਲਿਆ ਹੈ, ਪਰ ਤੇਰੀ ਕਿਤਾਬ ਨਹੀਂ ਲੱਭੀ।

**ਟੋਲੀ**—ਇ. ਮੰਡਲੀ, ਜੁੰਡਲੀ—ਅਧਿਆਪਕ ਨੇ ਬੱਚਿਆਂ ਦੀ ਸ਼ਰਾਰਤੀ ਟੋਲੀ ਨੂੰ ਕਲਾਸ ਤੋਂ ਬਾਹਰ ਕੱਢ ਦਿੱਤਾ।

## ਠ

**ਠਹਾਕਾ**—ਪੁ. ਜ਼ੋਰ ਦਾ ਹਾਸਾ—ਚੁਟਕਲਾ ਸੁਣ ਕੇ ਸਾਰੇ ਮੁੰਡਿਆਂ ਨੇ ਠਹਾਕਾ ਮਾਰਿਆ।

**ਠਹਿਰਨਾ**—ਕ੍ਰਿ. ਅਕ. ਰੁਕਣਾ, ਅਟਕਣਾ; ਰਹਿਣਾ—ਤੁਸੀਂ ਥੋੜ੍ਹੀ ਦੇਰ ਠਹਿਰੋ, ਮੈਂ ਤੁਹਾਡੇ ਨਾਲ ਚਲਦਾ ਹਾਂ, ਮੇਰੇ ਲਈ ਅੱਜ ਇਥੇ ਠਹਿਰਨਾ ਬੜਾ ਮੁਸ਼ਕਲ ਹੈ।

**ਠਹਿਰਾਉਣਾ**—ਕ੍ਰਿ. ਸਕ. ਰਹਿਣ ਲਈ ਰੋਕਣਾ, ਨਿਵਾਸ ਦੇਣਾ, ਅਟਕਾਉਣਾ—ਮੈਂ ਉਸ ਨੂੰ ਠਹਿਰਾਉਣ ਦੀ ਬੜੀ ਕੋਸ਼ਸ਼ ਕੀਤੀ, ਪਰ ਉਹ ਨਾ ਮੰਨਿਆ, ਜੰਞ ਨੂੰ ਠਹਿਰਾਉਣ ਦਾ ਕਿਥੇ ਪ੍ਰਬੰਧ ਕੀਤਾ ਗਿਆ ਹੈ।

**ਠੱਕਾ**—ਪੁ. ਸਿਆਲ ਦੀ ਰੁੱਤ ਦੀ ਠੰਢੀ ਹਵਾ—ਅੱਜ ਦਾ ਸਵੇਰ ਦਾ ਠੱਕਾ ਵਗ ਰਿਹਾ ਹੈ।

**ਠੱਗ**—ਪੁ. ਧੋਖਾ ਦੇ ਕੇ ਲੁੱਟਣ ਵਾਲਾ ਆਦਮੀ—ਪੁਲਿਸ ਨੇ ਅੱਜ ਇਕ ਠੱਗਾਂ ਦਾ ਟੋਲਾ ਫੜਿਆ ਹੈ।

**ਠੱਗਣਾ**—ਕ੍ਰਿ. ਸਕ. ਧੋਖਾ ਦੇ ਕੇ ਲੁੱਟਣਾ—ਕਈ ਦੁਕਾਨਦਾਰ ਤਾਂ ਗਾਹਕਾਂ ਨੂੰ ਬੜਾ ਠੱਗਦੇ ਹਨ।

**ਠੱਗੀ**—ਇ. ਧੋਖਾ ਦੇ ਕੇ ਲੁੱਟਣ ਦਾ ਭਾਵ—ਅੱਜ ਕਲ੍ਹ ਵਪਾਰ ਵਿਚ ਬੜੀ ਠੱਗੀ ਚਲਦੀ ਹੈ।

**ਠਠੰਬਰਨਾ**—ਕ੍ਰਿ. ਅਕ. ਡਰ ਨਾਲ ਘਬਰਾਉਣਾ—ਚੋਰੀ ਸਿਗਰਟ ਪੀਂਦਾ ਰਮੇਸ਼ ਪਿਤਾ ਜੀ ਨੂੰ ਅਚਾਨਕ ਸਾਹਮਣੇ ਵੇਖ ਕੇ ਠਠੰਬਰ ਗਿਆ।

**ਠਠਿਆਰ**—ਪੁ. ਕਾਂਸੀ, ਪਿੱਤਲ ਆਦਿ ਦੇ ਭਾਂਡੇ ਬਣਾਉਣ ਵਾਲਾ ਕਾਰੀਗਰ, ਕਸੇਰਾ—ਸਾਡੇ ਬਜ਼ਾਰ ਵਿਚ ਠਠਿਆਰਾਂ ਦੀਆਂ ਕਈ ਦੁਕਾਨਾਂ ਹਨ।

**ਠੰਢ**—ਇ. ਸਰਦੀ, ਪਾਲਾ; ਸ਼ਾਂਤੀ—ਦਸੰਬਰ ਅਤੇ ਜਨਵਰੀ ਵਿਚ ਬੜੀ ਠੰਢ ਹੁੰਦੀ ਹੈ; ਗੁਆਚਾ ਪੁੱਤ ਨੂੰ ਮਿਲ ਕੇ ਮਾਂ ਨੂੰ ਠੰਢ ਪੈ ਗਈ।

**ਠੰਢਾ**—ਵਿ. ਸਰਦ; ਕ੍ਰੋਧ ਰਹਿਤ, ਸ਼ਾਂਤ—ਅੱਜ ਤਾਂ ਬਹੁਤ ਹੀ ਠੰਢਾ ਦਿਨ ਹੈ, ਕਾਲਾ ਸਿੰਘ ਦਾ ਪੁੱਤਰ ਬੜੇ ਠੰਢੇ ਸੁਭਾ ਦਾ ਹੈ।

**ਠੰਢਾ-ਠਾਰ**—ਵਿ. ਬਹੁਤ ਠੰਢਾ—ਸਾਰੀ ਰਾਤ ਬਾਲਟੀ ਵਿਚ ਪਾਣੀ ਪਿਆ ਰਹਿਣ ਕਰਕੇ ਠੰਢਾ ਠਾਰ ਹੋ ਗਿਆ ਹੈ।

**ਠੰਢਾ-ਤੱਤਾ**—ਵਿ. ਚੰਗਾ ਤੇ ਮਾੜਾ—ਹਰੇਕ ਦੀ ਜ਼ਿੰਦਗੀ ਵਿਚ ਠੰਢੇ-ਤੱਤੇ ਦਿਨ ਤਾਂ ਆਉਂਦੇ ਹੀ ਹਨ।

**ਠੰਢਾ-ਸੀਖ**—ਵਿ. ਬਹੁਤ ਜ਼ਿਆਦਾ ਠੰਢਾ—ਪਹਾੜੀ ਸਥਾਨਾਂ ਤੇ ਸਰਦੀਆਂ ਵਿਚ ਪਾਣੀ ਠੰਢਾ ਸੀਖ ਹੋ ਜਾਂਦਾ ਹੈ।

**ਠੱਪ-ਹੋਣਾ (ਕੰਮ)**—ਮੁਹਾ. ਬੰਦ ਹੋਣਾ (ਕੰਮ ਆਦਿ ਦਾ)—ਹੜਤਾਲ ਕਾਰਣ ਕਾਰਖ਼ਾਨਿਆਂ ਦਾ ਕੰਮ ਕਈ ਦਿਨਾਂ ਤੋਂ ਠੱਪ ਹੈ।

**ਠੱਪਣਾ**—ਕ੍ਰਿ. ਸਕ. ਤਹਿ ਕਰਨਾ (ਕਪੜੇ ਆਦਿ ਦੀ), ਬੰਦ ਕਰਨਾ (ਕਿਤਾਬ ਆਦਿ), ਕਪੜੇ ਆਦਿ ਤੇ ਠੱਪੇ ਨਾਲ ਵੇਲਾਂ ਆਦਿ ਛਾਪਣਾ—ਕਪੜੇ ਠੱਪ ਕੇ ਅਲਮਾਰੀ ਵਿਚ ਰੱਖ ਦਿਉ, ਪੜ੍ਹਨ ਪਿੱਛੋਂ ਉਸ ਨੇ ਕਿਤਾਬ ਠੱਪ ਕੇ ਮੇਜ਼ ਤੇ ਰੱਖ ਦਿੱਤੀ, ਇਹ ਦੁਕਾਨਦਾਰ ਚਾਦਰਾਂ ਤੇ ਵੇਲ ਬੂਟੇ ਠੱਪਦਾ ਹੈ।

**ਠਰਨਾ**—ਕ੍ਰਿ. ਅਕ. ਬਹੁਤ ਜ਼ਿਆਦਾ ਠੰਢਾ ਹੋ ਜਾਣਾ—ਅੱਜ ਤਾਂ ਸਰਦੀ ਨਾਲ ਹੱਥ ਠਰਦੇ ਹਨ।

**ਠਰ੍ਹੰਮਾ**—ਪੁ. ਧੀਰਜ—ਠਰ੍ਹੰਮਾ ਰੱਖੋ, ਸਭ ਨੂੰ ਆਪੋ ਆਪਣਾ ਹਿੱਸਾ ਮਿਲੇਗਾ।

**ਠੱਲ੍ਹਣਾ**—ਕ੍ਰਿ. ਅਕ. ਘੱਟ ਹੋਣਾ, ਰੁਕਣਾ—ਹੁਣ ਦਰਿਆ ਦੇ ਪਾਣੀ ਦਾ ਵਹਾਉ ਕੁਝ ਠੱਲ੍ਹਿਆ ਹੈ।

ਕ੍ਰਿ. ਸਕ. ਕਾਬੂ ਵਿਚ ਕਰਨਾ, ਰੋਕਣਾ—ਜਲੂਸ ਵਿਚ ਲੋਕਾਂ ਅੰਦਰ ਇੰਨਾ ਜੋਸ਼ ਸੀ ਕਿ ਪੁਲਿਸ ਨੂੰ ਠੱਲ੍ਹਣਾ ਮੁਸ਼ਕਲ ਹੋ ਗਿਆ।

**ਠਾਹ ਠਾਹ**—ਇ. ਬੰਦੂਕ, ਤੋਪ ਆਦਿ ਦੇ ਚੱਲਣ ਦੀ ਆਵਾਜ਼—ਰਾਤ ਨੂੰ ਸੁੱਤਿਆਂ ਠਾਹ ਠਾਹ ਦੀ ਆਵਾਜ਼ ਨੇ ਮੇਰੀ ਨੀਂਦ ਤੋੜ ਦਿੱਤੀ।

**ਠਾਕਣਾ**—ਕ੍ਰਿ. ਸਕ. ਮੰਤਰ ਦੇ ਬਲ ਨਾਲ ਕਿਸੇ ਰੋਗ ਨੂੰ ਰੋਕਣਾ—ਪ੍ਰੇਮ ਦੇ ਪਿਤਾ ਜੀ ਨੂੰ ਦਾੜ੍ਹ ਆਦਿ ਦੇ ਦਰਦ ਨੂੰ ਠਾਕਣ ਦੀ ਵਿੱਦਿਆ ਆਉਂਦੀ ਹੈ।

**ਠਾਕਾ**—ਪੁ. ਸ਼ਾਦੀ ਤੋਂ ਪਹਿਲਾਂ ਦੀ ਇਕ ਰਸਮ, ਰੋਕ—ਮੇਰੀ ਸਹੇਲੀ ਦੇ ਵੀਰ ਦਾ ਠਾਕਾ ਹੋ ਗਿਆ ਹੈ।

**ਠਾਠ**—ਪੁ. ਸ਼ਾਨ—ਪ੍ਰੇਮ ਨੇ ਆਪਣਾ ਸਾਰਾ ਜੀਵਨ ਬੜੀ ਠਾਠ ਨਾਲ ਬਤੀਤ ਕੀਤਾ ਹੈ।

**ਠਾਠ-ਬਾਠ**—ਪੁ. ਸ਼ਾਨ, ਸ਼ਾਨ-ਧਜ—ਸਮਾਜਿਕ ਜੀਵਨ ਦਾ ਮਿਆਰ ਉੱਚਾ ਹੋਣ ਕਾਰਣ ਹਰ ਕੋਈ ਠਾਠ-ਬਾਠ ਨਾਲ ਰਹਿਣਾ ਪਸੰਦ ਕਰਦਾ ਹੈ।

**ਠਾਰਨਾ**—ਕ੍ਰਿ. ਸਕ. ਠੰਢਾ ਕਰਨਾ—ਹਾਲੀ ਦੁੱਧ ਗਰਮ ਹੈ, ਇਸ ਨੂੰ ਜ਼ਰਾ ਠਾਰ ਲਓ।

**ਠਿਕਾਣਾ**—ਪੁ. ਟਿਕਾਣਾ—ਜੇ ਟਿਕਾਣੇ ਦਾ ਪੂਰਾ ਠੀਕ ਪਤਾ ਨਾ ਹੋਵੇ ਤਾਂ ਘਰ ਲੱਭਣ ਵਿਚ ਬੜੀ ਮੁਸ਼ਕਲ ਹੁੰਦੀ ਹੈ।

**ਠਿੱਠ**—ਵਿ. ਪ੍ਰੇਸ਼ਾਨ, ਤੰਗ, ਸ਼ਰਮਿੰਦਾ, ਲੱਜਿਤ—ਕਈ ਪਿੰਡਾਂ ਨੂੰ ਜਾਣ ਲੱਗੇ ਬਹੁਤ ਠਿੱਠ ਹੋਣਾ ਪੈਂਦਾ ਹੈ, ਅਫ਼ਸਰ ਨੇ ਆਪਣੇ ਕਰਮਚਾਰੀ ਨੂੰ ਮੀਟਿੰਗ ਵਿਚ ਬਹੁਤ ਠਿੱਠ ਕੀਤਾ।

**ਠਿੱਠ ਕਰਨਾ**—ਮੁਹਾ. ਤੰਗ ਕਰਨਾ, ਪ੍ਰੇਸ਼ਾਨ ਕਰਨਾ—ਜਮਾਤ ਵਿਚ ਬੱਚੇ ਕਈ ਵਾਰ ਬਹੁਤ ਠਿੱਠ ਕਰਦੇ ਹਨ।

**ਠਿਠਰਨਾ**—ਕ੍ਰਿ. ਅਕ. ਪਾਲੇ ਨਾਲ ਸੁੰਗੜਨਾ—ਗ਼ਰੀਬ ਭਿਖਾਰੀ ਸਰਦੀ ਕਾਰਨ ਠਿਠਰ ਰਿਹਾ ਸੀ।

**ਠਿੱਬਾ**—ਵਿ. ਜਿਸ ਵਿਚ ਵਿੰਗ ਪਿਆ ਹੋਵੇ—ਡਿੱਗਣ ਨਾਲ ਰਕਾਬੀ ਠਿੱਬੀ ਹੋ ਜਾਂਦੀ ਹੈ।

**ਠਿਲ੍ਹਣਾ**—ਕ੍ਰਿ. ਅਕ. ਕਿਸ਼ਤੀ ਆਦਿ ਦਾ ਪਾਣੀ ਵਿਚ ਦਾਖ਼ਲ

ਠੰਡਾ—ਜਦੋਂ ਹੜ੍ਹ ਦਾ ਜ਼ੋਰ ਕੁਝ ਘੱਟ ਹੋਇਆ ਤਾਂ ਕਿਸ਼ਤੀਆਂ ਦਰਿਆ ਵਿਚ ਠਿਲ੍ਹ ਪਈਆਂ।

**ਠੀਕ**—*ਵਿ. ਜੋ ਗ਼ਲਤ ਨਹੀਂ, ਸਹੀ; ਉਚਿਤ, ਚੰਗਾ; ਚੰਗਾ ਭਲਾ, ਤੰਦਰੁਸਤ*—ਇਮਤਿਹਾਨ ਦੇ ਪੇਪਰ ਵਿਚ ਉਸ ਦੇ ਸਾਰੇ ਸਵਾਲ ਠੀਕ ਹਨ; ਉਸ ਨਾਲ ਤੁਹਾਡਾ ਇਸ ਤਰ੍ਹਾਂ ਦਾ ਜਵਾਬ ਦੇਣਾ ਠੀਕ ਨਹੀਂ ਸੀ; ਪਿਛਲੇ ਹਫ਼ਤੇ ਉਹ ਕਾਫ਼ੀ ਬੀਮਾਰ ਰਿਹਾ ਹੈ, ਪਰ ਹੁਣ ਉਹ ਬਿਲਕੁਲ ਠੀਕ ਹੈ।

**ਠੀਕ ਠਾਕ**—*ਕ੍ਰਿ. ਵਿ. ਸਹੀ ਸਲਾਮਤ, ਪੂਰੀ ਤਰ੍ਹਾਂ ਠੀਕ*—ਮੈਂ ਕਲ੍ਹ ਇਥੇ ਸ਼ਾਮੀਂ ਠੀਕ ਠਾਕ ਪੁਜ ਗਿਆ ਸੀ; ਮੇਰਾ ਸਾਰਾ ਕੰਮ ਠੀਕ ਠਾਕ ਹੋ ਗਿਆ ਹੈ।

**ਠੀਕ ਠੀਕ**—*ਕ੍ਰਿ. ਵਿ. ਸਹੀ ਸਹੀ*—ਜੋ ਕੁਝ ਮੇਰੇ ਨਾਲ ਵਾਪਰਿਆ, ਮੈਂ ਤੁਹਾਨੂੰ ਠੀਕ ਠੀਕ ਦੱਸ ਦਿੱਤਾ ਹੈ।

**ਠੀਕਰਾ**—*ਪੁ. ਟੁੱਟੇ ਹੋਏ ਮਿੱਟੀ ਦੇ ਭਾਂਡੇ ਦਾ ਟੁਕੜਾ*—ਇਹ ਸਾਰੇ ਠੀਕਰੇ ਚੁੱਕ ਕੇ ਕੂੜੇ ਵਾਲੇ ਢੋਲ ਵਿਚ ਸੁੱਟ ਦਿਉ।

**ਠੁੱਕ**—*ਇ. ਸ਼ਾਨ, ਠਾਠ*—ਉਸ ਨੇ ਆਪਣੀ ਲੜਕੀ ਦੀ ਸ਼ਾਦੀ ਪੂਰੀ ਠੁੱਕ ਨਾਲ ਕੀਤੀ।

**ਠੁਕਰਾਉਣਾ**—*ਕ੍ਰਿ. ਸਕ. ਨਾ ਮਨਜ਼ੂਰ ਕਰਨਾ, ਰੱਦ ਕਰਨਾ*—ਤੁਹਾਨੂੰ ਮੇਰੀ ਬੇਨਤੀ ਨੂੰ ਇਸ ਤਰ੍ਹਾਂ ਠੁਕਰਾਉਣਾ ਨਹੀਂ ਸੀ ਚਾਹੀਦਾ।

**ਠੁੰਗ**—*ਇ. ਚੁੰਝ, ਪੰਛੀ ਦੀ ਚੁੰਝ ਨਾਲ ਮਾਰੀ ਸੱਟ*—ਪੰਛੀ ਆਪਣੀ ਠੁੰਗ ਨਾਲ ਕੀ ਕਰ ਰਿਹਾ ਸੀ; ਕਾਂ ਨੇ ਰੋਟੀ ਦਾ ਟੁਕੜਾ ਖੋਹਣ ਲਈ ਬੱਚੇ ਦੇ ਸਿਰ ਵਿਚ ਠੁੰਗ ਮਾਰ ਦਿੱਤੀ।

**ਠੁੱਠ**—*ਪੁ. ਹੱਥ ਦਾ ਅੰਗੂਠਾ, ਠੇਂਗਾ*—ਬੱਚੇ ਠੁੱਠ ਵਿਖਾ ਵਿਖਾ ਇਕ ਦੂਜੇ ਨੂੰ ਖਿਝਾ ਰਹੇ ਸਨ।

**ਠੁੱਠ ਵਿਖਾਉਣਾ**—*ਮੁਹਾ. ਕੋਰਾ ਜਵਾਬ ਦੇ ਦੇਣਾ, ਨਾਂਹ ਕਰਨਾ*—ਮੌਕੇ ਤੇ ਆ ਕੇ ਉਸ ਨੇ ਆਪਣੇ ਮਿੱਤਰ ਦੀ ਸਹਾਇਤਾ ਕਰਨ ਤੋਂ ਠੁੱਠ ਵਿਖਾ ਦਿੱਤਾ।

**ਠੁੱਡਾ**—*ਪੁ. ਪੈਰ ਦੀ ਠੋਕਰ*—ਰਾਮ ਨੇ ਗੁੱਸੇ ਵਿਚ ਆ ਕੇ ਸ਼ਾਮ ਨੂੰ ਠੁੱਡਾ ਮਾਰ ਕੇ ਲਹੂ ਵਗਾ ਦਿੱਤਾ।

**ਠੁਮਕ ਠੁਮਕ**—*ਕ੍ਰਿ. ਵਿ. ਠੁਮ-ਠੁਮ ਕਰਕੇ, ਮਟਕ ਕੇ*—ਬੱਚਾ ਠੁਮਕ ਠੁਮਕ ਕਰਦਾ ਸਕੂਲ ਜਾ ਰਿਹਾ ਸੀ।

**ਠੁਰ੍ਹ ਠੁਰ੍ਹ**—*ਇ. ਪਾਲੇ ਨਾਲ ਕੰਬਣ ਦੀ ਹਾਲਤ*—ਸਰਦੀਆਂ ਵਿਚ ਠੰਢੇ ਪਾਣੀ ਨਾਲ ਨਹਾਉਂਦਿਆਂ ਸਰੀਰ ਠੁਰ੍ਹ ਠੁਰ੍ਹ ਕਰਨ ਲਗ ਪੈਂਦਾ ਹੈ।

**ਠੂਠਾ**—*ਪੁ. ਪਿਆਲਾ, ਕਾਸਾ, ਭੀਖ ਮੰਗਣ ਵਾਲਾ ਮਿੱਟੀ ਦਾ ਭਾਂਡਾ*—ਭਿਖਾਰੀ ਠੂਠਾ ਲੈ ਕੇ ਭੀਖ ਮੰਗ ਰਿਹਾ ਸੀ।

**ਠੇਸ**—*ਇ. ਚੋਟ, ਸੱਟ, ਸਦਮਾ, ਧੱਕਾ*—ਥੋੜ੍ਹੀ ਜਿਹੀ ਠੇਸ ਲੱਗਣ ਨਾਲ ਹੀ ਗਿਲਾਸ ਟੁੱਟ ਗਿਆ; ਬੱਚਿਆਂ ਨੂੰ ਕੋਈ ਐਸਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਮਾਪਿਆਂ ਮਨ ਨੂੰ ਠੇਸ ਲੱਗੇ।

**ਠੇਕਾ**—*ਪੁ. ਪੈਸੇ ਦੇ ਕੇ ਕਿਸੇ ਕੰਮ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ, ਨਿਸ਼ਚਿਤ ਕੀਤਾ ਕਿਰਾਇਆ ਆਦਿ*—ਅੱਜ ਕਲ ਆਮ ਕਰਕੇ ਲੋਕੀ ਮਕਾਨ ਠੇਕੇ ਤੇ ਬਣਾਉਣਾ ਪਸੰਦ ਕਰਦੇ ਹਨ; ਅਸੀਂ ਆਪਣੀ ਜ਼ਮੀਨ ਠੇਕੇ ਤੇ ਦਿੱਤੀ ਹੋਈ ਹੈ।

**ਠੇਕੇਦਾਰ**—*ਪੁ. ਠੇਕਾ ਲੈਣ ਵਾਲਾ, ਠੇਕੇ ਤੇ ਕੰਮ ਕਰਨ ਵਾਲਾ*—ਮੋਹਨ ਦੇ ਪਿਤਾ ਜੀ ਬਹੁਤ ਵੱਡੇ ਠੇਕੇਦਾਰ ਹਨ।

**ਠੇਠ**—*ਵਿ. ਟਕਸਾਲੀ*—ਮੇਰਾ ਦੋਸਤ ਠੇਠ ਪੰਜਾਬੀ ਬੋਲਦਾ ਹੈ।

**ਠੇਡਾ**—*ਪੁ. ਠੋਕਰ, ਠੁੱਡਾ*—ਜਾਂਦੇ ਜਾਂਦੇ ਮੈਨੂੰ ਅਜਿਹਾ ਠੇਡਾ ਲੱਗਾ ਕਿ ਮੈਂ ਮਸਾਂ ਹੀ ਡਿਗਣੋਂ ਬਚਿਆ।

**ਠੋਸ**—*ਵਿ. ਜੋ ਵਿਚੋਂ ਖ਼ਾਲੀ ਨਹੀਂ, ਨਿੱਗਰ, ਮਜ਼ਬੂਤ, ਪੱਕਾ*—ਅਧਿਆਪਕ ਨੇ ਬੱਚਿਆਂ ਨੂੰ ਪੰਜ ਠੋਸ ਚੀਜ਼ਾਂ ਦੱਸਣ ਲਈ ਆਖਿਆ; ਠੋਸ ਇਰਾਦੇ ਵਾਲਾ ਆਦਮੀ ਹਰ ਮੁਸ਼ਕਲ ਨੂੰ ਹੱਲ ਕਰ ਲੈਂਦਾ ਹੈ।

**ਠੋਕਣਾ**—*ਕ੍ਰਿ. ਸਕ. ਕੰਧ ਆਦਿ ਵਿਚ ਮੇਖ ਆਦਿ ਗੱਡਣਾ, ਕੁੱਟਣਾ*—ਕੰਧ ਵਿਚ ਕਿੱਲ ਨਾ ਠੋਕੋ, ਪਲੱਸਤਰ ਖ਼ਰਾਬ ਹੋ ਜਾਵੇਗਾ; ਜੇ ਤੂੰ ਆਪਣੀਆਂ ਸ਼ਰਾਰਤਾਂ ਤੋਂ ਬਾਜ਼ ਨਾ ਆਇਆ ਤਾਂ ਕਿਸੇ ਦਿਨ ਮੈਂ ਤੈਨੂੰ ਚੰਗੀ ਤਰ੍ਹਾਂ ਠੋਕਾਂਗਾ।

**ਠੋਕਰ**—*ਇ. ਕਿਸੇ ਚੀਜ਼ ਨਾਲ ਪੈਰ ਦੇ ਮੂਹਰਲੇ ਹਿੱਸੇ ਦੇ ਟਕਰਾਉਣ ਦੀ ਕਿਰਿਆ, ਪੈਰ ਦੇ ਅਗਲੇ ਹਿੱਸੇ ਨਾਲ ਮਾਰਿਆ ਠੁੱਡਾ*—ਪੱਥਰ ਨਾਲ ਠੋਕਰ ਲੱਗਣ ਕਾਰਨ ਬੱਚੇ ਨੂੰ ਸੱਟ ਲਗ ਗਈ; ਇਸ ਵਿਚਾਰੇ ਨੂੰ ਕਿਉਂ ਠੋਕਰਾਂ ਮਾਰ ਰਿਹਾ ਹੈਂ, ਇਸ ਨੇ ਤੇਰਾ ਕੀ ਵਿਗਾੜਿਆ ਹੈ?

**ਠੌਂਕਾ**—*ਪੁ. ਥੋੜ੍ਹੇ ਚਿਰ ਲਈ ਸੌਣ ਦਾ ਭਾਵ*—ਮੈਂ ਤਾਂ ਪੜ੍ਹ ਰਿਹਾ ਸਾਂ, ਬਸ ਐਵੇਂ ਹੀ ਠੌਂਕਾ ਲਗ ਗਿਆ ਸੀ।

## ਡ

**ਡੰਕ**—*ਪੁ. ਲੱਕੜੀ ਦਾ ਛੋਟਾ ਟੁਕੜਾ ਜੋ ਬਾਲਣ ਦੇ ਕੰਮ ਆਉਂਦਾ ਹੈ*—ਡੰਕ ਸੁੱਕੇ ਲਿਆਉਣਾ, ਗਿੱਲੇ ਨਾ ਹੋਣ।

**ਡੰਕ**—*ਪੁ. ਲੋਹੇ ਦੀ ਚੁੰਝ ਵਾਲੀ ਕਲਮ, ਹੋਲਡਰ*—ਅੱਜਕਲ ਡੰਕ ਨਾਲ ਲਿਖਣ ਦਾ ਰਿਵਾਜ ਨਹੀਂ ਹੈ।

**ਡੱਕਣਾ**—*ਕ੍ਰਿ. ਸਕ. ਕਮਰੇ, ਕੋਠੜੀ ਆਦਿ ਵਿਚ ਬੰਦ ਕਰਨਾ*—ਜੇ ਤੂੰ ਹੋਰ ਸ਼ਰਾਰਤ ਕੀਤੀ ਤਾਂ ਤੈਨੂੰ ਕਮਰੇ ਅੰਦਰ ਡੱਕ ਦਿਆਂਗਾ।

**ਡੱਕਰਾ**—*ਪੁ. ਟੋਟਾ, ਟੁਕੜਾ*—ਰੋਟੀ ਨਾਲ ਸਲਾਦ ਦਾ ਇਕ ਦੋ ਡੱਕਰਾ ਜ਼ਰੂਰ ਖਾਣਾ ਚਾਹੀਦਾ ਹੈ।

**ਡੰਗਾ**—*ਪੁ. ਡੰਡਾ, ਸੋਟਾ*—ਚਿੜੀ ਡੱਕਾ ਇਕੱਠਾ ਕਰ ਕੇ ਆਪਣਾ ਆਲ੍ਹਣਾ ਬਣਾਉਂਦੀ ਹੈ; ਕਿਸਾਨ ਬਲਦ ਨੂੰ ਡੰਗਾ ਮਾਰ ਰਿਹਾ ਹੈ।

**ਡੰਕਾ**—*ਪੁ. ਨਗਾਰਾ, ਧੌਂਸਾ*—ਡੰਕਾ ਵਜਦੇ ਹੀ ਸਾਰੇ ਸਿਪਾਹੀ ਮੈਦਾਨ ਵਿਚ ਆ ਪਹੁੰਚੇ।

**ਡਕਾਰ**—*ਪੁ. ਮੂੰਹ ਰਾਹੀਂ ਜ਼ੋਰ ਨਾਲ ਨਿਕਲੀ ਹੋਈ ਹਵਾ ਦੀ ਆਵਾਜ਼*—ਪੇਟ ਖ਼ਰਾਬ ਹੋਣ ਕਾਰਨ ਮੈਨੂੰ ਖੱਟੇ ਡਕਾਰ ਆ ਰਹੇ ਹਨ।

**ਡੰਕੇ ਦੀ ਚੋਟ ਨਾਲ**—*ਕ੍ਰਿ. ਵਿ. ਖੁੱਲਮ ਖੁੱਲ੍ਹਾ, ਸਭ ਦੇ ਸਾਹਮਣੇ, ਐਲਾਨੀਆ*—ਅੱਜਕਲ੍ਹ ਕਈ ਵਿਦਿਆਰਥੀ ਤਾਂ ਡੰਕੇ ਦੀ ਚੋਟ ਨਾਲ ਨਕਲ ਮਾਰਦੇ ਹਨ।

**ਡਕੈਤੀ** *ਇ.* ਡਾਕੂ ਦਾ ਕੰਮ, ਲੁੱਟ ਮਾਰ , ਡਾਕਾ—ਰਾਮ ਸਿੰਘ ਨੇ ਸਾਰੀ ਉਮਰ ਡਕੈਤੀ ਕਰਦਿਆਂ ਹੀ ਗੁਜ਼ਾਰ ਦਿੱਤੀ।

**ਡਕੋਡਕ-ਡਕਾਡਕ**—*ਕ੍ਰਿ. ਵਿ.* ਸਿਰੇ ਤਕ, ਨੱਕੋ ਨੱਕ—ਡੱਕੋ ਡਕ ਭਰੇ ਭਾਂਡੇ ਵਿਚੋਂ ਦੁੱਧ ਬਾਹਰ ਡੁਲ੍ਹ ਰਿਹਾ ਸੀ।

**ਡਕੌਤ**—*ਪੁ.* ਬ੍ਰਾਹਮਣਾ ਦੀ ਇਕ ਘਟੀਆ ਜਾਤ ਜੋ ਬਿਪਤਾ ਟਾਲਣ ਲਈ ਕੀਤਾ ਹੋਇਆ ਦਾਨ ਵੀ ਲੈ ਲੈਂਦੀ ਹੈ—ਸਾਡੇ ਪਿੰਡ ਵਿਚ ਡਕੌਤਾ ਦਾ ਘਰ ਬਾਹਰਵਾਰ ਹੀ ਹੈ।

**ਡੰਗ**—*ਪੁ.* ਭੂੰਡ ਆਦਿ ਜੀਵਾਂ ਦਾ ਤਿੱਖਾ ਕੰਡਾ ਜਿਸ ਵਿਚ ਜ਼ਹਿਰ ਹੁੰਦੀ ਹੈ; ਵਕਤ, ਵੇਲਾ—ਕਾਲੇ ਡੇਮੂ ਦੇ ਡੰਗ ਨਾਲ ਆਮ ਤੌਰ ਤੇ ਬੁਖ਼ਾਰ ਹੋ ਜਾਂਦਾ ਹੈ, ਅੱਜ ਦੀ ਮਹਿੰਗਾਈ ਵਿਚ ਗਰੀਬ ਆਦਮੀ ਮਸੀਂ ਡੰਗ ਲੰਘਾਉਂਦਾ ਹੈ।

**ਡੰਗ ਸਾਰਨਾ**—*ਮੁਹਾ.* ਵਕਤ ਲੰਘਾਉਣਾ, ਗੁਜ਼ਾਰਾ ਕਰਨਾ—ਹਾਲੀ ਤੁਸੀਂ ਥੋੜ੍ਹੇ ਹੀ ਪੈਸਿਆ ਨਾਲ ਡੰਗ ਸਾਰੋ।

**ਡਗਮਗਾਉਣਾ**—*ਕ੍ਰਿ. ਅਕ.* ਡਿੱਕਡੋਲੇ ਖਾਣਾ, ਡੋਲਣਾ—ਆਪਣੇ ਇਰਾਦੇ ਤੋਂ ਡਗਮਗਾਉਣਾ ਬਹਾਦਰਾ ਦਾ ਕੰਮ ਨਹੀਂ ਹੈ।

**ਡੰਗਰ**—*ਪੁ.* ਪਸ਼ੂ; ਮੂਰਖ ਆਦਮੀ—ਇਹ ਡੰਗਰਾਂ ਦਾ ਕੋਠਾ ਹੈ; ਉਸ ਡੰਗਰ ਨੂੰ ਤਾਂ ਪਤਾ ਹੀ ਨਹੀਂ ਕਿਵੇਂ ਗੱਲ ਕਰਨੀ ਹੈ।

**ਡੱਗਾ**—*ਪੁ.* ਨਗਾਰਾ ਵਜਾਉਣ ਦਾ ਡੰਡਾ—ਜਲੂਸ ਦੇ ਅੱਗੇ ਨਿਹੰਗ ਸਿੰਘ ਨਗਾਰੇ ਉੱਤੇ ਡੱਗਿਆਂ ਨਾਲ ਚੋਟ ਮਾਰ ਰਿਹਾ ਹੈ।

**ਡੱਗੀ**—*ਇ.* ਪਿੱਠ ਪਿੱਛੇ ਟੰਗੀ ਹੋਈ ਗਠੜੀ—ਸਾਡੀ ਗਲੀ ਵਿਚ ਹਰ ਰੋਜ਼ ਡੱਗੀ ਵਾਲਾ ਆਉਂਦਾ ਹੈ।

**ਡੰਗੋਰੀ**—*ਇ.* ਲਾਠੀ, ਸੋਟੀ— ਬੁੱਢੀ ਡੰਗੋਰੀ ਦੀ ਮਦਦ ਨਾਲ ਤੁਰਦੀ ਹੈ।

**ਡੱਡ**— *ਇ.* ਡੱਡੂ ਦੀ ਮਾਦਾ—ਛੱਪੜ ਵਿਚ ਡੱਡਾਂ ਟਰ ਟਰ ਕਰਦੀਆਂ ਹਨ।

**ਡੰਡ**—*ਪੁ.* ਇਕ ਕਸਰਤ ਜਿਸ ਵਿਚ ਦੋਵੇਂ ਹੱਥ ਅਤੇ ਪੈਰ ਜ਼ਮੀਨ ਉੱਤੇ ਰੱਖ ਕੇ ਛਾਤੀ ਨੂੰ ਜ਼ਮੀਨ ਵੱਲ ਝੁਕਾ ਕੇ ਮੁੜ ਉਭਾਰਿਆ ਜਾਂਦਾ ਹੈ, ਰੌਲਾ, ਖੱਪ—ਇਹ ਆਦਮੀ ਡੰਡ ਕੱਢ ਰਿਹਾ ਹੈ, ਬੱਚਿਓ! ਡੰਡ ਨਾ ਪਾਉ, ਮੈਨੂੰ ਸੌਣ ਦਿਉ।

**ਡੰਡਲ**—*ਪੁ.* ਗੋਭੀ ਆਦਿ ਦੇ ਫੁੱਲ ਦੇ ਆਲੇ ਦੁਆਲੇ ਦੀਆਂ ਡੰਡੀਆਂ, ਟੰਦਲ—ਗੋਭੀ ਦੀ ਸਬਜ਼ੀ ਵਿਚ ਬਹੁਤੇ ਡੰਡਲ ਚੰਗੇ ਨਹੀਂ ਲਗਦੇ।

**ਡੰਡਾ**—*ਪੁ.* ਇਕ ਤਰ੍ਹਾਂ ਦੀ ਸੋਟੀ; ਉੱਪਰ ਚੜ੍ਹਨ ਲਈ ਪੌੜੀ ਤੇ ਲੱਗੀ ਲੱਕੜ—ਅੱਜ ਕਲ੍ਹ ਸਕੂਲਾ ਵਿਚ ਬੱਚਿਆਂ ਨੂੰ ਡੰਡਿਆਂ ਨਾਲ ਮਾਰਨਾ ਚੰਗਾ ਨਹੀਂ ਸਮਝਿਆ ਜਾਂਦਾ ; ਇਸ ਪੌੜੀ ਦਾ ਅਖ਼ੀਰਲਾ ਡੰਡਾ ਟੁੱਟਿਆ ਹੋਇਆ ਹੈ।

**ਡੱਡਾਂ ਵੀ ਸੁਰਗ ਨੂੰ ਚਲੀਆਂ**— *ਅਖੌ.* ਜਦੋਂ ਕੋਈ ਛੋਟਾ ਜਾਂ ਨਿਕੰਮਾ ਆਦਮੀ ਹੌਸਲੇ ਵਾਲਾ ਕੰਮ ਕਰੇ ਤਾਂ ਕਹਿੰਦੇ ਹਨ— ਸੰਤਾ ਸਿੰਘ ਨੂੰ ਸਾਰੀ ਉਮਰ ਤਾਂ ਪਾਠ ਸਿੱਖਣ ਦਾ ਸ਼ੌਕ ਜਾਗਿਆ ਨਹੀਂ, ਹੁਣ ਉਸ ਨੇ ਬੁੱਢੇ ਵੇਲੇ ਜਾ ਕੇ ਸੰਤਾਂ ਦੇ ਡੇਰੇ ਪਾਠ ਸਿੱਖਣਾ ਸ਼ੁਰੂ ਕਰ ਦਿੱਤਾ ਹੈ, ਇਹ ਤਾਂ ਉਹੋ ਗੱਲ ਹੋਈ ਕਿ ਡੱਡਾਂ ਵੀ ਸੁਰਗ ਨੂੰ ਚਲੀਆਂ।

**ਡੰਡੀ**—*ਇ.* ਦਸਤਾ, ਹੱਥਾ, ਤਕੜੀ ਦੀ ਸੋਟੀ ਜਿਸ ਦੇ ਦੋਹਾਂ ਸਿਰਿਆਂ ਤੇ ਛਾਬੇ ਬੰਨ੍ਹੇ ਹੁੰਦੇ ਹਨ; ਝੁਮਕੀ, ਵਾਲੀ—ਨਲਕੇ ਦੀ ਡੰਡੀ ਖ਼ਰਾਬ ਹੈ, ਤਕੜੀ ਦੀ ਡੰਡੀ ਟੁੱਟ ਗਈ ਹੈ; ਕੰਨਾਂ 'ਚ ਡੰਡੀਆਂ ਪਾਈਆਂ ਬਹੁਤ ਸੁੰਦਰ ਲਗਦੀਆਂ ਹਨ।

**ਡੱਡੂ**—*ਪੁ.* ਪਾਣੀ ਵਿਚ ਅਤੇ ਧਰਤੀ ਉੱਪਰ ਰਹਿਣ ਵਾਲਾ ਇਕ ਜਾਨਵਰ—ਪ੍ਰਯੋਗਸ਼ਾਲਾ ਵਿਚ ਵਿਦਿਆਰਥੀ ਡੱਡੂਆਂ ਦੀ ਚੀਰ ਫਾੜ ਕਰ ਰਹੇ ਹਨ।

**ਡਫਲੀ**—*ਇ.* ਨਿੱਕੀ ਡੱਫ—ਪ੍ਰੀਤਮ ਡਫਲੀ ਵਜਾਉਣ ਵਿਚ ਉਸਤਾਦ ਹੈ।

**ਡੱਬ**—*ਪੁ.* ਕਪੜੇ ਦੇ ਰੰਗ ਦਾ ਕਈ ਥਾਵਾਂ ਤੋਂ ਫਿੱਕੇ ਤੇ ਗੂੜ੍ਹੇ ਹੋ ਜਾਣ ਦਾ ਭਾਵ—ਪਹਿਲੀ ਵਾਰੀ ਧੋਣ ਤੇ ਹੀ ਪਗੜੀ ਵਿਚ ਡੱਬ ਪੈ ਗਏ ਹਨ।

**ਡੱਬ-ਖੜੱਬਾ**—*ਵਿ.* ਜਿਹੜਾ ਇੱਕੋ ਰੰਗ ਦਾ ਨਾ ਹੋਵੇ—ਇਸ ਸੂਟ ਦਾ ਰੰਗ ਡੱਬ-ਖੜੱਬਾ ਹੋ ਗਿਆ ਹੈ।

**ਡੰਬਲ**—*ਪੁ.* ਕਸਰਤ ਕਰਨ ਦਾ ਇਕ ਤਰ੍ਹਾਂ ਦਾ ਸੰਦ—ਡੰਬਲ ਚੁੱਕਣਾ ਇਕ ਵਧੀਆ ਕਸਰਤ ਹੈ।

**ਡੱਬਾ**—*ਪੁ.* ਟੀਨ, ਗੱਤੇ ਆਦਿ ਦੀ ਚੀਜ਼ ਪਾਉਣ ਵਾਲੀ ਸੰਦੂਕ ਦੀ ਸ਼ਕਲ ਦੀ ਇਕ ਚੀਜ਼, ਰੇਲ ਗੱਡੀ ਦਾ ਇਕ ਕਮਰਾ—ਅਸੀਂ ਸਾਰੀਆਂ ਦਾਲਾ ਡੱਬਿਆ ਵਿਚ ਪਾ ਕੇ ਰਖਦੇ ਹਾਂ; ਰੇਲ ਦੇ ਡੱਬੇ ਬਣਾਉਣ ਦਾ ਕਾਰਖ਼ਾਨਾ ਚਿਤਰੰਜਨ ਵਿਖੇ ਹੈ।

**ਡੱਬੀ**—*ਇ.* ਛੋਟਾ ਡੱਬਾ, ਮਾਚਸ—ਇਹ ਪਾਊਡਰ ਦੀ ਡੱਬੀ ਹੈ, ਇਹ ਡੱਬੀਆ ਦਾ ਪੈਕਟ ਹੈ।

**ਡਮਰੂ**—*ਪੁ.* ਡੌਰੂ—ਤਮਾਸ਼ਾ ਵਿਖਾਉਣ ਤੋਂ ਪਹਿਲਾ ਮਦਾਰੀ ਡਮਰੂ ਵਜਾ ਰਿਹਾ ਸੀ।

**ਡਰ**—*ਪੁ.* ਭੈ, ਖ਼ਤਰਾ— ਮੈਨੂੰ ਡਰ ਹੈ ਕਿ ਕਿਤੇ ਇਮਤਿਹਾਨ ਵਿਚੋਂ ਫ਼ੇਲ੍ਹ ਨਾ ਹੋ ਜਾਵਾਂ; ਹੜ੍ਹਾਂ ਕਾਰਣ ਬੀਮਾਰੀਆਂ ਫੈਲਣ ਦਾ ਡਰ ਹੈ।

**ਡਰਨਾ**—*ਪੁ.* ਰਾਖੀ ਲਈ ਪੰਛੀਆਂ ਨੂੰ ਡਰਾਉਣ ਲਈ ਖੜ੍ਹਾ ਕੀਤਾ ਮਨੁੱਖੀ ਆਕਾਰ ਦਾ ਢਾਂਚਾ—ਪੰਛੀਆਂ ਨੂੰ ਡਰਾਉਣ ਲਈ ਕਿਸਾਨ ਖੇਤਾ ਵਿਚ ਡਰਨਾ ਖੜ੍ਹਾ ਕਰ ਦਿੰਦੇ ਹਨ।

*ਕ੍ਰਿ. ਅਕ.* ਭੈ ਮਹਿਸੂਸ ਕਰਨਾ ; ਘਬਰਾਉਣਾ, ਝਿਜਕਣਾ ਆਮ ਤੌਰ ਤੇ ਛੋਟੇ ਬੱਚੇ ਹਨੇਰੇ ਵਿਚ ਬਾਹਰ ਜਾਣੋਂ ਡਰਦੇ ਹਨ ; ਪਤਾ ਨਹੀਂ ਉਹ ਮੇਰੇ ਸਾਹਮਣੇ ਗੱਲ ਕਰਨ ਤੋਂ ਕਿਉਂ ਡਰਦੀ ਹੈ।

**ਡਰਪੋਕ**—*ਵਿ.* ਡਰਾਕਲ, ਡਰੂ—ਡਰਪੋਕ ਵਿਅਕਤੀ ਤੋਂ ਬਹਾਦਰੀ ਦੀ ਆਸ ਨਹੀਂ ਰੱਖੀ ਜਾ ਸਕਦੀ।

**ਡਰਾਉਣਾ**— *ਵਿ.* ਡਰਾਉਣ ਵਾਲਾ, ਜਿਸ ਤੋਂ ਡਰ ਲਗੇ— ਅੱਜ ਰਾਤ ਮੈਨੂੰ ਬੜਾ ਡਰਾਉਣਾ ਸੁਪਨਾ ਆਇਆ।

*ਕ੍ਰਿ. ਸਕ.* ਡਰ ਪਾਉਣਾ—ਭਾਵੇਂ ਅਸੀਂ ਉਸ ਨੂੰ ਬੜਾ ਡਰਾਇਆ, ਪਰ ਉਸ ਨੇ ਘਰ ਦੀ ਕੋਈ ਗੱਲ ਨਾ ਦੱਸੀ।

**ਡਰਾਇੰਗ**—*ਇ.* ਨਕਸ਼ਾ, ਚਿੱਤਰ ਆਦਿ ਬਣਾਉਣ ਦੀ ਕਿਰਿਆ—ਐਤਕਾਂ ਮੇਰੇ ਡਰਾਇੰਗ ਵਿਚ ਬੜੇ ਘੱਟ ਨੰਬਰ ਆਏ ਹਨ।

**ਡਰਾਇੰਗ ਰੂਮ**—*ਪੁ.* ਵੱਡਾ ਕਮਰਾ ਜੋ ਮਹਿਮਾਨਾਂ ਦੇ ਬੈਠਣ ਲਈ ਵਰਤਿਆ ਜਾਂਦਾ ਹੈ—ਬਸਦੇਵ ਹੁਰਾਂ ਦੀ ਜਿੰਨੀ ਵੱਡੀ ਕੋਠੀ ਹੈ, ਉੱਨਾ ਵੱਡਾ ਡਰਾਇੰਗ ਰੂਮ ਨਹੀਂ।

**ਡਰਾਪਰ**—*ਪੁ.* ਅੱਖਾਂ ਜਾਂ ਕੰਨਾਂ ਆਦਿ ਵਿਚ ਦਵਾਈ ਪਾਉਣ ਵਾਲੀ ਪਿਚਕਾਰੀ—ਅੱਖਾਂ ਵਿਚ ਦਵਾਈ ਡਰਾਪਰ ਨਾਲ ਹੀ ਪਾਉਣੀ ਚਾਹੀਦੀ ਹੈ।

**ਡਰਾਮਾ**—*ਪੁ.* ਨਾਟਕ—ਸਾਡੇ ਸਕੂਲ ਦਾ ਡਰਾਮਾ ਛੇਮਾਹੀ ਆਉਣ ਕਾਰਨ ਅੱਜ ਸਾਨੂੰ ਛੁੱਟੀ ਹੋ ਗਈ ਹੈ।

**ਡਰਾਵਾ**—*ਪੁ.* ਡਰ, ਭੈ—ਮਾਂ ਨੇ ਬੇਟੀ ਨੂੰ ਕਈ ਡਰਾਵੇ ਦਿੱਤੇ, ਪਰ ਉਹ ਸ਼ਰਾਰਤ ਕਰਨੋਂ ਨਾ ਹਟਿਆ।

**ਡਰਿਲ**—*ਇ.* ਨਿਤ ਕਿਰਿਆ ਦੀ ਸਰੀਰਕ ਕਸਰਤ—ਹਫਤੇ ਦੇ ਅਖੀਰਲੇ ਦਿਨਾਂ ਵਿਚ ਸਾਡੇ ਸਕੂਲ ਵਿਚ ਸਾਰਿਆਂ ਸ਼੍ਰੇਣੀਆਂ ਦੀ ਸਾਂਝੀ ਡਰਿਲ ਹੁੰਦੀ ਹੈ।

**ਡਲ੍ਹਕਣਾ**—*ਕ੍ਰਿ.* ਅੱਖ ਆਦਿ ਵਿਚੋਂ ਟਪਕਣਾ (ਹੰਝੂ ਆਦਿ)—ਉਸ ਦੀਆਂ ਅੱਖਾਂ ਵਿਚ ਹੰਝੂ ਡਲ੍ਹਕ ਰਹੇ ਹਨ।

**ਡਲਾ**—*ਪੁ.* ਮਿੱਟੀ ਦੀ ਢੀਮ ; ਟੁਕੜਾ (ਕਿਸੇ ਚੀਜ਼ ਦਾ)—ਅੰਗੀਠੀ ਬਣਾਉਣ ਲਈ ਮਿੱਟੀ ਦੇ ਦੋ ਡਲੇ ਪਾਣੀ ਵਿਚ ਭਿਉਂ ਦਿਉ ; ਮੈਨੂੰ ਸਰਫ਼ ਦਾ ਇਕੋ ਡਲਾ ਦੇਣਾ, ਟੁਕੜੇ ਨਾ ਕਰਨਾ।

**ਡਲੀ**—*ਇ.* ਛੋਟਾ ਡਲਾ ; ਛੋਟਾ ਟੁਕੜਾ—ਮਜ਼ਦੂਰ ਕਹੀ ਨਾਲ ਖੇਤ ਵਿਚ ਮਿੱਟੀ ਦੀਆਂ ਡਲੀਆਂ ਭੰਨ ਰਿਹਾ ਹੈ ; ਕਾਂ ਦੀ ਚੁੰਝ ਵਿਚ ਮਾਸ ਦੀ ਡਲੀ ਹੈ।

**ਡਾਇਰੀ**—*ਇ.* ਇਕ ਤਰ੍ਹਾਂ ਦੀ ਛੋਟੀ ਕਾਪੀ ਜਿਸ ਵਿਚ ਮਿਤੀਆਂ, ਤਿਉਹਾਰਾਂ ਆਦਿ ਦਾ ਵੇਰਵਾ ਛਪਿਆ ਹੁੰਦਾ ਹੈ—ਡਾਇਰੀ ਤੋਂ ਵੇਖ ਕੇ ਦੱਸਣਾ ਕਿ ਵਿਸਾਖੀ ਕਿਸ ਦਿਨ ਦੀ ਹੈ।

**ਡਾਇਰੈਕਟਰੀ**—*ਇ.* ਟੈਲੀਫੋਨ ਦੇ ਨੰਬਰਾਂ ਤੇ ਨਾਵਾਂ ਦੀ ਸੂਚੀ—ਟੈਲੀਫੋਨ ਨਾਲ ਡਾਇਰੈਕਟਰੀ ਮੁਫ਼ਤ ਮਿਲਦੀ ਹੈ।

**ਡਾਇਲ**—*ਪੁ.* ਘੜੀ ਜਾਂ ਟੈਲੀਫੋਨ ਆਦਿ ਦਾ ਉਹ ਹਿੱਸਾ ਜਿਸ ਤੇ ਹਿੰਦਸੇ ਲਿਖੇ ਹੁੰਦੇ ਹਨ—ਮੇਰੀ ਘੜੀ ਦਾ ਡਾਇਲ ਖ਼ਰਾਬ ਹੋ ਗਿਆ ਹੈ।

**ਡਾਕ**—*ਇ.* ਚਿੱਠੀਆਂ, ਪਾਰਸਲਾਂ ਆਦਿ ਦੇ ਪਹੁੰਚਾਉਣ ਦਾ ਪ੍ਰਬੰਧ ; ਖ਼ਤ ਆਦਿ ਜੋ ਡਾਕਖ਼ਾਨੇ ਰਾਹੀਂ ਵੰਡੇ ਜਾਂਦੇ ਹਨ—ਆਜ਼ਾਦੀ ਮਗਰੋਂ ਡਾਕ ਵਿਚ ਕਾਫ਼ੀ ਸੁਧਾਰ ਹੋਇਆ ਹੈ ; ਕੀ ਅੱਜ ਦੀ ਡਾਕ ਆ ਗਈ ਹੈ ?

**ਡਾਕਘਰ**—*ਪੁ.* ਡਾਕਖ਼ਾਨਾ—ਸਾਰੇ ਸ਼ਹਿਰ ਦੀ ਡਾਕ ਪਹਿਲਾਂ ਮੁੱਖ ਡਾਕਘਰ ਵਿਚ ਆਉਂਦੀ ਹੈ।

**ਡਾਕਟਰ**—*ਪੁ.* ਅੰਗ੍ਰੇਜ਼ੀ ਢੰਗ ਨਾਲ ਇਲਾਜ ਕਰਨ ਵਾਲਾ ਵਿਅਕਤੀ—ਡਾਕਟਰ ਦਾ ਕੰਮ ਇਲਾਜ ਕਰਨਾ ਅਤੇ ਪਰਮਾਤਮਾ ਦਾ ਕੰਮ ਰਾਜ਼ੀ ਕਰਨਾ ਹੈ।

**ਡਾਕਟਰੀ**—*ਵਿ.* ਡਾਕਟਰ ਦਾ, ਡਾਕਟਰ ਨਾਲ ਸਬੰਧਤ—ਮੇਰਾ ਭਰਾ ਡਾਕਟਰੀ ਦੀ ਪੜ੍ਹਾਈ ਕਰ ਰਿਹਾ ਹੈ।

**ਡਾਕ ਬੰਗਲਾ**—*ਪੁ.* ਉਹ ਸਰਕਾਰੀ ਕੋਠੀ ਜਿੱਥੇ ਅਫ਼ਸਰਾਂ ਤੇ ਮੁਸਾਫ਼ਰਾਂ ਦੀ ਰਹਾਇਸ਼ ਦਾ ਪ੍ਰਬੰਧ ਹੁੰਦਾ ਹੈ—ਪਹਾੜਾਂ ਤੇ ਬਹੁਤ ਸੁੰਦਰ ਡਾਕ ਬੰਗਲੇ ਬਣੇ ਹੁੰਦੇ ਹਨ।

**ਡਾਕਾ**—*ਪੁ.* ਜਬਰੀ ਲੁੱਟ ਮਾਰ ਕਰਨ ਦੀ ਕਿਰਿਆ—ਡਾਕਾ ਮਾਰਦੇ ਹੋਏ ਡਾਕੂਆਂ ਨੂੰ ਪੁਲਿਸ ਨੇ ਮੌਕੇ ਤੇ ਹੀ ਫੜ ਲਿਆ।

**ਡਾਕੀਆ**—*ਪੁ.* ਡਾਕ ਵੰਡਣ ਵਾਲਾ ਆਦਮੀ—ਡਾਕੀਏ ਦਾ ਕੰਮ ਬੜੀ ਜ਼ਿੰਮੇਵਾਰੀ ਵਾਲਾ ਹੁੰਦਾ ਹੈ।

**ਡਾਕੂ**—*ਪੁ.* ਡਾਕਾ ਮਾਰਨ ਵਾਲਾ, ਧਾੜਵੀ, ਲੁਟੇਰਾ—ਜੱਗੇ ਡਾਕੂ ਦੇ ਨਾਮ ਤੋਂ ਲੋਕੀ ਥਰ ਥਰ ਕੰਬਦੇ ਸਨ।

**ਡਾਂਗ**—*ਇ.* ਵੱਡੀ ਸੋਟੀ, ਲਾਠੀ—ਨੌਜਵਾਨ ਡਾਂਗਾਂ ਨਾਲ ਗਤਕਾ ਖੇਡਦੇ ਹਨ।

**ਡਾਚੀ**—*ਇ.* ਪਹਿਲੀ ਵਾਰ ਸੂਣ ਵਾਲੀ ਊਠਣੀ—ਸੱਸੀ ਰੇਗਿਸਤਾਨ ਵਿਚ ਪੁੰਨੂੰ ਦੀ ਡਾਚੀ ਦਾ ਖੁਰਾ ਲਭਦੀ ਲਭਦੀ ਭੁੱਖੀ ਹੀ ਮਰ ਗਈ ਸੀ।

**ਡਾਟ**—*ਇ.* ਕਮਾਨ ਦੀ ਸ਼ਕਲ ਦੀ ਉਸਾਰੀ ; ਕਾਰਕ—ਇਹ ਡਾਟਾਂ ਵਾਲਾ ਪੁਲ ਹੈ ; ਬੋਤਲ ਨੂੰ ਡਾਟ ਨਾਲ ਬੰਦ ਕਰ ਦਿਉ।

**ਡਾਂਟ**—*ਇ.* ਝਿੜਕ—ਰਾਤ ਨੂੰ ਦੇਰ ਨਾਲ ਘਰ ਪੁੱਜਣ ਤੇ ਮੈਨੂੰ ਪਿਤਾ ਜੀ ਤੋਂ ਬੜੀ ਡਾਂਟ ਪਈ।

**ਡਾਂਟ-ਡਪਟ**—*ਇ.* ਝਾੜ ਝੰਬ—ਭਾਵੇਂ ਉਸ ਨੂੰ ਹਰ ਰੋਜ਼ ਡਾਂਟ ਡਪਟ ਹੁੰਦੀ ਹੈ, ਪਰ ਉਸ ਤੇ ਕੋਈ ਅਸਰ ਨਹੀਂ।

**ਡਾਂਟੇ**—*ਪੁ.* ਇਕ ਅੰਗ੍ਰੇਜ਼ੀ ਕਵੀ—"ਦੀ ਡਿਵਾਇਨ ਕੋਮੇਡੀ" ਡਾਂਟੇ ਦੀ ਪ੍ਰਸਿੱਧ ਰਚਨਾ ਹੈ।

**ਢਾਡਾ**—*ਵਿ.* ਜੋ ਨਰਮ ਨਾ ਹੋਵੇ, ਸਖ਼ਤ ; ਤਕੜਾ—ਉਹ ਬੜਾ ਢਾਡਾ ਹੈ, ਕਿਸੇ ਦੀ ਗੱਲ ਨਹੀਂ ਸੁਣਦਾ ; ਜਿਸ ਕੋਲੋਂ ਕੰਮ ਕਰਾਉਣਾ ਢਾਡਾ ਔਖਾ ਹੈ।

**ਡਾਢੇ ਦਾ ਸੱਤੀਂ ਵੀਹੀਂ ਸੌ**—*ਅਖੌ.* ਜਦੋਂ ਕੋਈ ਤਕੜਾ ਮਾੜੇ ਤੇ ਜ਼ੁਲਮ ਅਤੇ ਅਨਿਆਂ ਕਰੇ ਉਦੋਂ ਕਹਿੰਦੇ ਹਨ—ਨਾਲੇ ਤਾਂ ਸ਼ੇਰੂ ਨੇ ਮਲਕੀਤ ਦੇ ਮਕਾਨ ਤੇ ਕਬਜ਼ਾ ਕਰ ਲਿਆ, ਨਾਲੇ ਉਸ ਨੂੰ ਪੁਲਿਸ ਤੋਂ ਕੁਟਾਇਆ ਵੀ ਹੈ, ਤਾਂ ਹੀ ਤਾਂ ਕਹਿੰਦੇ ਹਨ, ਡਾਢੇ ਦਾ ਸੱਤੀਂ ਵੀਹੀਂ ਸੌ।

**ਡਾਲ**—*ਇ.* ਸ਼ਾਖ, ਟਹਿਣੀ—ਦਰਖ਼ਤ ਦੀ ਡਾਲ ਉੱਤੇ ਬੈਠੇ ਪੰਛੀ ਚੀ ਚੀ ਕਰ ਰਹੇ ਹਨ।

**ਡਾਲਰ**—*ਪੁ.* ਅਮਰੀਕਾ ਦਾ ਇਕ ਸਿੱਕਾ—ਡਾਲਰ ਅਮਰੀਕਾ ਦੀ ਕਰੰਸੀ ਹੈ।

**ਡਾਲੀ**—*ਇ.* ਟਾਹਣੀ—ਹਵਾ ਵਿਚ ਝੂਮਦੀਆਂ ਦਰਖ਼ਤਾਂ ਦੀਆਂ ਡਾਲੀਆਂ ਬੜੀਆਂ ਚੰਗੀਆਂ ਲਗਦੀਆਂ ਹਨ।

**ਡਿਉਢਾ**—*ਪੁ.* ਡਿਉਢੇ ਦਾ ਪਹਾੜਾ—ਕੀ ਤੁਹਾਨੂੰ ਡਿਉਢੇ ਦਾ ਪਹਾੜਾ ਆਉਂਦਾ ਹੈ ?

**ਡਿਉਢੀ**—*ਇ.* ਮਕਾਨ ਦਾ ਉਹ ਪਹਿਲਾ ਬਾਹਰਲਾ ਕਮਰਾ ਜਿਸ ਵਿਚ ਦੀ ਅੰਦਰ ਦਾਖ਼ਲ ਹੁੰਦੇ ਹਨ, ਰਾਜੇ ਦੇ ਮਹਿਲ ਦਾ ਚੌੜਾ ਦਰਵਾਜ਼ਾ—ਅਸੀਂ ਸਾਈਕਲ ਤੇ ਸਕੂਟਰ ਡਿਉਢੀ ਵਿਚ ਖੜੇ ਕਰਦੇ ਹਾਂ ; ਡਿਉਢੀ ਤੇ ਖੜਾ ਦਰਬਾਨ ਪਹਿਰਾ ਦੇ ਰਿਹਾ ਹੈ।

**ਡਿਊਟੀ**—*ਇ.* ਫ਼ਰਜ਼, ਕਰਤੱਵ, ਕੰਮ ਤੇ ਜਾਣ ਜਾਂ ਲੱਗਣ ਦਾ ਭਾਵ—ਦੁੱਖੀਆਂ ਦੀ ਸੇਵਾ ਕਰਨਾ ਸਾਡੀ ਡਿਊਟੀ ਹੈ ; ਛੁੱਟੀ ਕੱਟਣ ਉਪਰੰਤ ਉਹ ਕਲ੍ਹ ਆਪਣੀ ਡਿਊਟੀ ਤੇ ਹਾਜ਼ਰ ਹੋ ਗਿਆ ਹੈ।

**ਡਿਸਪੈਂਸਰੀ**—*ਇ. ਦਵਾਈਖਾਨਾ*—ਸਰਕਾਰ ਪਿੰਡਾਂ ਵਿਚ ਡਿਸਪੈਂਸਰੀਆਂ ਆਦਿ ਦੀਆਂ ਸਹੂਲਤਾਂ ਦੇਣ ਦਾ ਪ੍ਰਬੰਧ ਕਰ ਰਹੀ ਹੈ।

**ਡਿਕਸ਼ਨਰੀ**—*ਇ. ਉਹ ਪੁਸਤਕ ਜਿਸ ਵਿਚ ਸ਼ਬਦਾਂ ਦੇ ਅਰਥ, ਵਿਆਕਰਣ ਅਤੇ ਉਚਾਰਨ ਆਦਿ ਦਿੱਤਾ ਹੋਵੇ*—ਬੱਚਿਆਂ ਨੂੰ ਡਿਕਸ਼ਨਰੀ ਵੇਖਣੀ ਜ਼ਰੂਰ ਆਉਣੀ ਚਾਹੀਦੀ ਹੈ।

**ਡਿੱਗਣਾ**—*ਕ੍ਰਿ. ਅਕ. ਉੱਚੀ ਥਾਂ ਤੋਂ ਨੀਵੀਂ ਥਾਂ ਤੇ ਆ ਪੈਣਾ, ਢਹਿਣਾ, ਕੁਸ਼ਤੀ ਵਿਚ ਪਿੱਠ ਲੱਗਣਾ*—ਕਲ੍ਹ ਸਾਡੇ ਗਵਾਂਢੀਆਂ ਦਾ ਮੁੰਡਾ ਪੌੜੀਆਂ ਤੋਂ ਡਿੱਗ ਪਿਆ, ਉਸ ਨੇ ਬਹੁਤਾ ਮੁਕਾਬਲਾ ਤਾਂ ਕੀ ਕਰਨਾ ਸੀ, ਪਹਿਲੇ ਦਾਅ ਵਿਚ ਹੀ ਡਿੱਗ ਪਿਆ।

**ਡਿਗਰੀ**—*ਇ. ਇਕ ਤਰ੍ਹਾਂ ਦਾ ਸਰਟੀਫਿਕੇਟ ਜਿਹੜਾ ਬੀ. ਏ. ਜਾਂ ਉਸ ਤੋਂ ਉਚੇਰੀ ਪਰੀਖਿਆ ਪਾਸ ਕਰਨ ਤੇ ਦਿੱਤਾ ਜਾਂਦਾ ਹੈ*—ਵਾਈਸ ਚਾਂਸਲਰ ਸਾਹਿਬ ਗਰੈਜੂਏਟਾਂ ਨੂੰ ਡਿਗਰੀਆਂ ਵੰਡ ਰਹੇ ਹਨ।

**ਡਿਘ**—*ਇ. ਉਲਾਂਘ, ਕਦਮ*—ਉਸ ਦਾ ਘਰ ਸਕੂਲ ਤੋਂ ਚਾਰ ਡਿੰਘਾਂ ਤੇ ਹੈ।

**ਡਿਪਲੋਮਾ**—*ਪੁ. ਇਕ ਕਿਸਮ ਦਾ ਸਰਟੀਫਿਕੇਟ ਜਿਹੜਾ ਤਕਨੀਕੀ ਵਿੱਦਿਆ ਦੇ ਪਾਸ ਕਰਨ ਤੇ ਦਿੱਤਾ ਜਾਂਦਾ ਹੈ*—ਗੀਤਾ ਨੇ ਸਿਲਾਈ ਦਾ ਡਿਪਲੋਮਾ ਪਾਸ ਕੀਤਾ ਹੋਇਆ ਹੈ।

**ਡੀਕ**—*ਇ. ਇਕ ਸਾਹ ਨਾਲ ਪੀ ਜਾਣ ਦੀ ਕਿਰਿਆ*—ਬੱਚਾ ਪਿਆਲੀ ਦਾ ਸਾਰਾ ਦੁੱਧ ਡੀਕ ਲਾ ਕੇ ਪੀ ਗਿਆ।

**ਡੀਂਗ**—*ਇ. ਫੜ੍ਹ, ਸ਼ੇਖ਼ੀ*—ਬੱਚਿਆਂ ਨੂੰ ਫੋਕੀਆਂ ਡੀਂਗਾਂ ਮਾਰਨ ਦੀ ਆਦਤ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ।

**ਡੀਜ਼ਲ**—*ਪੁ. ਇਕ ਕਿਸਮ ਦਾ ਤੇਲ ਜਿਸ ਨਾਲ ਟਰੈਕਟਰ ਆਦਿ ਚਲਦੇ ਹਨ*—ਭਾਰਤ ਵਿਚ ਖੇਤੀ ਦੀ ਉੱਨਤੀ ਹੋਣ ਕਾਰਣ ਪਿੰਡਾਂ ਵਿਚ ਡੀਜ਼ਲ ਦੀ ਵਰਤੋਂ ਵਧ ਗਈ ਹੈ।

**ਡੀਲ ਡੌਲ**—*ਪੁ. ਕੱਦ ਕਾਠ*—ਮੁੰਡੇ ਦਾ ਡੀਲ ਡੌਲ ਤਾਂ ਚੰਗਾ ਹੈ, ਪਰ ਰੰਗ ਜ਼ਰਾ ਸਾਂਵਲਾ ਹੈ।

**ਡੁਸਕਣਾ**—*ਕ੍ਰਿ. ਸਕ. ਹਿਚਕੀਆਂ ਲੈ ਕੇ ਰੋਣਾ*—ਮੇਰੀ ਛੋਟੀ ਭੈਣ ਛੋਟੀ ਛੋਟੀ ਗੱਲ ਤੇ ਡੁਸਕਣ ਲੱਗ ਪੈਂਦੀ ਹੈ।

**ਡੁੰਗਣਾ**—*ਕ੍ਰਿ. ਸਕ. ਟਾਂਗੜਿਆਂ ਨਾਲੋਂ ਛੱਲੀਆਂ ਤੋੜਨਾ*—ਮਾਲਕ ਨੇ ਦਿਹਾੜੀਏ ਨੂੰ ਛੱਲੀਆਂ ਡੁੰਗਣਾ ਛੱਡ ਕੇ ਹਲ ਵਾਹੁਣ ਲਈ ਕਿਹਾ।

**ਡੁੱਡ**—*ਪੁ. ਲੱਤ ਜਾਂ ਪੈਰ ਵਿਚ ਨੁਕਸ ਹੋਣ ਦਾ ਭਾਵ*—ਬੱਚੇ ਦੇ ਪੈਰ ਵਿਚ ਅਜਿਹਾ ਨੁਕਸ ਪਿਆ ਕਿ ਉਹ ਡੁੱਡ ਮਾਰ ਕੇ ਤੁਰਨ ਲੱਗ ਪਿਆ।

**ਡੁੱਡਾ**—*ਵਿ. ਪੈਰ ਵਿਚ ਨੁਕਸ ਵਾਲਾ*—ਡੁੱਡਾ ਵਿਅਕਤੀ ਚੱਲਣ ਸਮੇਂ ਔਖ ਮਹਿਸੂਸ ਕਰਦਾ ਹੈ।

**ਡੁਬਕੀ**—*ਇ. ਟੁੱਭੀ, ਗੋਤਾ*—ਡੁੱਬਕੀ ਮਾਰ ਕੇ ਉਸ ਨੇ ਡੁਬਦੇ ਬੱਚੇ ਨੂੰ ਬਚਾ ਲਿਆ।

**ਡੁਬਕੂੰ ਡੁਬਕੂੰ ਕਰਨਾ**—*ਕ੍ਰਿ. ਸਮਾ. ਪ੍ਰਗਟ ਹੋਣਾ ਤੇ ਛਿਪਣਾ*—ਨੂਰਾਨੀ ਤਾਰੇ, ਤੂੰ ਹਰਦਮ ਕਿਉਂ ਡੁਬਕੂੰ ਡੁਬਕੂੰ ਕਰਦਾ ਹੈ?

(ਪੰ.ਪੁ.8)

**ਡੁੱਬਣਾ**—*ਕ੍ਰਿ. ਅਕ. ਪਾਣੀ ਆਦਿ ਦੇ ਹੇਠ ਚਲੇ ਜਾਣਾ; ਛਿਪਣਾ, ਤਬਾਹ ਹੋਣਾ*—ਮੁਸਾਫ਼ਰ ਕਲ੍ਹ ਸ਼ਾਮ ਦਰਿਆ ਵਿਚ ਡੁੱਬ ਕੇ ਮਰ ਗਿਆ; ਸੂਰਜ ਡੁੱਬਣ ਤੇ ਚੜ੍ਹਨ ਸਮੇਂ ਆਸਮਾਨ ਦੀ ਲਾਲੀ ਵੇਖਣਯੋਗ ਹੁੰਦੀ ਹੈ; ਦੁਸ਼ਮਣ ਦੇ ਚਾਰ ਜਹਾਜ਼ ਸਮੁੰਦਰ ਵਿਚ ਡੁੱਬ ਗਏ ਹਨ।

**ਡੁੱਲ੍ਹ ਡੁੱਲ੍ਹ ਪੈਣਾ**—*ਮੁਹਾ. ਸਾਫ਼ ਪ੍ਰਗਟ ਹੋਣਾ*—ਪਹਿਲੇ ਦਰਜੇ ਵਿਚ ਪਾਸ ਹੋਣ ਤੇ ਉਸ ਦੇ ਚਿਹਰੇ ਤੋਂ ਖ਼ੁਸ਼ੀ ਡੁੱਲ੍ਹ ਡੁੱਲ੍ਹ ਪੈਂਦੀ ਸੀ।

**ਡੁੱਲ੍ਹਣਾ**—*ਕ੍ਰਿ. ਅਕ. ਰੁੜ੍ਹਨਾ*—ਦੁੱਧ ਧਿਆਨ ਨਾਲ ਲਿਜਾਣਾ ਕਿਤੇ ਡੁੱਲ੍ਹ ਨਾ ਜਾਵੇ।

**ਡੁਲਾਉਣਾ**—*ਕ੍ਰਿ. ਸਕ. ਮਨ ਨੂੰ ਕਮਜ਼ੋਰ ਕਰਨਾ*—ਪੁੱਤਰ ਦੀ ਮੌਤ ਨੇ ਮੇਰਾ ਮਨ ਡੁਲਾ ਦਿੱਤਾ ਹੈ।

**ਡੂੰਘਾ**—*ਵਿ. ਜਿਸ ਦੀ ਥਾਹ ਬਹੁਤ ਹੇਠਾਂ ਨੂੰ ਹੋਵੇ, ਗਹਿਰਾ, ਬਹੁਤ ਗਹਿਰਾ (ਜ਼ਖ਼ਮ ਆਦਿ); ਖ਼ਤਰਨਾਕ, ਕਾਰੀ*—ਇਸ ਥਾਂ ਤੋਂ ਦਰਿਆ ਦਾ ਪਾਣੀ ਬਹੁਤ ਡੂੰਘਾ ਹੈ, ਜ਼ਖ਼ਮ ਕਾਫ਼ੀ ਡੂੰਘਾ ਹੈ, ਇਸ ਨੂੰ ਠੀਕ ਹੋਣ ਵਿਚ ਕਾਫ਼ੀ ਦਿਨ ਲੱਗਣਗੇ; ਕਲ੍ਹ ਦੇ ਹਾਦਸੇ ਵਿਚ ਉਸ ਦੇ ਸਿਰ ਤੇ ਡੂੰਘੀ ਸੱਟ ਲੱਗੀ ਤੇ ਉਹ ਮਰ ਗਿਆ।

**ਡੂੰਘਾਈ**—*ਇ. ਡੂੰਘੇ ਹੋਣ ਦਾ ਭਾਵ*—ਇਸ ਖੂਹ ਦੀ ਡੂੰਘਾਈ ਬਹੁਤ ਜ਼ਿਆਦਾ ਹੈ।

**ਡੂਨਾ**—*ਪੁ.* ਕਈ ਗੁਰਦਵਾਰਿਆਂ ਵਿਚ ਅਜੇ ਡੂਨੇ ਤੇ ਪੱਤਲਾਂ ਵਿਚ ਹੀ ਲੰਗਰ ਛਕਾਉਂਦੇ ਹਨ।

**ਡੂਮ**—*ਪੁ. ਮਰਾਸੀ*—ਸਾਡੇ ਪਿੰਡ ਵਿਚ ਡੂਮਾਂ ਦੇ ਵੀ ਕਈ ਘਰ ਹਨ।

**ਡੂਮਣਾ**—*ਪੁ. ਸ਼ਹਿਦ ਦੀ ਮੋਟੀ ਮੱਖੀ*—ਸਾਡੇ ਸਕੂਲ ਵਿਚ ਡੂਮਣੇ ਮਖਿਆਲ ਦਾ ਬਹੁਤ ਵੱਡਾ ਛੱਤਾ ਹੈ।

**ਡੇਕ**—*ਇ. ਨਿੰਮ ਜਿਹੇ ਪੱਤਿਆਂ ਵਾਲਾ ਇਕ ਰੁੱਖ, ਦਰੇਕ*—ਡੇਕ ਦੇ ਰੁੱਖ ਦੀ ਛਾਂ ਬਹੁਤ ਸੰਘਣੀ ਹੁੰਦੀ ਹੈ।

**ਡੇਗਣਾ**—*ਕ੍ਰਿ. ਸਕ. ਹੇਠਾਂ ਸੁੱਟਣਾ, ਢਾਹੁਣਾ*—ਸਾਨੂੰ ਕਦੇ ਵੀ ਕੇਲੇ ਦੇ ਛਿਲਕੇ ਸੜਕ ਤੇ ਨਹੀਂ ਡੇਗਣੇ ਚਾਹੀਦੇ; ਮਜ਼ਦੂਰ ਮਕਾਨ ਦੀ ਕੰਧ ਡੇਗ ਰਿਹਾ ਹੈ।

**ਡੇਰਾ**—*ਪੁ. ਟਿਕਾਣਾ; ਸਾਧੂਆਂ ਦੇ ਰਹਿਣ ਦੀ ਥਾਂ*—ਕੀ ਤੁਸੀਂ ਆਪਣੇ ਡੇਰੇ ਦਾ ਪ੍ਰਬੰਧ ਕਰ ਲਿਆ ਹੈ; ਅੰਮ੍ਰਿਤਸਰ ਸ਼ਹਿਰ ਵਿਚ ਸਾਧੂਆਂ ਦੇ ਕਾਫ਼ੀ ਡੇਰੇ ਹਨ।

**ਡੇਲਾ**—*ਪੁ. ਅੱਖ ਦਾ ਆਂਡਾ, ਕਰੀਰ ਦਾ ਫਲ*—ਅੱਖ ਵਿਚ ਨੁਕਸ ਪੈ ਜਾਣ ਕਾਰਣ ਪੀੜ੍ਹੀ ਨੇ ਪੱਥਰ ਦਾ ਡੇਲਾ ਪਵਾਇਆ ਹੋਇਆ ਹੈ; ਡੇਲਿਆਂ ਦਾ ਅਚਾਰ ਬਹੁਤ ਸੁਆਦ ਹੁੰਦਾ ਹੈ।

**ਡੈਸ**—*ਪੁ. ਜੂਆ ਆਦਿ ਖੇਡਣ ਲਈ ਛੇ ਨਿਸ਼ਾਨਾਂ ਵਾਲਾ ਇਕ ਕਿਸਮ ਦਾ ਛੋਟਾ ਗੀਟਾ*—ਹੁਣ ਡੈਸ ਸੁੱਟਣ ਦੀ ਮੇਰੀ ਵਾਰੀ ਹੈ।

**ਡੈਣ**—*ਇ. ਕਲੇਜਾ ਕੱਢ ਕੇ ਖਾਣ ਵਾਲੀ ਤੀਵੀਂ*—ਕਹਿੰਦੇ ਹਨ ਕਿ ਇਸ ਹਵੇਲੀ ਵਿਚ ਡੈਣਾਂ ਰਹਿੰਦੀਆਂ ਹਨ।

**ਡੈਮ**—*ਪੁ. ਦਰਿਆ ਬੰਨ੍ਹ*—ਸਕੂਲ ਵਾਲੇ ਸਾਨੂੰ ਭਾਖੜਾ ਡੈਮ ਵਿਖਾਉਣ ਲਈ ਲੈ ਕੇ ਜਾਣਗੇ।

**ਡੈਲਟਾ**—*ਪੁ. ਦਰਿਆ ਦੇ ਮੁਹਾਣੇ ਉੱਤੇ ਪਾਣੀ ਵਿਚਲੀ ਗਾਰ ਆਦਿ ਦੇ ਜਮ੍ਹਾਂ ਹੋ ਜਾਣ ਕਾਰਣ ਤਿਕੋਣੀ ਸ਼ਕਲ ਦੀ ਜ਼ਮੀਨ*—ਅਧਿਆਪਕ ਬੱਚਿਆਂ ਨੂੰ ਡੈਲਟੇ ਬਾਰੇ ਪੜ੍ਹਾ ਰਿਹਾ ਸੀ।

**ਡੋਗਰਾ**—*ਪੁ. ਜੰਮੂ ਦੇ ਇਲਾਕੇ ਵਿਚ ਰਹਿਣ ਵਾਲੀ ਇਕ ਕੌਮ*–ਡੋਗਰੇ ਬਹੁਤ ਬਹਾਦਰ ਹੁੰਦੇ ਹਨ।

**ਡੋਗਰੀ**—*ਇ. ਜੰਮੂ ਅਤੇ ਕਸ਼ਮੀਰ ਰਾਜ ਵਿਚ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਵਿਚੋਂ ਇਕ ਬੋਲੀ*–ਡੋਗਰੀ ਜੰਮੂ ਅਤੇ ਉਸ ਦੇ ਆਸ ਪਾਸ ਦੇ ਇਲਾਕੇ ਦੀ ਬੋਲੀ ਹੈ।

**ਡੋਡਾ**—*ਪੁ. ਪੋਸਤ ਆਦਿ ਦਾ ਫਲ*–ਕਈ ਲੋਕ ਨਸ਼ੇ ਲਈ ਡੋਡੇ ਘੋਟ ਕੇ ਪੀਂਦੇ ਹਨ।

**ਡੋਡੀ**—*ਇ. ਕਲੀ*–ਗੁਲਾਬ ਤੇ ਡੋਡੀਆਂ ਆ ਗਈਆਂ ਹਨ।

**ਡੋਬਣਾ**—*ਕ੍ਰਿ. ਸਕ. ਪਾਣੀ ਆਦਿ ਦੇ ਥੱਲੇ ਸੁੱਟਣਾ; ਤਬਾਹ ਕਰਨਾ*–ਡਾਕੂਆਂ ਨੇ ਸੇਠ ਨੂੰ ਮਾਰ ਕੇ ਉਸ ਦੀ ਲਾਸ਼ ਨੂੰ ਪਾਣੀ ਵਿਚ ਡੋਬ ਦਿੱਤਾ; ਸਾਡੀ ਫ਼ੌਜ ਨੇ ਅੱਜ ਫੇਰ ਦੁਸ਼ਮਣ ਦਾ ਇਕ ਜੰਗੀ ਜਹਾਜ਼ ਸਮੁੰਦਰ ਵਿਚ ਡੋਬ ਦਿੱਤਾ ਹੈ।

**ਡੋਰ**—*ਇ. ਪਤੰਗ ਉਡਾਉਣ ਵਾਲਾ ਧਾਗਾ*–ਤੂੰ ਕਿੰਨੀ ਡੋਰ ਲਵਾਈ ਹੈ।

**ਡੋਰਾ**—*ਵਿ. ਜਿਸ ਨੂੰ ਘੱਟ ਸੁਣਾਈ ਦਿੰਦਾ ਹੋਵੇ*–ਉਹ ਕੇਵਲ ਡੋਰਾ ਹੀ ਨਹੀਂ ਸਗੋਂ ਉਸਨੂੰ ਦਿਸਦਾ ਵੀ ਘੱਟ ਹੈ।

*ਪੁ. ਕੱਜਲ ਜਾਂ ਸੁਰਮੇ ਦੀ ਧਾਰ*–ਹਰਮਿੰਦਰ ਦੇ ਡੋਰੇ ਵਾਲੇ ਨੈਣ ਬੜੇ ਚੰਗੇ ਲਗਦੇ ਹਨ।

**ਡੋਰੀ**—*ਇ. ਪਤਲੀ ਰੱਸੀ*–ਬੰਡਲ ਨੂੰ ਜ਼ਰਾ ਡੋਰੀ ਨਾਲ ਬੰਨ੍ਹ ਦਿਉ।

**ਡੋਰੇਦਾਰ**—*ਵਿ. ਕੱਜਲ ਜਾਂ ਸੁਰਮੇ ਦੀ ਧਾਰ ਵਾਲਾ*–ਇਸ ਇਸਤਰੀ ਦੇ ਡੋਰੇਦਾਰ ਨੈਣ ਹਨ।

**ਡੋਲਣਾ**—*ਕ੍ਰਿ. ਅਕ. ਆਪਣੀ ਥਾਂ ਤੋਂ ਇੱਧਰ ਉੱਧਰ ਹਿਲਣਾ; ਮਨ ਦਾ ਕਮਜ਼ੋਰ ਹੋਣਾ*–ਭੂਚਾਲ ਨਾਲ ਹਰ ਚੀਜ਼ ਡੋਲਣ ਲਗਦੀ ਹੈ; ਕਲ ਹੋਣ ਤੇ ਡੋਲਣ ਦੀ ਕੀ ਗੱਲ ਹੈ, ਫਿਰ ਇਮਤਿਹਾਨ ਦੇ ਦੇ।

**ਡੋਲ੍ਹਣਾ**—*ਕ੍ਰਿ. ਸਕ. ਰੋੜ੍ਹਨਾ*–ਕਾਕੇ ਨੇ ਤਾਂ ਤੇਲ ਦੀ ਸਾਰੀ ਬੋਤਲ ਡੋਲ੍ਹ ਦਿੱਤੀ ਹੈ।

**ਡੋਲਾ, ਡੋਲੀ**—*ਪੁ. ਇ. ਇਕ ਕਿਸਮ ਦੀ ਪਾਲਕੀ*–ਪਹਿਲਾਂ ਲਾੜੀ ਡੋਲੀ ਵਿਚ ਬੈਠ ਕੇ ਸਹੁਰੇ ਜਾਇਆ ਕਰਦੀ ਸੀ।

**ਡੋਲੂ**—*ਪੁ. ਕੁੰਡੇ ਵਾਲਾ ਡੱਬਾ*–ਬੱਚਾ ਡੋਲੂ ਚੁੱਕ ਕੇ ਦੁੱਧ ਲੈਣ ਜਾ ਰਿਹਾ ਸੀ।

**ਡੌਂਡੀ**—*ਇ. ਢੰਡੋਰਾ, ਮੁਨਾਦੀ*–ਇਹ ਆਦਮੀ ਅੱਜ ਸ਼ਾਮ ਨੂੰ ਹੋਣ ਵਾਲੇ ਜਲਸੇ ਦੀ ਡੌਂਡੀ ਫੇਰ ਰਿਹਾ ਹੈ।

**ਡੌਰ ਭੌਰ**—*ਵਿ. ਘਬਰਾਇਆ ਹੋਇਆ*–ਕੀ ਗੱਲ ਹੈ, ਤੁਸੀਂ ਅੱਜ ਸਵੇਰ ਦੇ ਹੀ ਡੌਰ ਭੌਰ ਹੋਏ ਫਿਰਦੇ ਹੋ।

**ਡੌਲਾ**—*ਪੁ. ਬਾਂਹ ਦਾ ਕੂਹਣੀ ਅਤੇ ਮੋਢੇ ਵਿਚਕਾਰ ਦਾ ਹਿੱਸਾ*–ਡੰਡ ਪੇਲਣ ਨਾਲ ਡੌਲੇ ਮਜ਼ਬੂਤ ਹੋ ਜਾਂਦੇ ਹਨ।

**ਡੌਲੇ ਫਰਕਣਾ**—*ਮੁਹਾ. ਗੁੱਸਾ ਆਉਣਾ, ਜੋਸ਼ ਆਉਣਾ*–ਜਦੋਂ ਉਸ ਨੇ ਮੈਨੂੰ ਮੰਦੀਆਂ ਗਾਲ੍ਹਾਂ ਕੱਢੀਆਂ ਤਾਂ ਮੇਰੇ ਡੌਲੇ ਫਰਕਣ ਲੱਗ ਪਏ।

## ਢ

**ਢਉਆ**—*ਪੁ. ਮਿੱਟੀ ਤੇ ਗੋਲ ਘੜੀ ਹੋਈ ਠੀਕਰੀ*–ਬੱਚੇ ਢਉਏ ਨਾਲ ਖੇਡਦੇ ਹਨ।

**ਢਹਾ**—*ਪੁ. ਛੱਜ ਬਣਾਉਣ ਵਾਲੀ ਇਕ ਜਾਤੀ ਅਤੇ ਉਸਦਾ ਕੋਈ ਇਕ ਵਿਅਕਤੀ*–ਢਹੇ ਛੱਜ ਬਣਾਉਣ ਦਾ ਕੰਮ ਕਰਦੇ ਹਨ।

**ਢਹਿ ਢੇਰੀ ਹੋਣਾ**—*ਮੁਹਾ. ਤਬਾਹ ਹੋਣਾ, ਬਰਬਾਦ ਹੋਣਾ*–ਕਿੰਨੀ ਸੁਹਣੀ ਇਮਾਰਤ ਸੀ, ਪਰ ਅੱਗ ਲੱਗਣ ਨਾਲ ਸਾਰੀ ਢਹਿ ਢੇਰੀ ਹੋ ਗਈ।

**ਢਹਿਣਾ**—*ਕ੍ਰਿ. ਅਕ. ਡਿੱਗਣਾ; ਕੁਸ਼ਤੀ ਵਿਚ ਪਿੱਠ ਲੱਗਣਾ*–ਚੱਕਰ ਆਉਣ ਕਾਰਨ ਮੈਂ ਜ਼ਮੀਨ ਤੇ ਢਹਿ ਪਿਆ; ਵੇਖਣ ਨੂੰ ਤਾਂ ਮੁੰਡਾ ਤਕੜਾ ਲਗਦਾ ਸੀ, ਪਰ ਢਹਿਣ ਲੱਗਿਆਂ ਦੇਰ ਨਹੀਂ ਲੱਗੀ।

**ਢਹਿੰਦੀ ਕਲਾ**—*ਇ. (ਮਨ ਦੀ) ਨਿਘਰਦੀ ਹੋਈ ਹਾਲਤ, ਨਿਰਾਦਰ, ਪਤਨ*–ਦਲਿੱਦਰੀ ਬੰਦੇ ਸਦਾ ਢਹਿੰਦੀ ਕਲਾ ਵਿਚ ਹੀ ਰਹਿੰਦੇ ਹਨ।

**ਢੰਕ**—*ਪੁ. ਇਕ ਰੁੱਖ*–ਅੱਜਕਲ੍ਹ ਪਿੰਡਾਂ ਵਿਚ ਵੀ ਢੰਕ ਆਦਿ ਘੱਟ ਹੀ ਵਿਖਾਈ ਦਿੰਦੇ ਹਨ।

**ਢੱਕਣ**—*ਪੁ. ਧਾਤ ਆਦਿ ਦੀ ਇਕ ਚੀਜ਼ ਜਿਸ ਨਾਲ ਭਾਂਡੇ ਆਦਿ ਦਾ ਮੂੰਹ ਢਕਦੇ ਹਨ*–ਦੁੱਧ ਦੇ ਪਤੀਲੇ ਉੱਤੇ ਢੱਕਣ ਦੇ ਦਿਉ।

**ਢਕਣਾ**—*ਕ੍ਰਿ. ਸਕ. ਕੱਜਣਾ*–ਖਾਣ ਵਾਲੀਆਂ ਚੀਜ਼ਾਂ ਨੂੰ ਢਕਣਾ ਜ਼ਰੂਰੀ ਹੈ।

**ਢਕੌਂਸਲਾ**—*ਪੁ. ਗੱਪ; ਪਖੰਡ*–ਸੱਚ ਬੋਲਣ ਵਾਲਾ ਬੰਦਾ ਕਦੀ ਢਕੌਂਸਲਾ ਨਹੀਂ ਮਾਰਦਾ; ਢਕੌਂਸਲਾ ਕਰਨ ਵਾਲੇ ਦਾ ਕਿਸੇ ਨੂੰ ਵਿਸ਼ਵਾਸ ਨਹੀਂ ਰਹਿੰਦਾ।

**ਢੰਗ**—*ਪੁ. ਤਰੀਕਾ, ਤਰ੍ਹਾਂ, ਪ੍ਰਕਾਰ, ਉਪਾ, ਯਤਨ*–ਮੈਨੂੰ ਇਹ ਸਵਾਲ ਕੱਢਣ ਦਾ ਢੰਗ ਨਹੀਂ ਆਉਂਦਾ; ਇਸ ਢੰਗ ਨਾਲ ਗੁਜ਼ਾਰਾ ਚੱਲਣਾ ਮੁਸ਼ਕਲ ਹੈ; ਮੈਨੂੰ ਇਸ ਮੁਸ਼ਕਲ ਵਿਚੋਂ ਨਿਕਲਣ ਦਾ ਕੋਈ ਢੰਗ ਦੱਸੋ।

**ਢੱਗਾ**—*ਪੁ. ਬਲਦ*–ਮੇਰੇ ਕੋਲ ਤਾਂ ਸਿਰਫ ਇੱਕੋ ਢੱਗਾ ਹੀ ਰਹਿ ਗਿਆ ਹੈ।

**ਢੱਠਾ**—*ਪੁ. ਢੱਟਾ, ਸਾਨ੍ਹ*–ਅੱਜਕਲ੍ਹ ਉਸ ਨੇ ਮੇਰੇ ਨਾਲ ਝੋਟੇ ਢੱਠੇ ਦਾ ਵੈਰ ਬੰਨ੍ਹਿਆ ਹੋਇਆ ਹੈ।

**ਢੱਡ**—*ਇ. ਡੌਰੂ ਵਰਗਾ ਇਕ ਸਾਜ਼*–ਢਾਡੀ ਢੱਡ ਸਾਰੰਗੀ ਤੇ ਵਾਰ ਗਾ ਰਿਹਾ ਹੈ।

**ਢੰਡੋਰਚੀ**—*ਪੁ. ਢੰਡੋਰਾ ਫੇਰਨ ਵਾਲਾ, ਮੁਨਾਦੀ ਕਰਨ ਵਾਲਾ*–ਢੰਡੋਰਚੀ ਢੰਡੋਰਾ ਫੇਰ ਰਿਹਾ ਸੀ।

**ਢੰਡੋਰਾ**—*ਪੁ. ਡੌਂਡੀ*–ਤੁਹਾਨੂੰ ਢੰਡੋਰਾ ਫੇਰਨ ਲਈ ਪਹਿਲਾਂ ਆਗਿਆ ਲੈਣੀ ਪਵੇਗੀ।

**ਢਲਣਾ**—*ਕ੍ਰਿ. ਅਕ. ਪਿਘਲਣਾ; ਲਹਿਣਾ, ਛਿਪਣਾ*–ਅਪ੍ਰੈਲ ਮਈ ਦੇ ਮਹੀਨੇ ਤੋਂ ਪਹਾੜਾਂ ਤੇ ਪਈਆਂ ਬਰਫ਼ਾਂ ਢਲਣੀਆਂ ਸ਼ੁਰੂ ਹੋ ਜਾਂਦੀਆਂ ਹਨ; ਸੂਰਜ ਢਲਣ ਪਿੱਛੋਂ ਮੈਂ ਤੇਰੇ ਘਰ ਆਵਾਂਗਾ।

**ਢਲਾਈ**—*ਇ. ਲੋਹਾ ਆਦਿ ਨੂੰ ਪਿਘਲਾਉਣ ਦਾ ਕੰਮ ਜਾਂ ਮਜ਼ਦੂਰੀ*–ਗੋਬਿੰਦਗੜ੍ਹ ਵਿਚ ਢਲਾਈ ਦੇ ਕਈ ਕਾਰਖਾਨੇ ਹਨ।

**ਢਲਾਣ**—*ਇ. ਢਲਵਾਨ, ਨੀਵਾਂ ਪਾਸਾ*–ਪਾਣੀ ਹਮੇਸ਼ਾ ਢਲਾਣ ਵੱਲ ਹੀ ਜਾਂਦਾ ਹੈ।

**ਢਾਈ**—*ਵਿ. ਦੋ ਅਤੇ ਅੱਧਾ, $2\frac{1}{2}$*—ਅਧਿਆਪਕ ਨੇ ਬੱਚਿਆਂ ਨੂੰ ਢਾਈ ਘੰਟੇ ਦਾ ਪੇਪਰ ਪਾਇਆ ਸੀ।

**ਢਾਸਣਾ**—*ਪੁ. ਢੋ*—ਬਾਬਾ ਜੀ ਸਿਰ੍ਹਾਣੇ ਨਾਲ ਢਾਸਣਾ ਲਾ ਕੇ ਬੈਠੇ ਹਨ।

**ਢਾਹ**—*ਇ. ਬਹੁਤ ਜ਼ਿਆਦਾ ਨੁਕਸਾਨ*—ਪਿਤਾ ਦੇ ਮਰ ਜਾਣ ਨਾਲ ਰਾਮ ਸਿੰਘ ਦੀ ਪੜ੍ਹਾਈ ਨੂੰ ਬੜੀ ਢਾਹ ਲੱਗੀ ਹੈ।

**ਢਾਹੁਣਾ**—*ਕ੍ਰਿ. ਸਕ. ਡੇਗਣਾ*—ਕੰਧ ਡਿਗਣ ਵਾਲੀ ਹੈ, ਇਸ ਨੂੰ ਢਾਹ ਦਿਉ।

**ਢਾਕ**—*ਇ. ਗੋਦੀ*—ਮਾਂ ਨੇ ਬੱਚੇ ਨੂੰ ਢਾਕ ਤੇ ਚੁੱਕਿਆ ਹੋਇਆ ਹੈ।

**ਢਾਕੇ ਚੜ੍ਹਨਾ**—*ਮੁਹਾ. ਕਿਸੇ ਦੇ ਅਧੀਨ ਹੋਣਾ*—"ਹਿੰਮਤ ਔਖਾ ਮੋਟੀਆ ਜਿਸ ਵੇਲੇ ਆ ਕੇ, ਕਿਸਮਤ ਚੜ੍ਹੀ ਪੰਜਾਬ ਦੀ ਗੋਰਾਂ ਦੀ ਢਾਕੇ"।

(ਪੰ. ਪ੍ਰ. ੪)

**ਢਾਂਚਾ**—*ਪੁ. ਕੋਈ ਚੀਜ਼ ਬਣਾਉਣ ਤੋਂ ਪਹਿਲਾਂ ਉਸ ਦੇ ਹਿੱਸਿਆਂ ਨੂੰ ਜੋੜ ਕੇ ਤਿਆਰ ਕੀਤੀ ਸ਼ਕਲ, ਫ਼ਰੇਮ, ਬਣਾਵਟ*—ਹਾਲੀ ਤਾਂ ਮੇਰੇ ਮਕਾਨ ਦਾ ਮਸਾਂ ਢਾਂਚਾ ਹੀ ਖੜ੍ਹਾ ਹੋਇਆ ਹੈ; ਹਰੇਕ ਆਦਮੀ ਦੇ ਸਰੀਰ ਦਾ ਅਲੱਗ ਅਲੱਗ ਢਾਂਚਾ ਹੁੰਦਾ ਹੈ।

**ਢਾਠਾ**—*ਪੁ. ਦਾੜ੍ਹੀ ਦੇ ਵਾਲਾਂ ਨੂੰ ਮੂੰਹ ਨਾਲ ਚਿਪਕਾ ਕੇ ਰੱਖਣ ਲਈ ਮੂੰਹ ਉੱਤੇ ਬੰਨ੍ਹੀ ਜਾਣ ਵਾਲੀ ਕੱਪੜੇ ਦੀ ਲੰਮੀ ਪੱਟੀ, ਢਾਠੀ*—ਢਾਠਾ ਬੰਨ੍ਹ ਕੇ ਬਾਹਰ ਜਾਣਾ ਚੰਗਾ ਨਹੀਂ ਲਗਦਾ।

**ਢਾਡੀ**—*ਪੁ. ਢੱਡ ਵਜਾ ਕੇ ਵਾਰਾਂ ਗਾਉਣ ਵਾਲਾ ਵਿਅਕਤੀ*—ਅੱਜ ਦੀਵਾਨ ਵਿਚ ਉੱਚ ਕੋਟੀ ਦੇ ਢਾਡੀ ਜੱਥੇ ਬੁਲਾਏ ਗਏ ਸਨ।

**ਢਾਣੀ**—*ਇ. ਟੋਲੀ, ਜਮਾਤ*—ਮੇਲੇ ਵਿਚ ਮੁੰਡਿਆਂ ਦੀਆਂ ਢਾਣੀਆਂ ਦੀਆਂ ਢਾਣੀਆਂ ਜਾ ਰਹੀਆਂ ਸਨ।

**ਢਾਬ**—*ਇ. ਪਾਣੀ ਦਾ ਭਰਿਆ ਹੋਇਆ ਡੂੰਘਾ ਟੋਆ*—ਪਿੰਡ ਤੋਂ ਬਾਹਰ ਢਾਬ ਵਿਚ ਮੱਝਾਂ ਨਹਾਉਂਦੀਆਂ ਹਨ।

**ਢਾਬਾ**—*ਪੁ. ਉਹ ਦੁਕਾਨ ਜਿੱਥੇ ਰੋਟੀ ਤਿਆਰ ਕੀਤੀ ਜਾਂਦੀ ਹੈ ਤੇ ਕੀਮਤ ਲੈ ਕੇ ਖੁਆਈ ਜਾਂਦੀ ਹੈ, ਤੰਦੂਰ*—ਰਮੇਸ਼ ਦਾ ਢਾਬਾ ਵਧੀਆ ਖਾਣੇ ਲਈ ਮੰਨਿਆ ਹੋਇਆ ਹੈ।

**ਢਾਰਸ**—*ਇ. ਦਿਲਾਸਾ, ਤਸੱਲੀ*—ਬੀਮਾਰੀ ਵਿਚ ਉਸ ਦੀ ਸੇਵਾ ਕਰਨੀ ਤਾਂ ਕਿਤੇ ਰਹੀ, ਉਸ ਨੂੰ ਢਾਰਸ ਦੇਣ ਵਾਲਾ ਵੀ ਕੋਈ ਨਹੀਂ ਸੀ।

**ਢਾਰਾ**—*ਪੁ. ਕੱਚਾ ਕਮਰਾ*—ਢਾਰੇ ਵਿਚ ਪਸ਼ੂ ਬੰਨ੍ਹੇ ਹੋਏ ਹਨ।

**ਢਾਲ**—*ਇ. ਨੀਵਾਂ ਪਾਸਾ, ਨਿਵਾਣ ; ਇਕ ਤਰ੍ਹਾਂ ਦਾ ਹਥਿਆਰ ਜੋ ਗੈਂਡੇ ਦੇ ਚਮੜੇ ਜਾਂ ਧਾਤ ਦਾ ਬਣਿਆ ਹੁੰਦਾ ਹੈ*—ਛੱਤ ਦੀ ਢਾਲ ਠੀਕ ਨਾ ਹੋਣ ਕਾਰਣ ਮੀਂਹ ਦਾ ਪਾਣੀ ਰੁਕ ਜਾਂਦਾ ਹੈ ; ਤਲਵਾਰਾਂ ਦੀ ਲੜਾਈ ਵਿਚ ਸਿਪਾਹੀ ਇਕ ਦੂਜੇ ਦਾ ਵਾਰ ਢਾਲ ਨਾਲ ਰੋਕਦੇ ਹਨ।

**ਢਾਲਣਾ**—*ਕ੍ਰਿ. ਸਕ. ਲੋਹੇ ਆਦਿ ਨੂੰ ਪੰਘਾਰਨਾ ; ਆਪਣੇ ਆਪ ਨੂੰ ਵਕਤ ਅਨੁਸਾਰ ਚੱਲਣ ਲਈ ਤਿਆਰ ਕਰਨਾ*—ਸੁਨਿਆਰ ਕੁਠਾਲੀ ਵਿਚ ਸੋਨਾ ਢਾਲਦਾ ਹੈ ; ਨਿਰਮਲ ਵਿਚ ਇਹ ਸਿਫ਼ਤ ਹੈ ਕਿ ਉਹ ਮੌਕੇ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੀ ਹੈ।

**ਢਿਗ**—*ਇ. ਨਦੀ ਦੇ ਕੰਢੇ ਦੀ ਮਿੱਟੀ ਦਾ ਟੁਕੜਾ ਜੋ ਖੁਰਨ ਕਾਰਣ ਡਿਗ ਪਏ*—ਦਰਿਆ ਦੀਆਂ ਛੱਲਾਂ ਨਾਲ ਕੰਢੇ ਦੀਆਂ ਢਿਗਾਂ ਡਿਗ ਪੈਂਦੀਆਂ ਹਨ।

**ਢਿੱਡ**—*ਪੁ. ਪੇਟ*—ਢਿੱਡ ਵਿਚ ਦਰਦ ਕਾਰਣ ਮੈਂ ਸਾਰੀ ਰਾਤ ਸੌਂ ਨਹੀਂ ਸਕਿਆ।

**ਢਿੱਡਲ**—*ਵਿ. ਵੱਡੇ ਢਿੱਡ ਵਾਲਾ, ਗੋਗੜ ਵਾਲਾ*—ਢਿੱਡਲ ਬੰਦੇ ਨੂੰ ਕਸਰਤ ਕਰਨੀ ਚਾਹੀਦੀ ਹੈ।

**ਢਿੱਡ ਵਿਚ ਵੜਨਾ**—*ਮੁਹਾ. ਕਿਸੇ ਨੂੰ ਪਿਆਰ ਨਾਲ ਆਪਣੇ ਵੱਸ ਕਰ ਲੈਣਾ*—ਤੂੰ ਤਾਂ ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਹਰ ਕਿਸੇ ਦੇ ਢਿੱਡ ਵਿਚ ਵੜ ਜਾਂਦੀ ਹੈਂ।

**ਢਿੱਡੋਂ ਭੁੱਖੀ ਸ਼ੌਂਕਣ ਮੇਲੇ ਦੀ**—*ਅਖੌ. ਜਦੋਂ ਕੋਈ ਗ਼ਰੀਬੀ ਦੀ ਹਾਲਤ ਵਿਚ ਅਮੀਰਾਂ ਵਰਗੀਆਂ ਗੱਲਾਂ ਕਰੇ ਤਾਂ ਕਹਿੰਦੇ ਹਨ*—ਤਨਖਾਹ ਤਾਂ ਉਸ ਦੀ ਸਿਰਫ਼ ਦੋ ਸੌ ਰੁਪਏ ਹੈ, ਪਰ ਸ਼ੌਂਕ ਉਸ ਦੇ ਅਮੀਰਾਂ ਵਾਲੇ ਹਨ, ਇਹ ਤਾਂ ਉਹੋ ਗੱਲ ਹੈ, ਢਿੱਡੋਂ ਭੁੱਖੀ ਸ਼ੌਂਕਣ ਮੇਲੇ ਦੀ।

**ਢਿਬਰੀ**—*ਇ. ਕਾਬਲੇ ਦਾ ਨਟ*—ਤੁਹਾਡੀ ਮਸ਼ੀਨ ਦੀਆਂ ਸਾਰੀਆਂ ਢਿਬਰੀਆਂ ਢਿੱਲੀਆਂ ਹੋਈਆਂ ਪਈਆਂ ਹਨ।

**ਢਿੱਲ**—*ਇ. ਸੁਸਤੀ, ਆਲਸ, ਦੇਰ*—ਚੰਗਾ ਕੰਮ ਕਰਨ ਲੱਗਿਆਂ ਕਦੇ ਢਿੱਲ ਨਾ ਕਰੋ; ਜੇ ਉਸ ਸਮੇਂ ਥੋੜ੍ਹੀ ਜਿਹੀ ਵੀ ਢਿੱਲ ਹੋ ਜਾਂਦੀ ਤਾਂ ਕੰਮ ਨਹੀਂ ਸੀ ਬਣਨਾ।

**ਢਿਲਕਣਾ**—*ਕ੍ਰਿ. ਅਕ. ਢਿੱਲਾ ਹੋਣਾ*—ਬੁੱਢਾ ਹੋਣ ਕਾਰਣ ਹੁਣ ਉਸ ਦਾ ਚਿਹਰਾ ਢਿਲਕਣਾ ਸ਼ੁਰੂ ਹੋ ਗਿਆ ਹੈ।

**ਢਿੱਲੜ**—*ਵਿ. ਸੁਸਤ, ਆਲਸੀ*—ਤੇਰੇ ਜਿਹਾ ਢਿੱਲੜ ਮੈਂ ਅੱਜ ਤਕ ਨਹੀਂ ਵੇਖਿਆ।

**ਢਿੱਲਾ**—*ਵਿ. ਜੋ ਕੱਸਿਆ ਨਾ ਹੋਵੇ; ਸੁਸਤ, ਬੀਮਾਰ*—ਮੰਜਾ ਢਿੱਲਾ ਹੋ ਗਿਆ ਹੈ, ਇਸ ਨੂੰ ਕਸ ਦਿਉ ; ਉਸ ਨੇ ਕੀ ਕੰਮ ਕਰਨਾ ਹੈ, ਉਹ ਤਾਂ ਬੜਾ ਢਿੱਲਾ ਆਦਮੀ ਹੈ; ਕਾਕਾ ਕਿੰਨੇ ਦਿਨਾਂ ਤੋਂ ਹੀ ਢਿੱਲਾ ਹੈ।

**ਢੀਠ**—*ਵਿ. ਜਿਸ ਨੂੰ ਕੋਈ ਸ਼ਰਮ ਨਾ ਹੋਵੇ*—ਮੈਂ ਉਸ ਨੂੰ ਇਸ ਤਰ੍ਹਾਂ ਦੀਆਂ ਭੈੜੀਆਂ ਹਰਕਤਾਂ ਨਾ ਕਰਨ ਤੋਂ ਕਈ ਵਾਰ ਮਨ੍ਹਾਂ ਕੀਤਾ ਹੈ, ਪਰ ਉਹ ਤਾਂ ਢੀਠ ਹੈ?

**ਢੁਆਈ**—*ਇ. ਢੋਣ ਦਾ ਕੰਮ ਜਾਂ ਮਜ਼ਦੂਰੀ*—ਤੁਸੀਂ ਸਾਰੇ ਸਾਮਾਨ ਦੀ ਕਿੰਨੀ ਢੁਆਈ ਲਵੋਗੇ?

**ਢੁੱਕਣਾ**—*ਕ੍ਰਿ. ਅਕ. ਅਪੜਨਾ, ਪੁੱਜਣਾ (ਜੰਞ ਦਾ); ਚੰਗਾ ਲਗਣਾ*—ਬਰਾਤ ਦੇ ਢੁੱਕਣ ਦਾ ਕੀ ਸਮਾਂ ਹੈ; ਇਹ ਸੂਟ ਤੁਹਾਨੂੰ ਬਹੁਤ ਢੁੱਕਦਾ ਹੈ।

**ਢੁੱਚਰ**—*ਇ. ਬਹਾਨਾ ; ਰੁਕਾਵਟ*—ਜਦੋਂ ਕੰਮ ਕਰਨ ਦੀ ਮਰਜ਼ੀ ਨਾ ਹੋਵੇ ਤਾਂ ਆਦਮੀ ਕੋਈ ਨਾ ਕੋਈ ਢੁੱਚਰ ਲੱਭ ਲੈਂਦਾ ਹੈ; ਹੁਣ ਮੇਰਾ ਸਾਰਾ ਕੰਮ ਹੋ ਗਿਆ ਹੈ, ਵੇਖਣਾ ਹੁਣ ਕੋਈ ਢੁੱਚਰ ਨਾ ਪਾਉਣਾ।

**ਢੂਹੀ**—*ਇ. ਪਿੱਠ, ਲੱਕ*—ਕਈ ਦਿਨਾਂ ਤੋਂ ਮੇਰੀ ਢੂਹੀ ਵਿਚ ਦਰਦ ਹੋ ਰਿਹਾ ਹੈ।

**ਢੇਰ**—*ਪੁ. ਇਕੱਠੀ ਚੀਜ਼ ਦਾ ਸਮੂਹ*—ਗਲੀ ਵਿਚ ਕੂੜੇ ਦੇ ਢੇਰ ਲੱਗੇ ਹੋਏ ਹਨ।

**ਢੇਰੀ**—*ਇ. ਛੋਟਾ ਢੇਰ; ਹਿੱਸਾ*—ਬੱਚੇ ਮਿੱਟੀ ਦੀਆਂ ਢੇਰੀਆਂ ਬਣਾ ਕੇ ਖੇਡ ਰਹੇ ਹਨ, ਦਾਣਿਆਂ ਦੀਆਂ ਚਾਰ ਢੇਰੀਆਂ ਬਣਾ ਦਿਉ।

**ਢੇਰੀ ਹੋਣਾ**—*ਮੁਹਾ. ਢਹਿ ਪੈਣਾ, ਤਬਾਹ ਹੋਣਾ; ਡਿੱਗ ਕੇ ਉੱਥੇ ਹੀ ਮਰ ਜਾਣਾ*—ਅੱਗ ਲੱਗਣ ਦੀ ਦੇਰ ਸੀ ਕਿ ਸਾਰਾ ਮਕਾਨ ਕੁਝ ਸਮੇਂ ਵਿਚ ਹੀ ਢੇਰੀ ਹੋ ਗਿਆ; ਸੀਨੇ ਵਿਚ ਗੋਲੀ ਲੱਗਣ ਕਾਰਣ ਸਿਪਾਹੀ ਢੇਰੀ ਹੋ ਗਿਆ।

**ਢੇਲਾ**—*ਪੁ. ਮਿੱਟੀ ਦਾ ਡਲਾ, ਢੀਮ*—ਕਿਸਾਨ ਨੇ ਹਲ ਵਾਹੁਣ ਪਿਛੋਂ ਢੇਲਿਆਂ ਨੂੰ ਭੰਨਣ ਲਈ ਸੁਹਾਗਾ ਫੇਰਿਆ।

**ਢੋ**—*ਪੁ. ਢਾਸਣਾ; ਸਬੱਬ*—ਮਿਨੂੰ ਤਾਂ ਢੋ ਲਾ ਕੇ ਪੜ੍ਹਨ ਦੀ ਆਦਤ ਹੈ, ਜਦੋਂ ਕੋਈ ਕੰਮ ਬਣਨਾ ਹੋਵੇ ਤਾਂ ਪਰਮਾਤਮਾ ਕੋਈ ਨਾ ਕੋਈ ਢੋ ਬਣਾ ਹੀ ਦਿੰਦਾ ਹੈ।

**ਢੌਂਗ**—*ਪੁ. ਭੇਸ, ਨਕਲ*—ਸਾਧੂ ਦਾ ਢੌਂਗ ਰਚ ਕੇ ਉਹ ਲੋਕਾਂ ਨੂੰ ਠੱਗ ਰਿਹਾ ਹੈ।

**ਢੌਂਗੀ**—*ਵਿ. ਪਖੰਡੀ*—ਢੌਂਗੀ ਸਾਧੂ ਨੂੰ ਲੋਕਾਂ ਨੇ ਮਾਰ ਮਾਰ ਕੇ ਭਜਾ ਦਿੱਤਾ।

**ਢੋਡਾ**—*ਪੁ. ਜੁਆਰ ਜਾਂ ਬਾਜਰੇ ਦੀ ਰੋਟੀ*—ਕਈ ਲੋਕ ਸਾਗ ਨਾਲ ਜਿਆਦਾਤਰ ਢੋਡਾ ਹੀ ਪਕਾਉਂਦੇ ਹਨ।

**ਢੋਣਾ**—*ਕ੍ਰਿ. ਸਕ. ਭਾਰ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਲੈ ਜਾਣਾ; ਬੰਦ ਕਰਨਾ (ਦਰਵਾਜਾ)*—ਮਾਲ ਗੱਡੀ ਲੱਖਾਂ ਮਣ ਸਾਮਾਨ ਢੋਂਦੀ ਹੈ; ਘਰ ਦਰਵਾਜਾ ਢੋ ਦੇਣ ਦੀ ਖੇਚਲ ਕਰਨਾ।

**ਢੋਰਾ**—*ਪੁ. ਅਨਾਜ ਨੂੰ ਲੱਗਣ ਵਾਲਾ ਇਕ ਕਿਸਮ ਦਾ ਕੀੜਾ*—ਛੋਲਿਆਂ ਨੂੰ ਢੋਰਾ ਬਹੁਤ ਛੇਤੀ ਲਗਦਾ ਹੈ।

**ਢੋਲਕ**—*ਇ. ਛੋਟਾ ਢੋਲ*—ਇਸਤਰੀਆਂ ਢੋਲਕ ਤੇ ਗੀਤ ਗਾ ਰਹੀਆਂ ਹਨ।

**ਢੋਲਕੀ**—*ਇ. ਢੋਲਕ*—ਦੀਦਾਰ ਸਿੰਘ ਢੋਲਕੀ ਬੜੀ ਚੰਗੀ ਵਜਾਉਂਦਾ ਹੈ।

**ਢੋਲ ਮਾਹੀ**—*ਪੁ. ਪ੍ਰੀਤਮ, ਢੋਲਾ*—ਪੰਜਾਬੀ ਲੋਕ ਗੀਤਾਂ ਵਿਚ ਢੋਲ ਮਾਹੀ ਦਾ ਬਹੁਤ ਵਰਣਨ ਮਿਲਦਾ ਹੈ।

**ਢੋਲਾ**—*ਪੁ. ਪ੍ਰੀਤਮ*—ਪੰਜਾਬੀ ਸਾਹਿੱਤ ਵਿਚ ਢੋਲੇ ਨਾਲ ਸਬੰਧਤ ਕਈ ਲੋਕ ਗੀਤ ਮਿਲਦੇ ਹਨ।

## ਤ

**ਤਅੱਲਕ**—*ਪੁ. ਸਬੰਧ*—ਮੇਰਾ ਇਸ ਗੱਲ ਨਾਲ ਕੋਈ ਤਅੱਲਕ ਨਹੀਂ।

**ਤਸ਼ਰੀਫ਼**—*ਇ. ਵਡਿਆਈ, ਸਨਮਾਨ, ਇੱਜ਼ਤ*—ਤੁਸੀਂ ਇੱਥੇ ਤਸ਼ਰੀਫ਼ ਰੱਖੋ, ਮੈਂ ਹੁਣੇ ਹੀ ਤੁਹਾਡਾ ਕੰਮ ਕਰਵਾ ਦਿੰਦਾ ਹਾਂ।

**ਤਸਲਾ**—*ਪੁ. ਲੋਹੇ ਆਦਿ ਦਾ ਚੌੜਾ ਭਾਂਡਾ*—ਮਜ਼ਦੂਰ ਤਸਲੇ ਵਿਚ ਗਾਰਾ ਢੋਂਦੇ ਹਨ।

**ਤਸੱਲੀ**—*ਇ. ਧਰਵਾਸ, ਦਿਲਾਸਾ; ਸੰਤੁਸ਼ਟੀ*—ਮੈਂ ਉਸ ਨੂੰ ਭਾਵੇਂ ਬੜੀ ਤਸੱਲੀ ਦਿੱਤੀ, ਪਰ ਉਸ ਤੇ ਕੋਈ ਅਸਰ ਨਾ ਹੋਇਆ; ਮੈਨੂੰ ਤੁਹਾਡੇ ਜਵਾਬ ਤੋਂ ਪੂਰੀ ਤਸੱਲੀ ਹੈ।

**ਤਸੱਲੀਬਖ਼ਸ਼**—*ਵਿ. ਸੰਤੋਖਜਨਕ*—ਤੁਹਾਡਾ ਜਵਾਬ ਕੋਈ ਬਹੁਤਾ ਤਸੱਲੀ ਬਖ਼ਸ਼ ਨਹੀਂ ਹੈ।

**ਤਸੀਹਾ**—*ਪੁ. ਤਕਲੀਫ਼, ਕਸ਼ਟ*—ਔਲਾਦ ਦੇ ਸੁਖ ਲਈ ਮਾਂ-ਬਾਪ ਨੂੰ ਤਸੀਹੇ ਝੱਲਣੇ ਹੀ ਪੈਂਦੇ ਹਨ।

**ਤਹਿ**—*ਇ. ਨਦੀ ਸਮੁੰਦਰ ਆਦਿ ਦਾ ਥੱਲਾ, ਥਾਹ; ਕੱਪੜੇ ਦਾ ਇਕਹਿਰਾ ਹਿੱਸਾ*—ਸਮੁੰਦਰ ਦੀ ਤਹਿ ਤੇ ਵੀ ਕਈ ਕਿਸਮ ਦੇ ਬੂਟੇ ਉੱਗ ਪੈਂਦੇ ਹਨ; ਸ਼ਾਲ ਨੂੰ ਠੱਪ ਕੇ ਉਸ ਦੀਆਂ ਇਕ ਦੋ ਤਹਿਆਂ ਵਿਚ ਗੋਲੀਆਂ ਰੱਖ ਦਿਉ।

**ਤਹਿਸੀਲ**—*ਇ. ਜ਼ਿਲੇ ਦਾ ਇਕ ਹਿੱਸਾ ਜਿਸ ਦਾ ਸਭ ਤੋਂ ਵੱਡਾ ਅਫ਼ਸਰ ਤਹਿਸੀਲਦਾਰ ਹੁੰਦਾ ਹੈ*—ਜ਼ਿਲ੍ਹਾ ਪਟਿਆਲੇ ਦੀਆਂ ਪੰਜ ਤਹਿਸੀਲਾਂ ਹਨ।

**ਤਹਿਸੀਲਦਾਰ**—*ਪੁ. ਤਹਿਸੀਲ ਦਾ ਸਭ ਤੋਂ ਵੱਡਾ ਅਫ਼ਸਰ*—ਅੱਜ ਕਲ੍ਹ ਤਹਿਸੀਲਦਾਰ ਸਾਹਿਬ ਪਿੰਡਾਂ ਦੇ ਦੌਰੇ ਤੇ ਆਏ ਹੋਏ ਹਨ।

**ਤਹਿ ਕਰਨਾ**—*ਕ੍ਰਿ. ਸਕ. ਠੱਪਣਾ*—ਧੋਤੇ ਹੋਏ ਕੱਪੜੇ ਤਹਿ ਕਰ ਕੇ ਰਖ ਦਿਉ।

**ਤਹਿਖਾਨਾ**—*ਪੁ. ਧਰਤੀ ਦੇ ਪੱਧਰ ਤੋਂ ਹੇਠਾਂ ਬਣਿਆ ਕਮਰਾ*—ਪੁਲਿਸ ਨੇ ਸ਼ਹਿਰ ਦੇ ਇਕ ਵਪਾਰੀ ਦੇ ਘਰ ਛਾਪਾ ਮਾਰ ਕੇ ਤਹਿਖਾਨੇ ਵਿਚੋਂ ਨਜਾਇਜ਼ ਮਾਲ ਫੜਿਆ।

**ਤਹਿਜ਼ੀਬ**—*ਇ. ਸੱਭਿਅਤਾ*—ਪੂਰਬੀ ਤੇ ਪੱਛਮੀ ਤਹਿਜ਼ੀਬ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ।

**ਤਹਿਮਤ**—*ਇ. ਇਕ ਤਰ੍ਹਾਂ ਦੀ ਚਾਦਰ ਜਿਹੜੀ ਲੱਕ ਦੁਆਲੇ ਬੰਨ੍ਹੀ ਜਾਂਦੀ ਹੈ*—ਇਸ ਆਦਮੀ ਨੇ ਤਹਿਮਤ ਬੰਨ੍ਹੀ ਹੋਈ ਹੈ।

**ਤਕਸੀਮ**—*ਇ. ਵੰਡ*—ਤਕਸੀਮ ਅਤੇ ਜਰਬ ਦੇ ਸਵਾਲਾਂ ਵਿਚ ਘਾਟੇ ਜਾਦਾ ਹੋਣੇ ਜ਼ਰੂਰੀ ਹਨ।

**ਤੱਕਣਾ**—*ਕ੍ਰਿ. ਸਕ. ਵੇਖਣਾ*—ਸਵੇਰ ਦਾ ਮੈਂ ਤੁਹਾਨੂੰ ਤੱਕ ਰਿਹਾ ਹਾਂ, ਤੁਸੀਂ ਕਿੱਥੇ ਰਹੇ ਹੋ?

**ਤੱਕਣੀ**—*ਇ. ਵੇਖਣ ਦਾ ਢੰਗ*—ਕਿਸੇ ਦੀ ਤੱਕਣੀ ਤੋਂ ਹੀ ਉਸ ਦੀ ਨੀਅਤ ਦਾ ਪਤਾ ਲਗ ਜਾਂਦਾ ਹੈ।

**ਤਕਦੀਰ**—*ਇ. ਕਿਸਮਤ, ਭਾਗ*—ਤਕਦੀਰ ਦਾ ਲਿਖਿਆ ਕੋਈ ਨਹੀਂ ਮਿਟਾ ਸਕਦਾ।

**ਤਕਨੀਕ**—*ਇ. ਕੰਮ ਕਰਨ ਦਾ ਹੁਨਰ*—ਮੈਂ ਬਿਜਲੀ ਦਾ ਮਾਮੂਲੀ ਨੁਕਸ ਹੀ ਠੀਕ ਕਰ ਸਕਦਾ ਹਾਂ ਕਿਉਂ ਜੋ ਹਾਲੀ ਮੈਨੂੰ ਬਿਜਲੀ ਦੇ ਕੰਮ ਦੀ ਪੂਰੀ ਤਕਨੀਕ ਨਹੀਂ ਆਉਂਦੀ।

**ਤਕਨੀਕੀ**—*ਵਿ. ਤਕਨੀਕ ਨਾਲ ਸਬੰਧਤ*—ਮੈਂਟ੍ਰਿਕ ਦੀ ਪਰੀਖਿਆ ਪਾਸ ਕਰਨ ਪਿੱਛੋਂ ਮੈਂ ਕੋਈ ਤਕਨੀਕੀ ਸਿੱਖਿਆ ਪ੍ਰਾਪਤ ਕਰਨਾ ਚਾਹੁੰਦਾ ਹਾਂ।

**ਤਕਰੀਬਨ**—*ਕ੍ਰਿ. ਵਿ. ਅੰਦਾਜ਼ਨ, ਲਗਭਗ*—ਪਟਿਆਲੇ ਤੋਂ ਲੁਧਿਆਣੇ ਜਾਣ ਵਿਚ ਤਕਰੀਬਨ ਦੋ ਢਾਈ ਘੰਟੇ ਲੱਗ ਜਾਂਦੇ ਹਨ।

**ਤੱਕਲਾ**—ਪੁ. ਚਰਖੇ ਵਿਚ ਪਾਈ ਜਾਣ ਵਾਲੀ ਲੋਹੇ ਦੀ ਲੰਮੀ ਸਲਾਈ—ਤੁਹਾਡੇ ਚਰਖੇ ਦਾ ਤੱਕਲਾ ਸਿੱਧਾ ਕਰਨ ਵਾਲਾ ਹੈ।

**ਤਕਲੀਫ਼**—ਇ. ਦੁੱਖ, ਪੀੜ, ਜ਼ਹਿਮਤ, ਬੀਮਾਰੀ, ਮੁਸੀਬਤ, ਸੰਕਟ, ਉਚੇਚ, ਖੇਚਲ—ਪੈਰ ਦੀ ਸੱਟ ਦੀ ਮੈਨੂੰ ਬਹੁਤ ਤਕਲੀਫ਼ ਹੈ; ਉਸ ਨੂੰ ਪੇਟ ਦੀ ਕੋਈ ਤਕਲੀਫ਼ ਹੈ ਤਦੇ ਸਿਹਤ ਨਹੀਂ ਬਣਦੀ; ਤਕਲੀਫ਼ ਪੈਣ ਤੇ ਘਬਰਾਉਣਾ ਨਹੀਂ ਚਾਹੀਦਾ; ਤੁਸੀਂ ਐਨੀ ਤਕਲੀਫ਼ ਨਾ ਕਰੋ, ਮੈਂ ਤਾਂ ਬਸ ਜਾ ਰਿਹਾ ਹਾਂ।

**ਤਕੜਾ**—ਵਿ. ਤਾਕਤ ਵਾਲਾ, ਬਲਵਾਨ, ਰਾਜ਼ੀ—ਚੰਗੀ ਖ਼ੁਰਾਕ ਸਰੀਰ ਨੂੰ ਤਕੜਾ ਕਰਦੀ ਹੈ; ਹੁਣ ਉਹ ਅੱਗੇ ਨਾਲੋਂ ਤਕੜਾ ਹੈ।

**ਤਕੀਆ**—ਪੁ. ਸਿਰ੍ਹਾਣਾ—ਸਫ਼ਰ ਵਿਚ ਛੋਟਾ ਤਕੀਆ ਹੀ ਠੀਕ ਰਹਿੰਦਾ ਹੈ।

**ਤਖ਼ਤ**—ਪੁ. ਪਾਤਸ਼ਾਹ ਦੇ ਬੈਠਣ ਦੀ ਥਾਂ, ਰਾਜ ਸਿੰਘਾਸਨ; ਗੁਰੂ ਸਾਹਿਬਾਨ ਦੇ ਪੰਜ ਤਖ਼ਤ—ਪੁਰਾਣੇ ਜ਼ਮਾਨੇ ਵਿਚ ਮਹਾਰਾਜਿਆਂ ਦੇ ਤਖ਼ਤਾਂ ਨੂੰ ਬਹੁਤ ਜ਼ਿਆਦਾ ਸਜਾ ਕੇ ਰੱਖਿਆ ਜਾਂਦਾ ਸੀ; ਅਕਾਲ ਤਖ਼ਤ ਸ੍ਰੀ ਗੁਰੂ ਹਰਗੋਬਿੰਦ ਜੀ ਦਾ ਸਥਾਪਤ ਕੀਤਾ ਹੋਇਆ ਹੈ।

**ਤਖ਼ਤ-ਏ-ਤਾਊਸ**—ਪੁ. ਮੋਰ ਦੀ ਸ਼ਕਲ ਦਾ ਇਕ ਤਖ਼ਤ ਜੋ ਸ਼ਾਹ ਜਹਾਨ ਨੇ ਬਣਵਾਇਆ ਸੀ—1739 ਈ. ਵਿਚ ਨਾਦਰ ਸ਼ਾਹ ਤਖ਼ਤ-ਏ-ਤਾਊਸ ਨੂੰ ਲੁੱਟ ਕੇ ਆਪਣੇ ਨਾਲ ਲੈ ਗਿਆ ਸੀ।

**ਤਖ਼ਤਪੋਸ਼**—ਪੁ. ਫੱਟਿਆਂ ਦਾ ਬਣਿਆ ਹੋਇਆ ਇਕ ਪ੍ਰਕਾਰ ਦਾ ਮੰਜਾ—ਮੈਂ ਹਮੇਸ਼ਾ ਤਖ਼ਤ ਪੋਸ਼ ਤੇ ਸੌਂਦਾ ਹਾਂ।

**ਤਖ਼ਤਾ**—ਪੁ. ਲੱਕੜ ਦਾ ਚੀਰਿਆ ਹੋਇਆ ਫੱਟਾ, ਮੁਰਦੇ ਦੀ ਅਰਥੀ ਸਿਹਾ, ਦਰਵਾਜ਼ਾ—ਤਰਖਾਣ ਸ਼ਤੀਰੀ ਚੀਰ ਕੇ ਤਖ਼ਤੇ ਬਣਾਉਂਦਾ ਹੈ; ਮੁਰਦੇ ਨੂੰ ਤਖ਼ਤੇ ਤੇ ਪਾ ਕੇ ਸ਼ਮਸ਼ਾਨ ਭੂਮੀ ਲਿਜਾਇਆ ਜਾਂਦਾ ਹੈ, ਜ਼ਰਾ ਤਖ਼ਤਾ ਖੋਲ੍ਹ ਦੇਣਾ ਜੀ।

**ਤੰਗ**—ਵਿ. ਘੱਟ ਚੌੜਾ, ਭੀੜਾ; ਜਿਸ ਨੂੰ ਕਿਸੇ ਚੀਜ਼ ਦੀ ਥੁੜ ਹੋਵੇ, ਦੁਖੀ—ਇਹ ਕਮੀਜ਼ ਮੈਨੂੰ ਤੰਗ ਹੈ; ਅੱਜ ਕੱਲ੍ਹ ਮੈਂ ਥੋੜ੍ਹਾ ਤੰਗ ਹਾਂ, ਮੇਰੀ ਕੁਝ ਮਦਦ ਕਰੋ; ਮੈਂ ਤਾਂ ਹਰ ਰੋਜ਼ ਦੀ ਲੜਾਈ ਤੋਂ ਤੰਗ ਆ ਗਿਆ ਹਾਂ।

**ਤੰਗਦਸਤ**—ਵਿ. ਗ਼ਰੀਬ, ਨਿਰਧਨ—ਤੰਗਦਸਤ ਆਦਮੀ ਨੂੰ ਹੀ ਪੈਸੇ ਦੀ ਜ਼ਰੂਰਤ ਹੁੰਦੀ ਹੈ।

**ਤੰਗ ਦਿਲ**—ਵਿ. ਛੋਟਾ ਦਿਲਾ—ਸਾਨੂੰ ਜ਼ਿਆਦਾ ਤੰਗ ਦਿਲ ਨਹੀਂ ਬਣਨਾ ਚਾਹੀਦਾ।

**ਤੰਗਲੀ**—ਇ. ਕਣਕ, ਤੂੜੀ ਆਦਿ ਨੂੰ ਨਿਖੇੜਨ ਵਾਲਾ ਇਕ ਸੰਦ—ਕਿਸਾਨ ਤੰਗਲੀ ਨਾਲ ਕਣਕ ਨਿਖੇੜ ਰਿਹਾ ਹੈ।

**ਤੰਗੀ**—ਇ. ਥੁੜ, ਔਖ, ਮੁਸ਼ਕਲ—ਪੈਸੇ ਦੀ ਤੰਗੀ ਕਰਕੇ ਮੈਂ ਬੱਚਿਆਂ ਨੂੰ ਉਚੇਰੀ ਵਿੱਦਿਆ ਨਹੀਂ ਦੇ ਸਕਿਆ; ਜਦੋਂ ਵੀ ਤੈਨੂੰ ਕੋਈ ਤੰਗੀ ਹੋਵੇ ਤਾਂ ਮੈਨੂੰ ਦੱਸੀਂ।

**ਤਜਰਬਾ**—ਪੁ. ਪਰਖ, ਅਨੁਭਵ—ਪ੍ਰਯੋਗਸ਼ਾਲਾ ਵਿਚ ਵਿਗਿਆਨਕ ਖੋਜ ਕਰਨ ਵਾਲੇ ਸਾਇੰਸਦਾਨ ਤਜਰਬੇ ਕਰ ਰਹੇ ਹਨ; ਤਜਰਬਾ ਹੀ ਮਨੁੱਖ ਨੂੰ ਸਿਆਣਾ ਬਣਾਉਂਦਾ ਹੈ।

**ਤਜਰਬਾਕਾਰ**—ਵਿ. ਤਜਰਬੇ ਵਾਲਾ, ਸਿਆਣਾ—ਸਾਡੇ ਕਾਰਖਾਨੇ ਨੂੰ ਇਕ ਤਜਰਬੇਕਾਰ ਮਿਸਤਰੀ ਦੀ ਲੋੜ ਹੈ।

**ਤਜਵੀਜ਼**—ਇ. ਸੁਝਾਅ, ਰਾਇ—ਜੇਕਰ ਤੁਸੀਂ ਮੇਰੀ ਤਜਵੀਜ਼ ਨੂੰ ਮੰਨਿਆ ਹੁੰਦਾ ਤਾਂ ਤੁਹਾਨੂੰ ਇੰਨਾ ਨੁਕਸਾਨ ਨਾ ਹੁੰਦਾ।

**ਤਜਾਰਤ**—ਇ. ਸੌਦਾਗਰੀ, ਵਪਾਰ, ਹਿਸਾਬ ਦਾ ਤਰੀਕਾ—ਤਜਾਰਤ ਦੇ ਕੰਮ ਵਿਚ ਉਧਾਰ ਨਹੀਂ ਕਰਨਾ ਚਾਹੀਦਾ; ਪਰੀਖਿਆ ਵਿਚ ਸਾਨੂੰ ਤਜਾਰਤ ਦਾ ਸਵਾਲ ਜ਼ਰੂਰ ਆਉਂਦਾ ਹੈ।

**ਤਟ**—ਪੁ. ਕਿਨਾਰਾ, ਕੰਢਾ—ਸਮੁੰਦਰ ਦੇ ਤਟ ਤੇ ਬੰਦਰਗਾਹਾਂ ਬਣਾਈਆਂ ਜਾਂਦੀਆਂ ਹਨ।

**ਤਟਵਰਤੀ**—ਵਿ. ਤਟ ਦੇ ਨੇੜੇ ਦਾ, ਤਟ ਤੇ ਸਥਿਤ—ਤਟਵਰਤੀ ਇਲਾਕਿਆਂ ਵਿਚ ਸਮ-ਜਲਵਾਯੂ ਪਾਇਆ ਜਾਂਦਾ ਹੈ।

**ਤੜਨਾ**—ਕ੍ਰਿ. ਅਕ. ਆਕੜਨਾ—ਬੁਖ਼ਾਰ ਕਾਰਨ ਮੇਰਾ ਸਾਰਾ ਸਰੀਰ ਤੜਿਆ ਪਿਆ ਹੈ।

**ਤਣਾ**—ਪੁ. ਕਿਸੇ ਪੌਦੇ ਦਾ ਜੜ੍ਹ ਤੋਂ ਉੱਪਰ ਦਾ ਹਿੱਸਾ ਜਿਸ ਵਿਚੋਂ ਟਾਹਣੀਆਂ ਨਿਕਲਦੀਆਂ ਹਨ—ਬੋਹੜ ਦੇ ਦਰਖ਼ਤ ਦਾ ਤਣਾ ਬਹੁਤ ਮੋਟਾ ਹੁੰਦਾ ਹੈ।

**ਤਣਾਉ**—ਪੁ. ਆਕੜ ਜਾਣ ਦਾ ਭਾਵ—ਮੇਰੇ ਹੱਥ ਤੇ ਫੋੜਾ ਹੋ ਜਾਣ ਕਾਰਨ ਸਾਰੀ ਬਾਂਹ ਵਿਚ ਤਣਾਉ ਆ ਗਿਆ ਹੈ।

**ਤਣੀ**—ਇ. ਲੀੜੇ ਆਦਿ ਦੀ ਲੰਮੀ ਪੱਟੀ ਜਾਂ ਵੱਟੇ ਧਾਗੇ ਦੀ ਡੋਰ—ਸਕੂਲੋਂ ਆਉਂਦੇ ਹੋਏ ਬੱਚੇ ਦੇ ਬਸਤੇ ਦੀ ਤਣੀ ਟੁੱਟ ਗਈ।

**ਤੱਤ**—ਪੁ. ਕਿਸੇ ਪਦਾਰਥ ਦਾ ਮੂਲ ਅੰਸ਼ ਜਿਸ ਦੀ ਰਸਾਇਣਕ ਵੰਡ ਨਹੀਂ ਹੋ ਸਕਦੀ, ਸਾਰ—ਸੋਨਾ, ਤਾਂਬਾ, ਲੋਹਾ ਆਦਿ ਤੱਤ ਹਨ; ਇਸ ਕਹਾਣੀ ਵਿਚ ਕਹਾਣੀਕਾਰ ਨੇ ਅਸਲ ਜੀਵਨ ਦਾ ਤੱਤ ਸਮਝਾਇਆ ਹੈ।

**ਤਤਕਰਾ**—ਇ. ਸੂਚੀ ਪੱਤਰ—ਤਤਕਰੇ ਦੀ ਸਹਾਇਤਾ ਨਾਲ ਕੋਈ ਪੁਸਤਕ ਵਿਚੋਂ ਪੰਨਾ ਜਾਂ ਪਾਠ ਸੌਖਾ ਲੱਭ ਜਾਂਦਾ ਹੈ।

**ਤਤਕਾਲ**—ਕ੍ਰਿ. ਵਿ. ਉਸੇ ਵੇਲੇ, ਤੁਰੰਤ—ਉਸ ਦਾ ਸਾਰਾ ਕੰਮ ਤਤਕਾਲ ਹੀ ਉਸ ਦੇ ਮਿੱਤਰ ਨੇ ਕਰਵਾ ਦਿੱਤਾ।

**ਤਤਪਰ**—ਕ੍ਰਿ. ਵਿ. ਤਿਆਰ—ਸਾਡੀਆਂ ਫ਼ੌਜਾਂ ਦੇਸ਼ ਦੀ ਰਾਖੀ ਲਈ ਸਦਾ ਤਤਪਰ ਰਹਿੰਦੀਆਂ ਹਨ।

**ਤੱਤਾ**—ਵਿ. ਗਰਮ, ਗੁੱਸੇ ਵਾਲਾ—ਮੈਂ ਸਰਦੀਆਂ ਵਿਚ ਤੱਤੇ ਪਾਣੀ ਨਾਲ ਨਹਾਉਂਦਾ ਹਾਂ; ਉਹ ਬੜੇ ਤੱਤੇ ਸੁਭਾਅ ਦਾ ਆਦਮੀ ਹੈ।

**ਤੰਤੂ**—ਪੁ. ਜੀਵਾਂ ਦੇ ਸਰੀਰ ਅੰਦਰ ਸਾਰੀਰਕ ਨਾੜੀਆਂ ਦਾ ਸਮੂਹ ਜੋ ਦਿਮਾਗ਼ ਤੇ ਸਰੀਰ ਵਿਚਕਾਰ ਆਵੇਗਾਂ ਅਤੇ ਸੰਵੇਦਨਾ ਦਾ ਸੰਚਾਰ ਕਰਦਾ ਹੈ—ਜੀਵਾਂ ਦੇ ਸਰੀਰ ਵਿਚ ਤੰਤੂਆਂ ਦਾ ਅਹਿਮ ਕੰਮ ਹੈ।

**ਤੱਤੇ ਘਾ**—ਕ੍ਰਿ. ਵਿ. ਸੱਟ ਲੱਗਣ ਸਾਰ—ਲੜਾਈ ਵਾਲੀ ਤੱਤੇ ਘਾ ਸੱਟ ਦਾ ਪਤਾ ਹੀ ਨਹੀਂ ਲਗਦਾ।

**ਤੰਥ**—ਪੁ. ਸਚਾਈ, ਅਸਲੀਅਤ, ਮਾਅਕੂਲਤਾ—ਉਸ ਦੇ ਕਥਨ ਵਿਚ ਕੋਈ ਤੰਥ ਨਹੀਂ ਸੀ।

ਤੰਦ—ਇ. ਤਕਲੇ ਉੱਤੇ ਕੱਤੀ ਪੂਣੀ ਦੀ ਤਾਰ, ਧਾਗਾ—ਤਕਲਾ ਵਿੰਗਾ ਹੋਣ ਕਾਰਣ ਪੂਣੀ ਦੀ ਤੰਦ ਟੁੱਟ ਜਾਂਦੀ ਹੈ ; ਇਸ ਗੱਲ ਦੀ ਤੰਦ ਬੜੀ ਪੱਕੀ ਹੈ।

ਤਦਬੀਰ—ਇ. ਜੁਗਤ, ਉਪਾਉ—ਤਦਬੀਰ ਕਰਨ ਤੇ ਤਕਦੀਰ ਵੀ ਬਦਲ ਜਾਂਦੀ ਹੈ।

ਤੰਦਰੁਸਤ—ਵਿ. ਚੰਗੀ ਸਿਹਤ ਵਾਲਾ, ਅਰੋਗ—ਜ਼ਿੰਦਗੀ ਦਾ ਸੁਆਦ ਤਾਂ ਹੀ ਹੈ ਜੇ ਸਰੀਰ ਤੰਦਰੁਸਤ ਹੋਵੇ।

ਤੰਦਰੁਸਤੀ—ਇ. ਤੰਦਰੁਸਤ ਹੋਣ ਦਾ ਭਾਵ, ਅਰੋਗਤਾ—ਤੰਦਰੁਸਤੀ ਸਭ ਤੋਂ ਵੱਡਾ ਧਨ ਹੈ।

ਤੰਦੂਆ—ਪੁ. ਪਾਣੀ ਦਾ ਇਕ ਜਾਨਵਰ; ਜੀਭ ਹੇਠਲਾ ਮਾਸ ਜਿਸ ਕਾਰਣ ਬੰਦਾ ਬੋਲ ਨਹੀਂ ਸਕਦਾ—ਸਮੁੰਦਰ ਵਿਚ ਤੰਦੂਏ ਆਦਿ ਕਈ ਕਿਸਮ ਦੇ ਜੀਵ ਹੁੰਦੇ ਹਨ; ਡਾਕਟਰ ਨੇ ਦੱਸਿਆ ਕਿ ਬੱਚੇ ਦੀ ਜ਼ੁਬਾਨ ਹੇਠ ਤੰਦੂਆ ਹੈ।

ਤਨਖਾਹ—ਇ. ਤਲਬ ; ਸਿੱਖਾਂ ਵਿਚ ਰਹਿਤ ਤੋੜਨ ਦਾ ਦੰਡ—ਇਸ ਮਹਿੰਗਾਈ ਦੇ ਜ਼ਮਾਨੇ ਵਿਚ ਇਕੱਲੇ ਆਦਮੀ ਦੀ ਤਨਖਾਹ ਨਾਲ ਪਰਿਵਾਰ ਦਾ ਗੁਜ਼ਾਰਾ ਕਰਨਾ ਬੜਾ ਔਖਾ ਹੈ ; ਸਿੱਖਾਂ ਵਿਚ ਜੇ ਕੋਈ ਰਹਿਤ ਮਰਯਾਦਾ ਨੂੰ ਤੋੜੇ ਤਾਂ ਉਸ ਨੂੰ ਤਨਖਾਹ ਵਜੋਂ ਕੋਈ ਨਾ ਕੋਈ ਦੰਡ ਲਾਇਆ ਜਾਂਦਾ ਹੈ।

ਤਨਜ਼—ਪੁ. ਤਾਅਨਾ—ਉਹ ਗੱਲ ਤਾਂ ਮੈਂ ਸਿਰਫ਼ ਤਨਜ਼ ਨਾਲ ਹੀ ਆਖੀ ਸੀ।

ਤਨਦੇਹੀ—ਪੁ. ਮਿਹਨਤ, ਲਗਨ—ਕਾਮਾ ਸਵੇਰ ਦਾ ਬੜੀ ਤਨਦੇਹੀ ਨਾਲ ਕੰਮ ਕਰ ਰਿਹਾ ਸੀ।

ਤਪ—ਪੁ. ਤਪੱਸਿਆ—ਪੁਰਾਣੇ ਸਮਿਆਂ ਵਿਚ ਰਿਸ਼ੀ ਮੁਨੀ ਜੰਗਲਾਂ ਵਿਚ ਜਾ ਕੇ ਤਪ ਕੀਤਿਆ ਕਰਦੇ ਸਨ।

ਤਪੱਸਵੀ—ਪੁ. ਤਪ ਕਰਨ ਵਾਲਾ—ਸੰਤ ਅਤਰ ਸਿੰਘ ਮਸਤੂਆਣੇ ਵਾਲੇ ਬੜੇ ਤਪੱਸਵੀ ਹੋਏ ਹਨ।

ਤਪੱਸਿਆ—ਇ. ਤਪ, ਸਾਧਨਾ, ਘਾਲਣਾ—ਰਿਸ਼ੀ ਮੁਨੀ ਪਰਮਾਤਮਾ ਨੂੰ ਮਿਲਣ ਲਈ ਸਖ਼ਤ ਕਰੜੀ ਤਪੱਸਿਆ ਕਰਦੇ ਹਨ।

ਤਪਣਾ—ਕ੍ਰਿ. ਅਕ. ਗਰਮ ਹੋਣਾ, ਤੱਤਾ ਹੋਣਾ—ਤਵਾ ਚੰਗੀ ਤਰ੍ਹਾਂ ਤਪ ਲੈਣ ਦਿਓ ਤਾਂ ਰੋਟੀ ਪਕਾਉਣੀ ਸ਼ੁਰੂ ਕਰਨਾ।

ਤਪਦਿਕ—ਪੁ. ਇਕ ਤਰ੍ਹਾਂ ਦਾ ਪੁਰਾਣਾ ਬੁਖ਼ਾਰ ਜਿਹੜਾ ਫੇਫੜਿਆਂ ਦੇ ਖ਼ਰਾਬ ਹੋਣ ਨਾਲ ਹੁੰਦਾ ਹੈ—ਹੁਣ ਤਪਦਿਕ ਦਾ ਰੋਗ ਇੰਨਾ ਖ਼ਤਰਨਾਕ ਨਹੀਂ ਰਿਹਾ।

ਤੱਪੜ—ਪੁ. ਸਣ ਆਦਿ ਦਾ ਮੋਟਾ ਕੱਪੜਾ, ਟਾਟ—ਅੱਜਕਲ ਬੱਚੇ ਸਕੂਲ ਵਿਚ ਤੱਪੜਾਂ ਤੇ ਬੈਠਣਾ ਪਸੰਦ ਨਹੀਂ ਕਰਦੇ।

ਤਪਾਉਣਾ—ਕ੍ਰਿ. ਸਕ. ਗਰਮ ਕਰਨਾ—ਲੋਹੇ ਨੂੰ ਤਪਾਉਣ ਤੋਂ ਬਾਅਦ ਹੀ ਉਸ ਨੂੰ ਕੁੱਟਿਆ ਜਾ ਸਕਦਾ ਹੈ।

ਤਫ਼ਤੀਸ਼—ਇ. ਛਾਣ-ਬੀਣ, ਪੜਤਾਲ—ਕੇਸ ਦੀ ਤਫ਼ਤੀਸ਼ ਅਜੇ ਕੀਤੀ ਜਾਣੀ ਹੈ।

ਤਬਕਾ—ਪੁ. ਸ਼੍ਰੇਣੀ—ਮਹਿੰਗਾਈ ਦਾ ਅਸਰ ਵਧੇਰੇ ਕਰਕੇ ਵਿਚਕਾਰਲੇ ਤਬਕੇ ਤੇ ਪਿਆ ਹੈ।

ਤਬਦੀਲੀ—ਇ. ਬਦਲੀ—ਹਰ ਸਾਲ ਹੀ ਰੁੱਤ ਦੀ ਤਬਦੀਲੀ ਹੋ ਜਾਂਦੀ ਹੈ।

ਤਬਲਚੀ—ਵਿ. ਤਬਲਾ ਵਜਾਉਣ ਵਾਲਾ—ਆਮ ਕਰਕੇ ਹਰ ਸਾਜ਼ ਦੇ ਨਾਲ ਤਬਲਚੀ ਦਾ ਹੋਣਾ ਜ਼ਰੂਰੀ ਹੁੰਦਾ ਹੈ।

ਤਬਲਾ—ਪੁ. ਇਕ ਕਿਸਮ ਦਾ ਸਾਜ਼, ਜੋੜੀ—ਮੇਰਾ ਭਰਾ ਅੱਜ ਕਲ ਤਬਲਾ ਸਿੱਖ ਰਿਹਾ ਹੈ।

ਤਬਾਹੀ—ਇ. ਬਰਬਾਦੀ—ਜੰਗ ਵਿਚ ਚਾਰੇ ਪਾਸੇ ਤਬਾਹੀ ਹੀ ਤਬਾਹੀ ਮਚੀ ਨਜ਼ਰ ਆਉਂਦੀ ਹੈ।

ਤੰਬਾਕੂ—ਪੁ. ਇਕ ਤਰ੍ਹਾਂ ਦੀ ਨਸ਼ੇ ਵਾਲੀ ਬੂਟੀ ਅਤੇ ਉਸ ਦੇ ਪੱਤੇ—ਤੰਬਾਕੂ ਪੀਣਾ ਸਿਹਤ ਲਈ ਹਾਨੀਕਾਰਕ ਹੈ।

ਤਬਾਦਲਾ—ਪੁ. ਟ੍ਰਾਂਸਫ਼ਰ, ਬਦਲੀ—ਤਬਾਦਲਾ ਹੋਣ ਕਾਰਣ ਬੱਚਿਆਂ ਦੀ ਪੜ੍ਹਾਈ ਵੀ ਖ਼ਰਾਬ ਹੋ ਜਾਂਦੀ ਹੈ।

ਤਬੀਅਤ—ਇ. ਸੁਭਾਅ, ਸਰੀਰ ਦੀ ਹਾਲਤ, ਮਨ—ਪ੍ਰੀਤਮ ਸਿੰਘ ਬੜੀ ਗਰਮ ਤਬੀਅਤ ਦਾ ਆਦਮੀ ਹੈ ; ਪਿਛਲੇ ਦੋ ਦਿਨਾਂ ਤੋਂ ਮੇਰੀ ਤਬੀਅਤ ਬੜੀ ਖ਼ਰਾਬ ਹੈ; ਅੱਜ ਮੇਰੀ ਕੋਈ ਚੀਜ਼ ਖਾਣ ਨੂੰ ਤਬੀਅਤ ਨਹੀਂ ਕਰਦੀ।

ਤੰਬੂ—ਪੁ. ਟੈਂਟ—ਯਾਤਰੀਆਂ ਦੇ ਰਹਿਣ ਲਈ ਪੰਡਾਲ ਦੇ ਨਾਲ ਨਾਲ ਤੰਬੂ ਵੀ ਲਾ ਦਿੱਤੇ ਗਏ ਹਨ।

ਤੰਬੂਰਾ—ਪੁ. ਸਿਤਾਰ ਵਰਗਾ ਇਕ ਸਾਜ਼—ਤੰਬੂਰਾ ਸਿਤਾਰ ਤੋਂ ਬਹੁਤ ਵੱਡਾ ਹੁੰਦਾ ਹੈ।

ਤਬੇਲਾ—ਪੁ. ਪਸ਼ੂਆਂ ਦੇ ਬੰਨ੍ਹਣ ਦੀ ਥਾਂ—ਅਸੀਂ ਤਬੇਲੇ ਵਿਚ ਪਸ਼ੂ ਬੰਨ੍ਹਦੇ ਹਾਂ।

ਤਮਗਾ—ਪੁ. ਤਗਮਾ—ਸਰਤਾਜ ਸਿੰਘ ਨੂੰ ਲੜਾਈ ਵਿਚ ਬਹਾਦਰੀ ਵਿਖਾਉਣ ਲਈ ਕਈ ਤਮਗੇ ਮਿਲੇ ਹੋਏ ਹਨ।

ਤਮਾਸ਼ਬੀਨ—ਵਿ. ਤਮਾਸ਼ਾ ਵੇਖਣ ਵਾਲਾ—ਔਖੇ ਵੇਲੇ ਹੀ ਸੱਚੇ ਤੇ ਤਮਾਸ਼ਬੀਨ ਮਿੱਤਰ ਦੀ ਪਛਾਣ ਹੁੰਦੀ ਹੈ।

ਤਮਾਸ਼ਾ—ਪੁ. ਉਹ ਕਰਤਬ ਜਿਸ ਦੇ ਵੇਖਣ ਨਾਲ ਖ਼ੁਸ਼ੀ-ਪਰਚਾਵਾ ਹੋਵੇ; ਸਿਨੇਮਾ—ਲੋਕ ਪੁਤਲੀਆਂ ਦਾ ਤਮਾਸ਼ਾ ਵੇਖ ਰਹੇ ਹਨ; ਅੱਜ ਸ਼ਾਮ ਨੂੰ ਅਸੀਂ ਤਮਾਸ਼ਾ ਵੇਖਣ ਜਾਣਾ ਹੈ।

ਤਮਾਕੂ—ਪੁ. ਨਸ਼ੇ ਵਾਲੀ ਇਕ ਬੂਟੀ ਅਤੇ ਉਸ ਦੇ ਪੱਤੇ—ਤਮਾਕੂ ਪੀਣਾ ਬਹੁਤ ਬੁਰੀ ਆਦਤ ਹੈ।

ਤਮੀਜ਼—ਇ. ਸਹੂਰ, ਸਲੀਕਾ—ਉਸ ਨੂੰ ਬੋਲਣ ਦੀ ਬਿਲਕੁਲ ਤਮੀਜ਼ ਨਹੀਂ ਹੈ।

ਤਰਸ—ਪੁ. ਦਇਆ—ਜੇ ਤੁਹਾਨੂੰ ਉਸ ਦੀ ਹਾਲਤ ਤੇ ਤਰਸ ਆਉਂਦਾ ਹੈ ਤਾਂ ਉਸ ਦੀ ਮਦਦ ਕਰੋ।

ਤਰਸਣਾ—ਕ੍ਰਿ. ਅਕ. ਕਿਸੇ ਚੀਜ਼ ਦੀ ਪ੍ਰਾਪਤੀ ਨੂੰ ਬਹੁਤ ਜ਼ਿਆਦਾ ਚਾਹੁਣਾ—ਮੈਂ ਆਪਣੇ ਮਾਮਾ ਜੀ ਨੂੰ ਮਿਲਣ ਲਈ ਕਿੰਨੇ ਦਿਨਾਂ ਤੋਂ ਤਰਸ ਰਿਹਾ ਹਾਂ।

ਤਰਕ—ਇ. ਦਲੀਲ—ਮੈਨੂੰ ਤੁਹਾਡੀ ਗੱਲ ਵਿਚ ਕੋਈ ਤਰਕ ਨਹੀਂ ਦਿਸਦੀ।

ਤਰਕਸ਼—ਪੁ. ਤੀਰ ਰੱਖਣ ਵਾਲਾ ਲੰਬੇ ਆਕਾਰ ਦਾ ਇਕ ਤਰ੍ਹਾਂ ਦਾ ਥੈਲਾ—ਸਿਪਾਹੀ ਤਰਕਸ਼ ਵਿਚੋਂ ਤੀਰ ਕੱਢ ਕੇ ਚਲਾ ਰਿਹਾ ਹੈ।

**ਤਰੱਕੀ**—*ਇ. ਉੱਨਤੀ, ਤਨਖਾਹ ਜਾਂ ਅਹੁਦੇ ਵਿਚ ਵਾਧਾ*—ਭਾਰਤ ਹੁਣ ਉਦਯੋਗਿਕ ਖੇਤਰ ਵਿਚ ਬਹੁਤ ਤਰੱਕੀ ਕਰ ਗਿਆ ਹੈ ; ਅੱਜ ਕਲ੍ਹ ਸਾਲਾਨਾ ਤਰੱਕੀਆਂ ਮਹੀਨੇ ਦੀ ਪਹਿਲੀ ਤਾਰੀਖ ਤੋਂ ਲਗਦੀਆਂ ਹਨ।

**ਤਰਕੀਬ**—*ਇ. ਢੰਗ, ਜੁਗਤੀ*—ਇਸ ਮੁਸੀਬਤ ਤੋਂ ਛੁਟਕਾਰਾ ਪਾਉਣ ਦੀ ਮੈਨੂੰ ਕੋਈ ਤਰਕੀਬ ਨਹੀਂ ਸੁਝ ਰਹੀ ਸੀ।

**ਤਰਖਾਣ**—*ਪੁ. ਲੱਕੜੀ ਦਾ ਕੰਮ ਕਰਨ ਵਾਲਾ ਕਾਰੀਗਰ*—ਫਰਨੀਚਰ ਹਰ ਤਰਖਾਣ ਨਹੀਂ ਬਣਾ ਸਕਦਾ।

**ਤਰਖਾਣਾ**—*ਵਿ. ਤਰਖਾਣ ਦਾ*—ਅਸੀਂ ਤਾਂ ਸ਼ੁਰੂ ਤੋਂ ਤਰਖਾਣਾ ਕੰਮ ਕਰਦੇ ਹਾਂ।

**ਤਰੰਗ**—*ਇ. ਲਹਿਰ, ਛੱਲ; ਉਮੰਗ*—ਦਰਿਆ ਵਿਚ ਤਰੰਗਾਂ ਉੱਠ ਰਹੀਆਂ ਹਨ; ਲੋਕ-ਨਾਚ ਮਨੁੱਖ ਦੀਆਂ ਦਿਲੀ ਤਰੰਗਾਂ ਨੂੰ ਪ੍ਰਗਟਾਉਂਦੇ ਹਨ।

**ਤਰਜ਼**—*ਇ. ਗਾਉਣ ਦਾ ਢੰਗ, ਲੈਅ, ਧਾਰਨਾ*—ਇਸ ਗਾਣੇ ਦੀ ਤਰਜ਼ ਮੈਨੂੰ ਬਹੁਤ ਚੰਗੀ ਲਗਦੀ ਹੈ।

**ਤਰਜਮਾ**—*ਪੁ. ਅਨੁਵਾਦ*—ਅੱਜ ਕਲ੍ਹ ਪੰਜਾਬੀ ਵਿਚ ਬਹੁਤ ਸਾਰੇ ਅੰਗਰੇਜ਼ੀ ਨਾਵਲਾਂ ਦੇ ਤਰਜਮੇ ਹੋ ਚੁੱਕੇ ਹਨ।

**ਤਰਜਮਾਨ**—*ਪੁ. ਕਿਸੇ ਹੋਰ ਦੇ ਵਿਚਾਰਾਂ ਨੂੰ ਪ੍ਰਗਟਾਉਣ ਵਾਲਾ ਆਦਮੀ*—ਹੇ ਮੇਰੀ ਸੁਰੀਲੀ ਕੋਇਲ, ਮਿੱਠੀ ਮੈਨਾ ਮੇਰੀ ਸੰਦੇਸ਼ ਵਾਹਿਕ ਤੇ ਤਰਜਮਾਨ (ਪੰ.ਪ੍ਰ.8)

**ਤਰਤੀਬ**—*ਇ. ਚਿਣਨ ਦੀ ਕਿਰਿਆ, ਕ੍ਰਮ, ਸਿਲਸਲਾ*—ਘਰ ਵਿਚ ਸਾਰੀਆਂ ਚੀਜ਼ਾਂ ਤਰਤੀਬ ਸਿਰ ਰੱਖਣੀਆਂ ਚਾਹੀਦੀਆਂ ਹਨ।

**ਤਰਥੱਲੀ**—*ਇ. ਹਫੜਾ ਦਫੜੀ, ਖਲਬਲੀ*—ਉੱਘੇ ਨੇਤਾ ਦੇ ਕਤਲ ਦੀ ਖ਼ਬਰ ਫੈਲਣ ਨਾਲ ਸਾਰੇ ਸ਼ਹਿਰ ਵਿਚ ਤਰਥੱਲੀ ਮਚ ਗਈ ਸੀ।

**ਤਰਨਾ**—*ਕ੍ਰਿ. ਅਕ. ਕਿਸੇ ਜੀਵ ਦਾ ਆਪਣੇ ਅੰਗ ਹਿਲਾਉਂਦੇ ਹੋਏ ਪਾਣੀ ਤੇ ਚੱਲਣਾ; ਕਿਸੇ ਚੀਜ਼ ਦਾ ਪਾਣੀ ਦੀ ਸਤਹ ਤੇ ਰਹਿਣਾ ਅਤੇ ਨਾ ਡੁੱਬਣਾ*—ਜੇ ਤੈਨੂੰ ਤਰਨਾ ਨਹੀਂ ਆਉਂਦਾ ਤਾਂ ਡੂੰਘੇ ਪਾਣੀ ਵਿਚ ਨਾ ਜਾਈਂ; ਲੱਕੜ ਪਾਣੀ ਵਿਚ ਨਹੀਂ ਡੁਬਦੀ, ਤਰਦੀ ਰਹਿੰਦੀ ਹੈ।

**ਤਰਪਾਈ**—*ਇ. ਹੱਥ ਨਾਲ ਕੀਤੀ ਟੇਢੇ ਤੋਪੇ ਦੀ ਸਿਲਾਈ; ਤਿੰਨ ਲੱਤਾਂ ਵਾਲੀ ਛੋਟੀ ਮੇਜ਼*—ਮੇਰੀ ਕਮੀਜ਼ ਦੀ ਤਰਪਾਈ ਉੱਧੜੀ ਪਈ ਹੈ; ਸਾਡੇ ਘਰ ਕੋਲੋਂ ਤਰਪਾਈਆਂ ਮਿਲ ਜਾਂਦੀਆਂ ਹਨ।

**ਤਰਪਾਲ**—*ਇ. ਮੋਟਾ ਮੋਮਜਾਮਾ ਜੋ ਪਾਣੀ ਤੋਂ ਬਚਾਉਣ ਲਈ ਚੀਜ਼ਾਂ ਤੇ ਪਾਇਆ ਜਾਂਦਾ ਹੈ*—ਕਿਸਾਨ ਨੇ ਕਣਕ ਦੇ ਢੇਰ ਉੱਤੇ ਤਰਪਾਲ ਪਾਈ ਹੋਈ ਸੀ।

**ਤਰਬੂਜ਼**—*ਪੁ. ਹਦਵਾਣਾ, ਮਤੀਰਾ*—ਤਰਬੂਜ਼ ਖਾ ਕੇ ਪਾਣੀ ਪੀਣਾ ਹਾਨੀਕਾਰਕ ਹੈ।

**ਤ੍ਰਭਕਣਾ**—*ਕ੍ਰਿ. ਅਕ. ਤ੍ਰਹਨਾ*—ਅੱਧੀ ਰਾਤ ਨੂੰ ਜਦੋਂ ਮੈਂ ਚੋਰਿਆਂ ਦੀਆਂ ਚੀਕਾਂ ਸੁਣੀਆਂ ਤਾਂ ਮੈਂ ਤ੍ਰਭਕ ਕੇ ਉੱਠ ਪਿਆ।

**ਤਰਲ**—*ਵਿ. ਪਾਣੀ ਵਾਂਗ ਵਹਿਣ ਵਾਲਾ ; ਚੰਚਲ*—ਤੇਲ, ਪਾਣੀ, ਦੁੱਧ ਆਦਿ ਸਭ ਤਰਲ ਪਦਾਰਥ ਹਨ; "ਹਿਰਨ ਰਾਤੀਂ ਉੱਠ ਕੇ ਚਲਿਆ ਪਿੱਛੇ ਤਰਲ ਜੁਆਣੀ।" (ਪੰ. ਪ੍ਰ. 8)

**ਤਰਲੋ ਮੱਛੀ**—*ਵਿ. ਵਿਆਕੁਲ, ਬੇਚੈਨ*—ਸਿਰ ਦਰਦ ਕਾਰਣ ਬੱਚਾ ਸਾਰੀ ਰਾਤ ਤਰਲੋਮੱਛੀ ਹੁੰਦਾ ਰਿਹਾ।

**ਤਰਾਈ**—*ਇ. ਹਿਮਾਲਾ ਦੇ ਨਾਲ ਦਾ ਇਕ ਮੈਦਾਨ ਜੋ ਜਮਨਾ ਤੋਂ ਬ੍ਰਹਮਪੁੱਤਰ ਤਕ ਫੈਲਿਆ ਹੋਇਆ ਹੈ ; ਇੱਟਾਂ, ਪਲੱਸਤਰ ਆਦਿ ਨੂੰ ਤਰ ਕਰਨ ਦੀ ਕਿਰਿਆ*—ਪੰਜਾਬੀਆਂ ਨੇ ਤਰਾਈ ਦੇ ਇਲਾਕੇ ਦੀ ਬੰਜਰ ਜ਼ਮੀਨ ਨੂੰ ਵੀ ਉਪਜਾਊ ਬਣਾ ਦਿੱਤਾ ਹੈ; ਪਲੱਸਤਰ ਹੋ ਗਿਆ ਹੈ, ਹੁਣ ਉਸ ਤੇ ਵੱਧ ਤੋਂ ਵੱਧ ਤਰਾਈ ਕਰਾਉ।

**ਤਰਾਸ**—*ਪੁ. ਡਰ, ਭੈ*—ਲੜਾਈ ਦੀ ਅਫ਼ਵਾਹ ਕਾਰਣ ਲੋਕਾਂ ਵਿਚ ਤਰਾਸ ਪਿਆ ਹੋਇਆ ਹੈ।

**ਤਰਾਸ ਤਰਾਸ ਕਰਨਾ**—*ਮੁਹਾ. ਹਾਹਾਕਾਰ ਕਰਨਾ*—ਉਹਦੇ ਜਵਾਨ ਪੁੱਤਰ ਦੀ ਮੌਤ ਤੇ ਸਾਰਾ ਸ਼ਹਿਰ ਤਰਾਸ ਤਰਾਸ ਕਰ ਰਿਹਾ ਹੈ।

**ਤਰਾਹ**—*ਪੁ. ਡਰ, ਭੈ*—ਸਾਡਾ ਕੋਠਾ ਇੰਨਾ ਉੱਚਾ ਹੈ ਕਿ ਹੇਠਾਂ ਵੇਖਣ ਤੇ ਤਰਾਹ ਨਿਕਲਦਾ ਹੈ।

**ਤਰਾਹ ਕੱਢਣਾ**—*ਮੁਹਾ. ਡਰਾ ਦੇਣਾ*—ਬੂਹੇ ਪਿੱਛੇ ਲੁਕੇ ਬੱਚੇ ਨੇ ਚੀਖ ਮਾਰ ਕੇ ਭੈਣ ਦਾ ਤਰਾਹ ਕੱਢ ਦਿੱਤਾ।

**ਤ੍ਰਾਣ**—*ਪੁ. ਤਾਣ, ਤਾਕਤ*—ਮੈਂ ਤੁਹਾਡਾ ਕੰਮ ਕਰਨ ਲਈ ਆਪਣੇ ਵੱਲੋਂ ਪੂਰਾ ਤ੍ਰਾਣ ਲਾਵਾਂਗਾ।

**ਤ੍ਰਿਸ਼ੂਲ**—*ਪੁ. ਤਿੰਨ ਫਲਾਂ ਵਾਲਾ ਇਕ ਸ਼ਸਤਰ*—ਸ਼ਿਵ ਜੀ ਤ੍ਰਿਸ਼ੂਲ ਧਾਰਨ ਕਰਕੇ ਰਖਦੇ ਸਨ।

**ਤ੍ਰਿੰਞਣ**—*ਪੁ. ਕੱਤਣ ਵਾਲੀਆਂ ਕੁੜੀਆਂ ਜਾਂ ਤੀਵੀਆਂ ਦਾ ਇਕੱਠ*—ਇਸਤਰੀਆਂ ਤ੍ਰਿੰਞਣ ਵਿਚ ਬੈਠੀਆਂ ਚਰਖਾ ਕੱਤ ਰਹੀਆਂ ਹਨ।

**ਤ੍ਰਿਪ**—*ਇ. ਬੂੰਦ*—ਸਵੇਰ ਦਾ ਨਲਕਾ ਬੰਦ ਹੋਣ ਕਾਰਣ ਘਰ ਵਿਚ ਪਾਣੀ ਦੀ ਇਕ ਤ੍ਰਿਪ ਵੀ ਨਹੀਂ।

**ਤ੍ਰਿਪ ਤ੍ਰਿਪ**—*ਕ੍ਰਿ. ਵਿ. ਬੂੰਦ ਬੂੰਦ*—ਬਹੁਤ ਜ਼ਿਆਦਾ ਬਾਰਸ਼ ਕਾਰਣ ਛੱਤ ਤ੍ਰਿਪ ਤ੍ਰਿਪ ਕਰ ਕੇ ਚੋ ਰਹੀ ਹੈ।

**ਤ੍ਰਿਪਤੀ**—*ਇ. ਸੰਤੁਸ਼ਟੀ*—ਭੋਜਨ ਛਕਣ ਉਪਰੰਤ ਤ੍ਰਿਪਤੀ ਹੁੰਦੀ ਹੈ।

**ਤਰੀਕਾ**—*ਪੁ. ਢੰਗ, ਵਿਧੀ, ਰਾਹ, ਰਸਤਾ, ਕਾਇਦਾ*—ਤਰੀਕੇ ਸਿਰ ਕੀਤਾ ਕੰਮ ਛੇਤੀ ਨਿਬੜ ਜਾਂਦਾ ਹੈ; ਲਾਡ ਪਿਆਰ ਵੀ ਤਰੀਕੇ ਦਾ ਹੀ ਪੁਗਦਾ ਹੈ; ਅੱਜਕਲ੍ਹ ਅਧਿਆਪਕ ਛਿਕਾਈ ਦਾ ਤਰੀਕਾ ਸਿਖਾ ਰਿਹਾ ਸੀ।

**ਤ੍ਰੇਹ**—*ਇ. ਪਿਆਸ*—ਮੈਨੂੰ ਬੜੀ ਤ੍ਰੇਹ ਲੱਗੀ ਹੋਈ ਹੈ।

**ਤ੍ਰੇਲ**—*ਇ. ਓਸ*—ਘਾਹ ਤੇ ਪਈ ਤ੍ਰੇਲ ਤੇ ਨੰਗੇ ਪੈਰੀਂ ਚੱਲਣ ਨਾਲ ਅੱਖਾਂ ਨੂੰ ਠੰਢਕ ਮਿਲਦੀ ਹੈ।

**ਤਰੇਲੀ**—*ਇ. ਡਰ ਜਾਂ ਘਬਰਾਹਟ ਆਦਿ ਕਾਰਣ ਮੱਥੇ ਤੇ ਆਇਆ ਪਸੀਨਾ*—ਤੇਜ਼ ਬੁਖਾਰ ਹੋਣ ਕਰਕੇ ਬੱਚੇ ਨੂੰ ਬੜੀਆਂ ਤਰੇਲੀਆਂ ਆ ਰਹੀਆਂ ਹਨ।

**ਤ੍ਰੈ**—*ਵਿ. ਤਿੰਨ*—ਮੈਨੂੰ ਤ੍ਰੈ ਦਿਨਾਂ ਤੋਂ ਬੁਖਾਰ ਹੋ ਰਿਹਾ ਹੈ।

**ਤ੍ਰੈ-ਮਾਸਿਕ**—*ਵਿ. ਤਿੰਨਾਂ ਮਹੀਨਿਆਂ ਪਿੱਛੋਂ ਹੋਣ ਵਾਲਾ*—ਸਕੂਲ ਦੇ ਤ੍ਰੈ-ਮਾਸਿਕ ਇਮਤਿਹਾਨ ਵਿਚੋਂ ਊਸ਼ਾ ਪਹਿਲੇ ਨੰਬਰ ਤੇ ਆਈ ਹੈ।

**ਤਲ**—*ਪੁ. ਸਤਹ ; ਪਾਣੀ ਦੀ ਹੇਠਲੀ ਤਹਿ*—ਲੱਕੜੀ ਆਦਿ ਹਲਕੀਆਂ ਚੀਜ਼ਾਂ ਪਾਣੀ ਦੇ ਤਲ ਤੇ ਰਹਿੰਦੀਆਂ ਹਨ, ਡੁਬਦੀਆਂ ਨਹੀਂ ; ਲੋਹਾ,

ਪੱਥਰ ਆਦਿ ਭਾਰੀ ਚੀਜ਼ਾਂ ਡੁੱਬ ਕੇ ਪਾਣੀ ਦੇ ਤਲ ਤੇ ਬੈਠ ਜਾਂਦੀਆਂ ਹਨ।

**ਤਲਖ਼**—*ਵਿ.* ਕੌੜਾ— ਤਲਖ਼ ਬੋਲ ਮਿੱਤਰ ਨੂੰ ਵੀ ਦੁਸ਼ਮਣ ਬਣਾ ਦਿੰਦੇ ਹਨ।

**ਤਲਣਾ**—*ਕ੍ਰਿ. ਸਕ.* ਗਰਮ ਘਿਉ ਜਾਂ ਤੇਲ ਵਿਚ ਕੋਈ ਚੀਜ਼ ਪਕਾਉਣਾ—ਪ੍ਰੀਤੀ ਦੀ ਮਾਤਾ ਉਸ ਨੂੰ ਪਕੌੜੇ ਤਲਣਾ ਸਿਖਾ ਰਹੀ ਸੀ।

**ਤਲਬ**—*ਇ.* ਤਨਖ਼ਾਹ—ਅੱਜ-ਕਲ੍ਹ ਦੀ ਮਹਿੰਗਾਈ ਵਿਚ ਜ਼ਿਆਦਾ ਤਲਬ ਵਾਲਿਆਂ ਦਾ ਗੁਜ਼ਾਰਾ ਹੋਣਾ ਵੀ ਮੁਸ਼ਕਲ ਹੋ ਗਿਆ ਹੈ।

**ਤਲਵਾਰ**—*ਇ.* ਕਿਰਪਾਨ—ਪੁਰਾਣੇ ਸਮੇਂ ਦੇ ਯੁੱਧਾਂ ਵਿਚ ਵਧੇਰੇ ਵਰਤੋਂ ਤਲਵਾਰਾਂ ਦੀ ਕੀਤੀ ਜਾਂਦੀ ਸੀ।

**ਤਲਵਾਰ (ਤੇਗ਼) ਦਾ ਧਨੀ**— *ਵਿ.* ਤਲਵਾਰ ਚਲਾਉਣ ਵਿਚ ਮਾਹਰ—ਪੁਰਾਣੇ ਸਮੇਂ ਦੇ ਯੋਧੇ ਤਲਵਾਰ ਦੇ ਧਨੀ ਹੋਇਆ ਕਰਦੇ ਸਨ।

**ਤਲਾ**—*ਪੁ.* ਸਰੋਵਰ, ਜੁੱਤੀ ਦਾ ਹੇਠਲਾ ਹਿੱਸਾ— ਅੱਜ ਕਲ੍ਹ ਵੀ ਕਈ ਇਲਾਕਿਆਂ ਵਿਚ ਲੋਕੀ ਤਲਾਵਾਂ ਦਾ ਪਾਣੀ ਪੀਂਦੇ ਹਨ; ਬੂਟ ਦਾ ਤਲਾ ਘਸ ਗਿਆ ਹੈ, ਨਵਾਂ ਲਵਾ ਲਵੋ।

**ਤਲਾਕ**—*ਪੁ.* ਪਤੀ ਪਤਨੀ ਦਾ ਕਾਨੂੰਨੀ ਤੌਰ ਤੇ ਵੱਖ ਹੋਣ ਦਾ ਭਾਵ—ਬੱਚਿਆਂ ਦੇ ਭਵਿੱਖ ਤੇ ਤਲਾਕ ਦਾ ਬਹੁਤ ਬੁਰਾ ਅਸਰ ਪੈਂਦਾ ਹੈ।

**ਤਵਾ**—*ਪੁ.* ਰੋਟੀ ਪਕਾਉਣ ਲਈ ਲੋਹੇ ਦਾ ਗੋਲ ਭਾਂਡਾ; ਗ੍ਰਾਮੋਫੋਨ ਦਾ ਰਿਕਾਰਡ—ਮੋਟੇ ਤਵੇ ਤੇ ਰੋਟੀ ਠੀਕ ਪਕਦੀ ਹੈ; ਤਵਿਆਂ ਨੂੰ ਲਾਉਣ ਪਿੱਛੋਂ ਡੱਬਿਆਂ ਵਿਚ ਸੰਭਾਲ ਕੇ ਰੱਖਣਾ, ਕਿਤੇ ਟੁੱਟ ਨਾ ਜਾਣ।

**ਤਵੀ**—*ਇ.* ਲੋਹ, ਲੋਹੇ ਦੀ ਇਕ ਕਿਸਮ ਦੀ ਚੌੜੀ ਪਰ ਘੱਟ ਡੂੰਘੀ ਕੜਾਹੀ ਜਿਸ ਵਿਚ ਜਲੇਬੀਆਂ ਆਦਿ ਤਲੀਆਂ ਜਾਂਦੀਆਂ ਹਨ—ਇਨਾ ਲੰਗਰ ਪਕਾਉਣ ਲਈ ਘੱਟ ਤੋਂ ਘੱਟ ਦੋ ਤਵੀਆਂ ਤਪਾਉਣੀਆਂ ਪੈਣਗੀਆਂ; ਹਲਵਾਈ ਤਵੀ ਵਿਚ ਜਲੇਬੀਆਂ ਤਲ ਰਿਹਾ ਹੈ।

**ਤਵੀਤ**—*ਪੁ.* ਤਾਂਬੇ ਜਾਂ ਚਾਂਦੀ ਆਦਿ ਦੀ ਬਣਾਈ ਨਿੱਕੀ ਜਿਹੀ ਡੱਬੀ ਜਿਸ ਵਿਚ ਕੋਈ ਮੰਤਰ ਲਿਖ ਕੇ ਪਾਇਆ ਜਾਂਦਾ ਹੈ—ਪਿੰਡਾਂ ਵਿਚ ਰੋਗੀ ਬੱਚਿਆਂ ਦੇ ਗਲ ਵਿਚ ਤਵੀਤ ਪਾਉਣ ਦਾ ਬੜਾ ਰਿਵਾਜ ਹੈ।

**ਤੜਕਣਾ**—*ਕ੍ਰਿ. ਸਕ.* ਘਿਉ ਜਾਂ ਤੇਲ ਵਿਚ ਪਿਆਜ਼ ਆਦਿ ਭੁੰਨ ਕੇ ਦਾਲ-ਭਾਜੀ ਵਿਚ ਪਾਉਣਾ—ਮੇਰੀ ਦਾਲ ਨਾ ਤੜਕਣਾ, ਮੇਰਾ ਗਲਾ ਖ਼ਰਾਬ ਹੈ।

**ਤੜਕਾ**—*ਪੁ.* ਸਵੇਰ ਵੇਲਾ, ਸਵੇਰਾ ; ਤੜਕਣ ਦੀ ਕਿਰਿਆ—ਇਨਾ ਤੜਕਾ ਹੋ ਗਿਆ ਹੈ, ਤੂੰ ਹਾਲੇ ਉੱਠਿਆ ਹੀ ਨਹੀਂ ; ਕੀ ਭੁਜੀ ਦਾਲ ਨੂੰ ਤੜਕਾ ਲਾ ਦਿੱਤਾ ਹੈ ?

**ਤੜਕੇ**—*ਕ੍ਰਿ. ਵਿ.* ਸਵੇਰੇ—ਰਾਤ ਨੂੰ ਦੇਰ ਤਕ ਪੜ੍ਹਨ ਨਾਲੋਂ ਤੜਕੇ ਉੱਠ ਕੇ ਪੜ੍ਹਨਾ ਵਧੇਰੇ ਚੰਗਾ ਹੁੰਦਾ ਹੈ।

**ਤੜਕੇ ਤੜਕੇ**—*ਕ੍ਰਿ. ਵਿ.* ਸਵੇਰੇ ਸਵੇਰੇ—ਮੈਂ ਤਾਂ ਤੜਕੇ ਤੜਕੇ ਹੀ ਗੁਰਦੁਆਰੇ ਮੱਥਾ ਟੇਕ ਆਉਂਦਾ ਹਾਂ।

**ਤੜਫ**—*ਇ.* ਵਿਆਕੁਲ ਹੋਣ ਦਾ ਭਾਵ— ਜੋ ਤੜਫ ਵਿਚ ਮਜ਼ਾ ਹੈ, ਉਹ ਮਿਲਣ ਵਿਚ ਨਹੀਂ।

**ਤੜਫਣਾ**—*ਕ੍ਰਿ. ਅਕ.* ਵਿਆਕੁਲ ਹੋਣਾ; ਬਹੁਤ ਜ਼ਿਆਦਾ ਬੇਚੈਨ ਹੋਣਾ—ਕਈ ਦਿਨਾਂ ਤੋਂ ਮੈਂ ਤੁਹਾਨੂੰ ਮਿਲਣ ਲਈ ਤੜਪ ਰਿਹਾ ਸਾਂ; ਕਾਕਾ ਸਵੇਰ ਤੋਂ ਸਿਰ ਦਰਦ ਨਾਲ ਤੜਪ ਰਿਹਾ ਹੈ।

**ਤਾਉਣੀ**—*ਇ.* ਤ੍ਰੇਲੀ, ਭਾਫ਼—ਬੁਖ਼ਾਰ ਕਾਰਣ ਮੈਨੂੰ ਤਾਉਣੀ ਤੇ ਤਾਉਣੀ ਆ ਰਹੀ ਸੀ।

**ਤਾਅਨਾ**—*ਪੁ.* ਚੁਭਵੀਂ ਗੱਲ, ਟਕੋਰ—ਕਦੇ ਵੀ ਕਿਸੇ ਨੂੰ ਉਸ ਦੀ ਬੇਵਸੀ ਜਾਂ ਲਾਚਾਰੀ ਦਾ ਤਾਅਨਾ ਨਹੀਂ ਦੇਣਾ ਚਾਹੀਦਾ।

**ਤਾਇਆ**—*ਪੁ.* ਪਿਤਾ ਦਾ ਵੱਡਾ ਭਰਾ—ਮੇਰੇ ਤਾਇਆ ਜੀ ਪੁਲਿਸ ਇਨਸਪੈਕਟਰ ਲੱਗੇ ਹੋਏ ਹਨ।

**ਤਾਈ**—*ਇ.* ਤਾਏ ਦੀ ਵਹੁਟੀ—ਮੇਰੇ ਤਾਈ ਜੀ ਮੇਰੇ ਨਾਲ ਬੜਾ ਹੀ ਸਨੇਹ ਕਰਦੇ ਹਨ।

**ਤਾਸੀਰ**—*ਇ.* ਅਸਰ; ਗੁਣ—ਦਵਾਈ ਪੁਰਾਣੀ ਹੋਣ ਕਰਕੇ ਇਸ ਦੀ ਤਾਸੀਰ ਖ਼ਤਮ ਹੋ ਗਈ ਹੈ; ਅੰਡਿਆਂ ਦੀ ਤਾਸੀਰ ਗਰਮ ਹੁੰਦੀ ਹੈ।

**ਤਾਕ**—*ਪੁ.* ਬੂਹਾ, ਦਰਵਾਜ਼ਾ—ਤਾਕ ਬੰਦ ਕਰ ਦਿਓ, ਵਾਛੜ ਅੰਦਰ ਆ ਰਹੀ ਹੈ।

*ਵਿ.* ਮਾਹਰ—ਸੁਰਿੰਦਰ ਹਿਸਾਬ ਵਿਚ ਬੜਾ ਤਾਕ ਹੈ।

**ਤਾਕਤ**—*ਇ.* ਸ਼ਕਤੀ, ਬਲ; ਸਮਰੱਥਾ; ਅਖ਼ਤਿਆਰ—ਬੀਮਾਰੀ ਨਾਲ ਸਰੀਰ ਦੀ ਤਾਕਤ ਘਟ ਜਾਂਦੀ ਹੈ; ਇਸ ਹਾਲਤ ਵਿਚ ਤੁਹਾਡੀ ਮਦਦ ਕਰਨਾ ਮੇਰੀ ਤਾਕਤ ਤੋਂ ਬਾਹਰ ਹੈ; ਸਾਨੂੰ ਆਪਣੀ ਤਾਕਤ ਦੀ ਠੀਕ ਵਰਤੋਂ ਕਰਨੀ ਚਾਹੀਦੀ ਹੈ।

**ਤਾਕਤਵਰ**—*ਵਿ.* ਤਾਕਤ ਵਾਲਾ, ਬਲਵਾਨ—ਤਾਕਤਵਰ ਆਦਮੀ ਤੋਂ ਹਰ ਕੋਈ ਡਰਦਾ ਹੈ।

**ਤਾਕੀ**—*ਇ.* ਖਿੜਕੀ—ਮੈਂ ਰਾਤ ਨੂੰ ਕਮਰੇ ਦੀਆਂ ਤਾਕੀਆਂ ਖੋਲ੍ਹ ਕੇ ਸੌਂਦਾ ਹਾਂ।

**ਤਾਕੀਦ**—*ਇ.* ਕਿਸੇ ਕੰਮ ਨੂੰ ਕਰਨ ਲਈ ਵਾਰ ਵਾਰ ਕਹਿਣ ਦਾ ਭਾਵ—ਸਫ਼ਰ ਤੇ ਤੁਰਨ ਲੱਗਿਆਂ ਪਿਤਾ ਜੀ ਨੇ ਮੈਨੂੰ ਆਪਣੀ ਸਿਹਤ ਦਾ ਪੂਰਾ ਖ਼ਿਆਲ ਰੱਖਣ ਲਈ ਬੜੀ ਤਾਕੀਦ ਕੀਤੀ ਸੀ।

**ਤਾਂਘ**—*ਇ.* ਚਾਹ, ਇੱਛਾ—ਤੁਹਾਨੂੰ ਮਿਲ ਕੇ ਅੱਜ ਤਾਂ ਮੇਰੀ ਚਿਰਾਂ ਦੀ ਤਾਂਘ ਪੂਰੀ ਹੋਈ ਹੈ।

**ਤਾਜ**—*ਪੁ.* ਮੁਕਟ—ਮਹਾਰਾਜਾ ਰਣਜੀਤ ਸਿੰਘ ਦੇ ਤਾਜ ਵਿਚ ਕੋਹਿਨੂਰ ਹੀਰਾ ਸਜਿਆ ਹੋਇਆ ਸੀ।

**ਤਾਜਦਾਰ**—*ਵਿ.* ਤਾਜ ਪਹਿਨਣ ਵਾਲਾ (ਬਾਦਸ਼ਾਹ)—ਮੌਤ ਤਾਜਦਾਰ ਅਤੇ ਗ਼ਰੀਬ ਦੋਹਾਂ ਨੂੰ ਇਕ ਪੱਧਰ ਤੇ ਲੈ ਆਉਂਦੀ ਹੈ।

**ਤਾਜਪੋਸ਼ੀ**—*ਇ.* ਰਾਜ ਗੱਦੀ ਉੱਤੇ ਬੈਠਣ ਦਾ ਭਾਵ—ਨਵਾਂ ਰਾਜਾ ਬਣਾਉਣ ਸਮੇਂ ਤਾਜਪੋਸ਼ੀ ਦੀ ਰਸਮ ਅਦਾ ਕੀਤੀ ਜਾਂਦੀ ਹੈ।

**ਤਾਜ਼ਾ**—*ਵਿ.* ਸੱਜਰਾ, ਜੋ ਹੁਣੇ ਹੀ ਤਿਆਰ ਹੋਇਆ ਹੋਵੇ; ਨਵਾਂ—ਫ਼ਰਿਜ ਵਿਚ ਰੱਖੀਆਂ ਚੀਜ਼ਾਂ ਤਾਜ਼ੀਆਂ ਰਹਿੰਦੀਆਂ ਹਨ; ਇਹ ਸਾਰਾ ਮਾਲ ਤਾਜ਼ਾ ਹੀ ਤਿਆਰ ਹੋਇਆ ਹੈ; ਅਖ਼ਬਾਰ ਦੀ ਕੋਈ ਤਾਜ਼ਾ ਖ਼ਬਰ ਸੁਣਾਓ।

**ਤਾਣ**—ਪੁ. ਜ਼ੋਰ, ਤਾਕਤ—ਭਾਵੇਂ ਉਹ ਪੂਰਾ ਤਾਣ ਲਾ ਕੇ ਦੌੜਿਆ, ਪਰ ਫਿਰ ਵੀ ਬਸ ਨਾ ਫੜ ਸਕਿਆ।

**ਤਾਣਨਾ**—ਕ੍ਰਿ. ਸਕ. ਫੈਲਾਉਣਾ—ਮੋਚੀ ਨੇ ਧੁੱਪ ਤੋਂ ਬਚਣ ਲਈ ਅੱਗੇ ਕੱਪੜਾ ਤਾਣਿਆ ਹੋਇਆ ਹੈ।

**ਤਾਣਾ**—ਪੁ. ਕੱਪੜਾ ਬੁਣਨ ਵਿਚ ਲੰਬਾਈ ਵਾਲੇ ਪਾਸੇ ਦੇ ਧਾਗਿਆਂ ਦਾ ਸਮੂਹ—ਕੱਪੜਾ ਬੁਣਨ ਲਈ ਜੁਲਾਹਾ ਸਭ ਤੋਂ ਪਹਿਲਾ ਤਾਣਾ ਤਣਦਾ ਹੈ।

**ਤਾਣਾ ਪੇਟਾ**—ਪੁ. ਸਾਰੀ ਦੀ ਸਾਰੀ ਬਣਤਰ,ਸਾਰੇ ਦਾ ਸਾਰਾ ਢਾਂਚਾ—ਹੁਣ ਤਾਂ ਤੁਸੀਂ ਘਰ ਦੇ ਵਿਗੜੇ ਹੋਏ ਤਾਣੇ-ਪੇਟੇ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰੋ।

**ਤਾਂਤਾ**—ਪੁ. ਲੜੀ, ਕਤਾਰ—ਐਤਵਾਰ ਨੂੰ ਤਾਂ ਕਈ ਵਾਰ ਮਹਿਮਾਨਾਂ ਦਾ ਤਾਂਤਾ ਹੀ ਬੱਝਿਆ ਰਹਿੰਦਾ ਹੈ।

**ਤਾਂਤੀਆ ਟੋਪੀ**—ਪੁ. ਇਕ ਮਰਹੱਟਾ ਨੇਤਾ—1857 ਦੇ ਗ਼ਦਰ ਵਿਚ ਤਾਂਤੀਆ ਟੋਪੀ ਅਤੇ ਰਾਣੀ ਝਾਂਸੀ ਦਾ ਬੜਾ ਹੱਥ ਸੀ।

**ਤਾਨ**—ਇ. ਸੰਗੀਤ ਵਿਚ ਸੁਰ ਦਾ ਉਤਾਰ ਤੇ ਚੜ੍ਹਾ—ਗਵੱਈਆ ਤਾਂ ਉਹ ਚੰਗਾ ਹੈ, ਪਰ ਤਾਨ ਦੇਣਾ ਉਸ ਨੂੰ ਚੰਗੀ ਤਰ੍ਹਾਂ ਨਹੀਂ ਆਉਂਦਾ।

**ਤਾਨਪੁਰਾ**—ਪੁ. ਸਿਤਾਰ ਦੀ ਸ਼ਕਲ ਦਾ ਇਕ ਸਾਜ਼, ਤੰਬੂਰਾ—ਉਸ ਨੂੰ ਸਿਤਾਰ ਦੇ ਨਾਲ ਨਾਲ ਤਾਨਪੁਰਾ ਵੀ ਵਜਾਉਣਾ ਆਉਂਦਾ ਹੈ।

**ਤਾਨਾਸ਼ਾਹ**—ਵਿ. ਸਿਰਫ਼ ਆਪਣੀ ਮਰਜ਼ੀ ਨਾਲ ਹਕੂਮਤ ਚਲਾਉਣ ਵਾਲਾ, ਡਿਕਟੇਟਰ—ਭਾਰਤ ਵਿਚ ਲੋਕ ਰਾਜ ਸਥਾਪਤ ਹੋਣ ਤੇ ਤਾਨਾਸ਼ਾਹ ਰਾਜਿਆਂ ਤੋਂ ਛੁਟਕਾਰਾ ਮਿਲ ਗਿਆ ਹੈ।

**ਤਾਪ**—ਪੁ. ਬੁਖ਼ਾਰ, ਮਲੇਰੀਆ—ਤਾਪ ਤੋਂ ਬਚਣ ਲਈ ਕੁਨੀਨ ਦੀ ਵਰਤੋਂ ਕਰ ਲੈਣੀ ਚਾਹੀਦੀ ਹੈ।

**ਤਾਪਮਾਨ**—ਪੁ. ਗਰਮੀ ਦਾ ਦਰਜਾ—ਆਮ ਹਾਲਤ ਵਿਚ ਮਨੁੱਖੀ ਸਰੀਰ ਦਾ ਤਾਪਮਾਨ ੯੮.੪ ਫਾਰਨਹਾਈਟ ਹੁੰਦਾ ਹੈ।

**ਤਾਬ**—ਇ. ਚਮਕ, ਆਭਾ—ਉਸ ਦੇ ਚਿਹਰੇ ਦੀ ਤਾਬ ਝੱਲੀ ਨਹੀਂ ਜਾਂਦੀ।

**ਤਾਬ ਨਾ ਆਉਣਾ**—ਮੁਹਾ. ਸਿਹਤ ਦਾ ਠੀਕ ਨਾ ਹੋਣਾ, ਸਿਹਤਮੰਦ ਨਾ ਹੋਣਾ—ਭਾਵੇਂ ਮੇਰਾ ਬੁਖ਼ਾਰ ਤਾਂ ਉਤਰ ਗਿਆ ਹੈ, ਪਰ ਹਾਲੀ ਤਕ ਸਰੀਰ ਤਾਬ ਨਹੀਂ ਆਇਆ।

**ਤਾਬਿਆ**—ਵਿ. ਅਧੀਨ—ਮੈਂ ਤਾਂ ਹਰ ਵਕਤ ਆਪ ਦੀ ਤਾਬਿਆ ਹਾਂ, ਜਿਵੇਂ ਤੁਸੀਂ ਕਹੋਗੇ, ਕਰਾਂਗਾ।

ਇ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਚੌਰ ਲੈ ਕੇ ਬੈਠਣ ਦੀ ਕਿਰਿਆ—ਭਾਈ ਸਾਹਿਬ ਤਾਬਿਆ ਬੈਠੇ ਰਹਿਰਾਸ ਸਾਹਿਬ ਦਾ ਪਾਠ ਕਰ ਰਹੇ ਹਨ।

**ਤਾਮਿਲ**—ਪੁ. ਦੱਖਣੀ ਭਾਰਤ ਵਿਚ ਸਥਿਤ ਇਕ ਪ੍ਰਦੇਸ਼, ਤਾਮਿਲ ਪ੍ਰਦੇਸ਼ ਦਾ ਵਸਨੀਕ—ਤਾਮਿਲ ਪ੍ਰਦੇਸ਼ ਦੱਖਣੀ ਭਾਰਤ ਵਿਚ ਸਥਿਤ ਹੈ; ਤਾਮਿਲ ਲੋਕ ਦੱਖਣੀ ਭਾਰਤ ਵਿਚ ਰਹਿੰਦੇ ਹਨ।

ਇ. ਤਾਮਿਲ ਪ੍ਰਦੇਸ਼ ਦੇ ਵਸਨੀਕਾਂ ਦੀ ਭਾਸ਼ਾ—ਤਾਮਿਲ ਪ੍ਰਦੇਸ਼ ਵਿਚ ਲੋਕੀ ਤਾਮਿਲ ਭਾਸ਼ਾ ਬੋਲਦੇ ਹਨ।

**ਤਾਰ**—ਇ. ਤੰਦ, ਧਾਗਾ, ਕਿਸੇ ਧਾਤ ਨੂੰ ਖਿੱਚ ਕੇ ਬਣਾਈ ਤਾਰ, ਟੈਲੀਗ੍ਰਾਮ—ਇਸ ਉੱਨ ਦੀ ਤਾਰ ਕਾਫ਼ੀ ਮਜ਼ਬੂਤ ਹੈ. ਬਿਜਲੀ ਦੀ ਤਾਰ ਨੂੰ ਛੂਹਣਾ ਖ਼ਤਰਨਾਕ ਹੁੰਦਾ ਹੈ. ਉਸ ਨੇ ਮੈਨੂੰ ਵਧਾਈ ਦੀ ਤਾਰ ਭੇਜੀ ਹੈ।

**ਤਾਰ ਹਿਲਾਉਣਾ**—ਮੁਹਾ. ਪ੍ਰਤੱਖ ਨਾ ਹੋ ਕੇ ਅਗਵਾਈ ਦੇਣਾ—ਤੂੰ ਕਿਹੜਾ ਆਪਣੇ ਦਿਮਾਗ਼ ਨਾਲ ਕੰਮ ਕਰਨਾ ਹੈ, ਜਿਵੇਂ ਤੇਰੀ ਜ਼ਨਾਨੀ ਤਾਰ ਹਿਲਾਏਗੀ, ਉਵੇਂ ਹੀ ਕਰੇਂਗਾ।

**ਤਾਰ ਘਰ**—ਪੁ. ਤਾਰ ਰਾਹੀਂ ਖ਼ਬਰਾਂ ਭੇਜਣ ਤੇ ਪ੍ਰਾਪਤ ਕਰਨ ਵਾਲਾ ਦਫ਼ਤਰ—ਮੁੱਖ ਡਾਕ ਘਰ ਦਾ ਤਾਰ ਘਰ 24 ਘੰਟੇ ਖੁੱਲ੍ਹਾ ਰਹਿੰਦਾ ਹੈ।

**ਤਾਰਨਾ**—ਕ੍ਰਿ. ਸਕ. ਉਧਾਰ ਕਰਨਾ, ਕਰਜ਼ਾ ਆਦਿ ਲਾਹੁਣਾ—ਜਦੋਂ ਦੁਨੀਆ ਵਿਚ ਪਾਪ ਵਧ ਜਾਂਦੇ ਹਨ ਤਾਂ ਭਗਵਾਨ ਨੂੰ ਪਾਪੀਆਂ ਦੇ ਤਾਰਨ ਲਈ ਅਵਤਾਰ ਲੈਣਾ ਪੈਂਦਾ ਹੈ. ਕਿਸ਼ਤ ਤਾਰਨ ਲਈ ਤੈਨੂੰ ਕਿੰਨੇ ਰੁਪਿਆਂ ਦੀ ਲੋੜ ਹੈ?

**ਤਾਰਾ**—ਪੁ. ਆਕਾਸ਼ ਵਿਚ ਚਮਕਣ ਵਾਲਾ ਸਿਤਾਰਾ, ਇਕ ਤਰ੍ਹਾਂ ਦੀ ਚਮਕੀਲੀ ਬਿੰਦੀ ਜੋ ਕਪੜਿਆਂ ਤੇ ਸਜਾਵਟ ਲਈ ਲਾਈ ਜਾਂਦੀ ਹੈ—ਬੱਦਲ ਕਰਕੇ ਅੱਜ ਆਕਾਸ਼ ਵਿਚ ਕੋਈ ਵੀ ਤਾਰਾ ਨਹੀਂ ਦਿਸਦਾ. ਮੇਰੇ ਕੋਲ ਇਕ ਤਾਰਿਆਂ ਵਾਲੀ ਚੁੰਨੀ ਹੈ।

**ਤਾਰੀ**—ਇ. ਤਰਨ ਦੀ ਕਿਰਿਆ—ਕੀ ਤੂੰ ਤਾਰੀ ਲਾਉਣਾ ਜਾਣਦਾ ਏਂ?

**ਤਾਰੀਖ਼**—ਇ. ਮਿਤੀ, ਇਤਿਹਾਸ—ਉਸ ਦੇ ਵਿਆਹ ਦੀ ਤਾਰੀਖ਼ ਕਿਹੜੀ ਨਿਸ਼ਚਿਤ ਹੋਈ ਹੈ. ਡਾ. ਗੰਡਾ ਸਿੰਘ ਨੇ ਪੰਜਾਬ ਦੀ ਤਾਰੀਖ਼ ਦਾ ਬੜਾ ਡੂੰਘਾ ਅਧਿਐਨ ਕੀਤਾ ਹੈ।

**ਤਾਰੀਫ਼**—ਇ. ਸਿਫ਼ਤ, ਵਡਿਆਈ—ਮੈਂ ਝੂਠੀ ਤਾਰੀਫ਼ ਕਰਨ ਦੇ ਹੱਕ ਵਿਚ ਨਹੀਂ ਹਾਂ।

**ਤਾਰੂ**—ਵਿ. ਤਰਨ ਵਿਚ ਮਾਹਿਰ, ਤੈਰਾਕ—ਚੜ੍ਹੀ ਵਾਂਗੀ ਵੱਡੇ ਤਾਰੂ ਵੀ ਡੁੱਬ ਜਾਂਦੇ ਹਨ।

**ਤਾਲ**—ਪੁ. ਸੰਗੀਤ ਅਨੁਸਾਰ ਸਮੇਂ ਤੇ ਲੈ ਦੀ ਵੰਡ ਕਰਨ ਲਈ ਹਥੇਲੀਆਂ ਦੀ ਆਵਾਜ਼—ਇਕ ਮਾਹਰ ਗਵੱਈਆ ਸੁਰ ਤਾਲ ਦਾ ਪੂਰਾ ਪੂਰਾ ਧਿਆਨ ਰਖਦਾ ਹੈ।

**ਤਾਲ-ਮੇਲ**—ਪੁ. ਆਪਸ ਵਿਚ ਸੰਬੰਧ ਹੋਣਾ ਦਾ ਭਾਵ—ਸੰਚਾਰ ਸਾਧਨ ਵਧ ਜਾਣ ਨਾਲ ਸਾਡਾ ਦੂਰ ਤੋਂ ਦੂਰ ਦੇ ਦੇਸ਼ਾਂ ਨਾਲ ਤਾਲ-ਮੇਲ ਵਧ ਗਿਆ ਹੈ।

**ਤਾਲਾ**—ਪੁ. ਜੰਦਰਾ—ਹੈਰੀਸਨ ਦੇ ਤਾਲੇ ਬੜੇ ਮਜ਼ਬੂਤ ਹੁੰਦੇ ਹਨ।

**ਤਾਲਾਬ**—ਪੁ. ਤਲਾ—ਕਈ ਰਾਜਾਂ ਵਿਚ ਅਜੇ ਵੀ ਤਾਲਾਬ ਸਿੰਜਾਈ ਦੇ ਸਾਧਨਾਂ ਵਜੋਂ ਵਰਤੇ ਜਾਂਦੇ ਹਨ।

**ਤਾਲੀ**—ਇ. ਚਾਬੀ—ਤਾਲੀ ਤਾਂ ਗੁੰਮ ਹੋ ਗਈ ਹੈ, ਹੁਣ ਤਾਂ ਜੰਦਰਾ ਤੋੜਨਾ ਹੀ ਪਵੇਗਾ।

**ਤਾਲੂ**—ਪੁ. ਮੂੰਹ ਦੀ ਅੰਦਰਲੀ ਛੱਤ, ਸਿਰ ਦਾ ਵਿਚਲਾ ਨਰਮ ਸਥਾਨ—ਗਰਮ ਚੀਜ਼ ਕਈ ਵਾਰੀ ਤਾਲੂ ਨੂੰ ਲਗ ਜਾਂਦੀ ਹੈ. ਅਧਿਆਪਕ ਨੇ ਮਾਰ-ਮਾਰ ਕੇ ਬੱਚੇ ਦਾ ਤਾਲੂ ਗੰਜਾ ਕਰ ਦਿਤਾ।

**ਤਾੜ**—ਪੁ. ਖਜੂਰ ਦੀ ਕਿਸਮ ਦਾ ਇਕ ਰੁੱਖ—ਕਾਗ਼ਜ਼ ਦੀ ਕਾਢ ਤੋਂ ਪਹਿਲਾਂ ਤਾੜ ਦੇ ਪੱਤਰਾਂ ਆਦਿ ਤੇ ਲਿਖਾਈ ਕੀਤੀ ਜਾਂਦੀ ਸੀ।

ਇ. ਝਪਟਣ ਲਈ ਦਾਅ ਲਾ ਕੇ ਬੈਠਣ ਦੀ ਕਿਰਿਆ—ਬਿੱਲੀ ਚੂਹੇ ਦੀ ਤਾੜ ਵਿਚ ਬੈਠੀ ਹੈ।

**ਤਾੜ-ਤਾੜ**—*ਕ੍ਰਿ. ਵਿ. ਕਾੜ-ਕਾੜ*—ਚੋਰੀ ਕਰਨ ਕਾਰਣ ਪਿਤਾ ਨੇ ਬੱਚੇ ਨੂੰ ਤਾੜ-ਤਾੜ ਚਪੇੜਾਂ ਮਾਰ ਕੇ ਕੁਟਿਆ।

**ਤਾੜਨਾ**—*ਕ੍ਰਿ. ਸਕ. ਭਾਂਪਣਾ*—ਅਧਿਆਪਕ ਨੇ ਨੀਟੂ ਦੀ ਸ਼ਰਾਰਤ ਨੂੰ ਪਹਿਲਾਂ ਹੀ ਤਾੜ ਲਿਆ ਸੀ।

*ਇ. ਡਾਂਟ ਭਰੀ ਚੇਤਾਵਨੀ*—ਬੱਚੇ ਨੂੰ ਅੱਗੋਂ ਅਜਿਹਾ ਕੰਮ ਨਾ ਕਰਨ ਲਈ ਤਾੜਨਾ ਕਰ ਦਿਉ।

**ਤਾੜੀ**—*ਇ. ਆਵਾਜ਼ ਪੈਦਾ ਕਰਨ ਲਈ ਦੋਹਾਂ ਹੱਥਾਂ ਨੂੰ ਟਕਰਾਉਣ ਦੀ ਕਿਰਿਆ; ਸਮਾਧੀ*—ਦਰਸ਼ਕ ਤਾੜੀਆਂ ਵਜਾ ਕੇ ਖਿਡਾਰੀਆਂ ਦਾ ਉਤਸ਼ਾਹ ਵਧਾ ਰਹੇ ਸਨ; ਸਾਧੂ ਤਾੜੀ ਲਾ ਕੇ ਭਜਨ ਕਰ ਰਿਹਾ ਹੈ।

**ਤਿਊੜੀ**—*ਇ. ਗੁੱਸੇ ਕਾਰਣ ਮੱਥੇ ਤੇ ਪਏ ਵੱਟ*—ਉਸ ਨੂੰ ਨਿੱਕੀ ਨਿੱਕੀ ਗੱਲ ਤੇ ਤਿਊੜੀ ਪਾਉਣ ਦੀ ਆਦਤ ਹੈ।

**ਤਿਆਗ**—*ਪੁ. ਛੱਡਣ ਦੀ ਕਿਰਿਆ, ਛੱਡ ਦੇਣ ਦਾ ਭਾਵ*—ਸਾਨੂੰ ਮਾੜੀਆਂ ਆਦਤਾਂ ਦਾ ਤਿਆਗ ਕਰਨਾ ਚਾਹੀਦਾ ਹੈ।

**ਤਿਆਗਣਾ**—*ਕ੍ਰਿ. ਸਕ. ਛੱਡਣਾ*—ਮੈਂ ਤਾਂ ਸਿਗਰਟ ਪੀਣੀ ਬਹੁਤ ਦੇਰ ਦੀ ਤਿਆਗੀ ਹੋਈ ਹੈ।

**ਤਿਆਗ-ਪੱਤਰ**—*ਪੁ. ਅਸਤੀਫ਼ਾ*—ਤੁਸੀਂ ਰਿਟਾਇਰਮੈਂਟ ਤੋਂ ਪਹਿਲਾਂ ਤਿਆਗ-ਪੱਤਰ ਕਿਉਂ ਦੇ ਰਹੇ ਹੋ?

**ਤਿਆਗੀ**—*ਵਿ. ਪੈਸੇ ਆਦਿ ਦਾ ਲੋਭ ਨਾ ਕਰਨ ਵਾਲਾ*— ਇਹ ਬੜਾ ਤਿਆਗੀ ਸਾਧੂ ਹੈ।

**ਤਿਆਰ**—*ਵਿ. ਮੁਕੰਮਲ, ਸੰਪੂਰਨ ; ਬਣਾਇਆ ਹੋਇਆ : ਤਤਪਰ ; ਪੱਕਿਆ ਹੋਇਆ*—ਮੇਰੇ ਆਉਣ ਤਕ ਸਾਰਾ ਕੰਮ ਤਿਆਰ ਹੋਣਾ ਚਾਹੀਦਾ ਹੈ; ਨੌਕਰ ਖਾਣਾ ਤਿਆਰ ਕਰਦਾ ਹੈ ; ਉਹ ਹਰ ਸਮੇਂ ਸਫ਼ਰ ਕਰਨ ਲਈ ਤਿਆਰ ਰਹਿੰਦਾ ਹੈ ; ਕੇਲਾ ਹਾਲੀ ਖਾਣ ਲਈ ਤਿਆਰ ਨਹੀਂ।

**ਤਿਆਰ-ਬਰ-ਤਿਆਰ**—*ਵਿ. ਹਰ ਵਕਤ ਤਿਆਰ*—ਸਾਨੂੰ ਆਪਣੇ ਦੇਸ਼ ਦੀ ਸੇਵਾ ਲਈ ਸਦਾ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ।

**ਤਿਆਰੀ**—*ਇ. ਤਿਆਰ ਹੋਣ ਦਾ ਭਾਵ; ਲੋੜੀਂਦਾ ਪ੍ਰਬੰਧ*—ਥਾਲੀ ਤੇਰੀ ਤਿਆਰੀ ਵਿਚ ਕਿੰਨਾ ਸਮਾਂ ਲੱਗੇਗਾ; ਆਪਣੇ ਵਲੋਂ ਅਸੀਂ ਵਿਆਹ ਦੀ ਪੂਰੀ ਤਿਆਰੀ ਕਰ ਲਈ ਹੈ।

**ਤਿੱਕੜੀ**—*ਇ. ਤਿੰਨ ਬੰਦਿਆਂ ਜਾਂ ਚੀਜ਼ਾਂ ਦਾ ਸਮੂਹ*—ਅੱਜ ਤਾਂ ਕਲਾਸ ਵਿਚੋਂ ਗੁਰਦੀਪ, ਹਰਦੀਪ ਅਤੇ ਮਨਦੀਪ ਦੀ ਤਿੱਕੜੀ ਹੀ ਗ਼ੈਰ-ਹਾਜ਼ਰ ਹੈ।

**ਤਿਕੋਣਾ**—*ਵਿ. ਤਿੰਨ ਕੋਨਿਆਂ ਵਾਲਾ*—ਦੁਕਾਨ ਹੈ ਤਾਂ ਖੁਲ੍ਹੀ, ਪਰ ਤਿਕੋਨੀ ਹੈ।

**ਤਿਕੋਨ**—*ਇ. ਤਿੰਨ ਕੋਨਿਆਂ ਅਤੇ ਤਿੰਨ ਬਾਹੀਆਂ ਵਾਲੀ ਸ਼ਕਲ*—ਇਹ ਸਮਕੋਣ ਤਿਕੋਨ ਹੈ।

**ਤਿੱਖਾ**—*ਵਿ. ਤੇਜ਼ ਨੋਕ ਵਾਲਾ, ਤੇਜ਼ ਧਾਰ ਵਾਲਾ; ਛੇਤੀ ਕੰਮ ਕਰਨ ਵਾਲਾ, ਫੁਰਤੀਲਾ ; ਜ਼ਿਆਦਾ ਤੇਜ਼*—ਇਹ ਛੁਰੀ ਬੜੀ ਤਿੱਖੀ ਹੈ; ਸਾਡਾ ਨੌਕਰ ਕੰਮ ਵਿਚ ਬੜਾ ਤਿੱਖਾ ਹੈ; ਅੱਜ ਦਾਲ ਵਿਚ ਲੂਣ ਜ਼ਰਾ ਤਿੱਖਾ ਹੀ ਪੈ ਗਿਆ ਹੈ।

**ਤਿਣਕਾ**—*ਪੁ. ਕੱਖ, ਤੀਲਾ*—ਪੰਛੀ ਇਕ ਇਕ ਤਿਣਕਾ ਇਕੱਠਾ ਕਰ ਕੇ ਆਪਣਾ ਆਲ੍ਹਣਾ ਬਣਾਉਂਦੇ ਹਨ।

**ਤਿੱਤਰ**—*ਪੁ. ਇਕ ਪ੍ਰਸਿੱਧ ਪੰਛੀ*—ਤਿੱਤਰ ਦਾ ਮਾਸ ਲੋਕੀ ਸ਼ੌਕ ਨਾਲ ਖਾਂਦੇ ਹਨ।

**ਤਿੱਤਰ ਹੋਣਾ**—*ਮੁਹਾ. ਨੱਸ ਜਾਣਾ, ਭੱਜ ਜਾਣਾ*—ਪੁਲਿਸ ਨੂੰ ਵੇਖਦਿਆਂ ਹੀ ਚੋਰ ਤਿੱਤਰ ਹੋ ਗਿਆ ਹੈ।

**ਤਿੱਤਰ ਬਿੱਤਰ ਹੋਣਾ**—*ਮੁਹਾ. ਖਿੰਡ ਪੁੰਡ ਜਾਣਾ—ਪੁਲਿਸ ਨੂੰ ਦੇਖਦੇ ਸਾਰ ਹੀ ਭੀੜ ਤਿੱਤਰ-ਬਿੱਤਰ ਹੋ ਗਈ।*

**ਤਿਤਲੀ**—*ਇ. ਕਈ ਰੰਗਾਂ ਦੇ ਖੰਭਾਂ ਵਾਲਾ ਇਕ ਕੀੜਾ*—ਬਾਗ ਵਿਚ ਤਿਤਲੀਆਂ ਫੁੱਲਾਂ ਤੇ ਬੈਠੀਆਂ ਹੋਈਆਂ ਹਨ।

**ਤਿਥ**—*ਇ. ਚੰਦਰਮਾ ਦੇ ਆਧਾਰ ਤੇ ਮਹੀਨੇ ਦਾ ਕੋਈ ਦਿਨ*—ਕੁੱਲ ਤਿਥਾਂ ਪੰਦਰਾਂ ਹੁੰਦੀਆਂ ਹਨ।

**ਤਿਮਾਹੀ**—*ਵਿ. ਤਿੰਨ ਮਹੀਨਿਆਂ ਦਾ*—ਸਾਡੇ ਤਿਮਾਹੀ ਪੇਪਰ ਸ਼ੁਰੂ ਹੋ ਗਏ ਹਨ।

*ਇ. ਤਿੰਨ ਮਹੀਨਿਆਂ ਦਾ ਸਮਾਂ*—ਸਾਡੇ ਘਰ ਤਾਂ ਹੁਣ ਉਹ ਤਿਮਾਹੀ ਛਿਮਾਹੀ ਹੀ ਆਉਂਦਾ ਹੈ।

**ਤਿਰਕਾਲਾਂ**—*ਇ. ਸ਼ਾਮ, ਸੰਝ*—ਤਿਰਕਾਲਾਂ ਪੈਣ ਤੇ ਪੰਛੀ ਆਪਣੇ ਆਲ੍ਹਣਿਆਂ ਵੱਲ ਉੱਡ ਜਾਂਦੇ ਹਨ।

**ਤਿਰੰਗਾ**—*ਪੁ. ਭਾਰਤ ਦਾ ਕੌਮੀ ਝੰਡਾ, ਤਰੰਗਾ*—ਲਾਲ ਕਿਲ੍ਹੇ ਤੇ ਤਿਰੰਗਾ ਲਹਿਰਾ ਰਿਹਾ ਹੈ।

**ਤਿਰਛਾ**—*ਵਿ. ਉਰੇਬ*—ਦਰਜ਼ੀ ਨੇ ਕੱਪੜੇ ਨੂੰ ਤਿਰਛੇ ਦਾਅ ਕੱਟ ਕੇ ਉਰੇਬ ਪਜਾਮੀ ਬਣਾਈ ਸੀ।

**ਤਿਲਕ**—*ਪੁ. ਮੱਥੇ ਤੇ ਲਾਇਆ ਜਾਣ ਵਾਲਾ ਟਿੱਕਾ*—ਪੰਡਤ ਜੀ ਹਰ ਰੋਜ਼ ਮੱਥੇ ਤੇ ਤਿਲਕ ਲਾਉਂਦੇ ਹਨ।

**ਤਿਲ੍ਹਕਣ**—*ਇ. ਚਿੱਕੜ ਆਦਿ ਵਾਲੀ ਥਾਂ*—ਸੜਕ ਤੇ ਬੜੀ ਤਿਲ੍ਹਕਣ ਹੋ ਗਈ ਹੈ, ਬਚ ਕੇ ਜਾਈਂ।

**ਤਿਲ੍ਹਕਣਾ**—*ਕ੍ਰਿ. ਅਕ. ਚਿੱਕੜ ਆਦਿ ਵਾਲੀ ਥਾਂ ਤੇ ਪੈਰ ਦਾ ਅੱਗੇ ਪਿੱਛੇ ਹੋਣਾ*—ਬੱਚਾ ਫ਼ਰਸ਼ ਤੋਂ ਤਿਲ੍ਹਕ ਕੇ ਡਿੱਗ ਪਿਆ।

**ਤਿਲ੍ਹਕਵਾਂ**—*ਵਿ. ਤਿਲ੍ਹਕਣ ਵਾਲਾ*—ਇਹ ਫ਼ਰਸ਼ ਬੜਾ ਤਿਲ੍ਹਕਵਾਂ ਹੈ।

**ਤਿਲ੍ਹਕਾਉਣਾ**—*ਕ੍ਰਿ. ਸਕ. ਫਿਸਲਾਉਣਾ*—ਰਸਤਾ ਪਹਾੜੀ ਹੈ, ਧਿਆਨ ਨਾਲ ਚੱਲ, ਨਹੀਂ ਤਾਂ ਤੂੰ ਆਪ ਵੀ ਤਿਲ੍ਹਕੇਂਗਾ ਅਤੇ ਮੈਨੂੰ ਵੀ ਤਿਲ੍ਹਕਾਏਂਗਾ।

**ਤਿਲ ਫੁੱਲ**—*ਪੁ. ਤੁੱਛ ਭੇਟਾ*—ਪਰਮਾਤਮਾ ਤਾਂ ਤਿਲ ਫੁੱਲ ਭੇਟਾ ਵੀ ਪ੍ਰਵਾਨ ਕਰ ਲੈਂਦਾ ਹੈ।

**ਤਿੱਲਾ**—*ਪੁ. ਸੋਨੇ, ਚਾਂਦੀ ਜਾਂ ਕਿਸੇ ਹੋਰ ਧਾਤ ਤੋਂ ਬਣਾਈ ਬਰੀਕ ਤਾਰ*—ਉਸ ਦੇ ਸੂਟ ਤੇ ਗੁੰਦੇ ਤਿੱਲੇ ਦੀ ਕਢਾਈ ਬਹੁਤ ਸੁੰਦਰ ਲਗਦੀ ਹੈ।

**ਤਿਲਾਂਜਲੀ**—*ਇ. ਹਮੇਸ਼ਾ ਲਈ ਛੱਡ ਦੇਣ ਦਾ ਭਾਵ*—ਬੁਰੀਆਂ ਆਦਤਾਂ ਨੂੰ ਤਾਂ ਤਿਲਾਂਜਲੀ ਹੀ ਦੇ ਦੇਣੀ ਚਾਹੀਦੀ ਹੈ।

**ਤਿੱਲੀ**—*ਇ. ਮਨੁੱਖੀ ਸਰੀਰ ਦਾ ਇਕ ਅੰਗ ਜੋ ਮਿਹਦੇ ਦੇ ਖੱਬੇ ਪਾਸੇ ਹੁੰਦਾ ਹੈ*—ਤਿੱਲੀ ਵਧ ਜਾਣ ਕਾਰਣ ਉਹ ਬਹੁਤਾ ਕੰਮ ਨਹੀਂ ਕਰ ਸਕਦਾ।

**ਤਿੜਕਣਾ**—*ਕ੍ਰਿ. ਅਕ. ਤੇੜ ਆਉਣਾ, ਟੁੱਟਣਾ*—ਚੀਨੀ ਕੱਚ ਦੇ ਭਾਂਡਿਆਂ ਦੇ ਡਿਗ ਕੇ ਤਿੜਕਣ ਦਾ ਡਰ ਰਹਿੰਦਾ ਹੈ।

*ਕ੍ਰਿ ਸਕ. ਰੁੱਸ ਜਾਣਾ*—ਉਹ ਤਾਂ ਮਾੜੀ ਜਿਹੀ ਗੱਲ ਤੇ ਹੀ ਤਿੜਕ ਜਾਂਦਾ ਹੈ।

**ਤੀਆਂ**—*ਪੁ. ਸਾਵਣ ਦੇ ਮਹੀਨੇ ਵਿਚ ਕੁੜੀਆਂ ਦਾ ਇਕ ਤਿਉਹਾਰ*—ਹਰ ਸਾਲ ਸਾਡੇ ਪਿੰਡ ਤੀਆਂ ਦਾ ਬੜਾ ਭਾਰੀ ਮੇਲਾ ਲਗਦਾ ਹੈ।

**ਤੀਜ**—*ਇ. ਪੂਰਨਮਾਸ਼ੀ ਜਾਂ ਮੱਸਿਆ ਤੋਂ ਮਗਰੋਂ ਤੀਜਾ ਦਿਨ*—ਤੀਆਂ ਦਾ ਤਿਉਹਾਰ ਸਾਵਣ ਦੀ ਤੀਜ ਤੋਂ ਸ਼ੁਰੂ ਹੁੰਦਾ ਹੈ।

**ਤੀਬਰ**—*ਵਿ. ਅਤਿਅੰਤ, ਬਹੁਤ*—ਮੇਰੀ ਵਿਦੇਸ਼ ਜਾਣ ਦੀ ਤੀਬਰ ਇੱਛਾ ਹੈ।

**ਤੀਰ**—*ਪੁ. ਬਾਣ; ਗੱਡੇ ਦੇ ਢਾਂਚੇ ਦੀਆਂ ਹੇਠਲੀਆਂ ਦੋ ਲੰਮੀਆਂ ਲੱਕੜਾਂ ਵਿਚੋਂ ਇਕ*—ਤਰਕਸ਼ ਤੀਰਾਂ ਨਾਲ ਭਰਿਆ ਹੋਇਆ ਹੈ; ਗੱਡੇ ਦਾ ਇਕ ਤੀਰ ਟੁੱਟ ਗਿਆ ਹੈ।

**ਤੀਰ-ਅੰਦਾਜ਼**—*ਵਿ. ਤੀਰ ਚਲਾਉਣ ਵਿਚ ਮਾਹਰ*—ਅਰਜਨ ਬੜਾ ਭਾਰੀ ਤੀਰ-ਅੰਦਾਜ਼ ਸੀ।

**ਤੀਰ-ਅੰਦਾਜ਼ੀ**—*ਇ. ਤੀਰ ਚਲਾਉਣ ਦਾ ਹੁਨਰ*—ਇਸ ਵਾਰ ਹੋਰ ਖੇਡਾਂ ਦੇ ਨਾਲ ਤੀਰ-ਅੰਦਾਜ਼ੀ ਦਾ ਵੀ ਮੁਕਾਬਲਾ ਹੋਵੇਗਾ।

**ਤੀਰਥ**—*ਪੁ. ਪਵਿੱਤਰ ਧਾਰਮਿਕ ਸਥਾਨ*—ਕਬੀਲਦਾਰੀ ਤੋਂ ਵਿਹਲੇ ਹੋ ਕੇ ਤੀਰਥ ਯਾਤਰਾ ਕਰਨੀ ਚਾਹੀਦੀ ਹੈ।

**ਤੀਲਾ**—*ਪੁ. ਡੱਕਾ*—ਪੰਛੀ ਤੀਲੇ ਆਦਿ ਇਕੱਠੇ ਕਰ ਕੇ ਆਪਣਾ ਆਲ੍ਹਣਾ ਬਣਾ ਲੈਂਦੇ ਹਨ।

**ਤੀਲੀ**—*ਇ. ਮਾਚਸ ਦੀ ਸੀਖ; ਨੱਕ ਦਾ ਇਕ ਗਹਿਣਾ*—ਬੱਚੇ ਨੂੰ ਤੀਲੀ ਨਾ ਦਿਉ, ਕਿਤੇ ਮੂੰਹ ਵਿਚ ਨਾ ਪਾ ਲਵੇ; ਅੱਜ ਕਲ੍ਹ ਤੀਲੀ ਪਾਉਣ ਦਾ ਰਿਵਾਜ ਘਟ ਗਿਆ ਹੈ।

**ਤੁਹਫ਼ਾ**—*ਪੁ. ਸੁਗਾਤ*—ਲੀਲ੍ਹਾ ਦੇ ਵਿਆਹ ਤੇ ਉਸ ਦੀਆਂ ਸਹੇਲੀਆਂ ਵਲੋਂ ਬੜੇ ਤੁਹਫ਼ੇ ਆਏ ਹਨ।

**ਤੁਹਮਤ**—*ਇ. ਊਜ, ਇਲਜ਼ਾਮ*—ਬਿਨਾਂ ਵੇਖੇ ਭਾਲੇ ਕਿਸੇ ਤੇ ਤੁਹਮਤ ਨਹੀਂ ਲਾਉਣੀ ਚਾਹੀਦੀ ਹੈ।

**ਤੁਕ**—*ਇ. ਕਵਿਤਾ, ਗੀਤ, ਛੰਦ ਆਦਿ ਦੀ ਇਕ ਸਤਰ; ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਸ਼ਬਦ ਦੀ ਕੋਈ ਪੰਕਤੀ*—ਦੋ ਤੁਕਾਂ ਵਾਲੇ ਛੰਦਾਂ ਨੂੰ ਦੋਹਰਾ ਕਹਿੰਦੇ ਹਨ; ਮੇਰੇ ਮਾਮੀ ਜੀ ਆਮ ਕਰਕੇ ਗੁਰਬਾਣੀ ਦੀ ਕੋਈ ਨਾ ਕੋਈ ਤੁਕ ਪੜ੍ਹਦੇ ਹੀ ਰਹਿੰਦੇ ਹਨ।

**ਤੁੱਕਾ**—*ਪੁ. ਅਨੁਮਾਨ, ਅੰਦਾਜ਼ਾ; ਕਿੱਕਰ ਦੇ ਰੁੱਖ ਦਾ ਫਲ*—ਪੇਪਰਾਂ ਵਿਚ ਤੁੱਕਾ ਲਾ ਕੇ ਲਿਖਣ ਨਾਲ ਬਹੁਤੇ ਨੰਬਰ ਨਹੀਂ ਆਉਂਦੇ; ਕਈ ਲੋਕ ਤੁੱਕਿਆਂ ਦਾ ਅਚਾਰ ਵੀ ਪਾ ਲੈਂਦੇ ਹਨ।

**ਤੁਕਾਂਤ**—*ਪੁ. ਤੁਕ ਦਾ ਅੰਤਲਾ ਸ਼ਬਦ, ਕਾਫ਼ੀਆ*—ਅੱਜਕਲ੍ਹ ਲੇਖਕ ਤੁਕਾਂਤ ਰਹਿਤ ਕਵਿਤਾ ਜ਼ਿਆਦਾ ਲਿਖਦੇ ਹਨ।

**ਤੁੱਕਾ ਲਾਉਣਾ**—*ਮੁਹਾ. ਅੰਦਾਜ਼ਾ ਲਾਉਣਾ*—ਤੁੱਕਾ ਲਾ ਕੇ ਕੀਤੀ ਗੱਲ ਤੇ ਕੋਈ ਵਿਸ਼ਵਾਸ ਨਹੀਂ ਕਰਦਾ।

**ਤੁੱਛ**—*ਵਿ. ਮਾਮੂਲੀ, ਥੋੜ੍ਹਾ; ਘਟੀਆ*—ਆਸ ਹੈ ਕਿ ਆਪ ਮੇਰੀ ਇਸ ਤੁੱਛ ਭੇਟ ਨੂੰ ਪਰਵਾਨ ਕਰੋਗੇ; ਉਹ ਬੜੇ ਤੁੱਛ ਵਿਚਾਰਾਂ ਦਾ ਆਦਮੀ ਹੈ।

**ਤੁਣਕਾ**—*ਪੁ. ਪਤੰਗ ਨੂੰ ਉੱਪਰ ਉਠਾਉਣ ਲਈ ਡੋਰ ਨੂੰ ਮਾਰਿਆ ਝਟਕਾ*—ਗੁੱਡੀ ਨੂੰ ਬਹੁਤਾ ਜ਼ੋਰ ਦਾ ਤੁਣਕਾ ਨਾ ਮਾਰ, ਡੋਰ ਟੁੱਟ ਜਾਵੇਗੀ।

**ਤੁਤਲਾਉਣਾ**—*ਕ੍ਰਿ. ਅਕ. ਤੋਤਲੀਆਂ ਗੱਲਾਂ ਕਰਨਾ ; ਥਥਲਾਉਣਾ*—ਬੱਚੇ ਦਾ ਤੁਤਲਾਉਣਾ ਵੀ ਬਹੁਤ ਪਿਆਰਾ ਲਗਦਾ ਹੈ ; ਉਸ ਨੂੰ ਤੁਤਲਾ ਕੇ ਬੋਲਣ ਦੀ ਆਦਤ ਹੈ।

**ਤੁੰਨਣਾ**—*ਕ੍ਰਿ. ਸਕ. ਦੱਬ ਦੱਬ ਕੇ ਭਰਨਾ ; ਮਜਬੂਰ ਕਰਨਾ*—ਬੈਗ ਵਿਚ ਤੁੰਨਣ ਨਾਲ ਕੱਪੜੇ ਵੱਟੋ ਵੱਟ ਹੋ ਜਾਂਦੇ ਹਨ ; ਬੱਚਿਆਂ ਨੂੰ ਤਾਂ ਤੁੰਨ ਤੁੰਨ ਕੇ ਪੜ੍ਹਾਈ ਵਿਚ ਲਾਉਣਾ ਪੈਂਦਾ ਹੈ।

**ਤੁਰਕ**—*ਪੁ. ਮੁਸਲਮਾਨ*—ਤੁਰਕਾਂ ਦਾ ਰਾਜ ਹਿੰਦੁਸਤਾਨ ਉੱਤੇ ਕਈ ਸੌ ਸਾਲ ਰਿਹਾ ਹੈ।

**ਤੁਰਕੀ**—*ਇ. ਇਕ ਭਾਸ਼ਾ*—ਤੁਰਕੀ ਅਰਬੀ ਆਦਿ ਬੜੀਆਂ ਮੁਸ਼ਕਲ ਜ਼ੁਬਾਨਾਂ ਹਨ।

**ਤੁਰਤ, ਤੁਰੰਤ**—*ਕ੍ਰਿ. ਵਿ. ਝਟਪਟ, ਛੇਤੀ*—ਇਹ ਕੰਮ ਤੁਰਤ ਕਰਨ ਵਾਲਾ ਹੈ।

**ਤੁਰਨਾ**—*ਕ੍ਰਿ. ਸਕ. ਚੱਲਣਾ, ਟੁਰਨਾ; ਵਿਦਾ ਹੋਣਾ, ਚਲੇ ਜਾਣਾ*—ਸਾਨੂੰ ਹਰ ਰੋਜ਼ ਥੋੜ੍ਹਾ ਬਹੁਤ ਪੈਦਲ ਤੁਰਨਾ ਚਾਹੀਦਾ ਹੈ; ਅੱਜ ਸਾਡੇ ਸਾਰੇ ਪ੍ਰਾਹੁਣੇ ਤੁਰ ਗਏ ਹਨ।

**ਤੁਰਲਾ**—*ਪੁ. ਤੁਰ੍ਹਾ, ਸ਼ਮਲਾ, ਟੋਰਾ*—ਹੁਣ ਤੁਰਲਾ ਛੱਡਣ ਦਾ ਬਿਲਕੁਲ ਰਿਵਾਜ ਨਹੀਂ ਹੈ।

**ਤੁਲ**—*ਕ੍ਰਿ. ਵਿ. ਬਰਾਬਰ*—ਕਿਸੇ ਦਾ ਮਨ ਦੁਖਾਉਣ ਦੇ ਤੁਲ ਹੋਰ ਕੋਈ ਪਾਪ ਨਹੀਂ।

**ਤੁਲਸੀ**—*ਇ. ਇਕ ਬੂਟਾ ਜਿਸ ਨੂੰ ਪਵਿੱਤਰ ਮੰਨਿਆ ਜਾਂਦਾ ਹੈ*—ਤੁਲਸੀ ਬਹੁਤ ਬਿਮਾਰੀਆਂ ਲਈ ਗੁਣਕਾਰੀ ਹੈ।

**ਤੁਲਨਾ**—*ਇ. ਟਾਕਰਾ*—ਕਰਨ ਬੜਾ ਦਾਨੀ ਰਾਜਾ ਹੋਇਆ ਹੈ, ਉਸ ਸਮੇਂ ਵਿਚ ਕੋਈ ਵੀ ਉਸ ਦੀ ਤੁਲਨਾ ਨਹੀਂ ਕਰ ਸਕਦਾ ਸੀ।

**ਤੁਲਾਉਣਾ**—*ਕ੍ਰਿ. ਪ੍ਰੇ. ਤੋਲਣ ਦਾ ਕੰਮ ਕਰਾਉਣਾ*—ਸਾਰਾ ਸੌਦਾ ਆਪਣੇ ਸਾਹਮਣੇ ਤੁਲਾਈਂ।

**ਤੁੜਾਉਣਾ**—*ਕ੍ਰਿ. ਸਕ. ਬੰਨ੍ਹੀ ਰੱਸੀ ਆਦਿ ਨੂੰ ਤੋੜਨਾ; ਵੱਡੇ ਸਿੱਕੇ ਨੂੰ ਛੋਟੇ ਸਿੱਕੇ ਵਿਚ ਬਦਲਣਾ*—ਮੱਝ ਰੱਸਾ ਤੁੜਾ ਕੇ ਭੱਜ ਗਈ ਹੈ; ਮੈਂ ਨੌਕਰ ਨੂੰ ਸੌ ਦਾ ਨੋਟ ਤੁੜਾਉਣ ਲਈ ਭੇਜਿਆ ਹੋਇਆ ਹੈ।

*ਕ੍ਰਿ. ਪ੍ਰੇ. ਤੋੜਨ ਦਾ ਕੰਮ ਕਰਾਉਣਾ*—ਨਵਾਂ ਫ਼ਰਸ਼ ਪਾਉਣ ਲਈ ਤੁਹਾਨੂੰ ਸਾਰਾ ਫ਼ਰਸ਼ ਤੁੜਾਉਣਾ ਪਵੇਗਾ।

**ਤੂੰ ਕੌਣ ਮੈਂ ਖ਼ਾਹ ਮਖ਼ਾਹ**— *ਅਖੌ. ਜਦੋਂ ਕੋਈ ਕਿਸੇ ਦੂਜੇ ਦੇ ਕੰਮ ਵਿਚ ਬਿਨਾਂ ਮਤਲਬ ਦਖ਼ਲ ਦੇਵੇ ਤਾਂ ਕਹਿੰਦੇ ਹਨ*—ਅਸੀਂ ਦੋਵੇਂ ਆਪ ਵਿਚ ਕਿਸੇ ਨਿਜੀ ਮਾਮਲੇ ਤੇ ਵਿਚਾਰ ਕਰ ਰਹੀਆਂ ਸਾਂ ਕਿ ਸਾਡੀ ਗੁਆਂਢਣ ਆਪਣੀ ਰਾਏ ਦੇਣ ਲਗ ਗਈ, ਅਖੇ ਤੂੰ ਕੌਣ ਮੈਂ ਖ਼ਾਹ ਮਖ਼ਾਹ।

**ਤੂਫ਼ਾਨ**—*ਪੁ. ਤੇਜ਼ ਹਨੇਰੀ, ਝੱਖੜ; ਉਪੱਦਰ ਝਗੜਾ, ਰੌਲਾ ਗੌਲਾ*—ਤੂਫ਼ਾਨ ਨਾਲ ਫ਼ਸਲਾਂ ਦਾ ਬਹੁਤ ਨੁਕਸਾਨ ਹੁੰਦਾ ਹੈ, ਅਧਿਆਪਕ ਦੇ ਕਲਾਸ ਵਿਚੋਂ ਪੈਰ ਪੁੱਟਣ ਦੀ ਦੇਰ ਸੀ ਕਿ ਬੱਚਿਆ ਨੇ ਤੂਫ਼ਾਨ ਮਚਾ ਦਿੱਤਾ।

**ਤੂੰਬਾ**—*ਪੁ. ਕੱਦੂ ਦੀ ਜਾਤ ਦਾ ਇਕ ਫਲ; ਇਕ ਤਰ੍ਹਾਂ ਦਾ ਸਾਜ; ਫਕੀਰਾਂ ਦੀ ਵਰਤੋਂ ਵਾਲਾ ਇਕ ਭਾਂਡਾ; ਥੋੜ੍ਹੀ ਜਿਹੀ ਰੂੰ*—ਤੂੰਬੇ ਵੇਲਾਂ ਨਾਲ ਲਗਦੇ ਹਨ, ਇਹ ਆਦਮੀ ਤੂੰਬੇ ਤੇ ਗੀਤ ਗਾ ਰਿਹਾ ਹੈ; ਫਕੀਰ ਭਿੱਛਿਆ ਤੂੰਬੇ ਵਿਚ ਲੈਂਦਾ ਹੈ; ਕੰਨ ਵਿਚ ਤੇਲ ਪਾ ਕੇ ਤੂੰਬਾ ਰਖ ਦਿਉ।

**ਤੂੜਨਾ**—*ਕ੍ਰਿ. ਸਕ. ਤੁੰਨ ਤੁੰਨ ਕੇ ਭਰਨਾ*—ਥੈਲੇ ਵਿਚ ਕੱਪੜੇ ਤੂੜਨ ਨਾਲ ਸਾਰੇ ਵੱਟੋ ਵੱਟ ਹੋ ਗਏ ਹਨ।

**ਤੂੜੀ**—*ਇ. ਕਣਕ ਗਾਹੁਣ ਪਿੱਛੋਂ ਦਾਣੇ ਕੱਢ ਕੇ ਬਚੇ ਛਿੱਲੜ ਅਤੇ ਕੱਖ*—ਇੱਕੋ ਵਾਰੀ ਤੂੜੀ ਦਾ ਗੱਡਾ ਹੀ ਮੰਗਾ ਲਉ।

**ਤੇਈਆ**—*ਪੁ. ਤੀਜੇ ਦਿਨ ਚੜ੍ਹਨ ਵਾਲਾ ਤਾਪ, ਵਾਰੀ ਦਾ ਤਾਪ*—ਉਸ ਨੂੰ ਕਈ ਦਿਨਾਂ ਤੋਂ ਤੇਈਆ ਤਾਪ ਚੜ੍ਹ ਰਿਹਾ ਹੈ।

**ਤੇਗ**—*ਇ. ਤਲਵਾਰ, ਕਿਰਪਾਨ*—ਤੇਗ ਚਲਾਉਣ ਲਈ ਵੀ ਸਿਖਲਾਈ ਦੀ ਲੋੜ ਹੈ।

**ਤੇਗਾਂ ਮਾਰਨਾ**—*ਮੁਹਾ. ਬਹਾਦਰੀ ਵਿਖਾਉਣਾ*—ਸਿੱਖਾਂ ਅਤੇ ਅੰਗ੍ਰੇਜ਼ਾਂ ਦੀ ਦੂਜੀ ਲੜਾਈ ਵਿਚ ਜਿਹੜੀਆਂ ਸਿੱਖਾਂ ਨੇ ਤੇਗਾਂ ਮਾਰੀਆਂ ਹਨ, ਉਸ ਦੀ ਦੁਸ਼ਮਣ ਵੀ ਤਾਰੀਫ਼ ਕਰਦੇ ਹਨ।

**ਤੇਜ**— *ਪੁ. ਨੂਰ, ਚਮਕ*— ਸੰਤਾਂ ਦੇ ਚਿਹਰੇ ਤੇ ਬੜਾ ਤੇਜ ਹੈ।

**ਤੇਜ਼**—*ਵਿ. ਸਿਆਣਾ; ਛੇਤੀ ਕੰਮ ਕਰਨਾਂ ਵਾਲਾ, ਫੁਰਤੀਲਾ; ਤਿੱਖਾ; ਜ਼ਿਆਦਾ ਤਿੱਖਾ (ਲੂਣ ਆਦਿ)*—ਤੁਹਾਡਾ ਮੁੰਡਾ ਹਿਸਾਬ ਵਿਚ ਬੜਾ ਤੇਜ਼ ਹੈ; ਭਾਵੇਂ ਉਸ ਦੀ ਉਮਰ ਵੱਡੀ ਹੋ ਗਈ ਹੈ, ਪਰ ਫਿਰ ਵੀ ਘਰ ਦਾ ਕੰਮ ਕਰਨ ਵਿਚ ਤੇਜ਼ ਹੈ; ਕੈਂਚੀ ਤੇਜ਼ ਹੈ , ਦੇਖਣਾ ਕਿਤੇ ਹੱਥ ਤੇ ਨਾ ਲਗ ਜਾਵੇ; ਭਾਜੀ ਵਿਚ ਮਿਰਚ ਤੇਜ਼ ਨਾ ਪਾਉਣਾ।

*ਕ੍ਰਿ. ਵਿ. ਛੇਤੀ, ਜਲਦੀ; ਗੁੱਸੇ ਨਾਲ*—ਤੇਜ਼ ਚੱਲ, ਸਕੂਲ ਦਾ ਵੇਲਾ ਹੋ ਗਿਆ ਹੈ; ਇੰਨਾ ਤੇਜ਼ ਕਿਉਂ ਬੋਲਦਾ ਏਂ, ਆਰਾਮ ਨਾਲ ਗੱਲ ਕਰ।

**ਤੇਜੱਸਵੀ**—*ਵਿ. ਤੇਜ ਵਾਲਾ , ਤੇਜਵਾਨ*—ਤੇਜੱਸਵੀ ਸਾਧੂ ਦੇ ਮੂੰਹੋਂ ਕਿਹਾ ਹਰ ਬਚਨ ਪੂਰਾ ਹੋ ਜਾਂਦਾ ਹੈ।

**ਤੇਜ ਪੱਤਰ**— *ਪੁ. ਦਾਲ ਚੀਨੀ ਦੀ ਕਿਸਮ ਦੇ ਰੁੱਖ ਦਾ ਪੱਤਾ ਜੋ ਸੁਗੰਧ ਲਈ ਗਰਮ ਮਸਾਲੇ ਵਿਚ ਵਰਤਿਆ ਜਾਂਦਾ ਹੈ*—ਤੇਜ ਪੱਤਰ ਪਾ ਕੇ ਬਣਾਏ ਚਾਵਲਾਂ, ਵਿਚੋਂ ਬੜੀ ਵਧੀਆ ਸੁਗੰਧ ਆਉਂਦੀ ਹੈ।

**ਤੇਜ-ਪਰਤਾਪ**— *ਪੁ. ਪ੍ਰਭਤਾ*—ਜੇ ਉਹਦਾ ਪਿਤਾ ਅੱਜ ਜਿੰਦਾ ਹੁੰਦਾ ਤਾਂ ਆਪਣੇ ਪੁੱਤਰ ਦਾ ਤੇਜ ਪਰਤਾਪ ਵੇਖ ਕੇ ਕਿੰਨਾ ਖ਼ੁਸ਼ ਹੁੰਦਾ।

**ਤੇਜ਼ਾਬ**— *ਪੁ. ਹਾਈਡਰੋਜਨ ਦੇ ਵਿਸ਼ੇਸ਼ ਭਾਗ ਵਾਲਾਂ ਇਕ ਖੱਟਾ ਤਰਲ ਪਦਾਰਥ*—ਪ੍ਰਯੋਗਸ਼ਾਲਾਂ ਵਿਚ ਤੇਜ਼ਾਬ ਡੁੱਲ੍ਹਣ ਨਾਲ ਮੇਰਾ ਹੱਥ ਸੜ ਗਿਆ ਹੈ।

**ਤੇਜ਼ਾਬੀ**— *ਵਿ. ਤੇਜ਼ਾਬ ਵਾਲਾ*— ਬਾਂਸ ਬਹੁਤੀ ਖਾਰੀ ਤੇ ਤੇਜ਼ਾਬੀ ਧਰਤੀ ਵਿਚ ਨਹੀਂ ਉੱਗ ਸਕਦਾ।

**ਤੇਜ਼ੀ**—*ਇ. ਫੁਰਤੀ; ਕਾਹਲੀ, ਜਲਦੀ, ਛੇਤੀ*—ਮੇਰਾ ਦੋਸਤ ਹਰ ਕੰਮ ਬੜੀ ਤੇਜ਼ੀ ਨਾਲ ਨਿਪਟਾਉਂਦਾ ਹੈ; ਉਸ ਨੂੰ ਹਰ ਕੰਮ ਤੇਜ਼ੀ ਨਾਲ ਕਰਨ ਦੀ ਬੜੀ ਭੈੜੀ ਆਦਤ ਹੈ; ਤੇਜ਼ੀ ਨਾਲ ਚਲੋ, ਨਹੀਂ ਤਾਂ ਉਸ ਨੇ ਤੁਹਾਨੂੰ ਘਰ ਨਹੀਂ ਮਿਲਣਾ।

**ਤੇਲ**—*ਪੁ. ਬੀਜਾ ਆਦਿ ਚੋਂ ਕੱਢੀ ਚਿਕਨਿਆਈ*—ਇਸ ਦੁਕਾਨ ਤੇ ਖ਼ਾਲਸ ਸਰ੍ਹੋਂ ਦਾ ਤੇਲ ਮਿਲਦਾ ਹੈ।

**ਤੇਲ ਕੱਢਣਾ**— *ਮੁਹਾ. ਬਹੁਤ ਕੰਮ ਲੈਣਾ*—ਤੁਸੀਂ ਨੌਕਰ ਦਾ ਇੰਨਾ ਤੇਲ ਕਿਉਂ ਕਢਦੇ ਹੋ, ਇਸ ਤੇ ਕੋਈ ਤਰਸ ਕਰੋ।

**ਤੇਲਗੂ**—*ਇ. ਭਾਰਤ ਦੀਆਂ ਪ੍ਰਵਾਨਤ ਭਾਸ਼ਾਵਾਂ ਵਿਚੋਂ ਇਕ ਭਾਸ਼ਾ*—ਆਂਧਰਾ ਦੀ ਰਾਜ ਭਾਸ਼ਾ ਤੇਲਗੂ ਹੈ।

**ਤੇਲਾ**—*ਪੁ. ਇਕ ਤਰ੍ਹਾਂ ਦਾ ਕੀੜਾ ਜੋ ਫ਼ਸਲਾਂ ਦਾ ਨੁਕਸਾਨ ਕਰਦਾਂ ਹੈ, ਫ਼ਸਲਾਂ ਦਾ ਇਕ ਰੋਗ*—ਤੇਲਾ ਫ਼ਸਲਾਂ ਦਾ ਬਹੁਤ ਨੁਕਸਾਨ ਕਰਦਾ ਹੈ; ਤੇਲਾ ਲੱਗਿਆ ਸਾਗ ਕਦੇ ਵੀ ਨਹੀਂ ਪਕਾਉਣਾ ਚਾਹੀਦਾ।

**ਤੇਲੀ**— *ਪੁ. ਤੇਲ ਕੱਢਣ ਵਾਲਾ*—ਲੋਕੀਂ ਤੇਲੀ ਤੋਂ ਤੇਲ ਖ਼ਰੀਦਦੇ ਹਨ।

**ਤੇਵਰ**—*ਪੁ. ਮਿਜਾਜ਼*—ਪੈਸਾ ਜ਼ਿਆਦਾ ਮਿਲਣ ਨਾਲ ਕਈ ਲੋਕਾਂ ਦੇ ਤੇਵਰ ਬਦਲ ਜਾਂਦੇ ਹਨ।

**ਤੇੜ**—*ਇ.* ਬਹੁਤਾ ਮੀਂਹ ਪੈਣ ਨਾਲ ਕੱਚੀਆਂ ਕੰਧਾਂ ਵਿਚ ਤੇੜਾਂ ਪੈ ਜਾਂਦੀਆ ਹਨ।

**ਤੈਸ਼**—*ਇ. ਗੁੱਸਾ, ਕ੍ਰੋਧ, ਜੋਸ਼*—ਕਿਸੇ ਦੀਆਂ ਮਾੜੀਆਂ ਮੋਟੀਆਂ ਗੱਲਾਂ ਸੁਣ ਕੇ ਜਲਦੀ ਤੈਸ਼ ਵਿਚ ਆਉਣਾ ਚੰਗੀ ਆਦਤ ਨਹੀਂ।

**ਤੈਰਨਾ**—*ਕ੍ਰਿ. ਸਕ. ਕਿਸੇ ਜੀਵ ਦਾ ਆਪਣੇ ਅੰਗ ਹਿਲਾਉਂਦੇ ਹੋਏ ਪਾਣੀ ਦੀ ਸਤਹ ਉੱਤੇ ਚਲਣਾ*—ਸਾਡੇ ਸਕੂਲ ਵਿਚ ਬੱਚਿਆਂ ਨੂੰ ਤੈਰਨਾ ਵੀ ਸਿਖਾਇਆ ਜਾਂਦਾ ਹੈ।

**ਤੈਰਾਕ**—*ਵਿ. ਤੈਰਨ ਵਾਲਾ; ਤੈਰਨ ਵਿਚ ਮਾਹਰ*—ਤੈਰਾਕ ਹੋਣਾ ਇਕ ਚੰਗਾ ਗੁਣ ਹੈ; ਵਧੀਆ ਤੈਰਾਕਾਂ ਨੂੰ ਸਰਕਾਰ ਵੱਲੋਂ ਇਨਾਮ ਦਿਤੇ ਜਾਂਦੇ ਹਨ।

**ਤੋਹਫ਼ਾ (ਤੁਹਫ਼ਾ)**—*ਪੁ. ਸੁਗਾਤ, ਨਜ਼ਰਾਨਾ*—ਅੱਖਾਂ ਕੁਦਰਤ ਵੱਲੋਂ ਬਖ਼ਸ਼ਿਆ ਇਕ ਅਨਮੋਲ ਤੁਹਫ਼ਾ ਹਨ।

**ਤੋਟ, ਤੋਟਾ**—*ਇ. ਘਾਟ, ਕਮੀ*—ਸਾਡੇ ਦੇਸ਼ ਵਿਚ ਖਣਿਜੀ ਪਦਾਰਥਾਂ ਦੀ ਕੋਈ ਤੋਟ ਨਹੀਂ।

**ਤੋਤਲਾ**— *ਵਿ. ਉਹ ਆਦਮੀ ਜੋ ਸਪਸ਼ਟ ਨਾ ਬੋਲ ਸਕੇ*—ਬੱਚਿਆਂ ਦੀਆਂ ਤੋਤਲੀਆਂ ਗੱਲਾਂ ਹਰ ਕਿਸੇ ਨੂੰ ਚੰਗੀਆਂ ਲਗਦੀਆਂ ਹਨ।

**ਤੋਂਦ**—*ਇ. ਅੱਗੇ ਨੂੰ ਵਧਿਆ ਪੇਟ, ਗੋਗੜ*—ਜ਼ਿਆਦਾ ਬੈਠਕ ਦਾ ਕੰਮ ਕਰਨ ਨਾਲ ਤੋਂਦ ਨਿਕਲ ਆਉਂਦੀ ਹੈ।

**ਤੋਪ**—*ਇ. ਇਕ ਕਿਸਮ ਦਾ ਹਥਿਆਰ ਜਿਸ ਵਿਚ ਬਰੂਦ ਪਾ ਕੇ ਗੋਲਾ ਚਲਾਇਆ ਜਾਂਦਾ ਹੈ*—ਅਜੋਕੀਆਂ ਤੋਪਾਂ ਬੜੀ ਦੂਰ ਦੂਰ ਤਕ ਗੋਲੇ ਸੁਟਦੀਆਂ ਹਨ।

**ਤੋਪਖ਼ਾਨਾ**— *ਪੁ. ਤੋਪਾਂ ਵਾਲੀ ਫ਼ੌਜ*—ਉਸ ਦਾ ਭਰਾ ਤੋਪਖ਼ਾਨੇ ਵਾਲੀ ਪਲਟਣ ਵਿਚ ਕਪਤਾਨ ਹੈ।

**ਤੋਪਚੀ**— *ਪੁ. ਤੋਪ ਚਲਾਉਣ ਵਾਲਾ*—ਪਹਿਲੇ ਸਮੇਂ ਦੀਆਂ ਲੜਾਈਆਂ ਵਿਚ ਤੋਪਚੀ ਦਾ ਕੰਮ ਬੜਾ ਅਹਿਮ ਹੁੰਦਾ ਸੀ।

**ਤੋਪਾ**—*ਪੁ. ਟਾਂਕਾ, ਸਿਊਣ*—ਮੇਰੀ ਕਮੀਜ਼ ਦੇ ਤੋਪੇ ਉਧੜ ਗਏ ਹਨ।

**ਤੋਰ**—*ਇ. ਚਾਲ, ਟੋਰ*—ਕਈਆਂ ਦੀ ਤੋਰ ਬੜੀ ਮਟਕ ਵਾਲੀ ਹੁੰਦੀ ਹੈ।

**ਤੋਰਨਾ**—*ਕ੍ਰਿ. ਸਕ. ਟੋਰਨਾ; ਭੇਜਣਾ*—ਹੁਣ ਬੀਮਾਰ ਨੂੰ ਹੌਲੀ ਹੌਲੀ ਤੋਰਿਆ ਵੀ ਕਰੋ; ਕਾਕੇ ਦੇ ਮਾਤਾ ਜੀ ਬੀਮਾਰ ਹਨ, ਇਸ ਨੂੰ ਮੇਰੇ ਨਾਲ ਹੀ ਤੋਰ ਦਿਉ।

**ਤੋਰੀ**—*ਇ. ਇਕ ਕਿਸਮ ਦੀ ਸਬਜ਼ੀ*—ਅਸੀਂ ਆਪਣੇ ਘਰ ਤੋਰੀਆਂ ਦੀਆਂ ਵੇਲਾਂ ਲਾਈਆਂ ਹੋਈਆਂ ਹਨ।

**ਤੋਲ**—*ਪੁ. ਭਾਰ, ਵਜ਼ਨ; ਵੱਟਾ*—ਉੱਨ ਦਾ ਤੋਲ ਕਿੰਨਾ ਹੈ; ਦੁਕਾਨਦਾਰਾਂ ਨੂੰ ਆਪਣੇ ਤੋਲਾਂ ਦੀ ਕੁਝ ਸਮੇਂ ਬਾਅਦ ਇਨਸਪੈਕਟਰ ਤੋਂ ਜਾਂਚ ਕਰਾਉਣੀ ਪੈਂਦੀ ਹੈ।

**ਤੋਲਣਾ**—*ਕ੍ਰਿ. ਸਕ. ਭਾਰ ਦਾ ਪਤਾ ਕਰਨਾ*—ਪੀਸਣ ਤੋਂ ਪਹਿਲਾਂ ਕਣਕ ਤੋਲ ਲੈਣਾ।

**ਤੋੜਨਾ**—*ਕ੍ਰਿ. ਸਕ. ਟੁਕੜੇ ਟੁਕੜੇ ਕਰਨਾ; ਫਲ ਫੁੱਲ ਆਦਿ ਨੂੰ ਰੁੱਖਾਂ ਆਦਿ ਨਾਲੋਂ ਲਾਹੁਣਾ*—ਬੱਚੇ ਕੋਲੋਂ ਗਲਾਸ ਫੜ ਲਵੋ, ਤੋੜ ਨਾ ਦੇਵੇ; ਇਸ ਬਾਗ਼ ਵਿਚੋਂ ਫੁੱਲ ਤੋੜਨਾ ਮਨ੍ਹਾ ਹੈ।

**ਤੋੜੀ**—*ਅਵ. ਤਕ, ਤੀਕਰ*—ਜਦ ਤੋੜੀ ਤੁਸੀਂ ਨੀਟੂ ਨੂੰ ਨਹੀਂ ਸਮਝਾਉਂਦੇ ਇਸ ਨੇ ਪੜ੍ਹਾਈ ਵੱਲ ਧਿਆਨ ਨਹੀਂ ਦੇਣਾ।

**ਤੌਖਲਾ**—*ਪੁ. ਡਰ, ਫ਼ਿਕਰ*—ਜਦੋਂ ਤਕ ਉਸ ਦੇ ਰਾਜ਼ੀ ਖ਼ੁਸ਼ੀ ਪੁੱਜਣ ਦੀ ਚਿੱਠੀ ਨਹੀਂ ਆਉਂਦੀ, ਮੇਰਾ ਤੌਖਲਾ ਦੂਰ ਨਹੀਂ ਹੁੰਦਾ।

**ਤੌਰ**—*ਪੁ. ਵਤੀਰਾ*—ਜਦੋਂ ਦੀ ਰਮੇਸ਼ ਨੂੰ ਨੌਕਰੀ ਮਿਲੀ ਹੈ, ਉਸ ਦਾ ਤੌਰ ਹੀ ਬਦਲ ਗਿਆ ਹੈ।

**ਤੌਰ ਤਰੀਕਾ**—*ਪੁ. ਚਾਲ-ਢਾਲ*—ਪੈਸਾ ਆਉਣ ਨਾਲ ਆਦਮੀ ਦਾ ਤੌਰ ਤਰੀਕਾ ਹੀ ਬਦਲ ਜਾਂਦਾ ਹੈ।

**ਤੌਰ ਤੇ**—*ਕ੍ਰਿ. ਵਿ. ਵਜੋਂ*—ਇਹ ਪੈੱਨ ਮੇਰੀ ਸਹੇਲੀ ਨੇ ਨਿਸ਼ਾਨੀ ਦੇ ਤੌਰ ਤੇ ਮੈਨੂੰ ਦਿੱਤਾ ਹੈ।

**ਤੌੜੀ**—*ਇ. ਮਿੱਟੀ ਦੀ ਹਾਂਡੀ*—ਤੌੜੀ ਵਿਚ ਰਿੰਨ੍ਹਿਆ ਸਾਗ ਸੁਆਦ ਬਣਦਾ ਹੈ।

## ਥ

**ਥਈ, ਥਹੀ**—*ਇ. ਇਕ ਦੂਜੇ ਤੇ ਤਰਤੀਬ ਨਾਲ ਰੱਖ ਕੇ ਲਾਇਆ ਚੀਜ਼ਾਂ ਦਾ ਢੇਰ*—ਲੰਗਰ ਵਿਚ ਰੋਟੀਆਂ ਦੀਆਂ ਥਹੀਆਂ ਲੱਗੀਆਂ ਹੋਈਆਂ ਹਨ।

**ਥਹੁ**—*ਪੁ. ਠਿਕਾਣਾ*—ਦਿੱਲੀ ਵਰਗੇ ਸ਼ਹਿਰ ਵਿਚ ਜੇ ਕਿਸੇ ਦੇ ਥਹੁ ਠਿਕਾਣੇ ਦਾ ਪੂਰਾ ਪਤਾ ਨਾ ਹੋਵੇ ਤਾਂ ਘਰ ਲੱਭਣਾ ਮੁਸ਼ਕਲ ਹੋ ਜਾਂਦਾ ਹੈ।

**ਥਹੁ ਨਾ ਆਉਣਾ**—*ਮੁਹਾ. ਸਮਝ ਨਾ ਆਉਣਾ, ਪਤਾ ਨਾ ਲਗਣਾ*—ਤੇਰੀਆਂ ਗੱਲਾਂ ਦੀ ਤਾਂ ਮੈਨੂੰ ਕੋਈ ਥਹੁ ਨਹੀਂ ਆ ਰਹੀ।

**ਥਹੁ-ਪਤਾ**—*ਪੁ. ਪਤਾ, ਉਘ-ਸੁੱਘ*—ਕੀ ਤੁਹਾਨੂੰ ਆਪਣੇ ਗੁਆਚੇ ਮੁੰਡੇ ਦਾ ਕੋਈ ਥਹੁ-ਪਤਾ ਲੱਗਾ ਹੈ?

**ਥੱਕਣਾ**—*ਕ੍ਰਿ. ਅਕ. ਕੰਮ ਕਰਦੇ ਕਰਦੇ ਸਰੀਰ ਦਾ ਹੋਰ ਕੰਮ ਕਰਨ ਲਈ ਅਸਮਰਥ ਹੋਣਾ*—ਬੱਚਾ ਸਵੇਰ ਦਾ ਪੜ੍ਹਾਈ ਕਰ ਕੇ ਥੱਕ ਗਿਆ ਹੈ।

**ਥਕਾਉਣਾ**—*ਕ੍ਰਿ. ਸਕ. ਦੂਜੇ ਕੋਲੋਂ ਬਹੁਤ ਕੰਮ ਲੈ ਕੇ ਉਸ ਵਿਚ ਹੋਰ ਕੰਮ ਕਰਨ ਦੀ ਹਿੰਮਤ ਨਾ ਰਹਿਣ ਦੇਣਾ*—ਸਵੇਰ ਦਾ ਤੁਸੀਂ ਫਿਰਾ ਫਿਰਾ ਕੇ ਮੈਨੂੰ ਥਕਾ ਦਿੱਤਾ ਹੈ, ਹੁਣ ਮੇਰੇ ਕੋਲੋਂ ਹੋਰ ਨਹੀਂ ਤੁਰਿਆ ਜਾਂਦਾ।

**ਥਕਾਵਟ**—*ਇ. ਥੱਕਣ ਦਾ ਭਾਵ, ਥਕੇਵਾਂ*—ਅੱਜ ਕਲ੍ਹ ਥੋੜ੍ਹਾ ਜਿੰਨਾ ਵੀ ਕੰਮ ਕਰਨ ਨਾਲ ਮੇਰੇ ਸਰੀਰ ਨੂੰ ਥਕਾਵਟ ਹੋ ਜਾਂਦੀ ਹੈ।

**ਥਕੇਵਾਂ**—*ਪੁ. ਥੱਕਣ ਦਾ ਭਾਵ, ਥਕਾਵਟ*—ਸਫ਼ਰ ਦੇ ਥਕੇਵੇਂ ਕਾਰਣ ਮੈਂ ਅੱਜ ਕਿਧਰੇ ਵੀ ਨਹੀਂ ਜਾ ਸਕਿਆ।

**ਥਣ**—*ਪੁ. ਇਸਤਰੀਆਂ ਜਾਂ ਮਾਦਾ ਪਸ਼ੂਆਂ ਦਾ ਉਹ ਅੰਗ ਜਿਸ ਵਿਚੋਂ ਦੁੱਧ ਨਿਕਲਦਾ ਹੈ*—ਗਾਂ ਅਤੇ ਮੱਝ ਦੇ ਚਾਰ ਥਣ ਹੁੰਦੇ ਹਨ।

**ਥਥਲਾ**—*ਵਿ. ਥੱਥਾ*—ਮੁੰਡੇ ਵਿਚ ਹੋਰ ਕੋਈ ਨੁਕਸ ਨਹੀਂ, ਬਸ ਥੋੜ੍ਹਾ ਜਿਹਾ ਥਥਲਾ ਹੈ।

**ਥਥਲਾਉਣਾ**—*ਕ੍ਰਿ. ਅਕ. ਬੋਲਣ ਲੱਗਿਆਂ ਜ਼ਬਾਨ ਦਾ ਰੁਕਣਾ*—ਉਸ ਦਾ ਮੁੰਡਾ ਥੋੜ੍ਹਾ ਜਿਹਾ ਥਥਲਾਉਂਦਾ ਹੈ।

**ਥੱਥਾ**—*ਵਿ. ਥਥਲਾ*—ਉਸ ਦਾ ਪੁੱਤਰ ਜਮਾਂਦਰੂ ਥੱਥਾ ਹੈ।

**ਥੱਪਣਾ**—*ਕ੍ਰਿ. ਸਕ. ਗੋਹੇ ਆਦਿ ਦੀਆਂ ਪਾਥੀਆਂ ਬਣਾਉਣਾ; ਜ਼ਿੰਮੇ ਲਾਉਣਾ*—ਬੇਬੇ ਜੀ ਗੋਹੇ ਥੱਪਦੇ ਹਨ; ਮੇਰੇ ਉੱਤੇ ਚੋਰੀ ਦਾ ਝੂਠਾ ਦੋਸ਼ ਥੱਪਿਆ ਗਿਆ ਹੈ।

**ਥੱਬਾ**—*ਪੁ. ਕਾਗ਼ਜ਼ਾਂ ਆਦਿ ਦਾ ਢੇਰ*—ਇਨ੍ਹਾਂ ਸਾਰੇ ਕਾਗ਼ਜ਼ਾਂ ਦਾ ਥੱਬਾ ਬੰਨ੍ਹ ਕੇ ਇਕ ਪਾਸੇ ਰੱਖ ਦਿਉ।

**ਥੱਬੀ**—*ਇ. ਛੋਟਾ ਥੱਬਾ*—ਪਕਾ ਪਕਾ ਕੇ ਰੋਟੀਆਂ ਦੀਆਂ ਥੱਬੀਆਂ ਲਾਈ ਜਾਉ।

**ਥੰਮ੍ਹ**—*ਪੁ. ਪੱਥਰ, ਲੱਕੜੀ, ਧਾਤ ਆਦਿ ਦਾ ਲੰਮਾ ਖੰਭਾ; ਸਹਾਰਾ*—ਇਸ ਬ੍ਰਾਂਡੇ ਲਈ ਘੱਟ ਘੱਟ ਤਿੰਨ ਥੰਮ੍ਹ ਚਾਹੀਦੇ ਹਨ; ਬਿਰਧ ਮਾਤਾ ਪਿਤਾ ਲਈ ਔਲਾਦ ਥੰਮ੍ਹ ਹੁੰਦੀ ਹੈ।

**ਥੰਮ੍ਹਣਾ**—*ਕ੍ਰਿ. ਅਕ. ਠਹਿਰਨਾ*—ਹੁਣ ਬਾਰਸ਼ ਕੁਝ ਥੰਮ੍ਹ ਗਈ ਹੈ।

**ਥੰਮ੍ਹਣਾ**—*ਕ੍ਰਿ. ਸਕ. ਸਹਾਰਾ ਦੇਣਾ*— ਜੇ ਮੈਂ ਉਸ ਨੂੰ ਨਾ ਥੰਮ੍ਹਦਾ ਤਾਂ ਉਸ ਨੇ ਡਿੱਗ ਪੈਣਾ ਸੀ।

**ਥੰਮ੍ਹਲਾ**—*ਪੁ. ਥੰਮ੍ਹ*—ਇਸ ਪੁਲ ਦੇ ਹੇਠਾਂ ਚਾਰ ਥੰਮ੍ਹਲੇ ਹਨ।

**ਥਰ ਥਰ ਕਰਨਾ**—*ਮੁਹਾ. ਬਹੁਤ ਜ਼ਿਆਦਾ ਕੰਬਣਾ*—ਬਹੁਤ ਜ਼ਿਆਦਾ ਠੰਢੇ ਪਾਣੀ ਨਾਲ ਨਹਾ ਕੇ ਮੇਰਾ ਸਰੀਰ ਥਰ ਥਰ ਕਰਨ ਲੱਗਾ।

**ਥਰਥਰਾਉਣਾ**—*ਕ੍ਰਿ. ਅਕ. ਥਰ ਥਰ ਕੰਬਣਾ*—ਬੱਚਾ ਅਧਿਆਪਕ ਦੇ ਗੁੱਸੇ ਤੋਂ ਡਰਦਾ ਥਰਥਰਾਉਣ ਲਗ ਪਿਆ।

**ਥਰਥਰਾਹਟ**—*ਇ. ਕਾਂਬਾ, ਕੰਬਣੀ*—ਅਚਾਨਕ ਸ਼ੇਰ ਨੂੰ ਵੇਖ ਕੇ ਮੇਰੇ ਸਰੀਰ ਵਿਚ ਡਰ ਨਾਲ ਥਰਥਰਾਹਟ ਛਿੜ ਪਈ।

**ਥਰਮਸ**—*ਇ. ਇਕ ਪ੍ਰਕਾਰ ਦੀ ਦੋਹਰੇ ਸ਼ੀਸ਼ੇ ਦੀ ਬੋਤਲ*—ਅੱਜਕਲ੍ਹ ਬੱਚੇ ਸਕੂਲ ਵਿਚ ਥਰਮਸ ਵਿਚ ਪਾਣੀ ਲੈ ਕੇ ਜਾਂਦੇ ਹਨ।

**ਥਰਮਾਮੀਟਰ**—*ਪੁ. ਬੁਖ਼ਾਰ ਆਦਿ ਵੇਖਣ ਦਾ ਯੰਤਰ*—ਜੇ ਤੁਹਾਨੂੰ ਬੁਖ਼ਾਰ ਲਗਦਾ ਹੈ ਤਾਂ ਥਰਮਾਮੀਟਰ ਲਾ ਕੇ ਵੇਖ ਲਵੋ।

**ਥਲ**—*ਪੁ. ਧਰਤੀ; ਰੇਤਲੀ ਧਰਤੀ*—ਡੱਡੂ ਜਲ ਅਤੇ ਥਲ ਦੋਹੀਂ ਥਾਈਂ ਰਹਿ ਸਕਦਾ ਹੈ; ਊਠ ਨੂੰ ਥਲ ਦਾ ਜਹਾਜ਼ ਕਿਹਾ ਜਾਂਦਾ ਹੈ।

**ਥਲ ਸੈਨਾ**—*ਇ. ਉਹ ਫ਼ੌਜ ਜਿਹੜੀ ਧਰਤੀ ਤੇ ਲੜਦੀ ਹੈ*—ਉਸ ਦੇ ਪਿਤਾ ਜੀ ਥਲ ਸੈਨਾ ਵਿਚ ਮੇਜਰ ਲੱਗੇ ਹੋਏ ਹਨ।

**ਥੱਲਾ**—*ਪੁ. ਕਿਸੇ ਚੀਜ਼ ਦਾ ਹੇਠਲਾ ਹਿੱਸਾ*—ਬਾਲਟੀ ਦਾ ਥੱਲਾ ਮੋਟਾ ਹੋਣਾ ਚਾਹੀਦਾ ਹੈ।

**ਥੱਲੇ**—*ਕ੍ਰਿ. ਵਿ. ਹੇਠਾਂ; ਜ਼ਮੀਨ ਤੇ; ਹੇਠਲੇ ਹਿੱਸੇ ਵਿਚ*—ਉਹ ਅੱਜ ਕਾਰ ਥੱਲੇ ਆਉਣ ਤੋਂ ਮਸਾਂ ਬਚਿਆ ਹੈ; ਥੱਲੇ ਨਾ ਬੈਠੋ, ਕੱਪੜੇ ਖ਼ਰਾਬ ਹੋ ਜਾਣਗੇ; ਅਸੀਂ ਰਹਿੰਦੇ ਤਾਂ ਮਕਾਨ ਦੇ ਉਤਲੇ ਹਿੱਸੇ ਵਿਚ ਹਾਂ, ਪਰ ਗੁਸਲਖ਼ਾਨਾ ਸਾਂਝਾ ਥੱਲੇ ਹੈ।

**ਥੱਲੇ ਲੱਗਣਾ**—*ਮੁਹਾ. ਅਧੀਨ ਹੋਣਾ*—ਅੱਖੜ ਸੁਭਾਅ ਦਾ ਹੋਣ ਕਾਰਣ ਉਹ ਕਿਸੇ ਦੇ ਥੱਲੇ ਲਗਣਾ ਪਸੰਦ ਨਹੀਂ ਕਰਦਾ।

*ਕ੍ਰਿ. ਅਕ ਕਿਸੇ ਚੀਜ਼ ਦਾ ਥੱਲੇ ਨਾਲ ਲਗ ਜਾਣਾ (ਦਾਲ, ਸਬਜ਼ੀ ਆਦਿ)*—ਪਤੀਲੇ ਦਾ ਥੱਲਾ ਪਤਲਾ ਹੋਣ ਕਾਰਣ ਸਬਜ਼ੀ ਥੱਲੇ ਲਗ ਗਈ।

**ਥੱਲੇ ਲਾਹੁਣਾ**—*ਕ੍ਰਿ. ਸਕ. ਜ਼ਮੀਨ ਤੇ ਲਿਟਾਉਣਾ*—ਰਵਾਇਤ ਅਨੁਸਾਰ ਮਰਨ ਸਮੇਂ ਬੰਦੇ ਨੂੰ ਥੱਲੇ ਲਾਹ ਦਿੰਦੇ ਹਨ।

**ਥੜ੍ਹਾ**—*ਪੁ. ਗਲੀ ਦੀ ਸਤਹ ਤੋਂ ਉੱਚੀ ਬਣੀ ਥਾਂ ਜਿੱਥੋਂ ਲੰਘ ਕੇ ਮਕਾਨ ਦੇ ਅੰਦਰ ਦਾਖ਼ਲ ਹੁੰਦੇ ਹਨ*—ਪੁਰਾਣੇ ਜ਼ਮਾਨੇ ਵਿਚ ਮਕਾਨਾਂ ਅਗੇ ਗਲੀਆਂ ਵਿਚ ਥੜ੍ਹੇ ਬਣਾਉਣ ਦਾ ਬੜਾ ਰਿਵਾਜ ਸੀ।

**ਥਾਂ**—*ਇ. ਜਗ੍ਹਾ; ਪਲਾਟ; ਆਸਾਮੀ; ਸਮਾਉਣ ਦਾ ਭਾਵ*—ਇਹ ਰਿਕਸ਼ੇ ਖੜ੍ਹੇ ਕਰਨ ਦੀ ਥਾਂ ਹੈ; ਅਸੀਂ ਮਕਾਨ ਪਾਉਣ ਲਈ ਮਾਡਲ ਟਾਊਨ ਵਿਚ ਥਾਂ ਖ਼ਰੀਦੀ ਹੈ; ਸੁਣਿਆ ਹੈ ਕਿ ਤੁਹਾਡੇ ਦਫ਼ਤਰ ਵਿਚ ਕਲਰਕ ਦੀ ਥਾਂ ਖ਼ਾਲੀ ਹੈ, ਇਸ ਕਮਰੇ ਵਿਚ ਹੋਰ ਆਦਮੀਆਂ ਦੇ ਬੈਠਣ ਦੀ ਥਾਂ ਨਹੀਂ।

**ਥਾਂ ਸਿਰ**—*ਕ੍ਰਿ. ਵਿ. ਉਚਿਤ ਥਾਂ*—ਘਰ ਵਿਚ ਥਾਂ ਸਿਰ ਪਈਆਂ ਚੀਜ਼ਾਂ ਹੀ ਚੰਗੀਆਂ ਲਗਦੀਆਂ ਹਨ।

**ਥਾਪੜਨਾ**—*ਕ੍ਰਿ. ਸਕ. ਥਾਪੀ ਦੇਣਾ; ਬਾਲ ਨੂੰ ਸੁਆਉਣ ਲਈ ਹੌਲੀ ਹੌਲੀ ਥਾਪੀ ਦੇਣਾ*—ਪਾਸ ਹੋਣ ਤੇ ਪਿਤਾ ਨੇ ਬੱਚੇ ਨੂੰ ਖ਼ੁਸ਼ੀ ਨਾਲ ਥਾਪੜਿਆ; ਲਗਦਾ ਹੈ ਕਾਕਾ ਅਜੇ ਪੂਰੀ ਤਰ੍ਹਾਂ ਸੁੱਤਾ ਨਹੀਂ, ਇਸ ਨੂੰ ਥੋੜ੍ਹਾ ਹੋਰ ਥਾਪੜ ਦਿਉ।

**ਥਾਪੀ**—*ਇ. ਪਿਆਰ ਨਾਲ ਪਿੱਠ ਤੇ ਹੱਥ ਮਾਰਨ ਦੀ ਕਿਰਿਆ; ਕੱਪੜੇ ਧੋਣ ਲਈ ਘੜੀ ਹੋਈ ਇਕ ਤਰ੍ਹਾਂ ਦੀ ਲੱਕੜ*—ਮੈਚ ਜਿੱਤਣ ਤੇ ਹੈੱਡਮਾਸਟਰ ਸਾਹਿਬ ਨੇ ਆਪਣੇ ਸਕੂਲ ਦੇ ਖਿਡਾਰੀਆਂ ਨੂੰ ਥਾਪੀ ਦਿੱਤੀ; ਭਾਰੀ ਕੱਪੜੇ ਤਾਂ ਥਾਪੀ ਨਾਲ ਹੀ ਧੋਤੇ ਜਾਂਦੇ ਹਨ।

**ਥਿਤ**—*ਇ. ਤਿਥੀ, ਤਿਥ*—ਪੜ੍ਹੇ ਲਿਖੇ ਲੋਕ ਵਿਆਹ-ਸ਼ਾਦੀਆਂ ਵੇਲੇ ਥਿਤ ਦਾ ਵਿਚਾਰ ਨਹੀਂ ਕਰਦੇ।

**ਥਿੰਦਾ, ਥਿੰਧਾ**—*ਵਿ. ਚਿਕਣਾ*—ਤੇਲ ਡੁਲ੍ਹਣ ਨਾਲ ਸਾਰੇ ਕੱਪੜੇ ਥਿੰਦੇ ਹੋ ਗਏ ਹਨ।

**ਥਿੰਦਾਈ, ਥਿੰਧਾਈ**—*ਇ. ਚਿਕਨਾਹਟ*—ਥਿੰਦਾਈ ਵਾਲੇ ਬਰਤਨ ਗਰਮ ਪਾਣੀ ਨਾਲ ਧੋ ਲਵੋ।

**ਥਿੰਧਾ ਘੜਾ**—*ਵਿ. ਪੁ. ਉਹ ਵਿਅਕਤੀ ਜਿਸ ਤੇ ਕੋਈ ਅਸਰ ਨਾ ਹੋਵੇ*—ਲਾਹਪ੍ਰਵਾਹ ਬੰਦਾ ਥਿੰਧਾ ਘੜਾ ਮੰਨਿਆ ਜਾਂਦਾ ਹੈ।

**ਥਿਰ**—*ਵਿ. ਕਾਇਮ*—ਇਸ ਸੰਸਾਰ ਵਿਚ ਕੋਈ ਵੀ ਚੀਜ਼ ਥਿਰ ਨਹੀਂ।

**ਥਿੜਕਣਾ**—*ਕ੍ਰਿ. ਅਕ. ਮੌਕਾ ਹੱਥੋਂ ਗੁਆ ਬੈਠਣਾ; ਤਿਲਕਣਾ; ਕਾਇਮ ਨਾ ਰਹਿਣਾ*—ਹੁਣ ਤੇਰਾ ਇਹ ਆਖ਼ਰੀ ਮੌਕਾ ਹੈ, ਚੰਗੀ ਤਰ੍ਹਾਂ ਇਮਤਿਹਾਨ ਦੀ ਤਿਆਰੀ ਕਰ ਲੈ, ਜੇ ਹੁਣ ਥਿੜਕ ਗਿਆ ਤਾਂ ਪਛਤਾਏਂਗਾ; ਜ਼ਰਾ ਜਿੰਨਾ ਪੈਰ ਥਿੜਕਣ ਦੀ ਦੇਰ ਸੀ ਕਿ ਮੈਂ ਪੌੜੀਆਂ ਤੋਂ ਹੇਠਾਂ ਆ ਪਿਆ; ਮੈਂ ਤੈਨੂੰ ਵੇਖ ਲਿਆ ਹੈ, ਤੂੰ ਬਚਨ ਕਰ ਕੇ ਥਿੜਕ ਜਾਂਦਾ ਹੈਂ।

**ਥਿੜਕਵਾਂ**—*ਵਿ. ਕਾਇਮ ਨਾ ਰਹਿਣ ਵਾਲਾ*—ਉਹ ਥਿੜਕਵੇਂ ਸੁਭਾਅ ਦਾ ਆਦਮੀ ਹੈ।

**ਥਿੜਕਾਉਣਾ**—*ਕ੍ਰਿ. ਸਕ. ਕਾਇਮ ਨਾ ਰਹਿਣ ਦੇਣਾ*—ਉਨ੍ਹਾਂ ਨੇ ਮੈਨੂੰ ਥਿੜਕਾਉਣ ਦੀ ਕੋਸ਼ਿਸ਼ ਤਾਂ ਬੜੀ ਕੀਤੀ, ਪਰ ਮੈਂ ਆਪਣੀ ਗੱਲ ਤੇ ਪੱਕਾ ਰਿਹਾ।

**ਥੀਏਟਰ**—*ਪੁ. ਨਾਟਕ ਆਦਿ ਖੇਡਣ ਦੀ ਥਾਂ; ਸਿਨੇਮਾ ਘਰ*—ਚੰਡੀਗੜ੍ਹ ਵਿਖੇ ਸਾਡਾ ਘਰ ਟੈਗੋਰ ਥੀਏਟਰ ਦੇ ਸਾਹਮਣੇ ਹੈ; ਸਾਡੇ ਸ਼ਹਿਰ ਵਿਚ ਇਕ ਨਵਾਂ ਥੀਏਟਰ ਬਣ ਰਿਹਾ ਹੈ।

**ਥੁੱਕ**—*ਇ. ਮੂੰਹ ਦਾ ਲੇਸ ਵਾਲਾ ਪਾਣੀ*—ਪਤਾ ਨਹੀਂ ਕੀ ਗੱਲ ਹੈ ਅੱਜ ਮੇਰੀ ਥੁੱਕ ਨਾਲ ਲਹੂ ਵੀ ਆਇਆ ਹੈ।

**ਥੁੱਕ ਕੇ ਚੱਟਣਾ**—*ਮੁਹਾ. ਇਕਰਾਰ ਕਰਕੇ ਮੁੱਕਰ ਜਾਣਾ*—ਥੁੱਕ ਕੇ ਚੱਟਣ ਨਾਲੋਂ ਪਹਿਲਾਂ ਹੀ ਕੰਮ ਸੋਚ ਵਿਚਾਰ ਕੇ ਕਰਨਾ ਚਾਹੀਦਾ ਹੈ।

**ਥੁੱਕਣਾ**—*ਕ੍ਰਿ. ਅਕ. ਮੂੰਹੋਂ ਥੁੱਕ ਕੱਢ ਕੇ ਬਾਹਰ ਸੁੱਟਣਾ*—ਇੱਥੇ ਥੁੱਕਣਾ ਮਨ੍ਹਾ ਹੈ।

**ਥੁੱਕੀਂ ਵੜੇ ਪਕਾਉਣਾ**—*ਮੁਹਾ. ਬਹੁਤ ਕੰਜੂਸ ਹੋਣਾ*—ਸਭ ਕੁਝ ਹੋਣ ਦੇ ਬਾਵਜੂਦ ਉਸ ਨੂੰ ਥੁੱਕੀਂ ਵੜੇ ਪਕਾਉਣ ਦੀ ਆਦਤ ਹੈ।

**ਥੁੜ**—*ਇ. ਘਾਟ*—ਇਸ ਵੇਲੇ ਤਾਂ ਉਨ੍ਹਾਂ ਦੇ ਘਰ ਕਿਸੇ ਚੀਜ਼ ਦੀ ਥੁੜ ਨਹੀਂ।

**ਥੁੜਨਾ**—*ਕ੍ਰਿ. ਅਕ. ਘੱਟ ਹੋਣਾ*—ਤੇਰੇ ਜਿੰਨੇ ਪੈਸੇ ਥੁੜਦੇ ਹਨ, ਮੇਰੇ ਤੋਂ ਲੈ ਲੈ।

**ਥੁਥਨੀ**—*ਇ. ਘੋੜੇ, ਊਠ ਆਦਿ ਦਾ ਮੂੰਹ*—ਲਗਾਮ ਦਾ ਲੋਹੇ ਵਾਲਾ ਹਿੱਸਾ ਘੋੜੇ ਦੀ ਥੁਥਨੀ ਵਿਚ ਹੁੰਦਾ ਹੈ।

**ਥੂ ਥੂ**—*ਇ. ਲਾਅਨਤ*—ਭੈੜੇ ਕਿਰਦਾਰ ਵਾਲੇ ਆਦਮੀ ਨੂੰ ਲੋਕੀਂ ਥੂ ਥੂ ਕਰਦੇ ਹਨ।

**ਥੈਲਾ**—*ਪੁ. ਕੱਪੜੇ ਆਦਿ ਦਾ ਬਣਿਆ ਹੋਇਆ ਝੋਲਾ; ਛੋਟੀ ਬੋਰੀ*—ਮਾਤਾ ਜੀ ਬਾਜ਼ਾਰੋਂ ਥੈਲੇ ਵਿਚ ਸਬਜ਼ੀ ਲਿਆਉਂਦੇ ਹਨ; ਖਾਦ ਸਾਨੂੰ ਥੈਲਿਆਂ ਵਿਚ ਮਿਲਦੀ ਹੈ।

**ਥੈਲੀ**—*ਇ. ਛੋਟਾ ਥੈਲਾ; ਪਤਲੀ ਚਮੜੀ ਦਾ ਥੈਲੇ ਵਰਗਾ ਜਾਨਵਰਾਂ ਦਾ ਇਕ ਅੰਗ*—ਪਹਿਲਾਂ ਲੋਕੀ ਰੁਪਏ ਆਦਿ ਦੇ ਸਿੱਕਿਆਂ ਨੂੰ ਥੈਲੀਆਂ

ਵਿਚ ਪਾ ਕੇ ਰਖਦੇ ਸਨ; ਕਾਮਾ ਮੱਖੀਆਂ ਦੇ ਢਿੱਡ ਹੇਠਾਂ ਇਕ ਥੈਲੀ ਹੁੰਦੀ ਹੈ ਜਿਸ ਵਿਚ ਮੋਮ ਵਰਗਾ ਰਸ ਹੁੰਦਾ ਹੈ।

**ਥੋਹਰ**—*ਪੁ. ਇਕ ਪ੍ਰਕਾਰ ਦਾ ਕੰਡੇਦਾਰ ਪੌਦਾ*—ਕੰਡਿਆਲਾ ਹੋਣ ਕਾਰਣ ਥੋਹਰ ਨੂੰ ਕੋਈ ਪਸੰਦ ਨਹੀਂ ਕਰਦਾ।

**ਥੋਕ**—*ਪੁ. ਜ਼ਿਆਦਾ ਗਿਣਤੀ ਵਿਚ ਖ਼ਰੀਦਣ ਦਾ ਭਾਵ*—ਥੋਕ ਵਿਚ ਖ਼ਰੀਦੀ ਚੀਜ਼ ਅਕਸਰ ਸਸਤੀ ਹੀ ਪੈਂਦੀ ਹੈ।

**ਥੋਥਾ**—*ਵਿ. ਜੋ ਵਿਚੋਂ ਖ਼ਾਲੀ ਹੋਵੇ*—ਵੇਖਣ ਨੂੰ ਤਾਂ ਉਹ ਮੋਟਾ ਲਗਦਾ ਹੈ, ਪਰ ਅੰਦਰੋਂ ਥੋਥਾ ਹੈ।

**ਥੋਪਣਾ**—*ਕ੍ਰਿ. ਸਕ. ਜ਼ਿੰਮੇ ਲਾਉਣਾ, ਮੜ੍ਹਨਾ*—ਬਿਨਾਂ ਸੋਚੇ ਸਮਝੇ ਕਿਸੇ ਉਤੇ ਦੋਸ਼ ਨਹੀਂ ਥੋਪਣਾ ਚਾਹੀਦਾ।

**ਥੋਮ**—*ਪੁ. ਲਸਣ*—ਜੋੜਾਂ ਦੇ ਦਰਦ ਦੀ ਬੀਮਾਰੀ ਲਈ ਥੋਮ ਦੀ ਵਰਤੋਂ ਉਪਯੋਗੀ ਹੁੰਦੀ ਹੈ।

**ਥੋੜ**—*ਇ. ਥੁੜ, ਘਾਟ*—ਤੁਹਾਨੂੰ ਕਿਸ ਗੱਲ ਦੀ ਥੋੜ ਹੈ, ਰੱਬ ਨੇ ਤੁਹਾਨੂੰ ਸਭ ਕੁਝ ਦਿੱਤਾ ਹੈ।

**ਥੋੜ੍ਹਾ**—*ਵਿ. ਕੁਝ; ਜੋ ਮਾਤਰਾ ਵਿਚ ਘੱਟ ਹੋਵੇ; ਜਿਸ ਨਾਲ ਗੁਜ਼ਾਰਾ ਆਦਿ ਨਾ ਹੋਵੇ*—ਥੋੜ੍ਹਾ ਚਿਰ ਹੋਰ ਉਡੀਕ ਲਵੋ, ਉਹ ਆਉਣ ਵਾਲੇ ਹੀ ਹਨ; ਮੈਂ ਚਾਹ ਵਿਚ ਥੋੜ੍ਹਾ ਮਿੱਠਾ ਪਸੰਦ ਕਰਦਾ ਹਾਂ; ਇੰਨੇ ਥੋੜ੍ਹੇ ਰੁਪਿਆਂ ਨਾਲ ਮੈਂ ਘਰ ਦਾ ਸਾਰਾ ਸਾਮਾਨ ਕਿਵੇਂ ਖ਼ਰੀਦ ਸਕਾਂਗਾ।

**ਥੋੜ੍ਹਾ ਜਿਹਾ**—*ਕ੍ਰਿ. ਵਿ. ਬਹੁਤ ਥੋੜ੍ਹਾ, ਰਤਾ ਕੁ*—ਥੋੜ੍ਹਾ ਜਿਹਾ ਹੋਰ ਪਰੇ ਹੋ ਜਾਉ ਤਾਂ ਜੋ ਮੈਂ ਵੀ ਠੀਕ ਤਰ੍ਹਾਂ ਬੈਠ ਜਾਵਾਂ।

**ਥੋੜ੍ਹਾ ਥੋੜ੍ਹਾ**—*ਕ੍ਰਿ. ਵਿ. ਰਤਾ ਰਤਾ*—ਥੋੜ੍ਹਾ ਥੋੜ੍ਹਾ ਕਰਦੇ ਹੀ ਧਨ ਜਮ੍ਹਾਂ ਹੁੰਦਾ ਹੈ।

**ਥੋੜ੍ਹਾ ਬਹੁਤ**—*ਕ੍ਰਿ. ਵਿ. ਕੁਝ ਨਾ ਕੁਝ*—ਸਾਨੂੰ ਔਖੇ ਸਮੇਂ ਲਈ ਥੋੜ੍ਹਾ ਬਹੁਤ ਜ਼ਰੂਰ ਬਚਾ ਕੇ ਰੱਖਣਾ ਚਾਹੀਦਾ ਹੈ।

## ਦ

**ਦਇਆ**—*ਇ. ਤਰਸ, ਰਹਿਮ; ਕਿਰਪਾ, ਮਿਹਰ*—ਸਾਨੂੰ ਗ਼ਰੀਬਾਂ ਤੇ ਦਇਆ ਕਰਨੀ ਚਾਹੀਦੀ ਹੈ; ਰੱਬ ਸਭ ਉੱਤੇ ਦਇਆ ਕਰਦਾ ਹੈ।

**ਦਇਆਵਾਨ**—*ਵਿ. ਦਿਆਲੂ, ਕਿਰਪਾਲੂ*—ਰਾਜੇ ਨੂੰ ਪਰਜਾ ਪ੍ਰਤੀ ਦਇਆਵਾਨ ਹੋਣਾ ਚਾਹੀਦਾ ਹੈ।

**ਦੱਸ**—*ਇ. ਸੂਹ*—ਗੁਆਚੇ ਮੁੰਡੇ ਦੀ ਅਜੇ ਤਕ ਤੁਹਾਨੂੰ ਕੋਈ ਦੱਸ ਪਈ ਹੈ ਕਿ ਨਹੀਂ।

**ਦੱਸਣਾ**—*ਕ੍ਰਿ. ਅਕ. ਕਹਿਣਾ, ਆਖਣਾ*—ਮੈਨੂੰ ਉਸ ਨੇ ਸਾਰੀ ਗੱਲ ਨਹੀਂ ਦੱਸੀ।

*ਕ੍ਰਿ. ਸਕ. ਵਿਖਾਉਣਾ; ਸਮਝਾਉਣਾ*—ਅਧਿਆਪਕ ਵਿਦਿਆਰਥੀਆਂ ਨੂੰ ਨਕਸ਼ੇ ਤੋਂ ਭਾਰਤ ਦੇ ਵੱਡੇ ਵੱਡੇ ਸ਼ਹਿਰਾਂ ਦੀ ਸਥਿਤੀ ਦੱਸਦਾ ਹੈ; ਮੈਂ ਉਸ ਨੂੰ ਸਾਰੀ ਗੱਲ ਦੱਸ ਦਿੱਤੀ ਹੈ, ਤੁਸੀਂ ਫ਼ਿਕਰ ਨਾ ਕਰੋ।

**ਦਸਤ**—*ਪੁ. ਪਤਲੀ ਟੱਟੀ*—ਕਾਕੇ ਨੂੰ ਕਲ੍ਹ ਦੇ ਦਸਤ ਲੱਗੇ ਹੋਏ ਹਨ।

**ਦਸਤਕ**—*ਇ. ਦਰਵਾਜ਼ਾ ਖੜਕਾਉਣ ਦੀ ਕਿਰਿਆ*—ਕਿਸੇ ਦੇ ਘਰ ਅੰਦਰ ਜਾਣ ਤੋਂ ਪਹਿਲਾਂ ਦਰਵਾਜ਼ੇ ਤੇ ਦਸਤਕ ਦੇਣੀ ਚਾਹੀਦੀ ਹੈ।

**ਦਸਤਕਾਰ**—*ਪੁ. ਹੱਥੀਂ ਕੰਮ ਕਰਨ ਵਾਲਾ ਕਾਰੀਗਰ, ਸ਼ਿਲਪਕਾਰ*—ਮਿਹਨਤੀ ਦਸਤਕਾਰ ਕਦੇ ਵੀ ਭੁੱਖੇ ਨਹੀਂ ਮਰਦੇ।

**ਦਸਤਖ਼ਤ**—*ਪੁ. ਆਪਣੇ ਹੱਥ ਦੀ ਲਿਖਤ; ਹਸਤਾਖਰ*—ਤੁਸੀਂ ਆਪਣੇ ਦਸਤਖ਼ਤਾਂ ਵਾਲਾ ਪਰਚਾ ਤਾਂ ਪਛਾਣ ਲਵੋਗੇ; ਅਧਿਆਪਕ ਹਰ ਰੋਜ਼ ਵਿਦਿਆਰਥੀਆਂ ਦੀਆਂ ਕਾਪੀਆਂ ਤੇ ਦਸਤਖ਼ਤ ਕਰਦਾ ਹੈ।

**ਦਸਤਾ**—*ਪੁ. ਹੱਥਾ; ਪੂਰੇ ਆਕਾਰ ਦੇ ਕਾਗ਼ਜ਼ ਦੇ 24 ਵਰਕੇ; ਪੁਲਿਸ ਜਾਂ ਫ਼ੌਜ ਦੀ ਟੋਲੀ*—ਸਾਡੀ ਕੁਹਾੜੀ ਦਾ ਦਸਤਾ ਟੁੱਟ ਗਿਆ ਹੈ; ਬਜ਼ਾਰੋਂ ਮੇਰੇ ਲਈ ਇਕ ਦਸਤੇ ਵਾਲੀਆਂ 10 ਕਾਪੀਆਂ ਲੈ ਆਉਣਾ; ਗੜਬੜ ਵਾਲੇ ਇਲਾਕੇ ਵਿਚ ਪੁਲਿਸ ਦਾ ਦਸਤਾ ਗਸ਼ਤ ਕਰ ਰਿਹਾ ਹੈ।

**ਦਸਤਾਨਾ**—*ਪੁ. ਹੱਥ ਨੂੰ ਠੰਢ ਆਦਿ ਤੋਂ ਬਚਾਉਣ ਲਈ ਉੱਨ ਜਾਂ ਚਮੜੇ ਆਦਿ ਦਾ ਬਣਿਆ ਇਕ ਵਸਤਰ, ਹੱਥ ਉੱਤੇ ਪਹਿਨਣ ਵਾਲਾ ਕਵਰ*—ਬੱਚੇ ਨੇ ਦਸਤਾਨੇ ਪਾਏ ਹੋਏ ਹਨ।

**ਦਸਤਾਰ**—*ਇ. ਪੱਗ; ਬਹੁਤ ਛੋਟੀ ਪੱਗ*—ਆਮ ਕਰਕੇ ਰਾਗੀ ਚਿੱਟੀ ਦਸਤਾਰ ਬੰਨ੍ਹਦੇ ਹਨ; ਅਲੱਗ ਅਲੱਗ ਸਕੂਲਾਂ ਵਿਚ ਸਿੱਖ ਬੱਚਿਆਂ ਲਈ ਵੱਖ ਵੱਖ ਰੰਗਾਂ ਦੀਆਂ ਦਸਤਾਰਾਂ ਨਿਸ਼ਚਤ ਹੁੰਦੀਆਂ ਹਨ।

**ਦਸਤੀ**—*ਕ੍ਰਿ. ਵਿ. ਹੱਥ ਰਾਹੀਂ, ਹੱਥੀਂ*—ਜ਼ਰੂਰੀ ਕਾਗ਼ਜ਼ ਦਸਤੀ ਹੀ ਭੇਜਣੇ ਚਾਹੀਦੇ ਹਨ।

**ਦਸਵੰਧ**—*ਪੁ. ਆਮਦਨ ਦਾ ਦਸਵਾਂ ਹਿੱਸਾ ਜੋ ਧਰਮ ਅਰਥ ਖ਼ਰਚ ਕੀਤਾ ਜਾਵੇ*—ਮੇਰੇ ਨਾਨਾ ਜੀ ਹਮੇਸ਼ਾ ਆਪਣੀ ਕਮਾਈ ਵਿਚੋਂ ਦਸਵੰਧ ਕਢਦੇ ਹਨ।

**ਦਸਵੀਂ**—*ਇ. ਚੰਦ ਦੇ ਮਹੀਨੇ ਦੇ ਕਿਸੇ ਪੱਖ ਦੀ ਦਸਵੀਂ ਤਿਥ; ਮੈਟ੍ਰਿਕ*—ਅੱਜ ਮੇਰੇ ਬਾਬਾ ਜੀ ਦਾ ਦਸਵੀਂ ਦਾ ਸਰਾਧ ਸੀ; ਮੇਰਾ ਵੱਡਾ ਭਰਾ ਸਿਰਫ਼ ਦਸਵੀਂ ਪਾਸ ਹੈ।

**ਦਸ਼ਾ**—*ਇ. ਹਾਲ, ਹਾਲਤ*—ਰੋਗੀ ਦੀ ਦਸ਼ਾ ਬੜੀ ਗੰਭੀਰ ਹੈ।

**ਦਸਾਂ ਨਹੁੰਆਂ ਦੀ ਕਿਰਤ**—*ਇ. ਮਿਹਨਤ ਦੀ ਕਮਾਈ*—ਸਾਨੂੰ ਚਾਹੀਦਾ ਹੈ ਕਿ ਅਸੀ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਹੀ ਖਾਈਏ।

**ਦਸੂਤੀ**—*ਇ. ਇਕ ਪ੍ਰਕਾਰ ਦਾ ਕੱਪੜਾ ਜਿਸ ਦੇ ਪੇਟੇ ਵਿਚ ਦੋ ਧਾਗੇ ਇਕੱਠੇ ਪਾਏ ਜਾਂਦੇ ਹਨ; ਇਕ ਕਿਸਮ ਦੀ ਕਢਾਈ*—ਦਸੂਤੀ ਕੱਪੜਾ ਆਮ ਕਢਾਈ ਲਈ ਨਹੀਂ ਵਰਤਿਆ ਜਾਂਦਾ ; ਸੀਲਾ ਨੇ ਚਾਦਰ ਤੇ ਦਸੂਤੀ ਦੀ ਕਢਾਈ ਦੇ ਬਹੁਤ ਸੁਹਣੇ ਫੁੱਲ ਪਾਏ ਹਨ।

**ਦਹਾਈ**—*ਇ. ਕਿਸੇ ਰਕਮ ਵਿਚ ਲਿਖੇ ਹਿੰਦਸਿਆਂ ਨੂੰ ਗਿਣਨ ਲੱਗਿਆਂ ਸੱਜੇ ਪਾਸਿਉਂ ਦੂਜਾ ਹਿੰਦਸਾ*—510 ਦੀ ਰਕਮ ਵਿਚ 1 ਦਾ ਹਿੰਦਸਾ ਦਹਾਈ ਹੈ।

**ਦਹਾਕਾ**—*ਪੁ. ਦਸਾਂ ਇਕਾਈਆਂ ਦਾ ਸਮੂਹ, ਦਸ ਵਰ੍ਹਿਆਂ ਦਾ ਸਮਾਂ*—ਦਸ ਦਹਾਕੇ ਮਿਲ ਕੇ ਸੌ ਬਣਦਾ ਹੈ; ਸਾਨੂੰ ਇਸ ਮਕਾਨ ਵਿਚ ਰਹਿੰਦਿਆਂ ਦੋ ਦਹਾਕੇ ਹੋ ਗਏ ਹਨ।

**ਦਹਾੜਨਾ**—*ਕ੍ਰਿ. ਅਕ. ਸ਼ੇਰ ਦਾ ਗਰਜਣਾ*—ਸ਼ੇਰ ਦੇ ਦਹਾੜਨ ਦੀ ਦੇਰ ਸੀ ਕਿ ਸਾਰੇ ਜਾਨਵਰ ਡਰਦੇ ਭੱਜ ਗਏ।

**ਦਹਿਸ਼ਤ**—*ਪੁ. ਡਰ*—ਦਹਿਸ਼ਤਗਰਦਾਂ ਨੇ ਸ਼ਹਿਰ ਵਿਚ ਦਹਿਸ਼ਤ ਫੈਲਾ ਦਿੱਤੀ ਹੈ।

**ਦਹਿਲਣਾ**—*ਕ੍ਰਿ. ਅਕ. ਡਰਨਾ*—ਔਜ ਦੀ ਕਾਰ ਅਤੇ ਬਸ ਦੀ ਦੁਰਘਟਨਾ ਨੂੰ ਵੇਖ ਕੇ ਮੇਰਾ ਦਿਲ ਦਹਿਲ ਗਿਆ।

**ਦਹਿਲੀਜ਼**—*ਇ. ਦਰਵਾਜ਼ੇ ਦੀ ਚੁਗਾਠ ਦੀ ਹੇਠਲੀ ਲੱਕੜ, ਸਰਦਲ*—ਅੱਜ ਕਲ੍ਹ ਦਹਿਲੀਜ਼ ਤੋਂ ਬਗੈਰ ਦਰਵਾਜ਼ਿਆਂ ਦਾ ਰਿਵਾਜ ਹੈ।

**ਦਹੇਜ**—*ਪੁ. ਦਾਜ*—ਹਰ ਰੋਜ਼ ਕੋਈ ਨਾ ਕੋਈ ਲੜਕੀ ਦਹੇਜ ਦੀ ਬਲੀ ਚੜ੍ਹ ਜਾਂਦੀ ਹੈ।

**ਦੱਖਣ**—*ਪੁ. ਉਹ ਦਿਸ਼ਾ ਜੋ ਚੜ੍ਹਦੇ ਵਲ ਮੂੰਹ ਕਰ ਕੇ ਖੜ੍ਹੇ ਹੋਣ ਤੇ ਸੱਜੇ ਹੱਥ ਹੁੰਦੀ ਹੈ; ਭਾਰਤ ਦਾ ਦੱਖਣੀ ਭਾਗ*—ਸਾਡੇ ਘਰ ਦੇ ਦੱਖਣ ਵੱਲ ਇਕ ਪਾਰਕ ਬਣਿਆ ਹੋਇਆ ਹੈ; ਦੱਖਣ ਦੇ ਲੋਕਾਂ ਦੀ ਸੱਭਿਅਤਾ ਉੱਤਰੀ ਭਾਰਤ ਨਾਲੋਂ ਵੱਖਰੀ ਹੈ।

**ਦੱਖਣੀ**—*ਵਿ. ਦੱਖਣ ਦਾ, ਦੱਖਣ ਨਾਲ ਸਬੰਧਤ*—ਦੱਖਣੀ ਭਾਰਤ ਵਿਚ ਤਾਮਿਲਨਾਡੂ, ਆਂਧਰਾ ਪ੍ਰਦੇਸ਼, ਕੇਰਲਾ ਅਤੇ ਕਰਨਾਟਕ ਚਾਰ ਰਾਜ ਸਥਿਤ ਹਨ।

**ਦਖ਼ਲ**—*ਪੁ. ਕਿਸੇ ਦੇ ਕੰਮ ਵਿਚ ਬਿਨਾਂ ਬੁਲਾਏ ਸ਼ਾਮਲ ਹੋਣ ਦਾ ਭਾਵ*—ਕਿਸੇ ਦੇ ਮਾਮਲੇ ਵਿਚ ਦਖ਼ਲ ਦੇਣਾ ਚੰਗੀ ਗੱਲ ਨਹੀਂ।

**ਦਖ਼ਲਅੰਦਾਜ਼ੀ**—*ਇ. ਦਖ਼ਲ ਦੇਣ ਦਾ ਭਾਵ*—ਅੱਜ-ਕੱਲ੍ਹ ਕਿਸੇ ਦੀ ਫ਼ਜ਼ੂਲ ਦੀ ਦਖ਼ਲਅੰਦਾਜ਼ੀ ਕੋਈ ਪਸੰਦ ਨਹੀਂ ਕਰਦਾ।

**ਦੰਗ**—*ਵਿ. ਹੈਰਾਨ*—ਅੱਜ ਦੀਆਂ ਵਿਗਿਆਨਕ ਕਾਢਾਂ ਵੇਖ ਕੇ ਮਨੁੱਖੀ ਅਕਲ ਦੰਗ ਰਹਿ ਜਾਂਦੀ ਹੈ।

**ਦੰਗਲ**—*ਪੁ. ਪਹਿਲਵਾਨਾਂ ਦੀ ਕੁਸ਼ਤੀ*—ਅੱਜ ਸ਼ਾਮ ਨੂੰ ਸਾਡੇ ਸ਼ਹਿਰ ਵਿਚ ਬੜਾ ਭਾਰੀ ਦੰਗਲ ਹੋਵੇਗਾ।

**ਦਗੜ ਦਗੜ**—*ਇ. ਤੇਜ਼ ਦੌੜਨ ਤੋਂ ਪੈਦਾ ਹੋਈ ਆਵਾਜ਼*—ਕੋਠੇ ਤੇ ਬੜੀ ਦਗੜ ਦਗੜ ਹੋ ਰਹੀ ਹੈ, ਜ਼ਰਾ ਬੱਚਿਆਂ ਨੂੰ ਮਨ੍ਹਾ ਕਰ ਦਿਉ।

**ਦਗ਼ਾ**—*ਪੁ. ਧੋਖਾ*—ਸਾਨੂੰ ਕਦੀ ਵੀ ਕਿਸੇ ਨਾਲ ਦਗ਼ਾ ਨਹੀਂ ਕਰਨਾ ਚਾਹੀਦਾ।

**ਦਗ਼ਾ ਕਮਾਉਣਾ**—*ਮੁਹਾ. ਧੋਖਾ ਦੇਣਾ*—ਸਾਨੂੰ ਆਪਣੇ ਮਿੱਤਰਾਂ ਨਾਲ ਦਗ਼ਾ ਨਹੀਂ ਕਮਾਉਣਾ ਚਾਹੀਦਾ।

**ਦਗ਼ੇਬਾਜ਼**—*ਵਿ. ਧੋਖਾ ਕਰਨ ਵਾਲਾ*—ਉਹ ਬੜਾ ਦਗ਼ੇਬਾਜ਼ ਹੈ, ਉਸ ਤੋਂ ਬਚ ਕੇ ਰਹਿਣਾ।

**ਦੰਤੀ**—*ਵਿ. ਜੀਭ ਤੇ ਦੰਦਾਂ ਨੂੰ ਛੂਹ ਕੇ ਉਚਾਰਿਆ ਜਾਣ ਵਾਲਾ (ਅੱਖਰ)*—ਤ, ਥ, ਦ, ਧ ਅਤੇ ਨ ਦੰਤੀ ਅੱਖਰ ਹਨ।

**ਦੱਦ**—*ਇ. ਚਮੜੀ ਦਾ ਇਕ ਰੋਗ, ਦੱਦਰ*—ਦੱਦ ਇਕ ਛੂਤ ਦੀ ਬੀਮਾਰੀ ਹੈ।

**ਦੰਦ**—*ਪੁ. ਮਨੁੱਖਾਂ ਅਤੇ ਜਾਨਵਰਾਂ ਦੇ ਮੂੰਹ ਵਿਚ ਨਿਕਲੇ ਸਖ਼ਤ ਚਿੱਟੇ ਹੱਡੀ ਦੇ ਟੁੱਕੜੇ*—ਜ਼ਿਆਦਾ ਗਰਮ ਜਾਂ ਜ਼ਿਆਦਾ ਠੰਢੀਆਂ ਚੀਜ਼ਾਂ ਖਾਣ ਨਾਲ ਦੰਦ ਖ਼ਰਾਬ ਹੋ ਜਾਂਦੇ ਹਨ।

**ਦੰਦ ਕੱਢਣਾ**—*ਕ੍ਰਿ. ਅਕ. ਬੱਚੇ ਦੇ ਦੰਦ ਮਸੂੜ੍ਹਿਆਂ ਵਿਚੋਂ ਨਿਕਲਣਾ*—ਬੱਚਾ ਦੰਦ ਕੱਢਣ ਵੇਲੇ ਕਾਫ਼ੀ ਔਖਾ ਹੁੰਦਾ ਹੈ।

**ਦੰਦਣ**—*ਇ. ਬੇਹੋਸ਼ੀ ਕਾਰਨ ਦੰਦਾਂ ਦੇ ਜੁੜ ਜਾਣ ਦੀ ਹਾਲਤ*—ਮਿਰਗੀ ਦੇ ਮਰੀਜ਼ ਨੂੰ ਆਮ ਤੌਰ ਤੇ ਦੰਦਣ ਪੈ ਜਾਂਦੀ ਹੈ।

**ਦੰਦ ਪੀਹਣਾ**—*ਮੁਹਾ. ਗੁੱਸਾ ਆਉਣ ਤੇ ਵੀ ਕੁਝ ਨਾ ਕਰ ਸਕਣਾ*—ਜਦੋਂ ਉਸ ਨੇ ਮੈਨੂੰ ਭਰੀ ਸਭਾ ਵਿਚ ਗਾਲ੍ਹਾਂ ਕੱਢੀਆਂ ਤਾਂ ਮੈਂ ਦੰਦ ਹੀ ਪੀਂਹਦਾ ਰਹਿ ਗਿਆ।

**ਦੰਦਰਾਲ**—*ਇ. ਦੰਦਾਂ ਦੀ ਭੀੜ*—ਉਸ ਦੀ ਦੰਦਰਾਲ ਬੜੀ ਉੱਚੀ ਹੈ।

**ਦੰਦ ਲੱਗਣਾ**—*ਮੁਹਾ. ਹਮੇਸ਼ਾ ਲਈ ਦੁੱਖ ਦਾ ਕਾਰਣ ਬਣਨਾ*—ਕੰਮਚੋਰ ਵਿਅਕਤੀ ਦੰਦ ਲੱਗਣ ਸਮਾਨ ਹੀ ਹੁੰਦੇ ਹਨ।

**ਦੰਦ ਵੱਜਣੇ**—*ਮੁਹਾ. ਬਹੁਤ ਜ਼ਿਆਦਾ ਠੰਢ ਲੱਗਣਾ*—ਬਰਫ਼ਾਨੀ ਹਵਾ ਵਗਣ ਕਾਰਨ ਸਭ ਦੇ ਦੰਦ ਵੱਜਣ ਲਗ ਪੈਂਦੇ ਹਨ।

**ਦੰਦਾ**—*ਪੁ. ਨੋਕਦਾਰ ਹਿੱਸਾ*—ਦਾਤੀ ਦੇ ਦੰਦੇ ਤਿੱਖੇ ਕਰਾਉਣ ਵਾਲੇ ਹਨ।

**ਦੰਦਾਸਾ**—*ਪੁ. ਅਖਰੋਟ ਦਾ ਸੱਕ*—ਲਿਪਸਟਿਕ ਆਉਣ ਕਾਰਣ ਦੰਦਾਸੇ ਦਾ ਰਿਵਾਜ ਬਹੁਤ ਘਟ ਗਿਆ ਹੈ।

**ਦੰਦੋੜਿੱਕਾ**—*ਪੁ. ਠੰਢ ਨਾਲ ਦੰਦਾਂ ਦੀ ਆਪੋ ਵਿਚ ਟਕਰਾਉਣ ਦੀ ਕਿਰਿਆ ਜਾਂ ਹਾਲਤ*—ਸਰਦੀ ਦੇ ਦਿਨਾਂ ਵਿਚ ਸਵੇਰੇ ਸਵੇਰੇ ਠੰਢੇ ਪਾਣੀ ਨਾਲ ਨਹਾਉਂਦਿਆਂ ਦੰਦੋੜਿੱਕਾ ਸ਼ੁਰੂ ਹੋ ਜਾਂਦਾ ਹੈ।

**ਦਫ਼ਤਰ**—*ਪੁ. ਵਿਭਾਗ*—ਦਫ਼ਤਰ ਸਮੇਂ ਸਿਰ ਆਉਣਾ ਚੰਗੀ ਆਦਤ ਹੈ।

**ਦਫ਼ਨ**—*ਪੁ. ਮੁਰਦੇ ਨੂੰ ਜ਼ਮੀਨ ਵਿਚ ਦੱਬਣ ਦੀ ਕਿਰਿਆ ਜਾਂ ਭਾਵ*—ਮੁਸਲਮਾਨ ਮੁਰਦੇ ਨੂੰ ਦਫ਼ਨ ਕਰਦੇ ਹਨ।

**ਦਫ਼ਾ**—*ਇ. ਵਾਰੀ*—ਮੈਂ ਉਸ ਦੇ ਘਰ ਦੋ ਦਫ਼ਾ ਗਿਆ ਪਰ ਉਹ ਘਰ ਨਹੀਂ ਮਿਲਿਆ।

*ਪੁ. ਦੂਰ ਹਟਾਉਣ ਦੀ ਕਿਰਿਆ ਜਾਂ ਭਾਵ*—ਦਫ਼ਾ ਹੋ ਜਾ, ਮੈਂ ਤੇਰੀ ਸ਼ਕਲ ਨਹੀਂ ਵੇਖਣਾ ਚਾਹੁੰਦਾ।

**ਦਫ਼ੇਦਾਰ**—*ਪੁ. ਪੁਲਿਸ ਜਾਂ ਫ਼ੌਜ ਦਾ ਇਕ ਅਹੁਦਾ*—ਉਸ ਦੇ ਚਾਚਾ ਜੀ ਫ਼ੌਜ ਵਿਚ ਦਫ਼ੇਦਾਰ ਹਨ।

**ਦਬਕਾ**—*ਪੁ. ਡਰਾਵਾ; ਪੜਛੱਤੀ*—ਜਦੋਂ ਮੈਂ ਨੌਕਰ ਨੂੰ ਦਬਕਾ ਮਾਰਿਆ ਤਾਂ ਉਸ ਨੇ ਸੱਚੀ ਸੱਚੀ ਗੱਲ ਦੱਸ ਦਿੱਤੀ; ਅਸੀਂ ਸਾਰਾ ਫ਼ਾਲਤੂ ਸਾਮਾਨ ਦਬਕੇ ਵਿਚ ਰੱਖਿਆ ਹੋਇਆ ਹੈ।

**ਦਬਕਾਉਣਾ**—*ਕ੍ਰਿ. ਸਕ. ਡਰਾਉਣਾ*—ਬੱਚੇ ਨੂੰ ਥੋੜ੍ਹਾ ਦਬਕਾ ਦਿਉ ਨਹੀਂ ਤਾਂ ਵਿਗੜ ਜਾਵੇਗਾ।

**ਦਬਣਾ**—*ਕ੍ਰਿ. ਅਕ. ਸੋਨੇ, ਧਨ ਆਦਿ ਦਾ ਜ਼ਮੀਨ ਵਿਚ ਲੁਕਿਆ ਹੋਣਾ*—ਸਾਡੀ ਧਰਤੀ ਵਿਚ ਕਈ ਕੀਮਤੀ ਧਾਤਾਂ ਦਬੀਆਂ ਪਈਆਂ ਹਨ।

**ਦੱਬਣਾ**—*ਕ੍ਰਿ. ਸਕ. ਜ਼ਮੀਨ ਵਿਚ ਦਬਾਉਣਾ; ਘੁੱਟਣਾ*—ਪਹਿਲੇ ਜ਼ਮਾਨੇ ਵਿਚ ਲੋਕ ਆਪਣਾ ਸੋਨਾ ਆਦਿ ਜ਼ਮੀਨ ਵਿਚ ਦਬਾ ਦਿੰਦੇ ਸਨ; ਤੇਰੇ ਦੱਬਣ ਨਾਲ ਹੁਣ ਮੈਨੂੰ ਕਾਫ਼ੀ ਆਰਾਮ ਹੈ।

**ਦਬਦਬਾ**—*ਪੁ. ਰੁਹਬ*—ਮੁੱਖ ਅਧਿਆਪਕ ਦਾ ਸਾਰੇ ਸਕੂਲ ਉੱਤੇ ਬੜਾ ਦਬਦਬਾ ਪਿਆ ਹੋਇਆ ਹੈ।

**ਦਬਾ**—*ਪੁ. ਕਿਸੇ ਗੱਲ ਨੂੰ ਕਰਨ ਲਈ ਕਹਿਣ ਦਾ ਭਾਵ, ਪ੍ਰਭਾਵ; ਕਿਸੇ ਦੇ ਹੇਠ ਹੋਣ ਦਾ ਭਾਵ*—ਇਹ ਕੰਮ ਕਰਾਉਣ ਲਈ ਮੇਰੇ ਤੇ ਦਬਾ ਨਾ ਪਾਉ; ਇਹ ਕੰਮ ਉਸ ਨੇ ਕਿਸੇ ਦੇ ਦਬਾ ਥੱਲੇ ਆ ਕੇ ਕੀਤਾ ਜਾਪਦਾ ਹੈ।

**ਦਬਾਉਣਾ**—*ਕ੍ਰਿ. ਸਕ. ਜ਼ਮੀਨ ਵਿਚ ਦੱਬਣਾ, ਘੁੱਟਣਾ*—ਮੁਸਲਮਾਨ ਮੁਰਦੇ ਨੂੰ ਦਬਾਉਂਦੇ ਅਤੇ ਹਿੰਦੂ ਸਾੜਦੇ ਹਨ; ਰਮੇਸ਼ ਆਪਣੇ ਬੁੱਢੇ ਪਿਤਾ ਦੀਆਂ ਹਰ ਰੋਜ਼ ਲੱਤਾਂ ਦਬਾਉਂਦਾ ਹੈ।

**ਦਬੇਲ**—*ਵਿ. ਅਧੀਨ*—ਅੱਜ ਕਲ੍ਹ ਦੇ ਜ਼ਮਾਨੇ ਵਿਚ ਕੋਈ ਵੀ ਕਿਸੇ ਦਾ ਦਬੇਲ ਬਣ ਕੇ ਨਹੀਂ ਰਹਿਣਾ ਚਾਹੁੰਦਾ।

**ਦਮ**—*ਪੁ. ਸਾਹ; ਪਲ*—ਮੈਨੂੰ ਤਾਂ ਪੌੜੀਆਂ ਚੜ੍ਹਨ ਲੱਗਿਆਂ ਦਮ ਚੜ੍ਹ ਜਾਂਦਾ ਹੈ; ਆਦਮੀ ਤਾਂ ਬੜੇ ਪ੍ਰੋਗਰਾਮ ਬਣਾਉਂਦਾ ਹੈ ਪਰ ਇਕ ਦਮ ਦਾ ਵੀ ਭਰੋਸਾ ਨਹੀਂ।

**ਦਮਾ**—*ਪੁ. ਇਕ ਬੀਮਾਰੀ ਜਿਸ ਵਿਚ ਸਾਹ ਔਖਾ ਆਉਂਦਾ ਹੈ*—ਦਮੇ ਦੀ ਬੀਮਾਰੀ ਬੜੀ ਭੈੜੀ ਬੀਮਾਰੀ ਹੈ।

**ਦਮਾਮਾ**—*ਪੁ. ਨਗਾਰਾ*—ਪੁਰਾਣੇ ਸਮਿਆਂ ਵਿਚ ਲੜਾਈ ਤੇ ਜਾਣ ਲੱਗਿਆਂ ਦਮਾਮੇ ਵੱਜਿਆ ਕਰਦੇ ਸਨ।

**ਦਮਾਮੇ ਮਾਰਨਾ**—*ਮੁਹਾ. ਖ਼ੁਸ਼ੀਆਂ ਮਨਾਉਣਾ*—ਵਾਢੀ ਦੇ ਕੰਮ ਤੋਂ ਵਿਹਲੇ ਹੋ ਕੇ ਜੱਟ ਦਮਾਮਾ ਮਾਰਦਾ ਮੇਲੇ ਨੂੰ ਜਾਂਦਾ ਹੈ।

**ਦਰ**—*ਪੁ. ਭਾਅ; ਵਿਆਜ ਦੀ ਸ਼ਰ੍ਹਾ; ਦਰਵਾਜ਼ਾ*—ਤੁਹਾਡੀ ਸੂਚੀ ਵਿਚ ਕੁਝ ਚੀਜ਼ਾਂ ਦੇ ਦਰ ਬਾਜ਼ਾਰ ਨਾਲੋਂ ਜ਼ਿਆਦਾ ਹਨ; 500 ਰੁਪਏ ਦੀ ਰਕਮ ਤੇ 5 ਪ੍ਰਤੀ ਸੈਂਕੜੇ ਦੀ ਦਰ ਨਾਲ ਵਿਆਜ ਦੱਸੋ; ਦਰ ਤੇ ਆਏ ਨੂੰ ਖ਼ਾਲੀ ਮੋੜਨਾ ਚੰਗਾ ਨਹੀਂ ਹੁੰਦਾ।

**ਦਰਸ਼ਨ**—*ਪੁ. ਦੀਦਾਰ*—ਅੱਜ ਤਾਂ ਤੁਹਾਡੇ ਬੜੇ ਦਿਨਾਂ ਬਾਅਦ ਦਰਸ਼ਨ ਹੋਏ ਹਨ।

**ਦਰਸ਼ਨ ਸ਼ਾਸਤਰ**—*ਪੁ. ਫ਼ਿਲਾਸਫ਼ੀ*—ਮੇਰੀ ਭੈਣ ਨੇ ਦਰਸ਼ਨ ਸ਼ਾਸਤਰ ਦੀ ਐਮ. ਏ. ਕੀਤੀ ਹੋਈ ਹੈ।

**ਦਰਸ਼ਨੀ**—*ਵਿ. ਵੇਖਣ ਦੇ ਲਾਇਕ, ਸੁਹਣਾ*—ਸੁਰਿੰਦਰ ਦੇ ਦਾਦਾ ਜੀ ਬੜੇ ਦਰਸ਼ਨੀ ਆਦਮੀ ਸਨ।

**ਦਰਸ਼ਨੀ ਡਿਉਢੀ**—*ਇ. ਗੁਰਦੁਆਰੇ, ਮੰਦਰ ਆਦਿ ਦਾ ਬਾਹਰਲਾ ਬੂਹਾ*—ਆਮ ਤੌਰ ਤੇ ਗੁਰਦੁਆਰਿਆਂ ਦੀ ਦਰਸ਼ਨੀ ਡਿਉਢੀ ਤੇ ਸੇਵਾਦਾਰ ਖੜ੍ਹਾ ਹੁੰਦਾ ਹੈ।

**ਦਰਕਾਰ**—*ਵਿ. ਲੋੜੀਂਦਾ, ਜ਼ਰੂਰੀ*—ਤੁਹਾਨੂੰ ਇਸ ਕੰਮ ਲਈ ਹੋਰ ਕਿਹੜੀ ਕਿਹੜੀ ਚੀਜ਼ ਦਰਕਾਰ ਹੈ?

**ਦਰਖ਼ਤ**—*ਪੁ. ਰੁੱਖ*—ਦਰਖ਼ਤਾਂ ਦੇ ਅਨੇਕ ਲਾਭ ਹਨ।

**ਦਰਗਾਹ**—*ਇ. ਰੱਬ ਦਾ ਦਰਬਾਰ; ਕਿਸੇ ਮੁਸਲਮਾਨ ਫ਼ਕੀਰ ਦਾ ਮਜ਼ਾਰ*—ਚੰਗੇ ਅਤੇ ਮਾੜੇ ਕਰਮਾਂ ਦਾ ਫ਼ੈਸਲਾ ਅੰਤ ਰੱਬ ਦੀ ਦਰਗਾਹ ਵਿਚ ਹੁੰਦਾ ਹੈ; ਸਾਡੇ ਪਿੰਡ ਵਾਲੇ ਸ਼ਾਹ ਪੀਰ ਦੀ ਦਰਗਾਹ ਤੇ ਹਰ ਸਾਲ ਮੇਲਾ ਲਗਦਾ ਹੈ।

**ਦਰਜਾ**—*ਪੁ. ਡਵੀਜ਼ਨ; ਮਾਪ ਦੀ ਇਕਾਈ*—ਮੈਨੂੰ ਪੂਰੀ ਉਮੀਦ ਹੈ ਕਿ ਮੈਂ ਪਹਿਲੇ ਦਰਜੇ ਵਿਚ ਪਾਸ ਹੋ ਜਾਵਾਂਗਾ; ਕਲ੍ਹ ਕਾਕੇ ਨੂੰ ਬੁਖ਼ਾਰ 105 ਦਰਜੇ ਤਕ ਚਲਾ ਗਿਆ ਸੀ।

**ਦਰਬਾਰ**—*ਪੁ. ਕਿਸੇ ਬਾਦਸ਼ਾਹ ਆਦਿ ਦੀ ਇਕ ਕਿਸਮ ਦੀ ਕਚਹਿਰੀ*—ਪੁਰਾਣੇ ਜ਼ਮਾਨੇ ਵਿਚ ਰਾਜਿਆਂ ਦੇ ਦਰਬਾਰ ਵੇਖਣ ਯੋਗ ਹੁੰਦੇ ਸਨ।

**ਦਰਬਾਰ ਸਾਹਿਬ**—*ਪੁ. ਅੰਮ੍ਰਿਤਸਰ ਵਿਚ ਸਿੱਖਾਂ ਦਾ ਪ੍ਰਸਿੱਧ ਧਰਮ ਅਸਥਾਨ, ਹਰਿਮੰਦਰ ਸਾਹਿਬ; ਸ੍ਰੀ ਗੁਰੂ ਗ੍ਰੰਥ ਸਾਹਿਬ*—ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਦਿਨ ਤੇ ਦਰਬਾਰ ਸਾਹਿਬ ਵਿਖੇ ਵਿਸ਼ੇਸ਼ ਕੀਰਤਨ ਦਰਬਾਰ ਹੁੰਦਾ ਹੈ; ਅਸੀਂ ਆਪਣੇ ਘਰ ਵਿਚ ਦਰਬਾਰ ਸਾਹਿਬ ਰੱਖਿਆ ਹੋਇਆ ਹੈ।

**ਦਰਬਾਰੀ**—*ਵਿ. ਦਰਬਾਰ ਦਾ, ਦਰਬਾਰ ਨਾਲ ਸਬੰਧਤ*—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 52 ਦਰਬਾਰੀ ਕਵੀ ਸਨ।

*ਪੁ. ਦਰਬਾਰ ਵਿਚ ਬੈਠਣ ਵਾਲਾ*—ਦਰਬਾਰੀ ਰਾਜੇ ਨੂੰ ਤੋਹਫ਼ੇ ਪੇਸ਼ ਕਰ ਰਹੇ ਹਨ।

**ਦਰਮਿਆਨ**—*ਪੁ. ਵਿਚਕਾਰਲੀ ਥਾਂ*—ਦਰਿਆ ਦਾ ਦਰਮਿਆਨ ਹੀ ਸਿਰਫ਼ ਡੂੰਘਾ ਹੈ।

*ਕ੍ਰਿ. ਵਿ. ਵਿਚਕਾਰ*—ਹੁਣ ਦੋਵਾਂ ਧਿਰਾਂ ਦੇ ਦਰਮਿਆਨ ਸਮਝੌਤਾ ਹੋ ਗਿਆ ਹੈ।

**ਦਰਵਾਜ਼ਾ**—*ਪੁ. ਬੂਹਾ*—ਰਾਤ ਨੂੰ ਸੌਣ ਲੱਗਿਆਂ ਵੇਖ ਲਿਆ ਕਰਨਾ ਕਿ ਸਾਰੇ ਦਰਵਾਜ਼ੇ ਬੰਦ ਹਨ।

**ਦਰਵੇਸ਼**—*ਪੁ. ਮੁਸਲਮਾਨ ਫ਼ਕੀਰ; ਵਿਰਕਤ ਆਦਮੀ*—ਬੁੱਲ੍ਹੇ ਸ਼ਾਹ ਬਹੁਤ ਵੱਡੇ ਦਰਵੇਸ਼ ਹੋਏ ਹਨ; ਉਸ ਦੀ ਤਾਂ ਗੱਲ ਛੱਡੋ, ਉਸ ਦਾ ਸੁਭਾਅ ਤਾਂ ਦਰਵੇਸ਼ਾਂ ਵਰਗਾ ਹੈ।

**ਦਰੜਨਾ**—*ਕ੍ਰਿ. ਸਕ. ਮੋਟਾ ਮੋਟਾ ਪੀਹਣਾ*—ਦਲੀਆ ਬਣਾਉਣ ਲਈ ਚੱਕੀ ਵਿਚ ਕਣਕ ਦਰੜ ਲਉ।

**ਦੱਰਾ**—*ਪੁ. ਦੋ ਪਹਾੜਾਂ ਵਿਚਕਾਰ ਦਾ ਕੁਦਰਤੀ ਰਸਤਾ*—ਉੱਤਰ ਵੱਲੋਂ ਭਾਰਤ ਤੇ ਹਮਲਾ ਕਰਨ ਵਾਲੇ ਆਮ ਕਰਕੇ ਦੱਰਾ ਖ਼ੈਬਰ ਰਾਹੀਂ ਹੀ ਆਉਂਦੇ ਰਹੇ ਹਨ।

**ਦਰਾਜ਼**—*ਪੁ. ਮੇਜ਼ ਜਾਂ ਅਲਮਾਰੀ ਵਿਚ ਲੱਗਾ ਉਹ ਖ਼ਾਨਾ ਜਿਸ ਨੂੰ ਲੋੜ ਅਨੁਸਾਰ ਬਾਹਰ ਕੱਢਿਆ ਜਾ ਸਕਦਾ ਹੈ*—ਮੇਰੇ ਸਾਰੇ ਕਾਗ਼ਜ਼ ਦਰਾਜ਼ ਵਿਚ ਰੱਖ ਕੇ ਜੰਦਰਾ ਲਾ ਦੇਣਾ।

**ਦ੍ਰਿਸ਼**—*ਪੁ. ਨਜ਼ਾਰਾ; ਨਾਟਕ ਆਦਿ ਦੀ ਝਾਕੀ*—ਪਹਾੜੀ ਇਲਾਕਿਆਂ ਦੇ ਕੁਦਰਤੀ ਦ੍ਰਿਸ਼ ਵੇਖਣਯੋਗ ਹੁੰਦੇ ਹਨ; ਨਾਟਕ ਦਾ ਅੰਤਮ ਦ੍ਰਿਸ਼ ਬੜਾ ਦੁਖਾਂਤ ਸੀ।

**ਦ੍ਰਿਸ਼ਟਾਂਤ**—*ਪੁ. ਉਦਾਹਰਣ, ਮਿਸਾਲ*—ਵਿਦਿਆਰਥੀਆਂ ਨੂੰ ਪੁਸਤਕ ਵਿਚੋਂ ਦ੍ਰਿਸ਼ਟਾਂਤ ਦੇਖਕੇ ਹੀ ਕੰਮ ਕਰਨਾ ਚਾਹੀਦਾ ਹੈ।

**ਦ੍ਰਿਸ਼ਟੀਕੋਣ**—*ਪੁ. ਨਜ਼ਰੀਆ*—ਹਰ ਆਦਮੀ ਦਾ ਜੀਵਨ ਬਾਰੇ ਆਪਣਾ ਆਪਣਾ ਦ੍ਰਿਸ਼ਟੀਕੋਣ ਹੁੰਦਾ ਹੈ।

**ਦ੍ਰਿਸ਼ਟੀਗੋਚਰ**—*ਵਿ. ਧਿਆਨਗੋਚਰ, ਜੋ ਦੇਖਣ ਵਿਚ ਆ ਸਕੇ*—ਅਧਿਆਪਕ ਨੇ ਵਿਦਿਆਰਥੀਆਂ ਨੂੰ ਕੁਝ ਗੱਲਾਂ ਦ੍ਰਿਸ਼ਟੀਗੋਚਰ ਰੱਖਣ ਲਈ ਆਖਿਆ।

**ਦ੍ਰਿੜ੍ਹ**—*ਵਿ. ਮਜ਼ਬੂਤ; ਨਾ ਬਦਲਣ ਵਾਲਾ, ਸਥਿਰ*—ਜਦੋਂ ਵੀ ਕੋਈ ਕੰਮ ਕਰਨਾ ਹੋਵੇ, ਦ੍ਰਿੜ੍ਹ ਇਰਾਦੇ ਨਾਲ ਕਰੋ; ਮੇਰਾ ਕੋਈ ਫ਼ਿਕਰ ਨਾ ਕਰੋ, ਮੈਂ ਆਪਣੇ ਬਚਨਾਂ ਤੇ ਦ੍ਰਿੜ੍ਹ ਹਾਂ।

**ਦ੍ਰਿੜ੍ਹਤਾ**—*ਇ. ਦ੍ਰਿੜ੍ਹ ਹੋਣ ਦਾ ਭਾਵ*—ਸਾਨੂੰ ਹਰ ਕੰਮ ਦ੍ਰਿੜ੍ਹਤਾ ਤੇ ਵਿਸ਼ਵਾਸ ਨਾਲ ਕਰਨਾ ਚਾਹੀਦਾ ਹੈ।

**ਦ੍ਰਿੜਾਉਣਾ**—*ਕ੍ਰਿ. ਸਕ. ਮਨ ਵਿਚ ਵਸਾ ਲੈਣਾ*—ਮਿਹਨਤ ਨਾਲ ਮਨੁੱਖ ਤਰੱਕੀ ਕਰਦਾ ਹੈ, ਇਹ ਗੱਲ ਸਾਨੂੰ ਆਪਣੇ ਮਨ ਵਿਚ ਦ੍ਰਿੜ੍ਹਾ ਲੈਣੀ ਚਾਹੀਦੀ ਹੈ।

**ਦਰੁਸਤ**—*ਵਿ. ਠੀਕ, ਸਹੀ*—ਬਜ਼ੁਰਗਾਂ ਦੀਆਂ ਗੱਲਾਂ ਅਕਸਰ ਦਰੁਸਤ ਹੀ ਹੁੰਦੀਆਂ ਹਨ।

**ਦਰੋਗਾ**—*ਪੁ. ਥਾਣੇਦਾਰ, ਸਫ਼ਾਈ ਕਰਨ ਵਾਲਿਆਂ ਦਾ ਨਿਗਰਾਨ*—ਪੁਲਿਸ ਚੌਕੀ ਵਿਚ ਦਰੋਗਾ ਹੀ ਕਾਰ ਮੁਖ਼ਤਿਆਰ ਹੁੰਦਾ ਹੈ; ਮੁਹੱਲਿਆਂ ਦੀ ਸਫ਼ਾਈ ਦਾ ਇਨਚਾਰਜ ਦਰੋਗਾ ਹੁੰਦਾ ਹੈ।

**ਦਲ**—*ਪੁ. ਫ਼ੌਜ, ਸੈਨਾ; ਪਾਰਟੀ*—ਦੁਸ਼ਮਣ ਨੇ ਅਚਾਨਕ ਹੀ ਇਕ ਬਹੁਤ ਵੱਡਾ ਦਲ ਲੈ ਕੇ ਹਮਲਾ ਕਰ ਦਿੱਤਾ; ਅੱਜ ਸ਼ਹਿਰ ਵਿਚ ਸਾਰੇ ਰਾਜਨੀਤਕ ਦਲਾਂ ਵੱਲੋਂ ਇਕ ਸਾਂਝਾ ਜਲਸਾ ਕੀਤਾ ਜਾ ਰਿਹਾ ਹੈ।

**ਦਲਦਲ**—*ਇ. ਖੁਭਣ ਵਾਲਾ ਚਿੱਕੜ, ਖੋਭਾ*—ਹਨੇਰੇ ਕਾਰਨ ਬਲਦ ਦਲਦਲ ਵਿਚ ਧਸ ਗਿਆ।

**ਦਲਾਨ**—*ਪੁ. ਵਿਹੜਾ*—ਬੱਚੇ ਦਲਾਨ ਵਿਚ ਖੇਡ ਰਹੇ ਹਨ।

**ਦਲਾਲੀ**—*ਇ. ਦਲਾਲ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਕੋਲਿਆਂ ਦੀ ਦਲਾਲੀ ਵਿਚ ਮੂੰਹ ਕਾਲਾ ਹੀ ਹੁੰਦਾ ਹੈ।

**ਦਲਿੱਦਰ**—*ਪੁ. ਗ਼ਰੀਬੀ; ਸੁਸਤੀ, ਆਲਸ*—ਜਦੋਂ ਦਾ ਉਨ੍ਹਾਂ ਦਾ ਪੁੱਤਰ ਡਾਕਟਰ ਬਣਿਆ ਹੈ, ਉਨ੍ਹਾਂ ਦੇ ਘਰ ਦਾ ਸਾਰਾ ਦਲਿੱਦਰ ਖ਼ਤਮ ਹੋ ਗਿਆ ਹੈ; ਪਤਾ ਨਹੀਂ ਮੇਰੇ ਤੇ ਕੀ ਦਲਿੱਦਰ ਪਿਆ ਹੋਇਆ ਹੈ, ਸਵੇਰ ਦਾ ਹੀ ਕੰਮ ਕਰਨ ਨੂੰ ਜੀ ਨਹੀਂ ਕਰਦਾ।

**ਦਲਿੱਦਰੀ**—*ਵਿ. ਸੁਸਤ, ਆਲਸੀ*—ਇਹ ਕੰਮ ਤੁਸੀਂ ਆਪ ਕਰੋ, ਉਸ ਦਲਿੱਦਰੀ ਤੋਂ ਨਹੀਂ ਹੋਣਾ।

**ਦਲੀਆ**—*ਪੁ. ਮੋਟੀ ਪੀਸੀ ਹੋਈ ਕਣਕ*—ਡਾਕਟਰ ਨੇ ਰੋਗੀ ਨੂੰ ਦਲੀਆ ਖਾਣ ਲਈ ਕਿਹਾ ਹੈ।

**ਦਲੀਲ**—*ਇ. ਤਰਕ; ਇਰਾਦਾ, ਵਿਚਾਰ*—ਵਕੀਲ ਨੇ ਆਪਣੇ ਕੇਸ ਦੇ ਹੱਕ ਵਿਚ ਬੜੀਆਂ ਠੋਸ ਦਲੀਲਾਂ ਪੇਸ਼ ਕੀਤੀਆਂ; ਇਨ੍ਹਾਂ ਹਾਲਾਤਾਂ ਵਿਚ ਹੁਣ ਤੂੰ ਦੱਸ ਕਿ ਤੇਰੀ ਕੀ ਦਲੀਲ ਹੈ?

**ਦਲੇਰ**—*ਵਿ. ਹੌਸਲੇ ਵਾਲਾ, ਬਹਾਦਰ*—ਬੱਚਿਆਂ ਨੂੰ ਦਲੇਰ ਬਣਕੇ ਰਹਿਣਾ ਚਾਹੀਦਾ ਹੈ।

**ਦਵੰਦ**—*ਪੁ. ਦੁਵਿਧਾ, ਦੁਚਿੱਤੀ*—ਦਵੰਦ ਵਿਚ ਕੀਤਾ ਗਿਆ ਕੰਮ ਘੱਟ ਹੀ ਸਿਰੇ ਚੜ੍ਹਦਾ ਹੈ।

**ਦਵਾ**—*ਇ. ਦਵਾਈ, ਦਾਰੂ*—ਹਕੀਮ ਜੀ ਦੀ ਦਵਾ ਨਾਲ ਰੋਗੀ ਨੂੰ ਅੱਗੇ ਨਾਲੋਂ ਕਾਫ਼ੀ ਆਰਾਮ ਹੈ।

**ਦਵਾਈ**—*ਇ. ਦਵਾ, ਦਾਰੂ*—ਦਵਾਈ ਦੇ ਨਾਲ ਪਰਹੇਜ਼ ਕਰਨਾ ਵੀ ਜ਼ਰੂਰੀ ਹੈ।

**ਦਵਾਖ਼ਾਨਾ**—*ਪੁ. ਡਿਸਪੈਂਸਰੀ*—ਇਸ ਸਾਲ ਸਾਡੇ ਪਿੰਡ ਵਿਚ ਵੀ ਇਕ ਦਵਾਖ਼ਾਨਾ ਖੁਲ੍ਹ ਗਿਆ ਹੈ।

**ਦਵਾਰਪਾਲ**—*ਪੁ. ਬੂਹੇ ਤੇ ਪਹਿਰਾ ਦੇਣ ਵਾਲਾ, ਦਰਬਾਨ*—ਮਹੱਲ ਅੱਗੇ ਦਵਾਰਪਾਲ ਪਹਿਰਾ ਦੇ ਰਿਹਾ ਹੈ।

**ਦਵਾਰਾ**—*ਪੁ. ਦਰਵਾਜ਼ਾ*—ਫ਼ਕੀਰ ਦਵਾਰੇ ਤੇ ਖੜ੍ਹਾ ਭੀਖ ਮੰਗ ਰਿਹਾ ਹੈ।

**ਦਵੈਤ**—*ਇ. ਦੂਈ, ਈਰਖਾ, ਸਾੜਾ*—ਸਾਨੂੰ ਕਿਸੇ ਨਾਲ ਦਵੈਤ ਭਾਵ ਨਹੀਂ ਰੱਖਣਾ ਚਾਹੀਦਾ ਹੈ।

**ਦਾਉ**—*ਪੁ. ਕੁਸ਼ਤੀ ਆਦਿ ਵਿਚ ਵਰਤਿਆ ਗਿਆ ਢੰਗ; ਘਾਤ*—ਪਹਿਲਵਾਨ ਕੁਸ਼ਤੀ ਸਿੱਖਣ ਵਾਲਿਆਂ ਨੂੰ ਦਾਉ ਸਿਖਾ ਰਿਹਾ ਹੈ; ਬਿੱਲੀ ਚੂਹੇ ਤੇ ਦਾਉ ਲਾ ਕੇ ਬੈਠੀ ਹੈ।

**ਦਾਉ-ਪੇਚ**—*ਪੁ. ਕੁਸ਼ਤੀ ਦੇ ਢੰਗ, ਕੁਸ਼ਤੀ ਦੇ ਦਾਉ; ਚਲਾਕੀ, ਫ਼ਰੇਬ*—ਅਸਲ ਪਹਿਲਵਾਨ ਉਹੀ ਹੈ ਜਿਹੜਾ ਕੁਸ਼ਤੀ ਦੇ ਸਾਰੇ ਦਾਉ-ਪੇਚਾਂ ਤੋਂ ਜਾਣੂ ਹੋਵੇ; ਉਸ ਨੇ ਮੈਨੂੰ ਫਸਾਉਣ ਲਈ ਬੜੇ ਦਾਉ-ਪੇਚ ਖੇਡੇ ਪਰ ਮੈਂ ਬਚ ਹੀ ਗਿਆ।

**ਦਾਅ ਲੱਗਣਾ**—*ਮੁਹਾ. ਮੌਕਾ ਲੱਗਣਾ*—ਦਾਅ ਲੱਗਣ ਤੇ ਹਰ ਕੋਈ ਆਪਣੀ ਚਲਾ ਲੈਂਦਾ ਹੈ।

**ਦਾਅਵਾ**—*ਪੁ. ਕਿਸੇ ਵਸਤੂ ਉੱਤੇ ਅਧਿਕਾਰ ਕਾਇਮ ਕਰਨ ਦਾ ਭਾਵ ਜਾਂ ਕਿਰਿਆ; ਮੁਕੱਦਮਾ*—ਜੇ ਉਹ ਇਹ ਗੱਲ ਮੰਨ ਜਾਏ ਤਾਂ ਠੀਕ ਹੈ ਨਹੀਂ ਤਾਂ ਮੇਰਾ ਉਸ ਤੇ ਕੋਈ ਦਾਅਵਾ ਨਹੀਂ; ਜੇ ਤੂੰ ਮੇਰੇ ਪੈਸੇ ਨਹੀਂ ਮੋੜੇਂਗਾ ਤਾਂ ਮੈਂ ਤੇਰੇ ਵਿਰੁੱਧ ਦਾਅਵਾ ਕਰ ਦਿਆਂਗਾ।

**ਦਾਇਰਾ**—*ਪੁ. ਗੋਲ ਚੱਕਰ, ਘੇਰਾ*—ਕੁੜੀਆਂ ਦਾਇਰੇ ਵਿਚ ਬਹਿ ਕੇ ਕੋਟਲਾ ਛਪਾਕੀ ਖੇਡ ਰਹੀਆਂ ਹਨ।

**ਦਾਈ**—*ਇ. ਬੱਚੇ ਜਮਾਉਣ ਦਾ ਕਿੱਤਾ ਕਰਨ ਵਾਲੀ ਇਸਤਰੀ*—ਉਸ ਦੇ ਮਾਤਾ ਜੀ ਦਾਈ ਦਾ ਕੰਮ ਕਰਦੇ ਹਨ।

**ਦਾਈਆ**—*ਪੁ. ਪੱਕਾ ਵਿਸ਼ਵਾਸ, ਪੱਕਾ ਨਿਸਚਾ*—ਮੇਰਾ ਦਾਈਆ ਹੈ ਕਿ ਮੈਂ ਜ਼ਰੂਰ ਪਹਿਲੇ ਦਰਜੇ ਵਿਚ ਪਾਸ ਹੋਵਾਂਗਾ।

**ਦਾਈਆ ਬੰਨ੍ਹਣਾ**—*ਮੁਹਾ. ਹੱਕ ਦੱਸਣਾ*— ਆਦਮੀ ਹਰ ਚੀਜ਼ ਦੇ ਦਾਈਏ ਤਾਂ ਬੜੇ ਬੰਨ੍ਹਦਾ ਹੈ ਪਰ ਜੀਵਨ ਦਾ ਭਰੋਸਾ ਇਕ ਪਲ ਦਾ ਨਹੀਂ।

**ਦਾਸ**—*ਪੁ. ਨੌਕਰ, ਸੇਵਕ*—ਮੈਂ ਤਾ ਤੁਹਾਡਾ ਦਾਸ ਹਾਂ।

**ਦਾਖ਼ਲ**—*ਵਿ. ਅੰਦਰ ਜਾਣ ਵਾਲਾ; ਸਕੂਲ ਆਦਿ ਵਿਚ ਪ੍ਰਵੇਸ਼ ਕੀਤਾ ਹੋਇਆ*—ਸਾਨੂੰ ਬਿਨਾਂ ਇਜਾਜ਼ਤ ਕਿਸੇ ਦੇ ਕਮਰੇ ਵਿਚ ਦਾਖ਼ਲ ਨਹੀਂ ਹੋਣਾ ਚਾਹੀਦਾ; ਇਸ ਸਾਲ ਪੰਜਵੀਂ ਜਮਾਤ ਵਿਚ ਕਿੰਨੇ ਵਿਦਿਆਰਥੀ ਦਾਖ਼ਲ ਹੋਏ ਹਨ।

**ਦਾਖ਼ਲਾ**—*ਪੁ. ਅੰਦਰ ਦਾਖ਼ਲ ਹੋਣ ਦਾ ਭਾਵ; ਸਕੂਲ ਵਿਚ ਦਾਖ਼ਲ ਹੋਣ ਦਾ ਭਾਵ, ਦਾਖ਼ਲ ਹੋਣ ਜਾਂ ਇਮਤਿਹਾਨ ਦੇਣ ਦੀ ਫ਼ੀਸ*—ਨਾਟਕ ਵਿਚ ਦਾਖ਼ਲਾ ਪਾਸਾਂ ਰਾਹੀਂ ਹੈ; ਸੀਟਾਂ ਘੱਟ ਹੋਣ ਕਾਰਣ ਮੈਨੂੰ ਸੀਨੀਅਰ ਮਾਡਲ ਸਕੂਲ ਵਿਚ ਦਾਖ਼ਲਾ ਨਹੀਂ ਮਿਲਿਆ; ਮੈਂ ਦਸਵੀਂ ਦੇ ਇਮਤਿਹਾਨ ਦਾ ਦਾਖ਼ਲਾ ਭੇਜ ਦਿੱਤਾ ਹੈ।

**ਦਾਗ਼**—*ਪੁ. ਸਿਆਹੀ ਆਦਿ ਦਾ ਨਿਸ਼ਾਨ; ਕਲੰਕ, ਬਦਨਾਮੀ*—ਸਿਆਹੀ ਡੁੱਲ੍ਹ ਜਾਣ ਕਾਰਣ ਮੇਰੇ ਕੱਪੜਿਆਂ ਤੇ ਦਾਗ਼ ਪੈ ਗਏ ਹਨ; ਉਸ ਦੇ ਭੈੜੇ ਕੰਮਾਂ ਨੇ ਆਪਣੇ ਪਰਵਾਰ ਦੇ ਨਾਂ ਤੇ ਦਾਗ਼ ਲਗਾ ਦਿੱਤਾ ਹੈ।

**ਦਾਗ਼ਣਾ**—*ਕ੍ਰਿ. ਸਕ. ਤੋਪ, ਬੰਦੂਕ ਆਦਿ ਦਾ ਚਲਾਉਣਾ*—ਫ਼ੌਜੀ ਦੁਸ਼ਮਣ ਤੇ ਤੋਪਾਂ ਦੇ ਗੋਲੇ ਦਾਗ਼ਦੇ ਹਨ।

**ਦਾਗ਼ੀ**—*ਵਿ. ਦਾਗ਼ ਵਾਲਾ*—ਸਿਆਹੀ ਡੁੱਲ੍ਹਣ ਕਰਕੇ ਮੇਰੇ ਸਾਰੇ ਕੱਪੜੇ ਦਾਗ਼ੀ ਹੋ ਗਏ ਹਨ।

**ਦਾਣਾ**—*ਪੁ. ਕਣਕ, ਮੱਕੀ, ਛੋਲੇ ਆਦਿ (ਅਨਾਜ); ਮਣਕਾ; ਫਿਨਸੀ; ਫਲਾਂ ਦੀ ਗਿਣਤੀ*—ਦਾਣਿਆਂ ਦਾ ਸਾਨੂੰ ਕੋਈ ਫ਼ਿਕਰ ਨਹੀਂ ਉਹ ਤਾਂ ਪਿੰਡੋਂ ਹੀ ਆ ਜਾਂਦੇ ਹਨ; ਤੁਸੀਂ ਮੈਨੂੰ ਛੋਟੇ ਦਾਣਿਆਂ ਵਾਲੀ ਮਾਲਾ ਦੇ ਦਿਉ; ਉਸ ਦੇ ਮੂੰਹ ਤੇ ਦਾਣੇ ਨਿਕਲੇ ਹੋਏ ਹਨ; ਪੰਜ ਰੁਪਏ ਵਿੱਚ ਅਨਾਰਾਂ ਦੇ ਸਿਰਫ਼ ਦੋ ਦਾਣੇ ਹੀ ਆਏ ਹਨ।

**ਦਾਣੇ ਦਾਣੇ ਤੇ ਮੋਹਰ ਹੋਣਾ**—*ਮੁਹਾ. ਕਿਸੇ ਚੀਜ਼ ਦਾ ਖਾਣਾ ਕਿਸਮਤ ਵਿਚ ਲਿਖਿਆ ਹੋਣਾ*—ਅਸੀਂ ਅੰਬ ਮੰਗਵਾਏ ਤਾਂ ਆਪਣੇ ਲਈ ਸਨ ਪਰ ਅਚਾਨਕ ਮਹਿਮਾਨਾਂ ਦੇ ਆਉਣ ਨਾਲ ਸਾਨੂੰ ਉਨ੍ਹਾਂ ਨੂੰ ਵੀ ਖੁਆਣੇ ਪਏ, ਸੱਚ ਹੈ ਦਾਣੇ ਦਾਣੇ ਤੇ ਮੋਹਰ ਹੁੰਦੀ ਹੈ।

**ਦਾਣੇਦਾਰ**—*ਵਿ. ਕਣਾਂਵਾਲਾ*—ਜ਼ਰਾ ਵੇਖ ਕੇ ਵਧੀਆ ਅਤੇ ਦਾਣੇਦਾਰ ਖੰਡ ਲਿਆਉਣਾ।

**ਦਾਤ**—*ਪੁ. ਸਾਗ ਆਦਿ ਚੀਰਨ ਵਾਲਾ ਲੋਹੇ ਦਾ ਹਥਿਆਰ*— ਇਸਤਰੀ ਦਾਤ ਨਾਲ ਸਾਗ ਚੀਰਦੀ ਹੈ।

*ਇ. ਬਖ਼ਸ਼ਿਸ਼*—ਵਾਹਿਗੁਰੂ ਨੇ ਉਸ ਦੇ ਘਰ ਲੜਕੇ ਦੀ ਦਾਤ ਦਿੱਤੀ ਹੈ।

**ਦਾਤਣ**—*ਇ. ਕਿੱਕਰ ਆਦਿ ਰੁੱਖ ਦੀ ਟਾਹਣੀ*—ਕਿੱਕਰ, ਨਿੰਮ ਆਦਿ ਦੀ ਦਾਤਣ ਦੰਦਾਂ ਲਈ ਬੜੀ ਗੁਣਕਾਰੀ ਹੈ।

**ਦਾਤਰੀ**-*ਇ. ਪੱਠੇ ਆਦਿ ਵੱਢਣ ਵਾਲਾ ਲੋਹੇ ਦਾ ਹਥਿਆਰ*—ਕਾਮੇ ਦਾਤਰੀ ਨਾਲ ਕਣਕ ਵਢਦੇ ਹਨ।

**ਦਾਤਾ**—*ਪੁ. ਦੇਣ ਵਾਲਾ; ਕਰਤਾਰ ਵਾਹਿਗੁਰੂ*—ਧਰਤੀ ਸਾਡੀ ਅੰਨ ਦਾਤਾ ਹੈ; ਦਾਤਾ ਸਭ ਨੂੰ ਰੋਟੀ ਦਿੰਦਾ ਹੈ।

**ਦਾਦਕਾ**—*ਵਿ. ਦਾਦੇ ਦਾ*—ਇਹ ਸਾਡਾ ਦਾਦਕਾ ਮਕਾਨ ਹੈ।

*ਪੁ. ਦਾਦੇ ਦਾ ਘਰ*—ਛੁੱਟੀਆਂ ਵਿਚ ਬੱਚੇ ਦਾਦਕੇ ਗਏ ਹੋਏ ਹਨ।

**ਦਾਨਾ**—*ਵਿ. ਸਿਆਣਾ, ਸਮਝਦਾਰ*—ਉਸ ਦਾ ਮੁੰਡਾ ਬੜਾ ਦਾਨਾ ਨਿਕਲਿਆ ਹੈ।

**ਦਾਨਾਈ**—*ਇ. ਸਿਆਣਪ, ਸਮਝਦਾਰੀ*—ਉਸ ਨੇ ਮੌਕੇ ਨੂੰ ਬੜੀ ਦਾਨਾਈ ਨਾਲ ਸੰਭਾਲਿਆ।

**ਦਾਨੀ**—*ਵਿ. ਦਾਨ ਦੇਣ ਵਾਲਾ*—ਇਹ ਸੰਸਥਾ ਕੇਵਲ ਦਾਨੀਆਂ ਦੇ ਸਿਰ ਤੇ ਚਲਦੀ ਹੈ।

*ਇ. ਸਿਆਣੀ ਤੇ ਤਜਰਬਾਕਾਰ ਇਸਤਰੀ*—ਰਾਮੂ ਦੀ ਮਾਂ ਬੜੀ ਦਾਨੀ ਹੈ, ਸਾਰਾ ਘਰ ਉਸ ਦੇ ਕਹਿਣ ਅਨੁਸਾਰ ਚਲਦਾ ਹੈ।

**ਦਾਰਸ਼ਨਿਕ**—*ਵਿ. ਫ਼ਲਸਫ਼ੇ ਨਾਲ ਸਬੰਧਤ*—ਬੱਚਿਆਂ ਦੀਆਂ ਪੁਸਤਕਾਂ ਵਿਚ ਦਾਰਸ਼ਨਿਕ ਗੱਲਾਂ ਬਹੁਤ ਘੱਟ ਲਿਖੀਆਂ ਜਾਣੀਆਂ ਚਾਹੀਦੀਆਂ ਹਨ।

**ਦਾਰੂ**—*ਇ. ਦਵਾਈ, ਸ਼ਰਾਬ; ਇਲਾਜ*—ਦਾਰੂ ਤਾਂ ਉਸ ਦਾ ਬਹੁਤ ਹੋਇਆ ਪਰ ਉਹ ਬਚ ਨਾ ਸਕਿਆ, ਦਾਰੂ ਦੀ ਵਧੇਰੇ ਵਰਤੋਂ ਸਿਹਤ ਲਈ ਹਾਨੀਕਾਰਕ ਹੈ; ਮੌਤ ਦਾ ਕੋਈ ਦਾਰੂ ਨਹੀਂ।

**ਦਾਲ**—*ਇ. ਦਲੇ ਹੋਏ ਛੋਲੇ ਮੂੰਗੀ ਆਦਿ, ਰਿੱਝੇ ਹੋਏ ਛੋਲੇ, ਮੂੰਗੀ ਆਦਿ; ਇਕ ਤਰ੍ਹਾਂ ਦੀ ਮਿਠਾਈ*—ਚੰਗੀ ਸਿਹਤ ਲਈ ਦਾਲਾਂ, ਸਬਜ਼ੀਆਂ, ਦੁੱਧ ਆਦਿ ਸਾਰੀਆਂ ਚੀਜ਼ਾਂ ਖਾਣੀਆਂ ਚਾਹੀਦੀਆਂ ਹਨ; ਮੈਨੂੰ ਮੂੰਗੀ ਦੀ ਦਾਲ ਬੜੀ ਸੁਆਦ ਲਗਦੀ ਹੈ; ਚਾਹ ਪਾਰਟੀ ਲਈ ਬਾਜ਼ਾਰੋਂ ਦਾਲ ਅਤੇ ਬਰਫ਼ੀ ਲਈ ਆਉਣਾ।

**ਦਾਵਾਨਲ**—*ਇ. ਜੰਗਲ ਦੀ ਅੱਗ ਜੋ ਰੁੱਖਾਂ ਦੇ ਆਪਸ ਵਿਚ ਟਕਰਾਉਣ ਨਾਲ ਪੈਦਾ ਹੁੰਦੀ ਹੈ*—"ਉਹ ਦਾਵਾਨਲ ਬਣ ਭੁਲਿਆ ਸਾੜੀ ਹਰ ਡਾਲੀ"।(ਪੰ. ਪੁ: 6)

**ਦਾੜ੍ਹ**—*ਇ. ਚਿੱਥਣ ਵਾਲਾ ਪਿਛਲਾ ਚੌੜਾ ਦੰਦ*—ਮੇਰੀ ਦਾੜ੍ਹ ਕਈ ਦਿਨਾਂ ਤੋਂ ਦੁਖ ਰਹੀ ਹੈ।

**ਦਾੜ੍ਹੀ**—*ਇ. ਗੱਲ੍ਹਾਂ ਅਤੇ ਠੋਡੀ ਉੱਤੇ ਉੱਗੇ ਹੋਏ ਵਾਲ*—ਇਸ ਮੁੰਡੇ ਦੇ ਦਾੜ੍ਹੀ ਫੁੱਟ ਰਹੀ ਹੈ।

**ਦਿਆਨਤਦਾਰ**—*ਵਿ. ਈਮਾਨਦਾਰ*—ਭਾਵੇਂ ਉਹ ਗ਼ਰੀਬ ਹੈ ਪਰ ਬੜਾ ਦਿਆਨਤਦਾਰ ਹੈ।

**ਦਿਆਨਤਦਾਰੀ**—*ਇ. ਦਿਆਨਤਦਾਰ ਹੋਣ ਦਾ ਭਾਵ, ਈਮਾਨਦਾਰੀ*—ਉਸ ਦੀ ਦਿਆਨਤਦਾਰੀ ਕਿਸੇ ਤੋਂ ਭੁੱਲੀ ਨਹੀਂ।

**ਦਿਆਲ, ਦਿਆਲੂ**—*ਵਿ. ਦਿਆ ਕਰਨ ਵਾਲਾ, ਤਰਸ ਕਰਨ ਵਾਲਾ, ਖ਼ੁਸ਼ ਹੋਣ ਵਾਲਾ*—ਰੱਬ ਦਾ ਡਰ ਮਨੁੱਖ ਨੂੰ ਦਿਆਲੂ ਬਣਾਉਂਦਾ ਹੈ; ਪਤਾ ਨਹੀਂ ਤੇਰੇ ਤੇ ਉਹ ਕਿਵੇਂ ਦਿਆਲੂ ਹੋ ਗਿਆ, ਉਂਝ ਤਾਂ ਉਹ ਕਿਸੇ ਨੂੰ ਕੁਝ ਦੇਣ ਵਾਲਾ ਨਹੀਂ।

**ਦਿੱਸਣਾ**—*ਕ੍ਰਿ. ਅਕ. ਨਜ਼ਰ ਆਉਣਾ; ਜਾਪਣਾ*—ਅੱਜ ਕਲ੍ਹ ਉਸ ਨੂੰ ਘੱਟ ਦਿਸਦਾ ਹੈ; ਦਿਸਦਾ ਹੈ ਕਿ ਅੱਜ ਜ਼ੋਰ ਦੀ ਬਾਰਸ਼ ਆਵੇਗੀ।

**ਦਿਹਾਤ**—*ਪੁ. ਪਿੰਡ*—ਸਾਡੀ ਵਸੋਂ ਦਾ ਵਧੇਰੇ ਹਿੱਸਾ ਦਿਹਾਤ ਵਿਚ ਰਹਿੰਦਾ ਹੈ।

**ਦਿਹਾਤੀ**—*ਵਿ. ਪਿੰਡ ਦਾ, ਪੇਂਡੂ*—ਰੇਡੀਓ ਤੇ ਦਿਹਾਤੀ ਪ੍ਰੋਗਰਾਮ ਵਿਸ਼ੇਸ਼ ਤੌਰ ਤੇ ਦਿਹਾਤੀ ਲੋਕਾਂ ਲਈ ਹੁੰਦਾ ਹੈ।

**ਦਿਹਾੜਾ**—*ਪੁ. ਦਿਨ*—ਅੱਜ ਬੜਾ ਚੰਗਾ ਦਿਹਾੜਾ ਹੈ ਜੋ ਤੁਹਾਡੇ ਦਰਸ਼ਨ ਹੋਏ ਹਨ।

**ਦਿਹਾੜੀ**—*ਇ. ਦਿਨ; ਸਾਰੇ ਦਿਨ ਦੇ ਕੰਮ ਦੀ ਮਜ਼ਦੂਰੀ*—ਵਿਹਲੇ ਆਦਮੀ ਲਈ ਦਿਹਾੜੀ ਬਿਤਾਉਣੀ ਮੁਸ਼ਕਲ ਹੋ ਜਾਂਦੀ ਹੈ; ਪੰਦਰਾਂ ਰੁਪਏ ਦੀ ਦਿਹਾੜੀ ਨਾਲ ਮਜ਼ਦੂਰ ਦਾ ਮਸੀਂ ਹੀ ਗੁਜ਼ਾਰਾ ਚਲਦਾ ਹੈ।

**ਦਿਹਾੜੀਦਾਰ**—*ਪੁ. ਦਿਹਾੜੀ ਉਤੇ ਕੰਮ ਕਰਨ ਵਾਲਾ*—ਦਿਹਾੜੀਦਾਰਾਂ ਨੇ ਆਪਣੀ ਦਿਹਾੜੀ ਵਧਾ ਦਿੱਤੀ ਹੈ।

**ਦਿੱਕਤ**—*ਇ. ਔਖਿਆਈ, ਔਕੜ*—ਜੀਵਨ ਵਿਚ ਦਿੱਕਤਾਂ ਦਾ ਆਉਣਾ ਕੁਦਰਤੀ ਹੈ।

**ਦਿਖਾਉਣਾ**—*ਕ੍ਰਿ. ਸਕ. ਵਿਖਾਉਣਾ*—ਮਾਂ ਬੱਚੇ ਨੂੰ ਕਿਤਾਬ ਵਿਚੋਂ ਤਸਵੀਰਾਂ ਦਿਖਾ ਰਹੀ ਹੈ।

**ਦਿਨ**—*ਪੁ. ਇਕ ਵਾਰ ਸੂਰਜ ਚੜ੍ਹਨ ਤੋਂ ਦੂਜੀ ਵਾਰ ਸੂਰਜ ਚੜ੍ਹਨ ਤਕ ਦਾ ਸਮਾਂ, 24 ਘੰਟਿਆਂ ਦਾ ਸਮਾਂ; ਉਹ ਵੇਲਾ ਜਦੋਂ ਸੂਰਜ ਦਾ ਚਾਨਣ ਹੁੰਦਾ ਹੈ; ਦਿਹਾੜਾ*—ਇਕ ਮਹੀਨੇ ਵਿਚ ਤੀਹ ਦਿਨ ਹੁੰਦੇ ਹਨ; ਮੈਂ ਤਾਂ ਆਮ ਕਰਕੇ ਦਿਨ ਚੜ੍ਹਨ ਤੋਂ ਬਾਅਦ ਉੱਠਦਾ ਹਾਂ; ਤੁਸੀਂ ਕਿਸ ਦਿਨ ਮਸੂਰੀ ਜਾ ਰਹੇ ਹੋ?

**ਦਿਨ ਦਿਹਾੜੇ**—*ਕ੍ਰਿ. ਵਿ. ਦਿਨ ਵੇਲੇ ਹੀ*—ਅੱਜ-ਕੱਲ੍ਹ ਦਿਨ ਦਿਹਾੜੇ ਹੀ ਚੋਰੀਆਂ ਹੋਣੀਆਂ ਸ਼ੁਰੂ ਹੋ ਗਈਆਂ ਹਨ।

**ਦਿਨ ਫਿਰਨਾ**—*ਮੁਹਾ. ਤੰਗੀ ਮਗਰੋਂ ਚੰਗੇ ਦਿਨ ਆਉਣਾ*—ਫ਼ਿਕਰ ਵਾਲੀ ਕੀ ਗੱਲ ਹੈ ਕਦੀ ਤਾਂ ਸਾਡੇ ਵੀ ਦਿਨ ਫਿਰਨਗੇ ਹੀ।

**ਦਿਨ ਰਾਤ**—*ਕ੍ਰਿ. ਵਿ. ਰਾਤ ਤੇ ਦਿਨ*—ਜੇ ਤੂੰ ਦਿਨ ਰਾਤ ਮਿਹਨਤ ਕਰੇਂਗਾ ਤਾਂ ਕਿਤੇ ਪਾਸ ਹੋਵੇਂਗਾ।

**ਦਿਨ ਰਾਤ ਇਕ ਕਰਨਾ**—*ਮੁਹਾ. ਬਹੁਤ ਜ਼ਿਆਦਾ ਮਿਹਨਤ ਕਰਨਾ*—ਇਮਤਿਹਾਨਾਂ ਦੇ ਦਿਨਾਂ ਵਿਚ ਬੱਚਿਆਂ ਨੂੰ ਦਿਨ ਰਾਤ ਇੱਕ ਕਰਕੇ ਪੜ੍ਹਨਾ ਪੈਂਦਾ ਹੈ।

**ਦਿਨੋ ਦਿਨ**—*ਕ੍ਰਿ. ਵਿ. ਹਰ ਦਿਨ ਤੋਂ ਬਾਅਦ*—ਦਿਨੋ ਦਿਨ ਰੋਗੀ ਦੀ ਹਾਲਤ ਵਿਗੜਦੀ ਜਾ ਰਹੀ ਹੈ।

**ਦਿਮਾਗ਼**—*ਪੁ. ਅਕਲ, ਬੁੱਧੀ; ਆਕੜ, ਘੁਮੰਡ*—ਦੁੱਧ, ਮਾਸ, ਮੱਛੀ ਆਦਿ ਦੀ ਵਰਤੋਂ ਨਾਲ ਦਿਮਾਗ਼ ਤੇਜ਼ ਹੁੰਦਾ ਹੈ; ਜਦੋ ਤੋਂ ਸ਼ਾਮ ਲਾਲ ਦਾ ਪੁੱਤਰ ਡਾਕਟਰ ਬਣਿਆ ਹੈ ਉਹ ਦਾ ਦਿਮਾਗ਼ ਉੱਚਾ ਹੋ ਗਿਆ ਹੈ।

**ਦਿਮਾਗ਼ੀ**—*ਵਿ. ਦਿਮਾਗ਼ ਨਾਲ ਸਬੰਧਤ, ਅਕਲਮੰਦ*—ਰੋਗੀ ਨੂੰ ਡਾਕਟਰ ਨੇ ਕੁਝ ਚਿਰ ਲਈ ਦਿਮਾਗ਼ੀ ਕੰਮ ਕਰਨ ਤੋਂ ਮਨ੍ਹਾ ਕੀਤਾ ਹੈ; ਲਾਲਾ ਧਨਪਤ ਰਾਏ ਦੇ ਸਾਰੇ ਬੱਚੇ ਹੀ ਬੜੇ ਦਿਮਾਗ਼ੀ ਹਨ।

**ਦਿਲ**—*ਪੁ. ਸਰੀਰ ਦਾ ਇਕ ਅੰਗ; ਮਨ, ਚਿੱਤ*—ਅਚਾਨਕ ਦਿਲ ਦਾ ਦੌਰਾ ਬੰਦ ਹੋਣ ਕਾਰਣ ਮੌਤ ਹੋ ਜਾਂਦੀ ਹੈ; ਇਸ ਨਵੇਂ ਸ਼ਹਿਰ ਵਿਚ ਆ ਕੇ ਅਜੇ ਤਕ ਮੇਰਾ ਦਿਲ ਨਹੀਂ ਲੱਗਿਆ।

**ਦਿਲ ਹੌਲਾ ਹੋਣਾ**—*ਮੁਹਾ. ਮਨ ਸ਼ਾਂਤ ਹੋਣਾ*—ਦੁੱਖ ਸਮੇਂ ਦੂਜੇ ਨਾਲ ਗੱਲ ਕੀਤਿਆਂ ਦਿਲ ਹੌਲਾ ਹੋ ਜਾਂਦਾ ਹੈ।

**ਦਿਲ ਖੜ੍ਹਾ ਕਰਨਾ**—*ਮੁਹਾ. ਦਿਲ ਕਾਇਮ ਕਰਨਾ, ਹੌਸਲਾ ਵਧਾਉਣਾ*—ਜਰਨੈਲ ਦੇ ਜੋਸ਼ੀਲੇ ਭਾਸ਼ਣ ਨੇ ਨਿਰਾਸ਼ ਹੋਈ ਫ਼ੌਜ ਦਾ ਦਿਲ ਖੜ੍ਹਾ ਕਰ ਦਿੱਤਾ।

**ਦਿਲਖਿੱਚਵਾਂ**—*ਵਿ. ਦਿਲ ਨੂੰ ਚੰਗਾ ਲੱਗਣ ਵਾਲਾ*—ਕਸ਼ਮੀਰ ਦੇ ਦਿਲ ਖਿੱਚਵੇਂ ਦ੍ਰਿਸ਼ ਹਰ ਕਿਸੇ ਨੂੰ ਮੋਹ ਲੈਂਦੇ ਹਨ।

**ਦਿਲਗੀਰ**—*ਵਿ. ਉਦਾਸ*—ਆਪਣੇ ਪਿਤਾ ਦੀ ਮੌਤ ਹੋਣ ਤੇ ਉਹ ਅੱਜ ਕਲ੍ਹ ਬੜਾ ਦਿਲਗੀਰ ਰਹਿੰਦਾ ਹੈ।

**ਦਿਲਚਸਪ**—*ਵਿ. ਧਿਆਨ ਖਿੱਚਣ ਵਾਲਾ*—ਮੇਰੇ ਦੋਸਤ ਨੇ ਅੱਜ ਮੈਨੂੰ ਇਕ ਦਿਲਚਸਪ ਕਹਾਣੀ ਸੁਣਾਈ ਹੈ।

**ਦਿਲਚਸਪੀ**—*ਇ. ਦਿਲ ਖਿੱਚੇ ਜਾਣ ਦਾ ਭਾਵ*—ਬੱਚੇ ਕਹਾਣੀਆਂ ਸੁਣਨ ਵਿਚ ਬੜੀ ਦਿਲਚਸਪੀ ਵਿਖਾਉਂਦੇ ਹਨ।

**ਦਿਲ ਛੱਡਣਾ**—*ਮੁਹਾ. ਹਿੰਮਤ ਹਾਰਨਾ*—ਮੁਸੀਬਤ ਵੇਲੇ ਵੀ ਇਨਸਾਨ ਨੂੰ ਦਿਲ ਨਹੀਂ ਛੱਡਣਾ ਚਾਹੀਦਾ।

**ਦਿਲ ਜਿੱਤਣਾ**—*ਮੁਹਾ. ਪਿਆਰ ਨਾਲ ਆਪਣੇ ਅਧੀਨ ਕਰਨਾ*—ਚੰਗੇ ਸਲੂਕ ਨਾਲ ਹਰ ਕਿਸੇ ਦਾ ਦਿਲ ਜਿੱਤਿਆ ਜਾ ਸਕਦਾ ਹੈ।

**ਦਿਲ ਟੁੱਟਣਾ**—*ਮੁਹਾ. ਨਿਰਾਸ਼ ਹੋਣਾ*—ਮਿਹਨਤ ਕਰਕੇ ਵੀ ਜੇ ਸਫਲਤਾ ਨਾ ਮਿਲੇ ਤਾਂ ਇਨਸਾਨ ਦਾ ਦਿਲ ਟੁੱਟ ਜਾਂਦਾ ਹੈ।

**ਦਿਲ ਠੰਢਾ ਹੋਣਾ**—*ਮੁਹਾ. ਕਿਸੇ ਦਾ ਨੁਕਸਾਨ ਕਰਕੇ ਜਾਂ ਵੇਖ ਕੇ ਮਨ ਦੀ ਤਸੱਲੀ ਹੋਣਾ*—ਤੇਰੇ ਸ਼ਿਕਾਇਤ ਲਾਉਣ ਤੇ ਮੇਰਾ ਤਾਂ ਕੁੱਝ ਨਹੀਂ ਵਿਗੜਿਆ ਪਰ ਤੇਰਾ ਤਾਂ ਦਿਲ ਠੰਢਾ ਹੋ ਗਿਆ ਹੋਵੇਗਾ।

**ਦਿਲ ਡੁੱਬਣਾ**—*ਮੁਹਾ. ਦਿਲ ਦਾ ਘਬਰਾਉਣਾ*—ਪਤਾ ਨਹੀਂ ਅੱਜ ਸਵੇਰ ਦਾ ਮੇਰਾ ਦਿਲ ਕਿਉਂ ਡੁੱਬਦਾ ਜਾਂਦਾ ਹੈ।

**ਦਿਲਦਾਰ**—*ਵਿ. ਪ੍ਰੀਤਮ, ਪਿਆਰਾ*—ਸੋਹਣੀ ਆਪਣੇ ਦਿਲਦਾਰ ਮਹੀਂਵਾਲ ਨੂੰ ਮਿਲਣ ਲਈ ਹਰ ਰੋਜ਼ ਦਰਿਆ ਪਾਰ ਕੇ ਜਾਂਦੀ ਹੁੰਦੀ ਸੀ।

**ਦਿਲਦਾਰੀ**—*ਇ. ਹਮਦਰਦੀ*—ਮੈਂ ਕਿੰਨਾ ਬਦਕਿਸਮਤ ਹਾਂ ਕਿ ਇਸ ਮੁਸੀਬਤ ਸਮੇਂ ਮੇਰੀ ਦਿਲਦਾਰੀ ਕਰਨ ਵਾਲਾ ਕੋਈ ਨਹੀਂ ਹੈ।

**ਦਿਲ ਦੁਖਣਾ**—*ਮੁਹਾ. ਕਿਸੇ ਦਾ ਦੁੱਖ ਵੇਖ ਕੇ ਜਾਂ ਸੁਣ ਕੇ ਮਨ ਦੁੱਖੀ ਹੋ ਜਾਣਾ*—ਉਸ ਦੇ ਘਰ ਦੀ ਹਾਲਤ ਵੇਖ ਕੇ ਮੇਰਾ ਦਿਲ ਦੁਖੀ ਹੋ ਗਿਆ।

**ਦਿਲ ਪੰਘਰਨਾ**—*ਮੁਹਾ. ਤਰਸ ਆਉਣਾ*—ਉਹ ਇੰਨਾਂ ਨਰਮ ਦਿਲ ਹੈ ਕਿ ਕਿਸੇ ਦਾ ਦੁੱਖ ਸੁਣ ਕੇ ਉਸ ਦਾ ਦਿਲ ਪੰਘਰ ਜਾਂਦਾ ਹੈ।

**ਦਿਲ ਪਰਚਾਵਾ**—*ਪੁ. ਮਨੋਰੰਜਨ*—ਅੱਜ ਦੇ ਯੁੱਗ ਵਿਚ ਸਿਨੇਮਾ ਦਿਲ-ਪਰਚਾਵੇ ਦਾ ਸਭ ਤੋਂ ਵੱਡਾ ਸਾਧਨ ਹੈ।

**ਦਿਲ ਲਾ ਕੇ ਕੰਮ ਕਰਨਾ**—*ਮੁਹਾ. ਮਿਹਨਤ ਨਾਲ ਕੰਮ ਕਰਨਾ*—ਜੇ ਤੂੰ ਦਿਲ ਲਾ ਕੇ ਕੰਮ ਕਰੇਂਗਾ ਤਾਂ ਅਸੀਂ ਤੇਰੀ ਤਨਖਾਹ ਵਧਾ ਦਿਆਂਗੇ।

**ਦਿਲੀ**—*ਵਿ. ਦਿਲ ਤੋਂ*—ਇਸ ਔਖ ਵਿਚ ਸਹਾਇਤਾ ਕਰਨ ਲਈ ਮੈਂ ਆਪ ਦਾ ਦਿਲੀ ਧੰਨਵਾਦ ਕਰਦਾ ਹਾਂ।

**ਦਿਲੋਂ**—*ਕ੍ਰਿ. ਵਿ. ਦਿਲ ਤੋਂ*—ਸੋਹਣ ਦਾ ਮੇਰੇ ਨਾਲ ਦਿਲੋਂ ਪ੍ਰੇਮ ਹੈ।

**ਦਿਲੋਂ ਉੱਤਰ ਜਾਣਾ**—*ਮੁਹਾ. ਨਫ਼ਰਤ ਹੋ ਜਾਣਾ*—ਦੋਸਤੀ ਦੇ ਨਾਂ ਤੇ ਉਸ ਨੇ ਮੇਰੇ ਨਾਲ ਅਜਿਹਾ ਧੋਖਾ ਕੀਤਾ ਕਿ ਉਹ ਮੇਰੇ ਦਿਲੋਂ ਹੀ ਉੱਤਰ ਗਿਆ ਹੈ।

**ਦੀਆ-ਸਲਾਈ**—*ਇ. ਮਾਚਸ*—ਭਾਰਤ ਵਿਚ ਦੀਆ ਸਿਲਾਈ ਬਣਾਉਣ ਦੇ ਕਈ ਕਾਰਖਾਨੇ ਹਨ।

**ਦੀਦੀ**—*ਇ. ਵੱਡੀ ਭੈਣ*—ਮੇਰੇ ਦੀਦੀ ਲੇਡੀ ਹਸਪਤਾਲ ਵਿਚ ਡਾਕਟਰ ਹਨ।

**ਦੀਨ**—*ਪੁ. ਧਰਮ*—ਕੋਈ ਵੀ ਦੀਨ ਨਫ਼ਰਤ ਦਾ ਪਰਚਾਰ ਨਹੀਂ ਕਰਦਾ।

*ਵਿ. ਗ਼ਰੀਬ*—ਪਰਮਾਤਮਾ ਦੀਨਾਂ ਦੀ ਰੱਖਿਆ ਕਰਨ ਵਾਲਾ ਹੈ।

**ਦੀਨ-ਦੁਖੀ**—*ਪੁ. ਗ਼ਰੀਬ, ਨਿਰਧਨ*—ਦੀਨ-ਦੁਖੀਆਂ ਦੀ ਸੇਵਾ ਕਰਨਾ ਹੀ ਅਸਲ ਸੇਵਾ ਹੈ।

**ਦੀਪ**—*ਪੁ. ਦੀਵਾ*—ਦੀਵਾਲੀ ਵਾਲੇ ਦਿਨ ਲੋਕ ਘਰਾਂ ਵਿਚ ਦੀਪ ਜਗਾਉਂਦੇ ਹਨ।

**ਦੀਵਾ**—*ਪੁ. ਦੀਪਕ, ਦੀਪ*—ਦੀਵਿਆਂ ਤੋਂ ਇਲਾਵਾ ਮੋਮਬੱਤੀਆਂ ਵੀ ਜਗਾਉਣਾ।

**ਦੀਵਾਨ**—*ਪੁ. ਵਜ਼ੀਰ, ਗੁਰੂ ਸਾਹਿਬ ਦੀ ਹਜ਼ੂਰੀ ਵਿਚ ਬੈਠੀ ਸੰਗਤ*—ਮੁਹਕਮ

ਚੰਦ ਮਹਾਰਾਜਾ ਰਣਜੀਤ ਸਿੰਘ ਦੇ ਦੀਵਾਨ ਦੇ ਤੌਰ ਤੇ ਕੰਮ ਕਰਦਾ ਸੀ; ਅੱਜ ਸ਼ਾਮ ਨੂੰ ਸਾਡੇ ਮਹੱਲੇ ਦੇ ਗੁਰਦੁਆਰੇ ਵਿਚ ਬੜਾ ਭਾਰੀ ਦੀਵਾਨ ਹੋਵੇਗਾ।

**ਦੀਵਾਨਖ਼ਾਨਾ**—*ਪੁ. ਰਾਜੇ ਦੇ ਬੈਠਣ ਦੀ ਥਾਂ, ਬੈਠਕ*—ਪੁਰਾਣੇ ਜ਼ਮਾਨੇ ਦੇ ਰਾਜੇ ਮਹਾਰਾਜਿਆਂ ਦੇ ਦੀਵਾਨਖ਼ਾਨਿਆਂ ਦੀ ਸਜਾਵਟ ਵੇਖਣਯੋਗ ਹੁੰਦੀ ਸੀ; ਬੱਚੇ ਦੀਵਾਨਖ਼ਾਨੇ ਵਿਚ ਪੜ੍ਹਦੇ ਹਨ।

**ਦੀਵਾਰਾਂ ਦੇ ਵੀ ਕੰਨ ਹੁੰਦੇ ਹਨ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੇਦ ਵਾਲੀ ਗੱਲ ਹੌਲੀ ਕਰਨੀ ਚਾਹੀਦੀ ਹੈ ਤਾਂ ਕਹਿੰਦੇ ਹਨ*—ਇਹ ਠੀਕ ਹੈ ਕਿ ਇੱਥੇ ਹੋਰ ਕੋਈ ਨਹੀਂ ਬੈਠਾ ਹੋਇਆ ਫਿਰ ਵੀ ਤੈਨੂੰ ਹੌਲੀ ਗੱਲ ਕਰਨੀ ਚਾਹੀਦੀ ਹੈ ਕਿਉਂਕਿ ਦੀਵਾਰਾਂ ਦੇ ਵੀ ਕੰਨ ਹੁੰਦੇ ਹਨ।

**ਦੀਵਾਲਾ**—*ਪੁ. ਕਰਜ਼ਾ ਆਦਿ ਮੋੜਨ ਵਿਚ ਅਸਮਰੱਥ ਹੋਣ ਦਾ ਭਾਵ*—ਪਰਮਿੰਦਰ ਤੋਂ ਤਾਂ ਤੈਨੂੰ ਹੁਣ ਕੁਝ ਨਹੀਂ ਮਿਲਣਾ ਉਸ ਦਾ ਤਾਂ ਦੀਵਾਲਾ ਨਿਕਲ ਗਿਆ ਹੈ।

**ਦੀਵਾਲੀ**-*ਇ. ਹਿੰਦੂਆਂ ਤੇ ਸਿੱਖਾਂ ਦਾ ਇਕ ਤਿਉਹਾਰ ਜੋ ਕੱਤਕ ਦੀ ਮੱਸਿਆ ਨੂੰ ਹੁੰਦਾ ਹੈ*—ਦੀਵਾਲੀ ਦਾ ਤਿਉਹਾਰ ਸ੍ਰੀ ਰਾਮ ਚੰਦਰ ਜੀ ਦੇ ਬਨਵਾਸ ਤੋਂ ਵਾਪਸ ਆਉਣ ਦੀ ਖ਼ੁਸ਼ੀ ਵਿਚ ਸ਼ੁਰੂ ਹੋਇਆ ਸੀ।

**ਦੁਆ**—*ਇ. ਬੇਨਤੀ, ਅਰਦਾਸ; ਦਵਾਈ*—ਹੁਣ ਤਾਂ ਰੋਗੀ ਲਈ ਦਵਾਈ ਦੀ ਨਹੀਂ ਕੇਵਲ ਰੱਬ ਅੱਗੇ ਦੁਆ ਕਰਨ ਦੀ ਲੋੜ ਹੈ; ਮੈਂ ਹਮੇਸ਼ਾ ਦੇਸੀ ਦੁਆ ਖਾਂਦਾ ਹਾਂ।

**ਦੁਆਬ, ਦੁਆਬਾ**—*ਪੁ. ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰ ਦਾ ਇਲਾਕਾ*—ਦੁਆਬ ਦੇ ਵਸਨੀਕਾਂ ਨੂੰ ਦੁਆਬੀਏ ਕਹਿੰਦੇ ਹਨ।

**ਦੁਆਬੀਆ**—*ਪੁ. ਦੁਆਬ ਦਾ ਰਹਿਣ ਵਾਲਾ, ਦੁਆਬੇ ਦਾ ਵਸਨੀਕ*—ਪੰਜਾਬ ਵਿਚੋਂ ਦੁਆਬੀਆਂ ਦੀ ਵਧੇਰੀ ਵਸੋਂ ਵਿਦੇਸ਼ਾਂ ਵਿਚ ਗਈ ਹੋਈ ਹੈ।

**ਦੁਆਰ**—*ਪੁ. ਦਰ*—"ਆਗਿਆਕਾਰ ਬਾਲ ਬਣੇ ਰਹੀਏ, ਸਾਰਿਆਂ ਨੂੰ ਤੇਰੇ ਹੀ ਦੁਆਰੇ ਦਾ ਸਹਾਰਾ ਹੋਵੇ।" (ਪੰ. ਪੁ. 8)

**ਦੁਆਰਾ**—*ਕ੍ਰਿ. ਵਿ. ਰਾਹੀਂ*—ਅਸੀਂ ਅੱਖਾਂ ਦੁਆਰਾ ਵੇਖਦੇ ਹਾਂ।

**ਦੁਆਲਾ**—*ਪੁ. ਚੁਗਿਰਦਾ, ਆਸਾ ਪਾਸਾ*—ਚੰਗੀ ਸਿਹਤ ਲਈ ਦੁਆਲਾ ਸਾਫ਼ ਹੋਣਾ ਜ਼ਰੂਰੀ ਹੈ।

**ਦੁਆਲੇ**—*ਕ੍ਰਿ. ਵਿ. ਚੁਗਿਰਦੇ, ਆਸੇ ਪਾਸੇ*—ਤੁਸੀਂ ਸਾਰੇ ਮੇਰੇ ਦੁਆਲੇ ਕਿਉਂ ਬੈਠ ਗਏ ਹੋ?

**ਦੁਹੱਥੜ**—*ਪੁ. ਮੱਥੇ ਆਦਿ ਤੇ ਦੋਵੇਂ ਹੱਥ ਮਾਰਨ ਦਾ ਭਾਵ*—ਜਦੋਂ ਮੇਲੇ ਵਿਚ ਬੁੱਢੀ ਦਾ ਪੋਤਾ ਗੁੰਮ ਹੋ ਗਿਆ ਤਾਂ ਉਹ ਦੁਹੱਥੜ ਮਾਰ ਕੇ ਪਿੱਟਣ ਲੱਗ ਪਈ।

**ਦੁਹਰਾਉ**—*ਪੁ. ਦੁਹਰਾਉਣ ਦਾ ਭਾਵ*—ਕਿਤਾਬ ਇਕ ਵਾਰ ਤਾਂ ਖ਼ਤਮ ਹੋ ਗਈ ਹੈ, ਅੱਜ ਕੱਲ੍ਹ ਉਸ ਦਾ ਦੁਹਰਾਉ ਹੋ ਰਿਹਾ ਹੈ।

**ਦੁਹਰਾਉਣਾ**—*ਕ੍ਰਿ. ਸਕ. ਦੂਜੀ ਵਾਰ ਕਹਿਣਾ; ਪਾਠ ਆਦਿ ਨੂੰ ਮੁੜ ਪੜ੍ਹਨਾ*—ਮੈਂ ਆਪਣੀ ਗੱਲ ਕਈ ਵਾਰ ਦੁਹਰਾਈ ਪਰ ਉਸ ਨੇ ਕੋਈ ਧਿਆਨ ਨਾ ਦਿੱਤਾ; ਮੈਂ ਆਪਣਾ ਪਾਠ ਦੁਹਰਾ ਰਿਹਾ ਹਾਂ।

**ਦੁਕਾਨ**—*ਇ. ਹੱਟੀ*—ਮਹੀਨੇ ਦੀਆਂ ਪਹਿਲੀਆਂ ਤਾਰੀਖ਼ਾਂ ਨੂੰ ਦੁਕਾਨਾਂ ਤੇ ਕਾਫ਼ੀ ਭੀੜ ਹੁੰਦੀ ਹੈ।

**ਦੁਕਾਨਦਾਰ**—*ਪੁ. ਦੁਕਾਨ ਕਰਨ ਵਾਲਾ*—ਦੁਕਾਨਦਾਰ ਲਈ ਮਿੱਠੇ ਸੁਭਾਅ ਦਾ ਹੋਣਾ ਬੜਾ ਜ਼ਰੂਰੀ ਹੈ।

**ਦੁਕਾਨਦਾਰੀ**—*ਇ. ਦੁਕਾਨ ਦਾ ਕੰਮ*—ਦੁਕਾਨਦਾਰੀ ਹਲੀਮੀ ਨਾਲ ਚਲਦੀ ਹੈ।

**ਦੁੱਖ**—*ਪੁ. ਤਕਲੀਫ਼, ਕਸ਼ਟ; ਬਿਪਤਾ, ਮੁਸੀਬਤ; ਗ਼ਮ*—ਭਾਵੇਂ ਮੈਨੂੰ ਦਿੱਖ ਦੁੱਖ ਤਾਂ ਕੋਈ ਨਹੀਂ ਪਰ ਫਿਰ ਵੀ ਪਤਾ ਨਹੀਂ ਮੇਰਾ ਦਿਲ ਕਿਉਂ ਉਦਾਸ ਹੈ; ਮਿੱਤਰ ਉਹ ਹੈ ਜੋ ਦੁੱਖ ਸਮੇਂ ਕੰਮ ਆਵੇ; ਜਵਾਨ ਦੋਸਤ ਦੇ ਅਚਾਨਕ ਸੁਰਗਵਾਸ ਹੋ ਜਾਣ ਦੀ ਖ਼ਬਰ ਸੁਣ ਕੇ ਸਾਨੂੰ ਸਭ ਨੂੰ ਬੜਾ ਦੁੱਖ ਹੋਇਆ ਹੈ।

**ਦੁੱਖ ਸੁਖ**—*ਪੁ. ਖ਼ੁਸ਼ੀ, ਗ਼ਮੀ*—ਦੁੱਖ ਸੁਖ ਵੇਲੇ ਆਪਣੇ ਹੀ ਕੰਮ ਆਉਂਦੇ ਹਨ।

**ਦੁੱਖ ਵੰਡਣਾ**—*ਮੁਹਾ. ਮੁਸੀਬਤ ਵੇਲੇ ਹਮਦਰਦੀ ਕਰਨਾ*—ਦੁੱਖ ਵੰਡਣ ਨਾਲ ਦੁੱਖ ਘਟ ਜਾਂਦਾ ਹੈ।

**ਦੁਖਾਂਤ**-*ਵਿ. ਦੁੱਖ ਭਰੇ ਅੰਤ ਵਾਲਾ*-ਪੰਜਾਬੀ ਵਿਚ ਦੁਖਾਂਤ ਨਾਵਲ ਬੜੇ ਘੱਟ ਲਿਖੇ ਗਏ ਹਨ।

**ਦੁਖਿਆਰਾ**—*ਪੁ. ਦੁੱਖੀ ਆਦਮੀ*—ਜਿੱਥੋਂ ਤਕ ਹੋ ਸਕੇ ਸਾਨੂੰ ਦੁਖਿਆਰਿਆਂ ਤੇ ਗ਼ਰੀਬਾਂ ਦੀ ਜ਼ਰੂਰ ਸਹਾਇਤਾ ਕਰਨੀ ਚਾਹੀਦੀ ਹੈ।

**ਦੁਖੀ**—*ਵਿ. ਜਿਸ ਨੂੰ ਦੁੱਖ ਹੋਵੇ; ਤੰਗ*—ਤੂੰ ਦੱਸ ਤਾਂ ਦੇ ਅੱਜ ਕਲ੍ਹ ਕਿਸ ਗੱਲ ਤੋਂ ਦੁਖੀ ਏਂ; ਮੈਂ ਆਪਣੇ ਨੌਕਰ ਦੇ ਭੈੜੇ ਵਤੀਰੇ ਤੋਂ ਦੁਖੀ ਹੋ ਕੇ ਉਸ ਨੂੰ ਕੱਢ ਦਿੱਤਾ ਹੈ।

**ਦੁੱਗਣਾ**—*ਵਿ. ਦੋ ਵਾਰੀ ਗਿਣਿਆ ਹੋਇਆ*—ਉਸ ਦੀ ਉਮਰ ਮੇਰੇ ਨਾਲੋਂ ਦੁੱਗਣੀ ਹੋਵੇਗੀ।

**ਦੁਚਿੱਤੀ**—*ਇ. ਦੁਵਿਧਾ*—ਫ਼ੈਸਲਾ ਕਦੇ ਵੀ ਦੁਚਿੱਤੀ ਵਿਚ ਨਹੀਂ ਲੈਣਾ ਚਾਹੀਦਾ।

**ਦੁੱਧ**—*ਪੁ. ਚਿੱਟੇ ਰੰਗ ਦਾ ਤਰਲ ਪਦਾਰਥ ਜਿਹੜਾ ਮਾਦਾ ਦੇ ਥਣਾਂ ਵਿਚੋਂ ਨਿਕਲਦਾ ਹੈ*—ਹੁਣ ਪੰਜਾਬ ਵਿਚ ਦੁੱਧ ਦੀ ਪੈਦਾਵਾਰ ਬਹੁਤ ਵੱਧ ਗਈ ਹੈ।

**ਦੁੱਧ ਦੀਆਂ ਨਦੀਆਂ ਵਗਣਾ**—*ਮੁਹਾ. ਦੁੱਧ ਦਾ ਵਧੇਰੇ ਮਾਤਰਾ ਵਿਚ ਹੋਣਾ*—ਜੇ ਦੁੱਧ ਦੀ ਪੈਦਾਵਾਰ ਇਸੇ ਤਰ੍ਹਾਂ ਵਧਦੀ ਗਈ ਤਾਂ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਵਿਚ ਦੁੱਧ ਦੀਆਂ ਨਦੀਆਂ ਵਗਣ ਲੱਗ ਪੈਣਗੀਆਂ।

**ਦੁੱਧ ਧੋਤਾ**—*ਵਿ. ਨਿਰਮਲ, ਸਾਫ਼, ਪਵਿੱਤਰ*—ਕਈ ਵਿਅਕਤੀ ਕਸੂਰ ਕਰਕੇ ਵੀ ਆਪਣੇ ਆਪ ਨੂੰ ਦੁੱਧ ਧੋਤਾ ਹੀ ਸਮਝਦੇ ਹਨ।

**ਦੁੱਧ ਭਾਈ**—*ਪੁ. ਅਜਿਹੇ ਦੋ ਆਦਮੀ ਜਿਹੜੇ ਸਕੇ ਭਰਾ ਤਾਂ ਨਾ ਹੋਣ ਪਰ ਇੱਕੋ ਮਾਂ ਦਾ ਦੁੱਧ ਪੀਂਦੇ ਰਹੇ ਹੋਣ*—ਭਾਵੇਂ ਕਰਮਜੀਤ ਅਤੇ ਪਰਮਜੀਤ ਅਸਲ ਵਿਚ ਤਾਂ ਦੁੱਧ ਭਾਈ ਹਨ ਪਰ ਇਨ੍ਹਾਂ ਦਾ ਆਪੋ ਵਿਚ ਪਿਆਰ ਸਕੇ ਭਰਾਵਾਂ ਤੋਂ ਵੀ ਵੱਧ ਹੈ।

**ਦੁੱਧ ਵਿਚ ਮੀਂਗਣਾ ਪਾਉਣਾ**—*ਮੁਹਾ. ਬੇਸੁਆਦੀ ਨਾਲ ਕੰਮ ਕਰਨਾ*—ਕਈ ਵਿਅਕਤੀਆਂ ਨੂੰ ਦੁੱਧ ਵਿਚ ਮੀਂਗਣਾ ਪਾਉਣ ਦੀ ਆਦਤ ਹੁੰਦੀ ਹੈ।

**ਦੁਨਿਆਵੀ**—*ਵਿ. ਸੰਸਾਰਕ*—ਸਾਧੂ ਸੰਤ ਦੁਨਿਆਵੀ ਮੋਹ ਵਿਚ ਨਹੀਂ ਫਸਦੇ।

**ਦੁਨੀਆ**—*ਇ. ਸੰਸਾਰ*—ਖੇਤਰਫਲ ਦੇ ਪੱਖੋਂ ਰੂਸ ਦੁਨੀਆ ਦਾ ਸਭ ਤੋਂ ਵੱਡਾ ਦੇਸ਼ ਹੈ।

**ਦੁਨੀਆਦਾਰ**—*ਵਿ. ਸੰਸਾਰ ਦੇ ਕੰਮਾਂ ਵਿਚ ਰੁਝਿਆ ਹੋਇਆ*—ਕੋਈ ਹੀ ਅਜਿਹਾ ਦੁਨੀਆਦਾਰ ਮਨੁੱਖ ਹੋਵੇਗਾ ਜਿਸ ਨੂੰ ਜੀਵਨ ਵਿਚ ਕੋਈ ਦੁੱਖ ਨਾ ਆਇਆ ਹੋਵੇ।

**ਦੁਨੀਆਦਾਰੀ**—*ਇ. ਦੁਨੀਆ ਦੇ ਕੰਮ, ਦੁਨੀਆਂ ਦੇ ਧੰਦੇ*—ਤੁਸੀਂ ਆਪਣੀ ਸਿਹਤ ਦਾ ਖ਼ਿਆਲ ਰੱਖੋ, ਦੁਨੀਆਦਾਰੀ ਤਾਂ ਚਲਦੀ ਹੀ ਰਹਿਣੀ ਹੈ।

**ਦੁਪਹਿਰ**—*ਪੁ. ਉਹ ਸਮਾਂ ਜਦੋਂ ਸੂਰਜ ਐਨ ਸਿਰ ਤੇ ਹੋਵੇ*—ਗਰਮੀਆਂ ਵਿਚ ਦੁਪਹਿਰੇ ਮੈਂ ਥੋੜ੍ਹੀ ਦੇਰ ਜ਼ਰੂਰ ਆਰਾਮ ਕਰਦਾ ਹਾਂ।

**ਦੁਪਹਿਰੀ, ਦੁਪਹਿਰੇ**—*ਕ੍ਰਿ. ਵਿ. ਦੁਪਹਿਰ ਵੇਲੇ*—ਇੰਨੀ ਧੁੱਪ ਵਿਚ ਤੁਸੀਂ ਦੁਪਹਿਰੇ ਆਉਣ ਦੀ ਕਿਉਂ ਤਕਲੀਫ਼ ਕੀਤੀ ਹੈ।

**ਦੁਪੱਟਾ**—*ਪੁ. ਇਸਤਰੀਆਂ ਦੇ ਸਿਰ ਤੇ ਲੈਣ ਵਾਲਾ ਇਕ ਕੱਪੜਾ*—ਅੱਜ ਕਲ੍ਹ ਸਿਰ ਤੇ ਦੁਪੱਟਾ ਲੈਣ ਦਾ ਰਿਵਾਜ ਬਹੁਤ ਘੱਟ ਗਿਆ ਹੈ।

**ਦੁਪਿਆਰਾ**—*ਵਿ. ਜਿਸ ਨਾਲ ਪਿਆਰ ਨਾ ਹੋਵੇ*—ਮਾਪਿਆਂ ਨੂੰ ਬੱਚੇ ਕਦੇ ਵੀ ਦੁਪਿਆਰੇ ਨਹੀਂ ਹੁੰਦੇ।

**ਦੁਫਾੜ**—*ਪੁ. ਦੋ ਹਿੱਸੇ ਕਰਨ ਦਾ ਭਾਵ ਜਾਂ ਕਿਰਿਆ; ਫੁੱਟ*—ਲੱਕੜਹਾਰਾ ਕੁਹਾੜੇ ਨਾਲ ਲੱਕੜਾਂ ਦੁਫਾੜ ਕਰਦਾ ਹੈ; ਤੁਸੀਂ ਸਾਡੇ ਦੋਹਾਂ ਵਿਚ ਦੁਫਾੜ ਪਾਉਣ ਦੀ ਕਿਉਂ ਕੋਸ਼ਿਸ਼ ਕਰ ਰਹੇ ਹੋ।

**ਦੁਬਲਾ**—*ਵਿ. ਲਿੱਸਾ, ਕਮਜ਼ੋਰ; ਪਤਲਾ*—ਕੁਝ ਦਿਨਾਂ ਦੀ ਬੀਮਾਰੀ ਨੇ ਹੀ ਉਸ ਨੂੰ ਬੜਾ ਦੁਬਲਾ ਕਰ ਦਿੱਤਾ ਹੈ; ਵੇਖਣ ਨੂੰ ਭਾਵੇਂ ਉਹ ਦੁਬਲਾ ਹੈ, ਪਰ ਤਾਕਤ ਵਿਚ ਦੂਜਿਆਂ ਨਾਲੋਂ ਘੱਟ ਨਹੀਂ ਹੈ।

**ਦੁਬਲਾ ਪਤਲਾ**—*ਵਿ. ਬਹੁਤ ਕਮਜ਼ੋਰ*—ਗਰੀਬੀ ਕਾਰਣ ਉਸ ਦੇ ਸਾਰੇ ਬੱਚੇ ਹੀ ਦੁਬਲੇ ਪਤਲੇ ਰਹਿ ਗਏ ਹਨ।

**ਦੁੰਬਾ**—*ਪੁ. ਇਕ ਕਿਸਮ ਦਾ ਭੇਡੂ ਜਿਸ ਦੀ ਦੁੰਮ ਮੋਟੀ ਤੇ ਚੌੜੀ ਹੁੰਦੀ ਹੈ*—ਅੱਜ ਤਾਂ ਘਰ ਵਿਚ ਦੁੰਬਾ ਰਿੰਨਿਆ ਲਗਦਾ ਹੈ, ਮੈਂ ਵੀ ਰੋਟੀ ਇੱਥੇ ਖਾਵਾਂਗਾ।

**ਦੁੱਭਰ**—*ਵਿ. ਔਖਾ, ਮੁਸ਼ਕਲ*—ਜੇ ਇਕ ਵੀ ਬੱਚਾ ਭੈੜਾ ਨਿਕਲੇ ਤਾਂ ਸਾਰੇ ਘਰ ਵਾਲਿਆਂ ਦਾ ਜੀਉਣਾ ਦੁੱਭਰ ਹੋ ਜਾਂਦਾ ਹੈ।

**ਦੁਰਅਸੀਸ**—*ਇ. ਬਦਅਸੀਸ, ਬਦਦੁਆ*—ਬਜ਼ੁਰਗਾਂ ਦੀ ਦੁਰਅਸੀਸ ਨਹੀਂ ਲੈਣੀ ਚਾਹੀਦੀ।

**ਦੁਰਕਾਰਨਾ**—*ਕ੍ਰਿ. ਸਕ. ਨਿਰਾਦਰੀ*—ਤੁਹਾਨੂੰ ਇਸ ਤਰ੍ਹਾਂ ਉਸ ਨੂੰ ਦੁਰਕਾਰਨ ਦੀ ਕੀ ਲੋੜ ਸੀ।

**ਦੁਰਗਤ, ਦੁਰਗਤੀ**—*ਇ. ਭੈੜੀ ਹਾਲਤ*—ਇਸ ਤਰ੍ਹਾਂ ਦੀ ਦੁਰਗਤੀ ਤਾਂ ਰੱਬ ਕਿਸੇ ਦੀ ਵੀ ਨਾ ਕਰੇ।

**ਦੁਰਗੰਧ**—*ਇ. ਬਦਬੂ, ਸੜਿਆਂਦ*—ਗਲੀ ਵਿਚ ਥਾਂ-ਥਾਂ ਗੰਦ ਸੁੱਟਿਆ ਹੋਣ ਕਾਰਨ ਦੁਰਗੰਧ ਆ ਰਹੀ ਸੀ।

**ਦੁਰੰਗਾ**—*ਵਿ. ਦੋ ਰੂਪਾਂ ਦਾ, ਜਿਸ ਵਿਚ ਇੱਕੋ ਜਿਹਾ ਰੂਪ ਨਾ ਹੋਵੇ*—ਇਹ ਦੁਨੀਆ ਦੁਰੰਗੀ ਹੈ, ਕਿਸੇ ਨੂੰ ਮਿੱਠੀ ਤੇ ਕਿਸੇ ਨੂੰ ਕੌੜੀ ਚੀਜ਼ ਚੰਗੀ ਲਗਦੀ ਹੈ।

**ਦੁਰੰਗੀ**—*ਵਿ. ਦੋ ਰੂਪਾਂ ਵਾਲਾ ਹੋਣ ਦਾ ਭਾਵ, ਇੱਕੋ ਜਿਹਾ ਰੂਪ ਨਾ ਹੋਣ ਦਾ ਭਾਵ*—ਤੇਰੇ ਵਿਚ ਹੋਰ ਸਾਰੇ ਗੁਣ ਹਨ, ਪਰ ਤੇਰੇ ਵਿਹਾਰ ਵਿਚ ਜਿਹੜੀ ਦੁਰੰਗੀ ਹੈ, ਉਹੋ ਤੈਨੂੰ ਜੀਵਨ ਵਿਚ ਸਫਲ ਨਹੀਂ ਹੋਣ ਦਿੰਦੀ।

**ਦੁਰਦਸ਼ਾ**—*ਇ. ਭੈੜੀ ਜਾਂ ਮਾੜੀ ਹਾਲਤ, ਦੁਰਗਤ*—ਭ੍ਰਿਸ਼ਟਾਚਾਰ ਕਾਰਣ ਦਫ਼ਤਰ ਵਿਚ ਕੰਮ ਦੀ ਦੁਰਦਸ਼ਾ ਹੋਈ ਹੋਈ ਹੈ।

**ਦੁਰਮਟ**—*ਪੁ. ਰੋੜੀ ਕੁੱਟਣ ਵਾਲਾ ਇਕ ਸੰਦ*—ਮਜ਼ਦੂਰ ਦੁਰਮਟ ਨਾਲ ਰੋੜੀ ਕੁੱਟਦਾ ਹੈ।

**ਦੁਰਲੱਭ**—*ਵਿ. ਜਿਸ ਦਾ ਪ੍ਰਾਪਤ ਹੋਣਾ ਮੁਸ਼ਕਲ ਹੋਵੇ; ਬਹੁਤ ਜ਼ਿਆਦਾ ਮੁੱਲ ਵਾਲਾ*—ਮਨੁੱਖਾ ਜਨਮ ਬੜਾ ਦੁਰਲੱਭ ਹੈ, ਵਾਰ ਵਾਰ ਨਹੀਂ ਮਿਲਦਾ; ਇਹ ਬੜੀ ਦੁਰਲੱਭ ਪੁਸਤਕ ਹੈ, ਇਸ ਨੂੰ ਪੂਰੀ ਤਰ੍ਹਾਂ ਸੰਭਾਲ ਕੇ ਰਖਣਾ।

**ਦੁੜੰਗਾ**—*ਪੁ. ਛਾਲ*—ਛੁੱਟੀ ਹੋਣ ਤੇ ਬੱਚੇ ਦੁੜੰਗੇ ਮਾਰਦੇ ਹੋਏ ਘਰਾਂ ਨੂੰ ਜਾਂਦੇ ਹਨ।

**ਦੂਸ਼ਣ**—*ਪੁ. ਕਲੰਕ, ਊਜ*—ਸਾਨੂੰ ਕਿਸੇ ਤੇ ਝੂਠਾ ਦੂਸ਼ਣ ਨਹੀਂ ਲਾਉਣਾ ਚਾਹੀਦਾ।

**ਦੂਸਰਾ**—*ਵਿ. ਪਹਿਲੇ ਤੋਂ ਅਗਲਾ; ਦੂਜਾ, ਹੋਰ*—ਇਸ ਗਲੀ ਵਿਚ ਦੂਸਰਾ ਮਕਾਨ ਮੇਰਾ ਹੈ; ਸਾਨੂੰ ਦੂਸਰਿਆਂ ਦੇ ਔਗੁਣਾਂ ਨੂੰ ਨਹੀਂ ਵੇਖਣਾ ਚਾਹੀਦਾ।

**ਦੂਹਰਾ**—*ਵਿ. ਦੋ ਤਹਿ ਵਾਲਾ*—ਪਹਿਲੇ ਜ਼ਮਾਨੇ ਵਿਚ ਦੂਹਰੇ ਖੇਸਾਂ ਦਾ ਬੜਾ ਰਿਵਾਜ ਸੀ।

**ਦੂਜ**—*ਇ. ਕਿਸੇ ਇਕ ਪੱਖ ਦੀ ਦੂਜੀ ਤਿੱਥ*—ਹਾਲੀਂ ਤਾਂ ਅੱਜ ਦੂਜ ਹੈ, ਅਸ਼ਟਮੀ ਤਾਂ ਕਾਫ਼ੀ ਦੂਰ ਹੈ।

**ਦੂਜ ਦਾ ਚੰਨ ਹੋਣਾ**—*ਮੁਹਾ. ਕਦੇ ਕਦੇ ਵਿਖਾਈ ਦੇਣਾ*—ਯਾਰ, ਤੇਰਾ ਵਿਆਹ ਕੀ ਹੋਇਆ ਹੈ, ਤੂੰ ਤਾਂ ਦੂਜ ਦਾ ਚੰਨ ਹੀ ਹੋ ਗਿਆ ਏਂ।

**ਦੂਜਾ**—*ਵਿ. ਪਹਿਲੇ ਤੋਂ ਅਗਲਾ, ਦੂਸਰਾ; ਹੋਰ*—ਟਿਕਟ ਲੈਣ ਲਈ ਲਾਈਨ ਵਿਚ ਮੇਰਾ ਦੂਜਾ ਨੰਬਰ ਹੈ; ਹਿਸਾਬ ਨੂੰ ਛੱਡ ਕੇ ਉਹ ਦੂਜੇ ਸਾਰੇ ਵਿਸ਼ਿਆਂ ਵਿਚੋਂ ਪਾਸ ਹੋ ਗਿਆ ਹੈ।

**ਦੂਣਾ**—*ਵਿ. ਦੁੱਗਣਾ*—ਇਸ ਗੜਵੀ ਵਿਚ ਉਸ ਗੜਵੀ ਨਾਲੋਂ ਦੂਣਾ ਦੁੱਧ ਆ ਸਕਦਾ ਹੈ।

**ਦੂਣਾ ਚੌਣਾ**—*ਕ੍ਰਿ. ਵਿ. ਬਹੁਤ ਜ਼ਿਆਦਾ, ਕਈ ਗੁਣਾਂ*—ਫ਼ਕੀਰ ਨੇ ਦੁਆ ਦਿੱਤੀ 'ਪਰਮਾਤਮਾ ਤੇਰੀ ਦੂਣੀ ਚੌਣੀ ਤਰੱਕੀ ਕਰੇ।'

**ਦੂਣੀ**—*ਇ. ਦੋ ਦਾ ਹਿੰਦਸਾ*—ਅਜੇ ਤਾਂ ਬੱਚਿਆਂ ਨੇ ਦੂਣੀ ਦਾ ਹੀ ਪਹਾੜਾ ਯਾਦ ਕੀਤਾ ਹੈ।

**ਦੂਤ**—*ਪੁ. ਸੁਨੇਹਾ ਲਿਜਾਣ ਤੇ ਪਹੁੰਚਾਉਣ ਵਾਲਾ ਆਦਮੀ*—ਪੁਰਾਣੇ ਸਮੇਂ ਵਿਚ ਸੰਚਾਰ-ਸਾਧਨਾਂ ਦੀ ਅਣਹੋਂਦ ਕਾਰਣ ਰਾਜੇ ਆਪਣੇ ਸੁਨੇਹੇ ਦੂਤਾਂ ਰਾਹੀਂ ਭੇਜਿਆ ਕਰਦੇ ਸਨ।

**ਦੂਰ**—*ਵਿ. ਜੋ ਨੇੜੇ ਨਾ ਹੋਵੇ, ਜੋ ਫ਼ਾਸਲੇ ਤੇ ਹੋਵੇ*—ਸਾਡਾ ਸਕੂਲ ਇੱਥੋਂ ਕਾਫ਼ੀ ਦੂਰ ਹੈ।

**ਦੂਰ-ਅੰਦੇਸ਼**—*ਵਿ. ਬਹੁਤ ਦੂਰ ਦੀ ਵਿਚਾਰ ਕਰਨ ਵਾਲਾ*—ਦੂਰ-ਅੰਦੇਸ਼ ਹੋਣਾ ਚੰਗੇ ਨੇਤਾ ਦਾ ਵਿਸ਼ੇਸ਼ ਗੁਣ ਹੈ।

**ਦੂਰ-ਅੰਦੇਸ਼ੀ**—*ਇ. ਦੂਰ ਅੰਦੇਸ਼ ਹੋਣ ਦਾ ਭਾਵ*—ਦੂਰ-ਅੰਦੇਸ਼ੀ ਤੋਂ ਕੰਮ ਲੈਣ ਵਾਲੇ ਆਦਮੀ ਜੀਵਨ ਵਿਚ ਬਹੁਤ ਘੱਟ ਅਸਫ਼ਲ ਹੁੰਦੇ ਹਨ।

**ਦੂਰਦਰਸ਼ੀ**—*ਵਿ. ਦੂਰ ਦੀ ਸੋਚਣ ਵਾਲਾ*—ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੂਰਦਰਸ਼ੀ ਸਾਹਿਤਕਾਰ ਮੰਨਿਆ ਜਾਂਦਾ ਹੈ।

**ਦੂਰੀ**—*ਇ. ਫ਼ਾਸਲਾ*—ਅਜੋਕੇ ਯੁਗ ਵਿਚ ਆਵਾਜਾਈ ਦੀਆਂ ਸਹੂਲਤਾਂ ਨੇ ਸਫ਼ਰ ਦੀਆਂ ਦੂਰੀਆਂ ਘਟਾ ਦਿੱਤੀਆਂ ਹਨ।

**ਦੂਰੋਂ**—*ਕ੍ਰਿ. ਵਿ. ਦੂਰ ਤੋਂ*—ਮੈਂ ਤਾਂ ਤੁਹਾਨੂੰ ਦੂਰੋਂ ਹੀ ਆਉਂਦਾ ਵੇਖ ਲਿਆ ਸੀ।

**ਦੇਸ, ਦੇਸ਼**—*ਪੁ. ਮੁਲਕ; ਵਤਨ*—ਵਸੋਂ ਦੇ ਪੱਖੋਂ ਜਾਪਾਨ ਭਾਵੇਂ ਵੱਡਿਆਂ ਦੇਸ਼ਾਂ ਵਿਚ ਨਹੀਂ ਗਿਣਿਆ ਜਾਂਦਾ, ਪਰ ਉਦਯੋਗਿਕ ਖੇਤਰ ਵਿਚ ਬੜੀ ਤਰੱਕੀ ਕਰ ਗਿਆ ਹੈ; ਅੱਜ ਕਲ੍ਹ ਸਾਡਾ ਨੌਕਰ ਆਪਣੇ ਦੇਸ਼ ਗਿਆ ਹੋਇਆ ਹੈ।

**ਦੇਸ਼-ਧਰੋਹੀ**—*ਵਿ. ਦੇਸ਼ ਨਾਲ ਧਰੋਹ ਕਰਨ ਵਾਲਾ*—ਸਿੱਖ ਰਾਜ ਨੂੰ ਖ਼ਤਮ ਕਰਨ ਵਿਚ ਤੇਜਾ ਸਿੰਘ ਵਰਗੇ ਦੇਸ਼-ਧਰੋਹੀਆਂ ਦਾ ਵੱਡਾ ਹੱਥ ਸੀ।

**ਦੇਸ਼-ਨਿਕਾਲਾ**—*ਪੁ. ਦੇਸ਼ ਵਿਚੋਂ ਕੱਢਣ ਦਾ ਭਾਵ*—ਦੇਸ਼ ਨਾਲ ਧਰੋਹ ਕਰਨ ਦੇ ਦੰਡ ਵਜੋਂ ਰਾਜੇ ਨੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਹੈ।

**ਦੇਸ਼-ਪ੍ਰਦੇਸ਼**—*ਪੁ. ਆਪਣਾ ਦੇਸ਼ ਅਤੇ ਦੂਸਰਾ ਦੇਸ਼*—ਹੋਲੇ ਮਹੱਲੇ ਦੇ ਤਿਉਹਾਰ ਤੇ ਅਨੰਦਪੁਰ ਸਾਹਿਬ ਵਿਖੇ ਦੇਸ਼ ਪ੍ਰਦੇਸ਼ ਤੋਂ ਬਹੁਤ ਲੋਕ ਆਉਂਦੇ ਹਨ।

**ਦੇਸ਼-ਬਦੇਸ਼**—*ਪੁ. ਆਪਣਾ ਮੁਲਕ ਅਤੇ ਬਾਹਰ ਦਾ ਦੇਸ਼*—ਫ਼ੌਜ ਦੇ ਵੱਡੇ ਅਫ਼ਸਰ ਲੱਗੇ ਹੋਣ ਕਾਰਣ ਰਾਜ ਦੇ ਪਿਤਾ ਜੀ ਨੇ ਦੇਸ਼-ਬਦੇਸ਼ ਦੀ ਸੈਰ ਕੀਤੀ ਹੋਈ ਹੈ।

**ਦੇਸੀ**—*ਵਿ. ਆਪਣੇ ਦੇਸ਼ ਦਾ; ਆਪਣੇ ਦੇਸ਼ ਦਾ ਬਣਿਆ ਹੋਇਆ; ਗਊ, ਮੱਝ ਦੇ ਦੁੱਧ ਦਾ ਬਣਿਆ (ਘਿਉ)*—ਕਬੱਡੀ, ਗੁੱਲੀ ਡੰਡਾ ਅਤੇ ਕੋਟਲਾ ਛਪਾਕੀ ਆਦਿ ਦੇਸੀ ਖੇਡਾਂ ਹਨ; ਸਾਨੂੰ ਦੇਸੀ ਮਾਲ ਦੀ ਵੱਧ ਤੋਂ ਵੱਧ ਵਰਤੋਂ ਕਰਨੀ ਚਾਹੀਦੀ ਹੈ; ਅਸੀਂ ਤਾਂ ਘਰ ਵਿਚ ਸ਼ੁਰੂ ਤੋਂ ਦੇਸੀ ਘਿਉ ਵਰਤਦੇ ਹਾਂ।

**ਦੇਸੀ ਖੰਡ**—*ਇ. ਗੰਨੇ ਦੇ ਰਸ ਨੂੰ ਕਾੜ੍ਹ ਕੇ ਬਣਾਈ ਗਈ ਬਹੁਤ ਚਿੱਟੀ ਸ਼ੱਕਰ*—ਪਹਿਲਾਂ ਲੋਕ ਦੇਸੀ ਖੰਡ ਦਾ ਬਹੁਤ ਪ੍ਰਯੋਗ ਕਰਦੇ ਸਨ।

**ਦੇਸੀ ਘਿਉ**—*ਪੁ. ਮੱਖਣ ਤੋਂ ਤਿਆਰ ਕੀਤਾ ਗਿਆ ਚਿੰਦਾ ਪਦਾਰਥ*—ਦੇਸੀ ਘਿਉ ਸਿਹਤ ਲਈ ਬਹੁਤ ਗੁਣਕਾਰੀ ਹੁੰਦਾ ਹੈ।

**ਦੇਸੀ ਜੁੱਤੀ**—*ਇ. ਖੱਲ, ਧੌੜੀ ਆਦਿ ਤੋਂ ਬਣਾਈ ਗਈ ਇਕ ਕਿਸਮ ਦੀ ਹਲਕੀ ਜੁੱਤੀ, ਪੰਜਾਬੀ ਜੁੱਤੀ*—ਪਟਿਆਲੇ ਦੀ ਦੇਸੀ ਜੁੱਤੀ ਬਹੁਤ ਮਸ਼ਹੂਰ ਹੈ।

**ਦੇਹ**—*ਇ. ਸਰੀਰ*—ਉਹ ਆਪਣੀ ਦੇਹ ਨੂੰ ਹਮੇਸ਼ਾ ਸੰਵਾਰ ਕੇ ਰਖਦਾ ਹੈ।

**ਦੇਹਧਾਰੀ**—*ਵਿ. ਜਿਸ ਨੇ ਸਰੀਰ ਧਾਰਿਆ ਹੋਵੇ*—ਸਿੱਖੀ ਵਿਚ ਦੇਹਧਾਰੀ ਗੁਰੂ ਦੀ ਪੂਜਾ ਮਨ੍ਹਾਂ ਹੈ।

**ਦੇਹਲੀ**—*ਇ. ਦਰਵਾਜ਼ੇ ਦੀ ਮੁਹਾਠ*—ਨਵੀਂ ਵਹੁਟੀ ਦੇ ਦੇਹਲੀ ਟੱਪਣ ਤੋਂ ਪਹਿਲਾਂ ਤੇਲ ਚੋਣ ਦੀ ਰਵਾਇਤ ਹੈ।

**ਦੇਹਾਤੀ**—*ਵਿ. ਪਿੰਡ ਦੇ ਰਹਿਣ ਵਾਲਾ, ਪੇਂਡੂ*—ਦਿਹਾਤੀ ਲੋਕ ਬਹੁਤ ਮਿਹਨਤੀ ਹੁੰਦੇ ਹਨ।

**ਦੇਖਣਾ**—*ਕ੍ਰਿ. ਸਕ. ਵੇਖਣਾ; ਲੱਭਣਾ*—ਦੇਖਣਾ ਸ਼ਾਹਰ ਕੌਣ ਆਇਆ ਹੈ; ਮੈਂ ਤਾਂ ਸਾਰਾ ਕਮਰਾ ਵੇਖ ਲਿਆ ਹੈ, ਬਟੂਆ ਕਿਧਰੇ ਨਹੀਂ ਮਿਲਿਆ।

**ਦੇਖ-ਭਾਲ**—*ਇ. ਦੇਖ ਰੇਖ, ਨਿਗਰਾਨੀ*—ਬੱਚਿਆਂ ਦੀ ਚੰਗੀ ਤਰ੍ਹਾਂ ਦੇਖ ਭਾਲ ਕਰਨਾ ਮਾਪਿਆਂ ਦਾ ਫ਼ਰਜ਼ ਹੁੰਦਾ ਹੈ।

**ਦੇਗ**—*ਇ. ਬਹੁਤ ਵੱਡਾ ਪਤੀਲਾ; ਕੜਾਹ ਪ੍ਰਸ਼ਾਦ*—ਲੰਗਰ ਦੀ ਦਾਲ ਦੇਗ ਵਿਚ ਬਣਦੀ ਹੈ; ਸੰਗਰਾਂਦ ਵਾਲੇ ਦਿਨ ਅਸੀਂ ਦੇਗ ਜ਼ਰੂਰ ਕਰਾਉਂਦੇ ਹਾਂ।

**ਦੇਣਦਾਰ**—*ਵਿ. ਕਰਜ਼ਾਈ, ਰਿਣੀ; ਅਹਿਸਾਨਮੰਦ*—ਪੇਂਡੂ ਕਿਸਾਨ ਜ਼ਿਆਦਾਤਰ ਸਰਕਾਰ ਦੇ ਦੇਣਦਾਰ ਹੀ ਰਹਿੰਦੇ ਹਨ; ਤੁਹਾਡੇ ਉਪਕਾਰ ਬਦਲੇ ਮੈਂ ਹਮੇਸ਼ਾ ਤੁਹਾਡਾ ਦੇਣਦਾਰ ਰਹਾਂਗਾ।

**ਦੇਣਾ**—*ਕ੍ਰਿ. ਸਕ. ਹਵਾਲੇ ਕਰਨਾ, ਸੌਂਪਣਾ, ਉਧਾਰ ਹੋਣਾ; ਪੈਦਾ ਕਰਨਾ; ਵੰਡਣਾ*—ਡਾਕੀਆ ਪੱਤਰ ਦੇ ਰਿਹਾ ਹੈ; ਰਮੇਸ਼ ਨੇ ਮੇਰੇ ਦਸ ਰੁਪਏ ਦੇਣੇ ਹਨ; ਮੁਰਗੀ ਅੰਡੇ ਦਿੰਦੀ ਹੈ; ਇਸ ਵਾਰ ਕਿਹੜੇ ਕਿਹੜੇ ਸਾਹਿਤਕਾਰਾਂ ਨੂੰ ਇਨਾਮ ਦੇ ਰਹੇ ਹੋ?

**ਦੇਰੀ**—*ਇ. ਦੇਰ, ਢਿੱਲ*—ਦੇਰੀ ਕਰਨ ਨਾਲ ਮਨੁੱਖ ਅਕਸਰ ਪਛੜ ਜਾਂਦਾ ਹੈ।

**ਦੇਵਤਾ**—*ਪੁ. ਫ਼ਰਿਸ਼ਤਾ; ਭਲਾ ਲੋਕ*—ਹਿੰਦੂਆਂ ਵਿਚ ਸੂਰਜ ਦੇਵਤਾ ਦੀ ਪੂਜਾ ਕੀਤੀ ਜਾਂਦੀ ਹੈ; ਉਸ ਦੀ ਤਾਂ ਗੱਲ ਛੱਡੋ, ਉਹ ਤਾਂ ਦੇਵਤਾ ਹੈ।

**ਦੇਵਨੇਤ**—*ਕ੍ਰਿ. ਵਿ. ਅਚਾਨਕ*—ਮੈਨੂੰ ਉਨ੍ਹਾਂ ਨੇ ਆਪਣੇ ਬੱਚੇ ਦੇ ਜਨਮ ਦਿਨ ਤੇ ਬੁਲਾਇਆ ਨਹੀਂ ਸੀ, ਮੈਂ ਤਾਂ ਦੇਵਨੇਤ ਹੀ ਉੱਥੇ ਜਾ ਪੁੱਜਿਆ।

**ਦੇਵ-ਲੋਕ**—*ਪੁ. ਸਵਰਗ*—ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਨੇਕ ਕਰਮ ਕਰਨ ਵਾਲੇ ਮਨੁੱਖ ਦੇਵ-ਲੋਕ ਨੂੰ ਜਾਂਦੇ ਹਨ।

**ਦੇਵੀ**—*ਇ. ਦੇਵਤਾ ਦੀ ਇਸਤਰੀ; ਚੰਗੇ ਸੁਭਾ ਵਾਲੀ ਇਸਤਰੀ*—ਦੀਵਾਲੀ ਵਾਲੇ ਦਿਨ ਲੱਛਮੀ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ; ਸੁਰੇਸ਼ ਦੀ ਪਤਨੀ ਤਾਂ ਨਿਰੀ ਦੇਵੀ ਹੈ।

**ਦੈਂਤ**—*ਪੁ. ਰਾਖਸ਼*—ਸ੍ਰੀ ਕ੍ਰਿਸ਼ਨ ਜੀ ਦਾ ਜਨਮ ਪਾਪੀਆਂ ਅਤੇ ਦੈਂਤਾਂ ਦੇ ਨਾਸ਼ ਕਰਨ ਲਈ ਹੀ ਹੋਇਆ ਸੀ।

**ਦੈਵੀ**—*ਵਿ. ਰੱਬੀ*—ਇਹ ਸਾਰਾ ਸੰਸਾਰ ਕਿਸੇ ਦੈਵੀ ਸ਼ਕਤੀ ਦੇ ਆਸਰੇ ਚਲ ਰਿਹਾ ਹੈ।

**ਦੋਸ਼**—*ਪੁ. ਔਗੁਣ, ਐਬ; ਅਪਰਾਧ; ਕਲੰਕ*—ਹਰ ਮਨੁੱਖ ਵਿਚ ਕੋਈ ਨਾ ਕੋਈ ਦੋਸ਼ ਜ਼ਰੂਰ ਹੁੰਦਾ ਹੈ; ਬਿਨਾਂ ਟਿਕਟ ਸਫ਼ਰ ਕਰਨ ਦੇ ਦੋਸ਼ ਵਿਚ ਉਸ ਨੂੰ ਇਕ ਸੌ ਰੁਪਏ ਜੁਰਮਾਨਾ ਹੋਇਆ; ਐਵੇਂ ਕਿਸੇ ਤੇ ਝੂਠਾ ਦੋਸ਼ ਲਾਉਣਾ ਚੰਗੇ ਆਦਮੀਆਂ ਦਾ ਕੰਮ ਨਹੀਂ।

**ਦੋਸਤ**—*ਪੁ. ਮਿੱਤਰ*—ਦੋਸਤ ਉਹ ਹੈ ਜੋ ਮੁਸੀਬਤ ਵੇਲੇ ਕੰਮ ਆਵੇ।

**ਦੋਸਤਾਨਾ**—*ਵਿ. ਦੋਸਤ ਵਰਗਾ*—ਮੇਰੇ ਸੁਰੇਸ਼ ਨਾਲ ਬੜੇ ਚੰਗੇ ਦੋਸਤਾਨਾ ਸਬੰਧ ਹਨ।

**ਦੋਸਤੀ**—*ਇ. ਮਿੱਤਰਤਾ*—ਭਾਰਤ ਹਰ ਦੇਸ਼ ਨਾਲ ਦੋਸਤੀ ਰੱਖਣ ਦਾ ਚਾਹਵਾਨ ਹੈ।

**ਦੋਸ਼ੀ**—*ਪੁ. ਕਸੂਰ ਕਰਨ ਵਾਲਾ; ਅਪਰਾਧੀ*—ਜੇ ਮੈਂ ਇਸ ਗੱਲ ਵਿਚ ਥੋੜ੍ਹਾ ਜਿੰਨਾ ਵੀ ਦੋਸ਼ੀ ਸਾਬਤ ਹੋਵਾਂ ਤਾਂ ਮੈਨੂੰ ਜੋ ਮਰਜ਼ੀ ਕਹਿ ਲੈਣਾ, ਅਸਲ ਦੋਸ਼ੀ ਦਾ ਪਤਾ ਲੱਗ ਜਾਣ ਤੇ ਸਾਰਾ ਮਾਮਲਾ ਸਾਫ਼ ਹੋ ਗਿਆ ਹੈ।

**ਦੋਹਤਾ**—*ਪੁ. ਧੀ ਦਾ ਪੁੱਤਰ, ਦੋਹਤਰਾ*—ਨਾਨਾ-ਨਾਨੀ ਨੂੰ ਦੋਹਤੇ ਬੜੇ ਪਿਆਰੇ ਹੁੰਦੇ ਹਨ।

**ਦੋ ਹੱਥ ਕਰਨਾ**—*ਮੁਹਾ. ਮੁਕਾਬਲਾ ਕਰਨਾ*—ਮਜਬੂਰੀ ਵਿਚ ਹੀ ਕਿਸੇ ਨਾਲ ਦੋ ਹੱਥ ਕਰਨੇ ਪੈਂਦੇ ਹਨ।

**ਦੋਹਾਂ**—*ਵਿ. ਦੋਨਾਂ*—ਅੱਜ ਕਲ੍ਹ ਤਾਂ ਉਨ੍ਹਾਂ ਦੋਹਾਂ ਵਿਚ ਬੜੀ ਦੋਸਤੀ ਹੈ।

**ਦੋਗਲਾ**—*ਵਿ. ਦੋਪਾਸੀ ਚਾਲ ਚੱਲਣ ਵਾਲਾ, ਦੁਬਾਜਰਾ*—ਦੋਗਲਾ ਆਦਮੀ ਕਦੀ ਕਿਸੇ ਦਾ ਮਿਤ ਨਹੀਂ ਹੁੰਦਾ।

**ਦੋਜ਼ਖ**—*ਪੁ. ਨਰਕ, ਜਹੰਨਮ*—ਪਾਪੀ ਲੋਕ ਦੋਜ਼ਖ਼ ਨੂੰ ਜਾਂਦੇ ਹਨ।

**ਦੋ ਟੁੱਕ ਗੱਲ ਕਰਨਾ**—*ਮੁਹਾ. ਸਾਫ਼ ਸਾਫ਼ ਗੱਲ ਕਰਨਾ*—ਤੁਸੀਂ ਇਹ ਕੰਮ ਕਰਨਾ ਹੈ ਜਾਂ ਨਹੀਂ, ਮੇਰੇ ਨਾਲ ਤਾਂ ਦੋ ਟੁੱਕ ਗੱਲ ਕਰੋ।

**ਦੋਧੀ**—*ਪੁ. ਦੁੱਧ ਵੇਚਣ ਵਾਲਾ ਆਦਮੀ*—ਅਸੀਂ ਤਾਂ ਦੋਧੀ ਤੋਂ ਹੀ ਦੁੱਧ ਲੈਂਦੇ ਹਾਂ।

**ਦੋ ਮੂੰਹਾਂ**—*ਵਿ. ਦੋ ਮੂੰਹਾਂ; ਦੋਗਲਾ*—ਦੋ ਮੂੰਹਾਂ ਵਾਲਾ ਸੱਪ ਬੜਾ ਜ਼ਹਿਰੀਲਾ ਹੁੰਦਾ ਹੈ; ਦੁਨੀਆਂ ਨੂੰ ਦੋ ਮੂੰਹੀ ਦਾਤਰੀ ਕਿਹਾ ਜਾਂਦਾ ਹੈ।

**ਦੌਰ**—*ਪੁ. ਜ਼ਮਾਨਾ*—ਸਤੀ ਦੀ ਰਸਮ ਅੰਗ੍ਰੇਜ਼ਾਂ ਦੇ ਦੌਰ ਵਿਚ ਖ਼ਤਮ ਕੀਤੀ ਗਈ ਸੀ।

**ਦੌਰਾ**—*ਪੁ. ਅਫ਼ਸਰ ਦਾ ਨਿਰੀਖਣ ਲਈ ਜਾਣ ਦਾ ਭਾਵ*—ਅੱਜ ਇਨਸਪੈਕਟਰ ਸਾਹਿਬ ਨੇ ਦੌਰੇ ਤੇ ਜਾਣਾ ਹੈ।

**ਦੌਰਾਨ**—*ਕ੍ਰਿ. ਵਿ. ਦੇ ਸਮੇਂ*—ਉਸ ਨੇ ਆਪਣੀ ਉਚੇਰੀ ਪੜ੍ਹਾਈ ਨੌਕਰੀ ਦੇ ਦੌਰਾਨ ਹੀ ਕੀਤੀ।

**ਦੌਰੀ**—*ਇ. ਘੋਟਣ ਲਈ ਮਿੱਟੀ ਜਾਂ ਪੱਥਰ ਦਾ ਇਕ ਬਰਤਨ*—ਚਟਣੀ ਆਦਿ ਦੌਰੀ ਵਿਚ ਕੁੱਟੀ ਜਾਂਦੀ ਹੈ।

**ਦੌਲਤ**—*ਇ. ਧਨ, ਰੁਪਿਆ ਪੈਸਾ*—ਦੌਲਤ ਆਮ ਤੌਰ ਤੇ ਆਦਮੀ ਨੂੰ ਹੰਕਾਰੀ ਬਣਾ ਦਿੰਦੀ ਹੈ।

**ਦੌੜ**—*ਇ. ਦੌੜਨ ਦੀ ਕਿਰਿਆ; ਦੌੜਨ ਦਾ ਮੁਕਾਬਲਾ*—ਦੌੜ ਲਾਉਣਾ ਵੀ ਇਕ ਚੰਗੀ ਕਸਰਤ ਹੈ; ਅੱਜ ਸਾਡੇ ਸਕੂਲ ਵਿਚ ਦੌੜਾਂ ਹੋ ਰਹੀਆਂ ਹਨ।

**ਦੌੜਨਾ**—*ਕ੍ਰਿ. ਸਕ. ਤੇਜ਼ੀ ਨਾਲ ਜਾਣਾ, ਭੱਜਣਾ; ਸੱਚੇ ਦਾ ਸਕੂਲ ਵਿਚ ਇਕ ਵਾਰ ਹਾਜ਼ਰ ਹੋ ਕੇ ਖਿਸਕ ਜਾਣਾ; ਦੌੜ ਲਾਉਣਾ*—ਬੱਚੇ ਖੇਡ ਦੇ ਮੈਦਾਨ ਵਿਚ ਦੌੜ ਰਹੇ ਹਨ; ਚੰਗੇ ਬੱਚੇ ਕਦੇ ਵੀ ਸਕੂਲੋਂ ਨਹੀਂ ਦੌੜਦੇ; ਰਾਜਿੰਦਰ ਅਭਿਆਸ ਲਈ ਹਰ ਰੋਜ਼ ਸੜਕ ਤੇ ਦੌੜਦਾ ਹੈ।

**ਦੌੜਾਉਣਾ**—*ਕ੍ਰਿ. ਸਕ. ਦੌੜ ਲਾਉਣੀ ਸਿਖਾਉਣਾ, ਨਸਾਉਣਾ, ਭਜਾਉਣਾ*—ਖੇਡਾਂ ਦਾ ਅਧਿਆਪਕ ਬੱਚਿਆਂ ਨੂੰ ਦੌੜਾਉਣ ਦਾ ਅਭਿਆਸ ਕਰਵਾ ਰਿਹਾ ਹੈ; ਮੇਰੀ ਤਬੀਅਤ ਖ਼ਰਾਬ ਹੈ, ਜ਼ਰਾ ਗਲੀ ਵਿਚ ਖੇਡਦੇ ਬੱਚਿਆਂ ਨੂੰ ਦੌੜਾ ਦਿਉ।

## ਧ

**ਧੱਕਣਾ**—*ਕ੍ਰਿ. ਸਕ. ਜ਼ੋਰ ਨਾਲ ਅੱਗੇ ਕਰਨਾ; ਬਾਹਰ ਕੱਢਣਾ (ਕਮਰੇ ਆਦਿ ਵਿਚੋਂ)*—ਕੁਲੀ ਸਾਮਾਨ ਦੀ ਰੇੜ੍ਹੀ ਧੱਕ ਕੇ ਲਿਜਾਂਦੇ ਹਨ; ਉਸ ਨੂੰ ਕਮਰੇ 'ਚੋਂ ਧੱਕਣਾ ਤਾਂ ਕੀ ਸੀ, ਮੈਂ ਤਾਂ ਉਸ ਨੂੰ ਹੱਥ ਤਕ ਨਹੀਂ ਲਾਇਆ।

**ਧੱਕਾ**—*ਪੁ. ਧੱਕਣ ਦਾ ਭਾਵ; ਵਧੀਕੀ*—ਆਰਾਮ ਨਾਲ ਖਲੋਵੋ, ਇਕ ਦੂਜੇ ਨੂੰ ਧੱਕੇ ਨਾ ਦਿਉ; ਜੇ ਤੁਹਾਡੇ ਨਾਲ ਕੋਈ ਧੱਕਾ ਹੋਇਆ ਹੈ ਤਾਂ ਤੁਸੀਂ ਮੈਨੂੰ ਆ ਕੇ ਮਿਲੋ।

**ਧੱਕਾ-ਸ਼ਾਹੀ**—*ਇ. ਜ਼ਬਰਦਸਤੀ, ਵਧੀਕੀ*—ਅਜੋਕਾ ਜ਼ਮਾਨਾ ਧੱਕੇਸ਼ਾਹੀ ਦਾ ਜ਼ਮਾਨਾ ਹੈ।

**ਧੱਖ**—*ਇ. ਛੋਟੀ ਜੂੰ*—ਕਾਕੇ ਦੇ ਸਿਰ ਵਿਚੋਂ ਜੂੰ ਤਾਂ ਕੋਈ ਨਹੀਂ, ਸਿਰਫ਼ ਦੋ ਧੱਖਾਂ ਹੀ ਨਿਕਲੀਆਂ ਹਨ।

**ਧੱਜੀਆਂ ਉਡਾਉਣਾ**—*ਮੁਹਾ. ਪਰਖੱਚੇ ਉਡਾਉਣਾ*—ਨੇਤਾ ਨੇ ਆਪਣੇ ਭਾਸ਼ਣ ਵਿਚ ਵਿਰੋਧੀ ਪਾਰਟੀ ਦੀਆਂ ਧੱਜੀਆਂ ਉਡਾ ਦਿੱਤੀਆਂ।

**ਧਤੂਰਾ**—*ਪੁ. ਇਕ ਤਰ੍ਹਾਂ ਦਾ ਕੰਡੇਦਾਰ ਫਲ, ਜਿਸ ਦਾ ਬੀਜ ਜ਼ਹਿਰੀਲਾ ਹੁੰਦਾ ਹੈ*—ਧਤੂਰੇ ਦੇ ਬੀਜ ਕਈ ਦਵਾਈਆਂ ਵਿਚ ਪ੍ਰਯੋਗ ਹੁੰਦੇ ਹਨ।

**ਧੰਦਾ**—*ਪੁ. ਕੰਮ-ਕਾਜ; ਕਿੱਤਾ*—ਤੁਸੀਂ ਅੱਜ ਕਲ੍ਹ ਕੋਈ ਧੰਦਾ ਕਰਦੇ ਹੋ ਜਾਂ ਵਿਹਲੇ ਹੀ ਹੋ? ਉਹ ਰੇਸ਼ਮ ਦੇ ਕੀੜੇ ਪਾਲਣ ਦਾ ਧੰਦਾ ਕਰਦਾ ਹੈ।

**ਧਨ**—*ਪੁ. ਰੁਪਿਆ-ਪੈਸਾ; ਦੌਲਤ*—ਉਨ੍ਹਾਂ ਦੇ ਘਰ ਵਿਚ ਧਨ ਦੀ ਕੋਈ ਕਮੀ ਨਹੀਂ; ਬੱਚੇ ਦੇਸ਼ ਦਾ ਅਸਲ ਧਨ ਹੁੰਦੇ ਹਨ।

**ਧੰਨ**—*ਵਿ. ਵਡਿਆਈ ਦੇ ਯੋਗ, ਪ੍ਰਸ਼ੰਸਾ ਦੇ ਯੋਗ*—ਧੰਨ ਹਨ ਉਹ ਲੋਕ ਜੋ ਅਮੀਰ ਹੁੰਦੇ ਹੋਏ ਵੀ ਨਿਮਰਤਾ ਵਿਚ ਰਹਿੰਦੇ ਹਨ।

**ਧਨ-ਦੌਲਤ**—*ਪੁ. ਰੁਪਿਆ-ਪੈਸਾ*—ਸਾਨੂੰ ਆਪਣੇ ਧਨ-ਦੌਲਤ ਤੇ ਮਾਣ ਨਹੀਂ ਕਰਨਾ ਚਾਹੀਦਾ।

**ਧੰਨ-ਭਾਗ**—*ਪੁ. ਚੰਗੇ ਭਾਗ, ਚੰਗੀ ਕਿਸਮਤ*—ਸਾਡੇ ਧੰਨ-ਭਾਗ ਹਨ ਕਿ ਤੁਸੀਂ ਅੱਜ ਸਾਡੇ ਘਰ ਦਰਸ਼ਨ ਦਿੱਤੇ ਹਨ।

**ਧੰਨਵਾਦ**—*ਪੁ. ਸ਼ੁਕਰੀਆ*—ਸਮਾਗਮ ਦੇ ਅੰਤ ਵਿਚ ਪ੍ਰਧਾਨ ਜੀ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ।

**ਧੰਨਵਾਦੀ**—*ਵਿ. ਧੰਨਵਾਦ ਕਰਨ ਵਾਲਾ*—ਛੇਤੀ ਉੱਤਰ ਦੇਣ ਲਈ ਧੰਨਵਾਦੀ ਹੋਵਾਂਗਾ।

**ਧਨਵਾਨ**—*ਵਿ. ਪੈਸੇ ਵਾਲਾ, ਧਨੀ*—ਜਿਉਂ ਜਿਉਂ ਆਦਮੀ ਧਨਵਾਨ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਸ ਦੀਆਂ ਇੱਛਾਵਾਂ ਵਧਦੀਆਂ ਜਾਂਦੀਆਂ ਹਨ।

**ਧਨਾਢ**—*ਵਿ. ਦੌਲਤ ਵਾਲਾ, ਧਨੀ*—*ਅੱਜ ਦੇ ਯੁੱਗ ਵਿਚ ਧਨਾਢ ਆਦਮੀ ਦੀ ਹਰ ਕੋਈ ਇੱਜ਼ਤ ਕਰਦਾ ਹੈ।*

**ਧਨੀ**—*ਵਿ. ਪੁ. ਦੌਲਤਮੰਦ, ਧਨਵਾਨ*—ਅੱਜ ਦੇ ਸਮਾਜ ਵਿਚ ਧਨੀ ਲੋਕਾਂ ਦਾ ਹੀ ਬੋਲਬਾਲਾ ਹੈ।

**ਧਨੀਆ**—*ਪੁ. ਇਕ ਖੁਸ਼ਬੂਦਾਰ ਛੋਟਾ ਪੌਦਾ*—ਧਨੀਏ ਅਤੇ ਪੁਦੀਨੇ ਦੀ ਚਟਣੀ ਬਹੁਤ ਸੁਆਦ ਬਣਦੀ ਹੈ।

**ਧਨੁਸ਼**—*ਪੁ. ਇਕ ਹਥਿਆਰ ਜਿਸ ਨਾਲ ਤੀਰ ਚਲਾਈਦਾ ਹੈ*—ਪਹਿਲਾਂ ਧਨੁਸ਼ਾਂ ਨਾਲ ਵੀ ਸ਼ਿਕਾਰ ਕੀਤਾ ਜਾਂਦਾ ਸੀ।

**ਧਨੁਸ਼-ਬਾਣ**—*ਪੁ. ਤੀਰ ਅਤੇ ਕਮਾਨ*—ਰਾਮ ਲੀਲ੍ਹਾ ਵਿਚ ਰਾਜਾ ਰਾਮ ਚੰਦਰ ਜੀ ਧਨੁਸ਼ ਬਾਣ ਚਲਾਉਂਦੇ ਹਨ।

**ਧੱਫੜ**—*ਪੁ. ਮੱਛਰ ਆਦਿ ਦੇ ਕੱਟਣ ਕਾਰਣ ਆਈ ਸੋਜ*—ਦਵਾਈ ਦਾ ਰੀਐਕਸ਼ਨ ਹੋਣ ਕਾਰਣ ਉਸ ਦੇ ਸਾਰੇ ਸਰੀਰ ਤੇ ਧੱਫੜ ਪੈ ਗਏ।

**ਧੱਬਾ**—*ਪੁ. ਸਿਆਹੀ ਆਦਿ ਦਾ ਨਿਸ਼ਾਨ, ਦਾਗ਼; ਕਲੰਕ, ਬਦਨਾਮੀ*—ਕੱਪੜੇ ਤੇ ਪਏ ਸਿਆਹੀ ਦੇ ਧੱਬੇ ਮੁਸ਼ਕਲ ਨਾਲ ਹਟਦੇ ਹਨ; ਤੂੰ ਆਪਣੀਆਂ ਭੈੜੀਆਂ ਆਦਤਾਂ ਨਾਲ ਜ਼ਰੂਰ ਸਾਡੇ ਖ਼ਾਨਦਾਨ ਤੇ ਧੱਬਾ ਲਾਏਂਗਾ।

**ਧਮਕ**—*ਇ. ਪੈਰਾਂ ਦੀ ਆਵਾਜ਼, ਖੜਾਕ*—ਗਿੱਧੇ ਦੀ ਧਮਕ ਨਾਲ ਸਟੇਜ ਗੂੰਜ ਰਹੀ ਸੀ।

**ਧਮਕਾਉਣਾ**—*ਕ੍ਰਿ. ਸਕ. ਡਰਾਉਣਾ; ਧਮਕੀ ਦੇਣਾ*—ਜਦੋਂ ਤਕ ਤੁਸੀਂ ਉਸ ਨੂੰ ਨਹੀਂ ਧਮਕਾਉਂਦੇ, ਉਹਨੇ ਠੀਕ ਨਹੀਂ ਹੋਣਾ; ਤੁਸੀਂ ਧਮਕਾ ਕੇ ਮੇਰੇ ਤੋਂ ਇਹ ਕੰਮ ਨਹੀਂ ਕਰਵਾ ਸਕਦੇ।

**ਧਮਕੀ**—*ਇ. ਧਮਕਾਉਣ ਦਾ ਭਾਵ*—ਸੱਚਾ ਆਦਮੀ ਕਿਸੇ ਦੀ ਧਮਕੀ ਤੋਂ ਨਹੀਂ ਡਰਦਾ।

**ਧਮੱਚੜਾ**—*ਪੁ. ਨੱਚਣ ਕੁੱਦਣ ਦਾ ਭਾਵ ਜਾਂ ਕਿਰਿਆ*—ਵਿਆਹ ਵਾਲੇ ਘਰ ਵਿਚ ਇਸਤਰੀਆਂ ਕਈ ਦਿਨ ਪਹਿਲਾਂ ਹੀ ਧਮੱਚੜਾ ਪਾ ਰਖਦੀਆਂ ਹਨ।

**ਧਮਾਕਾ**—*ਪੁ. ਪਟਾਖੇ ਆਦਿ ਫਟਣ ਦੀ ਆਵਾਜ਼*—ਇਸ ਬੰਬ ਦਾ ਧਮਾਕਾ ਬਹੁਤ ਜ਼ੋਰ ਦਾ ਹੁੰਦਾ ਹੈ, ਬੱਚਿਆਂ ਨੂੰ ਅੰਦਰ ਲੈ ਜਾਉ।

**ਧਮਾਲ**—*ਪੁ. ਨੱਚਣ ਕੁੱਦਣ ਦੀ ਕਿਰਿਆ*—ਵਿਆਹ-ਸ਼ਾਦੀਆਂ ਵਿਚ ਕੁੜੀਆਂ ਨੱਚ-ਨੱਚ ਕੇ ਧਮਾਲ ਪਾ ਦਿੰਦੀਆਂ ਹਨ।

**ਧਰ**—*ਇ. ਭੋਇ, ਜ਼ਮੀਨ*—"ਨਾਗਨਿ ਹੋਵਾਂ ਧਰ ਵਸਾ ਸਬਦੁ ਵਸੈ ਭਉ ਜਾਇ"।

**ਧਰਨ**—*ਇ. ਧੁੰਨੀ ਦੀ ਨਾੜ ਦਾ ਆਪਣੀ ਥਾਂ ਤੋਂ ਹਿੱਲ ਜਾਣ ਦੀ ਕਿਰਿਆ*—ਲਗਦਾ ਹੈ ਕਿ ਤੁਹਾਨੂੰ ਧਰਨ ਪਈ ਹੈ, ਕਿਸੇ ਸਿਆਣੇ ਆਦਮੀ ਤੋਂ ਮਲਾ ਲਉ।

**ਧਰਨਾ ਮਾਰਨਾ**—*ਮੁਹਾ. ਅੜੀ ਕਰ ਕੇ ਬਹਿ ਜਾਣਾ*—ਕਰਮਚਾਰੀਆਂ ਨੇ ਸਰਕਾਰ ਤੋਂ ਆਪਣੀਆਂ ਮੰਗਾਂ ਮਨਵਾਉਣ ਲਈ ਧਰਨਾ ਮਾਰਨ ਦਾ ਫ਼ੈਸਲਾ ਕੀਤਾ।

**ਧਰਮ**—*ਪੁ. ਮਜ਼ਹਬ, ਫ਼ਰਜ਼*—ਹਰ ਧਰਮ ਮਨੁੱਖਤਾ ਨਾਲ ਪਿਆਰ ਕਰਨਾ ਸਿਖਾਉਂਦਾ ਹੈ; ਮਾਤਾ ਪਿਤਾ ਦੀ ਸੇਵਾ ਕਰਨਾ ਸਾਡਾ ਧਰਮ ਹੈ।

**ਧਰਮਸਾਲ**—*ਪੁ. ਸਿੱਖਾਂ ਦਾ ਧਰਮ ਅਸਥਾਨ ਜਾਂ ਗੁਰਦੁਆਰਾ*—ਪਹਿਲਾਂ ਗੁਰਦੁਆਰੇ ਨੂੰ ਧਰਮਸਾਲ ਕਿਹਾ ਕਰਦੇ ਸਨ।

**ਧਰਮ ਕਰਮ**—*ਪੁ. ਚੰਗਾ ਕੰਮ, ਨੇਕ ਕੰਮ*—ਅੱਜ ਦੇ ਯੁਗ ਵਿਚ ਧਰਮ ਕਰਮ ਵਿਚ ਲੋਕਾਂ ਦਾ ਵਿਸ਼ਵਾਸ ਦਿਨੋ ਦਿਨ ਘਟਦਾ ਜਾ ਰਿਹਾ ਹੈ।

**ਧਰਮ ਪਤਨੀ**—*ਇ. ਪਤਨੀ, ਵਹੁਟੀ*—ਉਸ ਦੀ ਧਰਮ ਪਤਨੀ ਮਿਡਲ ਸਕੂਲ ਦੀ ਮੁੱਖ ਅਧਿਆਪਕਾ ਹੈ।

**ਧਰਮ ਪਿਤਾ**—*ਪੁ. ਉਹ ਮਨੁੱਖ ਜੋ ਅਸਲ ਵਿਚ ਤਾਂ ਪਿਤਾ ਨਾ ਹੋਵੇ, ਪਰ ਪਿਤਾ ਵਾਲੇ ਸਾਰੇ ਫ਼ਰਜ਼ ਪੂਰੇ ਕਰੇ*—ਭਾਵੇਂ ਉਹ ਰਿਸ਼ਤੇ ਵਿਚ ਮੇਰੇ ਧਰਮ ਪਿਤਾ ਹਨ, ਪਰ ਉਨ੍ਹਾਂ ਤੋਂ ਮੈਨੂੰ ਸਕੇ ਪਿਉ ਤੋਂ ਵੀ ਵੱਧ ਪਿਆਰ ਮਿਲਿਆ ਹੈ।

**ਧਰਮ ਭਰਾ**—*ਪੁ. ਮੰਨਿਆ ਗਿਆ ਭਰਾ*—ਧਰਮ ਭਰਾ ਦਾ ਰਿਸ਼ਤਾ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ।

**ਧਰਮ ਭੈਣ**—*ਇ. ਮੰਨੀ ਗਈ ਭੈਣ*—ਮੇਰੀ ਧਰਮ ਭੈਣ ਹਰ ਵਾਰੀ ਮੈਨੂੰ ਸੁੱਚੇ ਮੂੰਹ ਰੱਖੜੀ ਬੰਨ੍ਹਦੀ ਹੈ।

**ਧਰਮਾਤਮਾ**—*ਵਿ. ਧਰਮ ਤੇ ਚੱਲਣ ਵਾਲਾ, ਧਰਮੀ*—ਸਾਡੇ ਦਾਦਾ ਜੀ ਬੜੇ ਧਰਮਾਤਮਾ ਸਨ।

**ਧਰਮੀ**—*ਵਿ. ਧਰਮ ਤੇ ਚੱਲਣ ਵਾਲਾ, ਨੇਕ*—ਅਸਲ ਧਰਮੀ ਉਹੀ ਹੈ ਜੋ ਕਿਸੇ ਦਾ ਵੀ ਬੁਰਾ ਨਹੀਂ ਸੋਚਦਾ।

**ਧਰਵਾਸ**—*ਪੁ. ਦਿਲਾਸਾ*—ਜਵਾਨ ਲੜਕੇ ਦੇ ਮਰਨ ਤੇ ਉਸ ਦੇ ਰਿਸ਼ਤੇਦਾਰਾਂ ਨੇ ਉਸ ਨੂੰ ਧਰਵਾਸ ਤਾਂ ਬਹੁਤ ਦਿੱਤਾ, ਪਰ ਉਹ ਰੋਂਦੀ ਰਹੀ।

**ਧਰੋਹ**—*ਪੁ. ਧੋਖਾ*—ਆਪਣੇ ਦੇਸ਼ ਨਾਲ ਧਰੋਹ ਕਰਨ ਵਾਲੇ ਨੂੰ ਕਦੇ ਵੀ ਮਾਫ਼ ਨਹੀਂ ਕੀਤਾ ਜਾ ਸਕਦਾ।

**ਧਰੋਹੀ**—*ਵਿ. ਧਰੋਹ ਕਰਨ ਵਾਲਾ*—ਦੇਸ਼ ਦੇ ਧਰੋਹੀਆਂ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ।

**ਧੜਕਣ**—*ਇ. ਦਿਲ ਦੀ ਹਰਕਤ*—ਦਿਲ ਦੀ ਧੜਕਣ ਬੰਦ ਹੋਣ ਨਾਲ ਮਨੁੱਖ ਦੀ ਮੌਤ ਹੋ ਜਾਂਦੀ ਹੈ।

**ਧੜਕਣਾ**—*ਕ੍ਰਿ. ਅਕ. ਦਿਲ ਦਾ ਹਰਕਤ ਕਰਨਾ*—ਚੋਥ ਪੈਰ ਤਾਂ ਉਹਦੇ ਠੰਢੇ ਹਨ, ਪਰ ਹਾਲੀ ਦਿਲ ਧੜਕ ਰਿਹਾ ਹੈ।

**ਧੜੰਮ**—*ਪੁ. ਕਿਸੇ ਚੀਜ਼ ਦੇ ਜ਼ੋਰ ਨਾਲ ਡਿੱਗਣ ਦੀ ਆਵਾਜ਼*—ਜਦੋਂ ਬੱਚਾ ਧੜੰਮ ਮੰਜੇ ਤੋਂ ਹੇਠਾਂ ਡਿੱਗਿਆ ਤਾਂ ਮਾਂ ਦੀ ਜਾਗ ਖੁਲ੍ਹ ਗਈ।

**ਧੜੱਲੇਦਾਰ**—*ਵਿ. ਜ਼ੋਰਦਾਰ, ਰੋਅਬਦਾਰ*—ਮੇਰੀ ਸਹੇਲੀ ਦੇ ਪਿਤਾ ਜੀ ਬੜੇ ਧੜੱਲੇਦਾਰ ਵਿਅਕਤੀ ਹਨ।

**ਧੜਾ**—*ਪੁ. ਪਾਰਟੀ, ਤੱਕੜੀ ਦੇ ਦੋਹਾਂ ਪਾਸਿਆਂ ਨੂੰ ਇਕ ਜਿਹਾ ਕਰਨ ਲਈ ਹੌਲੇ ਪਾਸੇ ਪਾਈ ਹੋਈ ਚੀਜ਼ ਦਾ ਭਾਰ*—ਚੁਸਤ ਆਦਮੀ ਜਿੱਥੇ ਵੀ ਜਾਂਦੇ ਹਨ, ਆਪਣਾ ਧੜਾ ਬਣਾ ਕੇ ਰੱਖਦੇ ਹਨ; ਘਿਉ ਤੋਲਣ ਤੋਂ ਪਹਿਲਾ ਡੱਬੇ ਦਾ ਧੜਾ ਕਰ ਲੈਣਾ।

**ਧੜਾਧੜ**—*ਕ੍ਰਿ. ਵਿ. ਲਗਾਤਾਰ*—ਸ਼ਾਮ ਨੇ ਗਾਲ੍ਹ ਕੱਢੀ ਹੀ ਸੀ ਕਿ ਰਾਮ ਨੇ ਧੜਾਧੜ ਉਸ ਨੂੰ ਚਾਰ ਥੱਪੜ ਲਾ ਦਿੱਤੇ।

**ਧੜੇਬੰਦੀ**—*ਇ. ਵੱਖ ਵੱਖ ਧੜੇ ਬਣਾਉਣ ਦਾ ਭਾਵ*—ਵਿਦਿਆਰਥੀਆਂ ਨੂੰ ਹਮੇਸ਼ਾ ਧੜੇਬੰਦੀ ਤੋਂ ਵੱਖ ਰਹਿਣਾ ਚਾਹੀਦਾ ਹੈ।

**ਧਾਈ**—*ਪੁ. ਧਾਨ*—ਧਾਈ ਦੇ ਖੇਤ ਵਿਚ ਹਮੇਸ਼ਾ ਪਾਣੀ ਖੜ੍ਹਾ ਰਹਿਣਾ ਚਾਹੀਦਾ ਹੈ।

**ਧਾਕ**—*ਇ. ਪ੍ਰਸਿੱਧੀ, ਮਸ਼ਹੂਰੀ; ਡਰ, ਸਹਿਮ*—ਸੂਬਾ ਸਿੰਘ ਦੀ ਖੁਲ੍ਹ ਦਿਲੀ ਦੀ ਧਾਕ ਸਾਰੇ ਇਲਾਕੇ ਵਿਚ ਫੈਲੀ ਹੋਈ ਹੈ; ਕੁਝ ਦਿਨਾਂ ਦੇ ਅੰਦਰ ਹੀ ਬੰਦਾ ਬਹਾਦਰ ਦੀ ਬਹਾਦਰੀ ਦੀ ਧਾਕ ਪੰਜਾਬ ਵਿਚ ਦੂਰ ਦੂਰ ਤਕ ਫੈਲ ਗਈ ਸੀ।

**ਧਾਗਾ**—*ਪੁ. ਵੱਟੀਆਂ ਹੋਈਆਂ ਸੂਤਰ ਦੀਆਂ ਬਾਰੀਕ ਤਾਰਾਂ*—ਇਸ ਗੋਲੀ ਦਾ ਧਾਗਾ ਬੜਾ ਪੱਕਾ ਹੈ।

**ਧਾਗਾ ਤਵੀਤ**—*ਪੁ. ਉਹ ਧਾਗਾ ਜਿਸ ਉੱਤੇ ਮੰਤਰ ਪੜ੍ਹਿਆ ਹੋਵੇ*— ਅੱਜ ਕਲ੍ਹ ਵੀ ਕਈ ਲੋਕ ਬੱਚਿਆਂ ਦੇ ਗੱਲ ਵਿਚ ਧਾਗਾ ਤਵੀਤ ਪਾ ਦਿੰਦੇ ਹਨ।

**ਧਾਗਾ ਤਵੀਤ ਕਰਨਾ**—*ਮੁਹਾ. ਜਾਦੂ ਆਦਿ ਕਰਨਾ*—ਇਉਂ ਜਾਪਦਾ ਹੈ ਜਿਵੇਂ ਕਿਸੇ ਨੇ ਤੁਹਾਡੇ ਮੁੰਡੇ ਤੇ ਧਾਗਾ ਤਵੀਤ ਕਰ ਦਿੱਤਾ ਹੈ।

**ਧਾਤ**—*ਇ. ਖਾਣ ਵਿਚੋਂ ਨਿਕਲਣ ਵਾਲਾ ਲੋਹਾ ਆਦਿ ਕੋਈ ਪਦਾਰਥ*—ਬਿਹਾਰ ਰਾਜ ਵਿਚ ਲੋਹੇ ਆਦਿ ਧਾਤਾਂ ਦੀਆਂ ਕਈ ਖਾਣਾਂ ਹਨ।

**ਧਾਤੂ**—*ਇ. ਵਿਆਕਰਣ ਅਨੁਸਾਰ ਸ਼ਬਦਾਂ ਦਾ ਮੂਲ ਜਿਸ ਤੋਂ ਕ੍ਰਿਆਵਾਂ ਦੀ ਰਚਨਾ ਹੁੰਦੀ ਹੈ*—ਪੜ੍ਹਨਾ, ਲਿਖਣਾ, ਮਿਲਣਾ ਕ੍ਰਿਆਵਾਂ ਦੀਆਂ ਪੜ੍ਹ, ਲਿਖ ਅਤੇ ਮਿਲ ਧਾਤੂਆਂ ਹਨ।

**ਧਾਂਦਲੀ**—*ਇ. ਹਫੜਾ-ਦਫੜੀ*—ਅੱਜਕਲ੍ਹ ਦੁਕਾਨਦਾਰਾਂ ਨੇ ਧਾਂਦਲੀ ਮਚਾ ਰੱਖੀ ਹੈ।

**ਧਾਰ**—*ਇ. ਤਲਵਾਰ, ਚਾਕੂ ਆਦਿ ਦਾ ਤਿੱਖਾ ਪਾਸਾ; ਗਊ ਆਦਿ ਦੇ ਥਣਾਂ ਚੋਂ ਦੁੱਧ ਚੋਣ ਦੀ ਕਿਰਿਆ; ਧਾਰਾ*—ਪੱਥਰ ਤੇ ਰਗੜ ਕੇ ਚਾਕੂ ਦੀ ਧਾਰ ਜ਼ਰਾ ਤੇਜ਼ ਕਰ ਲਉ; ਅਸੀਂ ਆਪਣੀ ਗਊ ਦੀ ਧਾਰ ਪਾਲੀ ਤੋਂ ਕਢਵਾਉਂਦੇ ਹਾਂ; ਕਈ ਵਾਰ ਦਰਿਆਵਾਂ ਦੀਆਂ ਮੈਦਾਨੀ ਇਲਾਕੇ ਵਿਚ ਜਾ ਕੇ ਦੋ ਜਾਂ ਤਿੰਨ ਧਾਰਾਵਾਂ ਹੋ ਜਾਂਦੀਆਂ ਹਨ ਅਤੇ ਅੱਗੇ ਜਾ ਕੇ ਫੇਰ ਇੱਕੋ ਹੋ ਜਾਂਦੀ ਹੈ।

**ਧਾਰਨਾ**—*ਕ੍ਰਿ. ਸਕ. ਅਪਣਾਉਣਾ; ਫ਼ੈਸਲਾ ਕਰਨਾ, ਮਿਥਣਾ*—ਸਾਨੂੰ ਹਮੇਸ਼ਾ ਚੰਗੀਆਂ ਆਦਤਾਂ ਧਾਰਨੀਆਂ ਚਾਹੀਦੀਆਂ ਹਨ; ਉਸ ਨੇ ਧਾਰ ਲਿਆ ਹੈ ਕਿ ਉਹ ਵੱਡੀ ਹੋ ਕੇ ਡਾਕਟਰ ਬਣੇਗੀ। *ਇ. ਪੱਕਾ ਇਰਾਦਾ; ਗਾਉਣ ਦੀ ਸੁਰ*—ਮੇਰੀ ਧਾਰਨਾ ਬਣੀ ਹੋਈ ਹੈ ਕਿ ਮੈਂ ਇਕ ਵਾਰ ਬਿਦੇਸ਼ ਜ਼ਰੂਰ ਜਾਵਾਂਗਾ; ਸੰਤਾਂ ਦੇ ਸ਼ਬਦਾਂ ਦੀ ਧਾਰਨਾ ਬੜੀ ਮਿੱਠੀ ਤੇ ਪਿਆਰੀ ਹੈ।

**ਧਾਰਮਿਕ**—*ਵਿ. ਧਰਮ ਨਾਲ ਸਬੰਧਤ*—ਕੁਰੂਕਸ਼ੇਤਰ ਹਿੰਦੂਆਂ ਦਾ ਇਕ ਧਾਰਮਿਕ ਸਥਾਨ ਹੈ।

**ਧਾਰਾ**—*ਇ. ਧਾਰ; ਪ੍ਰਣਾਲੀ*—ਦਰਿਆ ਦੀ ਧਾਰਾ ਮੈਦਾਨਾਂ ਵਿਚ ਪੁੱਜ ਕੇ ਹੌਲੀ ਹੋ ਜਾਂਦੀ ਹੈ; ਪਹਿਲਾਂ ਤੁਸੀਂ ਕੰਮ ਕਰਨ ਦੀ ਧਾਰਾ ਬਣਾ ਲਉ, ਫੇਰ ਕੰਮ ਸ਼ੁਰੂ ਕਰਨਾ।

**ਧਾਰੀ**—*ਇ. ਲੀਕ, ਲੀਹ*—ਧਾਰੀਦਾਰ ਕਮੀਜ਼ ਸਭ ਨੂੰ ਜਚ ਜਾਂਦੀ ਹੈ।

**ਧਾਵਾ**—*ਪੁ. ਹਮਲਾ, ਹੱਲਾ*—ਫ਼ਸਲਾਂ ਉਤੇ ਟਿੱਡੀਦਲ ਨੇ ਧਾਵਾ ਬੋਲ ਦਿੱਤਾ।

**ਧਾੜ**—*ਇ. ਭੀੜ, ਟੋਲਾ*—ਛੁੱਟੀ ਦੀ ਘੰਟੀ ਵਜਣ ਤੇ ਬੱਚਿਆਂ ਦੀ ਧਾੜ ਇਕ ਦਮ ਗੇਟ ਵਿਚੋਂ ਬਾਹਰ ਆ ਗਈ; ਮੰਤਰੀ ਜੀ ਦੇ ਪਿੰਡ ਪੁੱਜਣ ਦੀ ਦੇਰ ਸੀ ਕਿ ਲੋਕਾਂ ਦੀਆਂ ਧਾੜਾਂ ਉਨ੍ਹਾਂ ਦੇ ਦੁਆਲੇ ਇੱਕਠੀਆਂ ਹੋ ਗਈਆਂ।

**ਧਾੜਵੀ**—*ਪੁ. ਡਾਕੂ, ਲੁਟੇਰਾ*—ਪਹਿਲੇ ਸਮਿਆਂ ਵਿਚ ਸਫ਼ਰ ਵਿਚ ਧਾੜਵੀਆਂ ਦਾ ਬੜਾ ਡਰ ਰਹਿੰਦਾ ਸੀ।

**ਧਿਆਉਣਾ**—*ਕ੍ਰਿ. ਸਕ. ਸਿਮਰਨਾ*—ਪਰਮਾਤਮਾ ਨੂੰ ਧਿਆਉਣ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ।

**ਧਿਆਇਆ**—*ਵਿ. ਪਿਆਸਾ*—ਉਹ ਐਨਾ ਧਿਆਇਆ ਸੀ ਕਿ ਪਾਣੀ ਦੇ ਦੋ ਗਿਲਾਸ ਇਕ ਦਮ ਪੀ ਗਿਆ।

**ਧਿਆਨ**—*ਪੁ. ਖ਼ਿਆਲ, ਗਹੁ; ਚੇਤਾ, ਯਾਦ; ਨਿਗਰਾਨੀ*—ਤੁਸੀਂ ਫ਼ਿਕਰ ਨਾ ਕਰੋ, ਤੁਹਾਡੇ ਕੰਮ ਦਾ ਮੈਨੂੰ ਪੂਰਾ ਧਿਆਨ ਹੈ; ਉਸ ਨੇ ਮੇਰੀ ਗੱਲ ਪੂਰੇ ਧਿਆਨ ਨਾਲ ਸੁਣੀ; ਮੈਨੂੰ ਮਹਿੰਦਰ ਨੂੰ ਤੁਹਾਡਾ ਸੁਨੇਹਾ ਪਹੁੰਚਾਉਣ ਦਾ ਧਿਆਨ ਹੀ ਨਹੀਂ ਰਿਹਾ; ਮੇਰੇ ਪਿੱਛੋਂ ਮੇਰੇ ਸਾਮਾਨ ਦਾ ਧਿਆਨ ਰੱਖਣਾ।

**ਧਿਰ**—*ਇ. ਪਾਰਟੀ*—ਅਖ਼ੀਰ ਦੋਨਾਂ ਧਿਰਾਂ ਦਾ ਅਦਾਲਤ ਵਿਚ ਜਾ ਕੇ ਸਮਝੌਤਾ ਹੋ ਗਿਆ।

**ਧਿਰਕਾਰ**—*ਇ. ਫਿਟਕਾਰ, ਲਾਹਨਤ*—ਬੁਰਾ ਕੰਮ ਕਰਨ ਨਾਲ ਧਿਰਕਾਰ ਹੀ ਮਿਲਦੀ ਹੈ।

**ਧੀ**—*ਇ. ਬੇਟੀ, ਪੁੱਤਰੀ*— ਧੀ ਨੂੰ ਪਰਾਇਆ ਧਨ ਹੀ ਗਿਣਿਆ ਜਾਂਦਾ ਹੈ।

**ਧੀ-ਪੁੱਤ**—*ਪੁ. ਔਲਾਦ, ਸੰਤਾਨ*—ਧੀ-ਪੁੱਤ ਨੂੰ ਮਾਪਿਆਂ ਦਾ ਆਗਿਆਕਾਰ ਹੋਣਾ ਚਾਹੀਦਾ ਹੈ।

**ਧੀਮਾ**—*ਵਿ. ਧੀਰਜ ਵਾਲਾ; ਮੱਠਾ, ਹੌਲਾ*—ਉਸ ਦਾ ਮੁੰਡਾ ਬੜਾ ਸਾਊ ਤੇ ਧੀਮਾ ਹੈ; ਕੰਮ ਤਾਂ ਉਹ ਚੰਗਾ ਕਰਦਾ ਹੈ, ਪਰ ਕਰਦਾ ਧੀਮਾ ਹੈ।

**ਧੀਰਜ**—*ਪੁ. ਸਬਰ; ਧਰਵਾਸ*—ਧੀਰਜ ਰੱਖੋ, ਤੁਹਾਡਾ ਹਿੱਸਾ ਤੁਹਾਨੂੰ ਜ਼ਰੂਰ ਮਿਲ ਜਾਵੇਗਾ; ਕਿਸੇ ਦੇ ਦੁੱਖ ਸਮੇਂ ਮਨੁੱਖ ਧੀਰਜ ਦੇਣ ਤੋਂ ਸਿਵਾਏ ਹੋਰ ਕਰ ਵੀ ਕੀ ਸਕਦਾ ਹੈ।

**ਧੀਰਜਵਾਨ**—*ਵਿ.* *ਧੀਰਜ ਵਾਲਾ, ਠਰ੍ਹੰਮੇ ਵਾਲਾ*—ਧੀਰਜਵਾਨ ਮਨੁੱਖ ਕਦੇ ਵੀ ਬਿਪਤਾ ਸਮੇਂ ਨਹੀਂ ਘਬਰਾਉਂਦੇ।

**ਧੁਆਖਣਾ**—*ਕ੍ਰਿ. ਅਕ., ਧੂੰਏਂ ਦੇ ਅਸਰ ਨਾਲ ਚੀਜ਼ ਦਾ ਖ਼ਰਾਬ ਹੋ ਜਾਣਾ*—ਅੱਜ ਦੁੱਧ ਧੁਆਖਿਆ ਗਿਆ ਹੈ।

**ਧੁੱਸ**—*ਪੁ. ਸਿਰ ਨਾਲ ਮਾਰਿਆ ਧੱਕਾ*—ਬਲਦ ਨੇ ਧੁੱਸ ਮਾਰ ਕੇ ਮੁੰਡੇ ਨੂੰ ਡੇਗ ਦਿੱਤਾ।

**ਧੁਕਧੁਕੀ**—*ਇ. ਤੌਖਲਾ, ਚਿੰਤਾ*—ਇਮਤਿਹਾਨਾਂ ਦੇ ਦਿਨਾਂ ਵਿਚ ਬੱਚਿਆਂ ਨੂੰ ਧੁਕਧੁਕੀ ਲੱਗੀ ਰਹਿੰਦੀ ਹੈ।

**ਧੁਖਣਾ**—*ਕ੍ਰਿ. ਅਕ. ਬਿਨਾਂ ਲਾਟ ਅੱਗ ਦਾ ਬਲਣਾ; ਅੰਦਰੋਂ ਅੰਦਰ ਸੜਨਾ*—ਲੱਕੜਾਂ ਧੁੱਖ ਰਹੀਆਂ ਹਨ ਇਨ੍ਹਾਂ ਨੂੰ ਪਾਣੀ ਪਾ ਕੇ ਬੁਝਾ ਦੇਣਾ. ਇਸ ਤਰ੍ਹਾਂ ਧੁੱਖਣ ਦਾ ਕੀ ਲਾਭ, ਜਿਹੜੀ ਗੱਲ ਹੈ, ਸਾਫ਼ ਦੱਸ ਦੇ।

**ਧੁੰਜ**—*ਪੁ. ਢੇਰ (ਪੈਸਿਆਂ ਦਾ)*—ਜੇ ਧਨ ਦੌਲਤ ਵਿਚ ਸੁਖ ਹੁੰਦਾ ਤਾ ਕਾਰੂੰ ਬਾਦਸ਼ਾਹ ਵਰਗੇ ਆਪਣੀਆਂ ਧੁੰਜਾਂ ਤੇ ਫਿਟਕਾਰ ਨਾ ਪਾਉਂਦੇ।

**ਧੁੰਦ**—*ਇ. ਤ੍ਰੇਲ, ਓਸ*—ਸਰਦੀਆਂ ਦੇ ਦਿਨਾਂ ਵਿਚ ਕਈ ਵਾਰ ਬਹੁਤ ਧੁੰਦ ਪੈਂਦੀ ਹੈ।

**ਧੁੰਦਲਾ**—*ਵਿ. ਜੋ ਚੰਗੀ ਤਰ੍ਹਾਂ ਨਾ ਦਿਸੇ*—ਮੋਤੀਆ ਆ ਜਾਣ ਨਾਲ ਧੁੰਦਲਾ ਦਿਖਣ ਲੱਗ ਜਾਂਦਾ ਹੈ।

**ਧੁਨ**—*ਇ. ਲਗਨ; ਸੁਰ*—ਅੱਜ ਕਲ੍ਹ ਉਸ ਨੂੰ ਇੰਗਲੈਂਡ ਜਾਣ ਦੀ ਧੁਨ ਲੱਗੀ ਹੋਈ ਹੈ; ਜਰਨੈਲ ਦੀ ਚਿਤਾ ਨੂੰ ਅੱਗ ਲਾਉਣ ਤੋਂ ਪਹਿਲਾਂ ਸੋਗ ਦੀ ਧੁਨ ਵਜਾਈ ਗਈ।

**ਧੁਨ ਵਿਚ ਮਸਤ ਰਹਿਣਾ**—*ਮੁਹਾ. ਆਪਣੇ ਕੰਮ ਵਿਚ ਰੁਝੇ ਰਹਿਣਾ*—ਤੂੰ ਹਮੇਸ਼ਾ ਆਪਣੀ ਧੁਨ ਵਿਚ ਹੀ ਮਸਤ ਰਹਿੰਦਾ ਏਂ, ਕਦੇ ਹੋਰ ਕਿਸੇ ਦੇ ਕੰਮ ਦਾ ਵੀ ਖ਼ਿਆਲ ਕਰ ਲਿਆ ਕਰ।

**ਧੁਨੀ**—*ਇ. ਆਵਾਜ਼; ਗਾਉਣ ਦੀ ਧਾਰਨਾ*—ਅਸੀਂ ਬੋਲਦੇ ਹਾਂ ਤਾਂ ਸਾਡੇ ਮੂੰਹ ਵਿਚੋਂ ਕੁਝ ਧੁਨੀਆਂ ਨਿਕਲਦੀਆਂ ਹਨ, ਇਹ ਧੁਨੀਆਂ ਹੀ ਭਾਸ਼ਾ ਨੂੰ ਜਨਮ ਦਿੰਦੀਆਂ ਹਨ; ਅੱਜ ਮਹਾਤਮਾ ਜੀ ਨੇ ਇੰਨੀ ਮਿੱਠੀ ਧੁਨੀ ਵਿਚ ਸ਼ਬਦ ਪੜ੍ਹਿਆ ਕਿ ਸਭ ਸਰੋਤੇ ਝੂਮਣ ਲਗ ਪਏ।

**ਧੁੰਨੀ**—*ਇ. ਢਿੱਡ ਦੀ ਵਿਚਕਾਰਲੀ ਡੂੰਘੀ ਥਾਂ*—ਧੁੰਨੀ ਦੀ ਨਾੜ ਜਦੋਂ ਆਪਣੀ ਥਾਂ ਤੋਂ ਹਿੱਲ ਜਾਏ ਤਾਂ ਧਰਨ ਪੈ ਜਾਂਦੀ ਹੈ।

**ਧੁੰਮ**—*ਇ. ਮਸ਼ਹੂਰੀ*—ਸਿਆਣੇ ਡਾਕਟਰ ਦੀ ਹਰ ਥਾਂ ਧੁੰਮ ਪੈ ਜਾਂਦੀ ਹੈ।

**ਧੁੰਮਣਾ**—*ਕ੍ਰਿ. ਅਕ., ਸਭ ਨੂੰ ਪਤਾ ਲੱਗਣਾ*—ਹੈੱਡਮਾਸਟਰ ਦੇ ਮਰਨ ਦੀ ਖ਼ਬਰ ਝੱਟ ਹੀ ਸਾਰੇ ਪਿੰਡ ਵਿਚ ਧੁੰਮ ਗਈ।

**ਧੁਰ**—*ਪੁ. ਸਿਰਾ, ਅਖ਼ੀਰ*—ਮਹੇਸ਼ ਦਾ ਮਕਾਨ ਗਲੀ ਦੇ ਬਿਲਕੁਲ ਧੁਰ ਤੇ ਹੈ।

**ਧੁਰਾ**—*ਪੁ. ਪਹੀਏ ਆਦਿ ਦੀ ਵਿਚਲੀ ਲੱਕੜੀ ਜਿਸ ਦੇ ਦੁਆਲੇ ਪਹੀਆ ਘੁੰਮਦਾ ਹੈ*—ਧਰਤੀ ਆਪਣੇ ਧੁਰੇ ਦੁਆਲੇ 24 ਘੰਟਿਆਂ ਵਿਚ ਚੱਕਰ ਪੂਰਾ ਕਰਦੀ ਹੈ।

**ਧੁਰੀ**—*ਇ. ਧੁਰਾ*—ਮੇਰੇ ਸਾਈਕਲ ਦੀ ਧੁਰੀ ਖ਼ਰਾਬ ਹੈ।

**ਧੁੜਕੂ**—*ਪੁ. ਡਰ, ਸਹਿਮ*—ਜਦੋਂ ਦੀ ਕੁੜੀ ਦੀ ਬੀਮਾਰੀ ਦੀ ਤਾਰ ਆਈ ਹੈ, ਮਾਤਾ ਜੀ ਨੂੰ ਧੁੜਕੂ ਲੱਗਾ ਹੋਇਆ ਹੈ।

**ਧੁੜਧੁੜੀ**—*ਇ. ਕੌੜੀ, ਕਸੈਲੀ ਚੀਜ਼ ਖਾਣ ਨਾਲ ਆਉਣ ਵਾਲੀ ਕੰਬਣੀ, ਝੁਣਝੁਣੀ, ਉਕੱਤ*—ਕੌੜੀ ਦਵਾਈ ਪੀਣ ਨਾਲ ਕਈ ਵਾਰੀ ਧੁੜਧੁੜੀ ਆ ਜਾਂਦੀ ਹੈ।

**ਧੂੰ, ਧੂੰਆਂ**—*ਪੁ. ਕਾਲੇ ਰੰਗ ਦੇ ਬੁਖ਼ਾਰਾਤ ਜਿਹੜੇ ਅੱਗ ਬਲਣ ਕਰਕੇ ਉੱਪਰ ਉੱਠਦੇ ਹਨ*—ਧੂੰਏਂ ਨਾਲ ਸਾਰਾ ਕਮਰਾ ਕਾਲਾ ਹੋ ਗਿਆ ਹੈ।

**ਧੂਹ**—*ਇ. ਸਖ਼ਤ ਢਿੱਡ ਪੀੜ*—ਸਵੇਰ ਦਾ ਕੁਝ ਨਾ ਖਾਣ ਕਾਰਣ, ਮੇਰੇ ਅੰਦਰ ਡਾਢੀ ਧੂਹ ਪੈ ਰਹੀ ਹੈ।

**ਧੂਹਣਾ**—*ਕ੍ਰਿ. ਸਕ. ਘਸੀਟਣਾ*—ਜੇ ਤੂੰ ਆਪ ਨਹੀਂ ਜਾਵੇਂਗਾ ਤਾਂ ਮੈਂ ਤੈਨੂੰ ਧੂਹ ਕੇ ਲੈ ਜਾਵਾਂਗਾ।

**ਧੂਣੀ**—*ਇ. ਬਲਦੇ ਕੱਖਾਂ ਦੀ ਢੇਰੀ*—ਸਾਧੂ ਧੂਣੀ ਲਾ ਕੇ ਬੈਠਾ ਹੈ।

**ਧੂੰ ਨਾ ਨਿਕਲਣ ਦੇਣਾ**—*ਮੁਹਾ. ਗੱਲ ਦਿਲ ਵਿਚ ਰਖਣਾ, ਗੱਲ ਬਾਹਰ ਨਾ ਨਿਕਲਣ ਦੇਣਾ*—ਭਾਵੇਂ ਉਨ੍ਹਾਂ ਦਾ ਇੰਨਾ ਵੱਡਾ ਨੁਕਸਾਨ ਹੋ ਗਿਆ ਹੈ, ਪਰ ਉਨ੍ਹਾਂ ਨੇ ਧੂੰ ਨਹੀਂ ਨਿਕਲਣ ਦਿੱਤਾ।

**ਧੂਮ ਧਾਮ**—*ਇ. ਰੌਣਕ*—ਵਿਆਹ ਵਾਲੇ ਘਰ ਕੁਝ ਦਿਨ ਤਾਂ ਬੜੀ ਧੂਮ-ਧਾਮ ਰਹਿੰਦੀ ਹੈ।

**ਧੂੜਾ**—*ਇ. ਪਲੇਥਣ*—ਰੋਟੀ ਪਕਾਉਣ ਲਗਿਆਂ ਪੇੜੇ ਨੂੰ ਧੂੜਾ ਜ਼ਰੂਰ ਲਗਾਉਣਾ ਪੈਂਦਾ ਹੈ।

**ਧੇਲਾ**—*ਪੁ. ਅੱਧਾ ਪੈਸਾ*—ਅੱਜਕਲ੍ਹ ਧੇਲੇ ਦੀ ਕੋਈ ਵੁੱਕਤ ਨਹੀਂ ਰਹੀ।

**ਧੋਖਾ**—*ਪੁ. ਫ਼ਰੇਬ*—ਉਸ ਨੇ ਮੈਨੂੰ ਧੋਖਾ ਦੇ ਕੇ ਕੰਮ ਕਰਵਾ ਲਿਆ ਹੈ।

**ਧੋਖੇਬਾਜ਼**—*ਵਿ. ਧੋਖਾ ਦੇਣ ਵਾਲਾ*—ਸਮਿੰਦਰ ਤੋਂ ਬਚ ਕੇ ਰਹਿਣਾ, ਉਹ ਬੜਾ ਧੋਖੇਬਾਜ਼ ਹੈ।

**ਧੋਖੇ ਵਿਚ ਫਸਣਾ**—*ਮੁਹਾ. ਕਿਸੇ ਦੇ ਫ਼ਰੇਬ ਵਿਚ ਆ ਜਾਣਾ*—ਹੈ ਤਾਂ ਉਹ ਬੜਾ ਸਿਆਣਾ, ਪਰ ਪਤਾ ਨਹੀਂ ਉਸ ਦੇ ਧੋਖੇ ਵਿਚ ਕਿਵੇਂ ਫਸ ਗਿਆ।

**ਧੋਣਾ**—*ਕ੍ਰਿ. ਸਕ. ਪਾਣੀ, ਸਾਬਣ ਆਦਿ ਨਾਲ ਸਾਫ਼ ਕਰਨਾ*—ਪਾਣੀ ਆ ਗਿਆ ਹੈ, ਕਪੜੇ ਧੋ ਲਉ।

**ਧੋਤੀ**—*ਇ. ਪੰਜ ਗਜ਼ ਤੋਂ ਲੈ ਕੇ ਛੇ ਗਜ਼ ਤਕ ਲੰਮਾ ਤੇ ਸਵਾ ਗਜ਼ ਚੌੜਾ ਕਪੜਾ ਜੋ ਲੱਕ ਦੁਆਲੇ ਬੰਨ੍ਹਣ ਦੇ ਕੰਮ ਆਉਂਦਾ ਹੈ*—ਇਸ ਇਸਤਰੀ ਨੇ ਧੋਤੀ ਬੰਨ੍ਹੀ ਹੋਈ ਹੈ।

**ਧੋਬੀ**—*ਪੁ. ਪੈਸੇ ਲੈ ਕੇ ਕੱਪੜੇ ਧੋਣ ਵਾਲਾ ਵਿਅਕਤੀ*—ਧੋਬੀ ਤੋਂ ਕੱਪੜੇ ਧੁਆਉਣ ਨਾਲ ਵਧੇਰੇ ਸਫ਼ੈਦ ਹੋ ਜਾਂਦੇ ਹਨ।

**ਧੌਂਸ**—*ਇ. ਰੋਹਬ*—ਮੁੰਡਾ ਧੌਂਸ ਨਾਲ ਨਹੀਂ, ਪਿਆਰ ਨਾਲ ਤੁਹਾਡਾ ਕੰਮ ਜ਼ਰੂਰ ਕਰ ਦੇਵੇਗਾ।

**ਧੌਂਸਾ**—*ਪੁ.* ਵੱਡਾ ਨਗਾਰਾ—ਲੰਗਰ ਤਿਆਰ ਹੋ ਗਿਆ ਹੈ, ਧੌਂਸਾ ਵਜਾ ਦਿਉ।

**ਧੌਲ**—*ਪੁ.* ਇਕ ਮਿਥਿਹਾਸਕ ਬਲਦ ਜਿਸ ਦੇ ਸਿਰ ਤੇ ਧਰਤੀ ਖਲੋਤੀ ਦੱਸੀ ਜਾਂਦੀ ਹੈ—ਅਜੋਕੇ ਵਿਗਿਆਨੀ ਇਸ ਗੱਲ ਤੇ ਸਹਿਮਤ ਨਹੀਂ ਕਿ ਧਰਤੀ ਧੌਲ ਦੇ ਸਿਰ ਤੇ ਖੜ੍ਹੀ ਹੈ।

**ਧੌਲਾ**—*ਪੁ.* ਚਿੱਟਾ ਵਾਲ—ਉਸ ਦੇ ਬੜੇ ਛੇਤੀ ਧੌਲੇ ਆ ਗਏ ਹਨ।

*ਵਿ.* ਚਿੱਟਾ—ਉਸ ਦੀ ਦਾੜ੍ਹੀ ਵਿਚ ਅਜੇ ਕੋਈ ਕੋਈ ਧੌਲਾ ਹੈ।

**ਧੌੜੀ**—*ਇ.* ਪਸ਼ੂ ਦਾ ਰੰਗਿਆ ਹੋਇਆ ਚਮੜਾ—ਧੌੜੀ ਦੀ ਜੁੱਤੀ ਬਹੁਤ ਹੰਢਣਸਾਰ ਹੁੰਦੀ ਹੈ।

**ਧੌੜੀ ਲਾਹੁਣਾ**—*ਮੁਹਾ.* ਬਹੁਤ ਮਾਰਨਾ—ਪਿਛਲੇ ਜ਼ਮਾਨੇ ਵਿਚ ਅਧਿਆਪਕ ਬੱਚਿਆਂ ਦੀ ਮਾਰ-ਮਾਰ ਕੇ ਧੌੜੀ ਲਾਹ ਸੁੱਟਦੇ ਸਨ।

## ਨ

**ਨਸ**—*ਇ.* ਰਗ—ਨਸ ਵਿਚ ਟੀਕਾ ਲਾਉਣਾ ਔਖਾ ਹੁੰਦਾ ਹੈ।

**ਨਸ਼ਈ**—*ਵਿ.* ਨਸ਼ਾ ਪੀਣ ਵਾਲਾ, ਨਸ਼ਾ ਵਰਤਣ ਵਾਲਾ—ਨਸ਼ਈ ਦਾ ਜਦੋਂ ਤਕ ਨਸ਼ਾ ਪੂਰਾ ਨਾ ਹੋਵੇ ਉਹ ਕੋਈ ਕੰਮ ਨਹੀਂ ਕਰ ਸਕਦਾ।

**ਨੱਸਣਾ**—*ਕ੍ਰਿ. ਸਕ.* ਭੱਜਣਾ, ਦੌੜਨਾ—ਪੁਲਿਸ ਨੂੰ ਵੇਖ ਕੇ ਚੋਰ ਨੱਸ ਗਿਆ।

**ਨਸ਼ਤਰ**—*ਪੁ.* ਫੋੜੇ ਆਦਿ ਨੂੰ ਚੀਰਨ ਵਾਲਾ ਤੇਜ਼ ਸੰਦ—ਡਾਕਟਰ ਰੋਗੀ ਦੇ ਫੋੜੇ ਨੂੰ ਨਸ਼ਤਰ ਨਾਲ ਚੀਰਾ ਦੇ ਰਿਹਾ ਹੈ।

**ਨਸਲ**—*ਇ.* ਕੁਲ, ਜਾਤ—ਭਾਰਤ ਵਿਚ ਚੰਗੀ ਨਸਲ ਦੇ ਘੋੜੇ ਮਿਲਦੇ ਹਨ।

**ਨਸਵਾਰ**—*ਇ.* ਨੱਕ ਵਿਚ ਪਾਉਣ ਵਾਲਾ ਇਕ ਕਿਸਮ ਦਾ ਧੂੜਾ—ਲੀਲਾ ਦੇ ਮਾਤਾ ਜੀ ਨੂੰ ਨਸਵਾਰ ਲੈਣ ਦੀ ਆਦਤ ਹੈ।

**ਨਸਵਾਰੀ**—*ਵਿ.* ਨਸਵਾਰ ਦੇ ਰੰਗ ਦਾ—ਨਸਵਾਰੀ ਰੰਗ ਮੇਰਾ ਮਨਭਾਉਂਦਾ ਰੰਗ ਹੈ।

**ਨਸ਼ਾ**—*ਪੁ.* ਅਮਲ; ਮਸਤੀ—ਕੋਈ ਵੀ ਨਸ਼ਾ ਕਰਨਾ ਸਰੀਰ ਲਈ ਹਾਨੀਕਾਰਕ ਹੁੰਦਾ ਹੈ; ਉਸ ਦਾ ਸੁਰੀਲਾ ਗਾਣਾ ਸੁਣ ਕੇ ਸਾਰੇ ਨਸ਼ੇ ਵਿਚ ਆ ਗਏ।

**ਨਸਾਉਣਾ**—*ਕ੍ਰਿ. ਸਕ.* ਦੌੜਾਉਣਾ—ਕੁੱਤੇ ਦੀ ਭੌਂਕਣ ਦੀ ਆਵਾਜ਼ ਨੇ ਚੋਰਾਂ ਨੂੰ ਨਸਾ ਦਿੱਤਾ।

**ਨਸ਼ਾਬੰਦੀ**—*ਇ.* ਨਸ਼ੇ ਦੀ ਰੋਕ-ਥਾਮ ਕਰਨ ਦਾ ਭਾਵ—ਸਰਕਾਰ ਨੂੰ ਨਸ਼ੇਬੰਦੀ ਲਈ ਵੱਧ ਤੋਂ ਵੱਧ ਪ੍ਰਚਾਰ ਕਰਨਾ ਚਾਹੀਦਾ ਹੈ।

**ਨਸ਼ਿਆ ਜਾਣਾ**—*ਮੁਹਾ.* ਨਸ਼ੇ ਵਿਚ ਆਉਣਾ—ਕੁਦਰਤ ਦੇ ਸੁੰਦਰ ਨਜ਼ਾਰਿਆਂ ਨੂੰ ਵੇਖ ਕੇ ਬੰਦਾ ਨਸ਼ਿਆ ਜਾਂਦਾ ਹੈ।

**ਨਸੀਬ**—*ਪੁ.* ਕਿਸਮਤ, ਭਾਗ—ਜਦੋਂ ਨਸੀਬ ਚੰਗੇ ਹੋਣ ਤਾਂ ਸਾਰੇ ਕੰਮ ਆਪਣੇ ਆਪ ਹੀ ਹੁੰਦੇ ਜਾਂਦੇ ਹਨ।

*ਵਿ.* ਪ੍ਰਾਪਤ—ਮਜ਼ਦੂਰ ਨੂੰ ਸਾਰਾ ਦਿਨ ਮਿਹਨਤ ਕਰ ਕੇ ਮਸਾਂ ਦੋ ਵਕਤ ਦੀ ਰੋਟੀ ਨਸੀਬ ਹੁੰਦੀ ਹੈ।

**ਨਸ਼ੀਲਾ**—*ਵਿ.* ਨਸ਼ਾਂ ਦੇਣ ਵਾਲਾ—ਭੰਗ ਦਾ ਪੌਦਾ ਬਹੁਤ ਨਸ਼ੀਲਾ ਹੁੰਦਾ ਹੈ।

**ਨਹਾਉਣਾ**—*ਕ੍ਰਿ. ਸਕ.* ਇਸ਼ਨਾਨ ਕਰਨਾ—ਮਨੁੱਖ ਨੂੰ ਸਰੀਰ ਦੀ ਤੰਦਰੁਸਤੀ ਲਈ ਹਰ ਰੋਜ਼ ਨਹਾਉਣਾ ਚਾਹੀਦਾ ਹੈ।

**ਨਹਾਉਣਾ-ਧੋਣਾ**—*ਕ੍ਰਿ. ਸਮਾ.* ਇਸ਼ਨਾਨ ਆਦਿ ਕਰਨਾ—ਸਵੇਰ ਦੇ ਦਸ ਵਜਣ ਲੱਗੇ ਹਨ ਅਜੇ ਤੁਹਾਡਾ ਨਹਾਉਣਾ ਧੋਣਾ ਹੀ ਖ਼ਤਮ ਨਹੀਂ ਹੋਇਆ।

**ਨਹਿਸ਼**—*ਵਿ.* ਮਨਹੂਸ, ਚੰਦਰਾ, ਭੈੜਾ—ਨਹਿਸ਼ ਵਿਅਕਤੀ ਤੋਂ ਹਰ ਕੋਈ ਕੰਨੀ ਕਤਰਾਉਂਦਾ ਹੈ।

**ਨਹਿਰ**—*ਇ.* ਖੇਤਾਂ ਨੂੰ ਪਾਣੀ ਦੇਣ ਲਈ ਕਿਸੇ ਦਰਿਆ ਵਿਚੋਂ ਕੱਢੀ ਨਦੀ—ਪੰਜਾਬ ਵਿਚ ਨਹਿਰਾਂ ਨੇ ਖ਼ੁਸ਼ਹਾਲੀ ਲਿਆਂਦੀ ਹੈ।

**ਨਹਿਰੀ**—*ਵਿ.* ਨਹਿਰ ਨਾਲ ਸਬੰਧਤ—ਸਾਡੇ ਇਲਾਕੇ ਵਿਚ ਸਿੰਜਾਈ ਲਈ ਨਹਿਰੀ ਪਾਣੀ ਬਿਲਕੁਲ ਨਹੀਂ ਮਿਲਦਾ।

**ਨਹਿਲੇ ਤੇ ਦਹਿਲਾ**—*ਪੁ.* ਚੜ੍ਹਦੇ ਤੋਂ ਚੜ੍ਹਦਾ—ਉਹ ਗੱਲਾਂ ਬਾਤਾਂ ਵਿਚ ਏਨਾ ਉਸਤਾਦ ਹੈ ਕਿ ਨਹਿਲੇ ਤੇ ਦਹਿਲਾ ਹੀ ਮਾਰਦਾ ਹੈ।

**ਨਹੁੰ**—*ਪੁ.* ਉਂਗਲੀਆਂ ਦੇ ਸਿਰਿਆਂ ਉੱਤੇ ਦੀ ਵੱਧੀ ਹੋਈ ਹੱਡੀ—ਸਾਨੂੰ ਹਮੇਸ਼ਾ ਆਪਣੇ ਨਹੁੰ ਕੱਟ ਕੇ ਰੱਖਣੇ ਚਾਹੀਦੇ ਹਨ।

**ਨਹੁੰਦਰ**—*ਇ.* ਕੁੱਤੇ, ਬਿੱਲੀ ਆਦਿ ਦੇ ਤਿੱਖੇ ਨਹੁੰ—ਬਿੱਲੀ ਨੇ ਚੂਹੇ ਨੂੰ ਨਹੁੰਦਰਾਂ ਮਾਰ ਮਾਰ ਕੇ ਮਾਰ ਦਿੱਤਾ।

**ਨੱਕ**—*ਪੁ.* ਮਨੁੱਖ ਅਤੇ ਜਾਨਵਰਾਂ ਦਾ ਇਕ ਅੰਗ ਜਿਸ ਦੁਆਰਾ ਉਹ ਸਾਹ ਲੈਂਦੇ ਹਨ; ਨੱਕ ਵਿਚੋਂ ਨਿਕਲਣ ਵਾਲੀ ਰੇਸ਼ੇ ਵਰਗੀ ਮੈਲ—ਉਸ ਦੇ ਨੱਕ ਤੇ ਫਿਨਸੀ ਹੋ ਗਈ ਹੈ; ਜਾ, ਬਾਹਰ ਜਾ ਕੇ ਨੱਕ ਸਾਫ਼ ਕਰ ਲੈ।

**ਨਕਸ਼ਾ**—*ਪੁ.* ਭੂਗੋਲ ਦਾ ਚਿੱਤਰ; ਮਕਾਨ ਆਦਿ ਬਣਾਉਣ ਦਾ ਖ਼ਾਕਾ—ਨਕਸ਼ਾ ਵੇਖ ਕੇ ਦੱਸੋ ਕਿ ਸ੍ਰੀ ਲੰਕਾ ਭਾਰਤ ਦੀ ਕਿਸ ਦਿਸ਼ਾ ਵੱਲ ਹੈ; ਅਜੇ ਮੈਂ ਆਪਣੇ ਮਕਾਨ ਦਾ ਨਕਸ਼ਾ ਬਣਵਾਉਣਾ ਹੈ।

**ਨਕਸੀਰ**—*ਇ.* ਨੱਕ ਦੀਆਂ ਨਾੜਾਂ ਵਿਚੋਂ ਨਿਕਲਿਆ ਲਹੂ—ਬਹੁਤ ਜ਼ਿਆਦਾ ਧੁੱਪ ਵਿਚ ਫਿਰਨ ਨਾਲ ਨਕਸੀਰ ਫੁੱਟਣ ਦਾ ਡਰ ਰਹਿੰਦਾ ਹੈ।

**ਨੱਕ ਚਾੜ੍ਹਨਾ**—*ਮੁਹਾ.* ਨਫ਼ਰਤ ਕਰਨਾ, ਘਿਰਨਾ ਕਰਨਾ—ਆਪਣੇ ਤੋਂ ਨੀਵਿਆਂ ਨੂੰ ਵੇਖ ਕੇ ਸਾਨੂੰ ਕਦੇ ਵੀ ਨੱਕ ਨਹੀਂ ਚਾੜ੍ਹਨਾ ਚਾਹੀਦਾ।

**ਨਕਦ**—*ਪੁ.* ਉਹ ਰਕਮ ਜਿਸ ਦੀ ਤੁਰਤ ਅਦਾਇਗੀ ਕੀਤੀ ਜਾਵੇ—ਸਾਰਾ ਮਾਲ ਉਧਾਰ ਨਹੀਂ ਦਿੱਤਾ ਜਾ ਸਕਦਾ, ਕੁਝ ਨਕਦ ਵੀ ਦਿਉ।

*ਵਿ. ਤੁਰਤ ਦਿੱਤੀ ਜਾਣ ਵਾਲੀ (ਰਕਮ ਆਦਿ)*—ਤੁਹਾਨੂੰ ਸਾਰੇ ਮਾਲ ਦੇ ਨਕਦ ਰੁਪਏ ਦੇਣੇ ਪੈਣਗੇ।

**ਨੱਕ ਨਕੇਲ ਪਾਉਣਾ**—*ਮੁਹਾ. ਵੱਸ ਵਿਚ ਕਰਨਾ, ਕਾਬੂ ਕਰਨਾ*—ਤੁਹਾਡਾ ਮੁੰਡਾ ਵਿਗੜਦਾ ਜਾ ਰਿਹਾ ਹੈ, ਉਸ ਦੇ ਨੱਕ ਨਕੇਲ ਪਾਉਣ ਦੀ ਲੋੜ ਹੈ।

**ਨੱਕ ਨਾਲ ਲਕੀਰਾਂ ਕੱਢਣਾ**—*ਮੁਹਾ. ਈਨ ਮੰਨਣਾ, ਹਾਰ ਮੰਨਣਾ*—ਪਿਛੋਂ ਨੱਕ ਨਾਲ ਲਕੀਰਾਂ ਕੱਢਣ ਤੋਂ ਚੰਗਾ ਹੈ ਪਹਿਲਾ ਹੀ ਸੋਚ ਕੇ ਕੰਮ ਕਰੋ।

**ਨੱਕ ਬੁੱਲ੍ਹ ਵੱਟਣਾ (ਕੱਢਣਾ)**—*ਮੁਹਾ. ਨਫ਼ਰਤ ਕਰਨਾ, ਘਿਰਣਾ ਕਰਨਾ*—ਕਈ ਲੋਕਾਂ ਨੂੰ ਨੱਕ ਬੁੱਲ੍ਹ ਵੱਟਣ ਦੀ ਆਦਤ ਹੁੰਦੀ ਹੈ।

**ਨਕਲ**—*ਇ. ਕਿਸੇ ਵਾਂਗ ਕਰਨ ਦੀ ਕਿਰਿਆ; ਉਤਾਰਾ*—ਸੋਹਣ ਸਿੰਘ ਹਰ ਕਿਸੇ ਦੀ ਨਕਲ ਕਰਨ ਵਿਚ ਬੜਾ ਮਾਹਰ ਹੈ; ਮੈਨੂੰ ਮੁਕੱਦਮੇ ਦੇ ਫ਼ੈਸਲੇ ਦੀ ਨਕਲ ਚਾਹੀਦੀ ਹੈ।

**ਨਕਲ ਮਾਰਨਾ**—*ਮੁਹਾ. ਪਰੀਖਿਆ ਵਿਚ ਵਿਦਿਆਰਥੀਆਂ ਦਾ ਇਕ ਦੂਜੇ ਦੀ ਕਾਪੀ ਤੋਂ ਵੇਖ ਕੇ ਜਵਾਬ ਲਿਖਣਾ*—ਸੋਹਣ ਦਾ ਪੁੱਤਰ ਇਮਤਿਹਾਨ ਵਿਚ ਨਕਲ ਮਾਰਦਾ ਫੜਿਆ ਗਿਆ।

**ਨਕਲੀਆ**—*ਵਿ. ਪੁ. ਨਕਲਾਂ ਲਾਹੁਣ ਵਾਲਾ ਵਿਅਕਤੀ, ਭੰਡ*—ਨਾਟਕਾਂ ਵਿਚ ਨਕਲੀਆਂ ਦਾ ਰੋਲ ਹਾਸ ਰਸ ਪੈਦਾ ਕਰਨ ਵਾਸਤੇ ਹੁੰਦਾ ਹੈ।

**ਨੱਕ ਵੱਟਣਾ**—*ਮੁਹਾ. ਘਿਰਣਾ ਕਰਨਾ, ਨੱਕ ਚਾੜ੍ਹਨਾ*—ਸੁਮੇਰ ਸਿੰਘ ਕੋਈ ਵੀ ਕੰਮ ਕਰਨੋਂ ਨੱਕ ਨਹੀਂ ਵਟਦਾ ਭਾਵੇਂ ਉਹ ਕਿੰਨਾ ਹੀ ਛੋਟਾ ਕਿਉਂ ਨਾ ਹੋਵੇ।

**ਨੱਕ ਵੱਢਣਾ**—*ਮੁਹਾ. ਇੱਜ਼ਤ ਖਰਾਬ ਕਰਨਾ*—ਮਨੋਰਮਾ ਦੇ ਭੈੜੇ ਕੰਮਾਂ ਨੇ ਖਾਨਦਾਨ ਦਾ ਨੱਕ ਵੱਢ ਦਿੱਤਾ ਹੈ।

**ਨੱਕ ਵਿੱਚ ਦਮ ਕਰਨਾ**—*ਮੁਹਾ. ਬਹੁਤ ਤੰਗ ਕਰਨਾ, ਪਰੇਸ਼ਾਨ ਕਰਨਾ*—ਕਈ ਵਾਰ ਵਿਦਿਆਰਥੀ ਇੰਨਾ ਸ਼ੋਰ ਪਾਉਂਦੇ ਹਨ ਕਿ ਅਧਿਆਪਕਾਂ ਦੇ ਨੱਕ ਵਿਚ ਦਮ ਕਰ ਦਿੰਦੇ ਹਨ।

**ਨੱਕਾ**—*ਪੁ. ਸੂਈ ਦਾ ਛੇਕ ਜਿਸ ਵਿਚ ਧਾਗਾ ਪਾਈਦਾ ਹੈ; ਖਾਲ ਦਾ ਕੰਢਾ ਵੱਢ ਕੇ ਬਣਾਇਆ ਪਾਣੀ ਦਾ ਰਾਹ*—ਸੁਸ਼ੀਲਾ ਦੇ ਮਾਤਾ ਜੀ ਦੀ ਨਿਗਾਹ ਥੋੜ੍ਹੀ ਹੈ ਜਿਸ ਕਰਕੇ ਸੂਈ ਦੇ ਨੱਕੇ ਵਿਚ ਧਾਗਾ ਵੀ ਨਹੀਂ ਪਰੋ ਸਕਦੇ; ਖੇਤ ਪਾਣੀ ਨਾਲ ਭਰ ਗਿਆ ਹੈ, ਹੁਣ ਨੱਕਾ ਬੰਦ ਕਰ ਦਿਉ।

**ਨਕਾਸ਼ੀ**—*ਇ. ਕੰਧਾਂ ਆਦਿ ਤੇ ਕੀਤੀ ਚਿੱਤਰਕਾਰੀ*—ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਬੜੀ ਸੁੰਦਰ ਨਕਾਸ਼ੀ ਕੀਤੀ ਹੋਈ ਹੈ।

**ਨਕਾਰਾ**—*ਵਿ. ਜੋ ਕੋਈ ਕੰਮ ਨਾ ਕਰੇ, ਵਿਹਲਾ; ਜੋ ਵਰਤੋਂ ਦੇ ਯੋਗ ਨਾ ਹੋਵੇ*—ਅੱਜ ਕਲ੍ਹ ਦੀ ਮਹਿੰਗਾਈ ਵਿਚ ਨਕਾਰਾ ਰਹਿ ਕੇ ਕਿੱਥੇ ਗੁਜ਼ਾਰਾ ਹੁੰਦਾ ਹੈ; ਦੁਰਘਟਨਾ ਕਾਰਣ ਉਸ ਦੀ ਲੱਤ ਨਕਾਰਾ ਹੋ ਗਈ ਹੈ।

**ਨਕੇਲ**—*ਇ. ਊਠ ਆਦਿ ਪਸ਼ੂਆਂ ਦੇ ਨੱਕ ਵਿਚ ਪਾਈ ਰੱਸੀ*—ਮਦਾਰੀ ਰਿੱਛ ਦੀ ਨਕੇਲ ਫੜ ਕੇ ਉਸ ਨੂੰ ਨਚਾਉਂਦਾ ਹੈ।

**ਨਖੱਤਾ**—*ਵਿ. ਭੈੜਾ, ਮਾੜਾ*—ਉਨ੍ਹਾਂ ਨਖੱਤਿਆਂ ਨੇ ਚੌਧਰੀ ਦੀ ਬੜੀ ਬੁਰੀ ਤਰ੍ਹਾਂ ਬੇਇੱਜ਼ਤੀ ਕੀਤੀ।

**ਨਖ਼ਰਾ**—*ਪੁ. ਮਟਕ; ਮਜ਼ਾਜ*—ਅੱਜ ਕਲ੍ਹ ਦੇ ਬੱਚਿਆਂ ਵਿਚ ਬੜੇ ਨਖ਼ਰੇ ਆ ਗਏ ਹਨ; ਅਮੀਰ ਘਰ ਵਿਚ ਵਿਆਹੇ ਜਾਣ ਕਰਕੇ ਰਾਜਿੰਦਰ ਵਿਚ ਬੜਾ ਹੀ ਨਖ਼ਰਾ ਆ ਗਿਆ ਹੈ।

**ਨਗੰਦਣਾ**—*ਕ੍ਰਿ. ਸਕ. ਤੁਲਾਈ, ਰਜ਼ਾਈ ਆਦਿ ਨੂੰ ਮੋਟੀ ਸੂਈ ਨਾਲ ਮੋਟੇ ਮੋਟੇ ਤੋਪੇ ਮਾਰਨਾ*—ਰਜ਼ਾਈਆਂ ਜ਼ਰਾ ਸੰਘਣੀਆਂ ਨਗੰਦਣਾ।

**ਨਗੰਦਾ**—*ਪੁ. ਰਜਾਈ ਜਾਂ ਤੁਲਾਈ ਵਿਚ ਰੂੰ ਭਰਨ ਉਪਰੰਤ ਲਾਇਆ ਗਿਆ ਮੋਟਾ ਤੋਪਾ*—ਅੱਜ-ਕੱਲ੍ਹ ਇਸਤਰੀਆਂ ਨੂੰ ਨਗੰਦੇ ਪਾਉਣ ਦਾ ਵੱਲ ਘੱਟ ਹੀ ਆਉਂਦਾ ਹੈ।

**ਨੰਗ-ਧੜੰਗਾ**—*ਵਿ. ਬਿਲਕੁਲ ਨੰਗਾ*—ਮੀਂਹ ਵਿਚ ਛੋਟੇ ਛੋਟੇ ਬੱਚੇ ਨੰਗ-ਧੜੰਗੇ ਨਹਾ ਰਹੇ ਹਨ।

**ਨਗਰ**—*ਪੁ. ਛੋਟਾ ਸ਼ਹਿਰ*—ਸਾਡੇ ਨਗਰ ਦੀ ਵਸੋਂ 25,000 ਦੇ ਕਰੀਬ ਹੈ।

**ਨਗਰ ਕੀਰਤਨ**—*ਪੁ. ਉਹ ਕੀਰਤਨ ਜੋ ਚੱਲ ਰਹੇ ਜਲੂਸ ਵਿਚ ਕੀਤਾ ਜਾਵੇ*—ਗੁਰਪੁਰਬ ਤੋਂ ਇਕ ਦਿਨ ਪਹਿਲਾ ਨਗਰ ਕੀਰਤਨ ਕੱਢਿਆ ਜਾਂਦਾ ਹੈ।

**ਨਗਰ ਪਾਲਕਾ**—*ਇ. ਮਿਊਂਸਪਲ ਕਮੇਟੀ*—ਨਗਰ ਦੀ ਸਫ਼ਾਈ ਦਾ ਪ੍ਰਬੰਧ ਕਰਨਾ ਨਗਰ ਪਾਲਕਾ ਦੀ ਜ਼ਿੰਮੇਵਾਰੀ ਹੁੰਦੀ ਹੈ।

**ਨੰਗਾ**—*ਵਿ. ਜਿਸ ਨੇ ਕੱਪੜੇ, ਜੁੱਤੀ ਆਦਿ ਨਾ ਪਾਏ ਹੋਵੇ; ਜੋ ਕੱਜਿਆ ਨਾ ਹੋਵੇ; ਜ਼ਾਹਰ*—ਕਾਕਾ, ਤੂੰ ਨੰਗਾ ਕਿਉਂ ਫਿਰਦਾ ਏਂ, ਕੱਪੜੇ ਪਾ ਲੈ, ਰਾਤ ਨੂੰ ਪਾਣੀ ਦਾ ਘੜਾ ਨੰਗਾ ਨਾ ਰੱਖਣਾ, ਮੈਂ ਨੰਗਾ ਹੋ ਕੇ ਤੇਰੀ ਮਦਦ ਨਹੀਂ ਕਰ ਸਕਦਾ।

**ਨਗਾਰਚੀ**—*ਪੁ. ਨਗਾਰਾ ਵਜਾਉਣ ਵਾਲਾ ਆਦਮੀ*—ਨਗਾਰਚੀ ਨਗਾਰਾ ਵਜਾ ਰਿਹਾ ਹੈ।

**ਨਗਾਰਾ**—*ਪੁ. ਧੌਂਸਾ*—ਜਲਸੇ, ਜਲੂਸਾਂ ਵਿਚ ਨਗਾਰਾ ਵਜਾਉਣ ਵਾਲਾ ਸਭ ਤੋਂ ਅੱਗੇ ਹੁੰਦਾ ਹੈ।

**ਨਗੀਨਾ**—*ਪੁ. ਚਮਕੀਲਾ ਪੱਥਰ, ਨਗ, ਥੇਵਾ*—ਮੁੰਦਰੀ ਵਿਚ ਜੜਿਆ ਨਗੀਨਾ ਬੜਾ ਸੁੰਦਰ ਲਗਦਾ ਹੈ।

**ਨੱਚਣਾ**—*ਕ੍ਰਿ. ਅਕ. ਤਾਲ ਆਦਿ ਅਨੁਸਾਰ ਸਰੀਰ ਦੇ ਅੰਗ ਹਿਲਾਉਣਾ, ਕੁੱਦਣਾ, ਟੱਪਣਾ*—ਅੱਜ ਕਲ੍ਹ ਊਸ਼ਾ ਨੱਚਣਾ ਸਿੱਖ ਰਹੀ ਹੈ; ਛੋਟੇ ਹੁੰਦੇ ਹੀ ਬੱਚੇ ਨੱਚਣ ਲਗ ਪਏ।

**ਨੱਚਣਾ-ਟੱਪਣਾ**—*ਕ੍ਰਿ. ਅਕ. ਖ਼ੁਸ਼ੀ ਮਨਾਉਣਾ*—ਚੰਗਾ ਨਤੀਜਾ ਨਿਕਲਣ ਕਰਕੇ ਸਾਰੇ ਬੱਚੇ ਨਚਦੇ ਟਪਦੇ ਆਪਣੇ ਘਰਾਂ ਨੂੰ ਜਾ ਰਹੇ ਹਨ।

**ਨਚੋੜ**—*ਪੁ. ਸਾਰ, ਸਤ*—"ਅੰਤ ਸੱਚ ਦੀ ਜੈ ਹੈ," ਵਾਲੀ ਕਹਾਣੀ ਦਾ ਨਚੋੜ ਆਪਣੇ ਸ਼ਬਦਾਂ ਵਿਚ ਲਿਖੋ; ਸ਼ਰਬਤ ਬਣਾਉਣ ਲਗਿਆ ਥੋੜ੍ਹਾ ਨਿੰਬੂ ਦਾ ਨਚੋੜ ਵੀ ਪਾ ਲੈਣਾ।

**ਨਚੋੜਨਾ**—*ਕ੍ਰਿ. ਸਕ. ਗਿੱਲੇ ਕੱਪੜੇ ਨੂੰ ਦਬਾ ਕੇ ਉਸ ਵਿਚੋਂ ਪਾਣੀ ਕੱਢਣਾ*—ਧੋਤੇ ਹੋਏ ਕੱਪੜੇ ਨਚੋੜ ਕੇ ਜ਼ਰਾ ਧੁੱਪੇ ਪਾ ਦੇਣਾ।

**ਨਛੋਹ**—*ਵਿ. ਜੋ ਛੋਹਿਆ ਨਾ ਗਿਆ ਹੋਵੇ*—ਪੰਜਾਬੀਆਂ ਦੇ ਲਾਲ ਭਖਦੇ ਨਛੋਹ ਚਿਹਰੇ ਕਰੜੀ ਘਾਲ ਦਾ ਨਮੂਨਾ ਪੇਸ਼ ਕਰਦੇ ਹਨ।

**ਨਜ਼ਦੀਕ**—*ਕ੍ਰਿ. ਵਿ. ਨੇੜੇ, ਲਾਗੇ, ਕੋਲ*—ਮੇਰਾ ਸਕੂਲ ਮੇਰੇ ਘਰ ਦੇ ਬਹੁਤ ਨਜ਼ਦੀਕ ਹੈ।

**ਨਜ਼ਰ**—*ਇ. ਵੇਖਣ ਦੀ ਸ਼ਕਤੀ; ਵਿਚਾਰ, ਰਾਏ; ਮਿਹਰ, ਕਿਰਪਾ; ਵੇਖਣ ਨਾਲ ਪਿਆ ਬੁਰਾ ਅਸਰ*—ਬੁਢਾਪੇ ਵਿਚ ਆਮ ਕਰਕੇ ਨਜ਼ਰ ਕਮਜ਼ੋਰ ਹੋ ਜਾਂਦੀ ਹੈ; ਮੇਰੀ ਨਜ਼ਰ ਵਿਚ ਤਾਂ ਇਹ ਆਦਮੀ ਇਸ ਕੰਮ ਲਈ ਪੂਰੀ ਤਰ੍ਹਾਂ ਯੋਗ ਹੈ; ਮੇਰੇ ਤੇ ਜ਼ਰਾ ਨਜ਼ਰ ਹੀ ਰੱਖਣਾ; ਕਾਕੇ ਦੇ ਮੂੰਹ ਤੇ ਕਾਲਾ ਟਿੱਕਾ ਲਾ ਦਿਉ ਕਿਤੇ ਕਿਸੇ ਦੀ ਨਜ਼ਰ ਨਾ ਲੱਗ ਜਾਏ।

**ਨਜ਼ਰਬੱਟੂ**—*ਪੁ. ਕਿਸੇ ਸੁਹਣੀ ਚੀਜ਼ ਨੂੰ ਭੈੜੀ ਨਜ਼ਰ ਤੋਂ ਬਚਾਉਣ ਲਈ ਉਸ ਨਾਲ ਲਾਈ ਕੋਈ ਕੋਝੀ ਚੀਜ਼*—ਬੁਰੀ ਨਜ਼ਰ ਤੋਂ ਬਚਾਉਣ ਲਈ ਲੋਕ ਨਵੇਂ ਟਰੱਕਾਂ ਅਤੇ ਮਕਾਨਾਂ ਤੇ ਨਜ਼ਰਬੱਟੂ ਟੰਗ ਦਿੰਦੇ ਹਨ।

**ਨਜ਼ਰਬੰਦ**—*ਵਿ. ਕੈਦੀ, ਬੰਦੀ*—ਜੇਲ੍ਹ ਵਿਚ ਨਜ਼ਰਬੰਦ ਵਿਅਕਤੀ ਨੂੰ ਕਰੜੀ ਨਿਗਰਾਨੀ ਵਿਚ ਰੱਖਿਆ ਜਾਂਦਾ ਹੈ।

**ਨਜ਼ਰ ਲੱਗਣਾ**—*ਮੁਹਾ. ਕਿਸੇ ਦੀ ਭੈੜੀ ਨਜ਼ਰ ਦਾ ਸ਼ਿਕਾਰ ਹੋਣਾ*—ਬੱਚਿਆਂ ਨੂੰ ਨਜ਼ਰ ਲੱਗਣ ਦੇ ਡਰੋਂ ਕਾਲੇ ਟਿੱਕੇ ਦਾ ਪ੍ਰਯੋਗ ਕੀਤਾ ਜਾਂਦਾ ਹੈ।

**ਨਜ਼ਰੀਆ**—*ਪੁ. ਦ੍ਰਿਸ਼ਟੀਕੋਣ*—ਜੇ ਇਨਸਾਫ਼ ਦੇ ਨਜ਼ਰੀਏ ਨਾਲ ਵੇਖਿਆ ਜਾਵੇ ਤਾਂ ਇਸ ਮਾਮਲੇ ਵਿਚ ਰਾਮ ਸਿੰਘ ਦੀ ਗ਼ਲਤੀ ਹੈ।

**ਨਜ਼ਲਾ**—*ਪੁ. ਰੇਸ਼ਾ, ਜ਼ੁਕਾਮ*—ਨਜ਼ਲਾ ਇਕ ਛੂਤ ਦੀ ਬੀਮਾਰੀ ਹੈ।

**ਨਜਾਇਜ਼**—*ਵਿ. ਜੋ ਜਾਇਜ਼ ਨਹੀਂ*—ਤੁਸੀਂ ਉਸ ਤੋਂ ਨਜਾਇਜ਼ ਕੰਮ ਨਹੀਂ ਕਰਵਾ ਸਕਦੇ।

**ਨਜ਼ਾਰਾ**—*ਪੁ. ਦ੍ਰਿਸ਼*—ਕਸ਼ਮੀਰ ਵਿਚ ਸ਼ਾਮ ਵੇਲੇ ਡੱਲ ਝੀਲ ਦਾ ਨਜ਼ਾਰਾ ਵੇਖਣਯੋਗ ਹੁੰਦਾ ਹੈ।

**ਨਜਿੱਠਣਾ**—*ਕ੍ਰਿ. ਸਕ. ਸਿਰੇ ਚਾੜ੍ਹਨਾ*—ਚਾਹੇ ਕੁਝ ਵੀ ਕਰ, ਹੁਣ ਤਾਂ ਤੈਨੂੰ ਇਹ ਕੰਮ ਨਜਿੱਠਣਾ ਹੀ ਪਵੇਗਾ।

**ਨਣਦੋਈਆ**—*ਪੁ. ਨਨਾਣ ਦਾ ਪਤੀ, ਨਨਾਣਵਈਆ*—ਨਨਾਣ ਦੇ ਘਰ ਵਾਲੇ ਨੂੰ ਨਣਦੋਈਆ ਕਹਿੰਦੇ ਹਨ।

**ਨੱਥ**—*ਇ. ਇਸਤਰੀਆਂ ਦੇ ਨੱਕ ਵਿਚ ਪਾਇਆ ਜਾਣ ਵਾਲਾ ਇੱਕ ਗਹਿਣਾ; ਪਸ਼ੂਆਂ ਦੇ ਨੱਕ ਵਿਚ ਪਈ ਰੱਸੀ*—ਨੱਥ ਪਾਉਣ ਦਾ ਰਿਵਾਜ ਸ਼ਹਿਰਾਂ ਦੇ ਟਾਕਰੇ ਤੇ ਪਿੰਡਾਂ ਵਿਚ ਵਧੇਰੇ ਹੈ; ਮੱਝ ਨੂੰ ਨੱਥ ਪਾ ਕੇ ਰੱਖੋ।

**ਨਥਣਾ**—*ਪੁ. ਪਸ਼ੂ ਜਾਂ ਮਨੁੱਖ ਦੇ ਨੱਕ ਦੀ ਹੇਠੀ ਵਿਚਲਾ ਛੇਕ*—ਘੋੜ ਦੇ ਨਥਣੇ ਵਿਚ ਪਈ ਨੱਥ ਉਸ ਨੂੰ ਕਾਬੂ ਵਿਚ ਰੱਖਦੀ ਹੈ।

**ਨੱਥ ਪਾਉਣਾ**—*ਮੁਹਾ. ਕਾਬੂ ਕਰਨਾ, ਵੱਸ ਵਿਚ ਕਰਨਾ*—ਉਸ ਨੂੰ ਨੱਥ ਪਾਉਣ ਲਈ ਤੁਹਾਨੂੰ ਬੜੀ ਹੁਸ਼ਿਆਰੀ ਨਾਲ ਕੰਮ ਕਰਨਾ ਪਵੇਗਾ।

**ਨੱਥੀ**—*ਵਿ. ਟੰਗਿਆ ਹੋਇਆ, ਬੰਨ੍ਹਿਆ ਹੋਇਆ*—ਬਿਨੈ-ਪੱਤਰ ਨਾਲ ਜ਼ਰੂਰੀ ਦਸਤਾਵੇਜ਼ ਨਾਲ ਨੱਥੀ ਕਰਨੇ ਚਾਹੀਦੇ ਹਨ।

**ਨਦੀ**—*ਇ. ਦਰਿਆ*—ਭਾਰਤ ਵਿਚ ਗੰਗਾ ਨਦੀ ਨੂੰ ਬਹੁਤ ਹੀ ਪਵਿੱਤਰ ਮੰਨਦੇ ਹਨ।

**ਨਦੀ ਚੜ੍ਹਨਾ**—*ਕ੍ਰਿ. ਸਕ. ਦਰਿਆ ਵਿਚ ਹੜ੍ਹ ਆਉਣਾ*—ਅੱਜ ਨਦੀ ਚੜ੍ਹੀ ਹੋਣ ਕਾਰਣ ਅਸੀਂ ਪਾਰ ਨਹੀਂ ਜਾ ਸਕਦੇ।

**ਨਨਾਣ**—*ਇ. ਪਤੀ ਦੀ ਭੈਣ*—ਮੇਰੀ ਤਾਂ ਬਸ ਇੱਕੋ ਹੀ ਨਨਾਣ ਵਿਆਹੁਣ ਵਾਲੀ ਰਹਿ ਗਈ ਹੈ।

**ਨਪੀੜਨਾ**—*ਕ੍ਰਿ. ਸਕ. ਨਚੋੜਨਾ*—ਤੁਸੀਂ ਕੱਪੜੇ ਨਪੀੜ ਕੇ ਰੱਖ ਦਿਉ, ਮੈਂ ਆਪੇ ਸੁਕਣੇ ਪਾ ਦਿਆਂਗੀ।

**ਨਫ਼ਾ ਨੁਕਸਾਨ**—*ਪੁ. ਘਾਟਾ-ਵਾਧਾ, ਲਾਭ-ਹਾਨ*—ਵਪਾਰ ਵਿਚ ਨਫ਼ਾ ਨੁਕਸਾਨ ਹੁੰਦਾ ਹੀ ਰਹਿੰਦਾ ਹੈ।

**ਨਬਜ਼**—*ਇ. ਗੁੱਟ ਦੀ ਉਹ ਨਸ ਜਿਹੜੀ ਹਰ ਵਕਤ ਚਲਦੀ ਰਹਿੰਦੀ ਹੈ*—ਰੋਗ ਦਾ ਪਤਾ ਕਰਨ ਲਈ ਡਾਕਟਰ ਰੋਗੀ ਦੀ ਨਬਜ਼ ਵੇਖਦਾ ਹੈ।

**ਨੰਬਰ**—*ਪੁ. ਅੰਕ; ਦਰਜਾ; ਵਾਰੀ*—ਕੀ ਗੱਲ ਹੈ? ਇਸ ਵਾਰ ਤਾਂ ਤੂੰ ਬੜੇ ਹੀ ਘੱਟ ਨੰਬਰ ਲਏ ਹਨ; ਉਹ ਹਮੇਸ਼ਾ ਆਪਣੀ ਜਮਾਤ ਵਿਚੋਂ ਪਹਿਲੇ ਨੰਬਰ ਤੇ ਆਉਂਦਾ ਹੈ; ਅਜੇ ਤੇਰਾ ਨੰਬਰ ਬੜਾ ਪਿੱਛੇ ਹੈ।

**ਨੰਬਰਦਾਰ**—*ਪੁ. ਮਾਮਲਾ ਉਗਰਾਹੁਣ ਹਿਤ ਸਰਕਾਰ ਵਲੋਂ ਨਿਯੁਕਤ ਕੀਤਾ ਇਕ ਕਰਮਚਾਰੀ*—ਮਾਮਲਾ ਉਗਰਾਹੁਣ ਲਈ ਹਰ ਪਿੰਡ ਦਾ ਇਕ ਨੰਬਰਦਾਰ ਹੁੰਦਾ ਹੈ।

**ਨੰਬਰਦਾਰੀ**—*ਇ. ਨੰਬਰਦਾਰ ਦਾ ਕੰਮ*—ਪਿੰਡਾਂ ਵਿਚ ਵੱਧ ਚੜ੍ਹ ਕੇ ਕੰਮ ਕਰਨ ਵਾਲੇ ਵਿਅਕਤੀ ਨੂੰ ਨੰਬਰਦਾਰੀ ਦਿੱਤੀ ਜਾਂਦੀ ਹੈ।

**ਨਮਸਕਾਰ**—*ਇ. ਪ੍ਰਣਾਮ, ਨਮਸਤੇ*—ਸਾਨੂੰ ਸਵੇਰੇ ਉਠਦਿਆਂ ਸਭ ਤੋਂ ਪਹਿਲਾਂ ਮਾਂ-ਬਾਪ ਨੂੰ ਨਮਸਕਾਰ ਕਰਨੀ ਚਾਹੀਦੀ ਹੈ।

**ਨਮਸਕਾਰਨਾ**—*ਕ੍ਰਿ. ਸਕ. ਪ੍ਰਣਾਮ ਕਰਨਾ, ਨਮਸਕਾਰ ਕਰਨਾ*—ਪਹਿਲੇ ਸਮੇਂ ਵਿਚ ਅਗਨੀ ਨੂੰ ਦੇਵਤਾ ਸਮਝ ਕੇ ਨਮਸਕਾਰਿਆ ਜਾਂਦਾ ਸੀ।

**ਨਮਕ**—*ਪੁ. ਲੂਣ*—ਸਬਜ਼ੀ ਵਿਚ ਕਿਤੇ ਜ਼ਿਆਦਾ ਨਮਕ ਨਾ ਪਾ ਦੇਣਾ।

**ਨਮਕ ਹਲਾਲ**—*ਵਿ. ਵਫ਼ਾਦਾਰ, ਭਰੋਸੇਯੋਗ*—ਅੱਜ-ਕੱਲ੍ਹ ਸਮਾਜ ਵਿਚ ਨਮਕ ਹਲਾਲ ਵਿਅਕਤੀ ਘੱਟ ਹੀ ਮਿਲਦੇ ਹਨ।

**ਨਮਾਜ਼**—*ਇ. ਮੁਸਲਮਾਨਾਂ ਦਾ ਪੂਜਾ ਕਰਨ ਦਾ ਢੰਗ*—ਮੁਸਲਮਾਨਾਂ ਨੂੰ ਦਿਨ ਵਿਚ ਪੰਜ ਵਾਰੀ ਨਮਾਜ਼ ਪੜ੍ਹਨ ਦਾ ਹੁਕਮ ਹੈ।

**ਨਮਾਜ਼ੀ**—*ਪੁ. ਨਮਾਜ਼ ਪੜ੍ਹਨ ਵਾਲਾ ਮੁਸਲਮਾਨ*—ਸ਼ੁਕਰਵਾਰ ਵਾਲੇ ਦਿਨ ਸਾਰੇ ਨਮਾਜ਼ੀ ਮਸੀਤ ਵਿਚ ਇਕੱਠੇ ਹੋ ਕੇ ਨਮਾਜ਼ ਪੜ੍ਹਦੇ ਹਨ।

**ਨਮੂਨਾ**—*ਪੁ. ਵੰਨਗੀ; ਮਿਸਾਲ*—ਭਾਈ ਵੀਰ ਸਿੰਘ ਦੇ ਦੇਸ ਪਿਆਰ ਨੂੰ

ਪ੍ਰਗਟਾਉਂਦੇ ਕੁਝ ਨਮੂਨੇ ਹੇਠਾਂ ਦਿੱਤੇ ਜਾਂਦੇ ਹਨ; ਸ਼ਹੀਦਾਂ ਦੇ ਇਤਿਹਾਸ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਆਪਣੀ ਕਿਸਮ ਦਾ ਹੀ ਨਮੂਨਾ ਹੈ।

**ਨਮੂਨੀਆ**—*ਪੁ. ਸਰਦੀ ਲੱਗਣ ਨਾਲ ਹੋਣ ਵਾਲੀ ਬੀਮਾਰੀ*—ਸਰਦੀਆਂ ਵਿਚ ਬੱਚਿਆਂ ਨੂੰ ਨਮੂਨੀਆਂ ਹੋਣ ਦਾ ਡਰ ਰਹਿੰਦਾ ਹੈ।

**ਨਮੋਲੀ**—*ਇ. ਨਿੰਮ ਦਾ ਫਲ*—ਨਮੋਲੀ ਬਹੁਤ ਸਾਰੀਆਂ ਆਯੁਰਵੈਦਿਕ ਦਵਾਈਆਂ ਵਿਚ ਵਰਤੀ ਜਾਂਦੀ ਹੈ।

**ਨਰਸ**—*ਇ. ਹਸਪਤਾਲ ਵਿਚ ਬੀਮਾਰਾਂ ਦੀ ਸੇਵਾ ਕਰਨ ਵਾਲੀ ਇਸਤਰੀ*—ਨਰਸ ਨੂੰ ਰੋਗੀਆਂ ਨਾਲ ਹਮੇਸ਼ਾਂ ਪਿਆਰ ਤੇ ਮਿਠਾਸ ਨਾਲ ਬੋਲਣਾ ਚਾਹੀਦਾ ਹੈ।

**ਨਰਸਰੀ** —*ਇ. ਅੰਗ੍ਰੇਜ਼ੀ ਮਾਧਿਅਮ ਵਾਲੇ ਸਕੂਲਾਂ ਦੀ ਸਭ ਤੋਂ ਪਹਿਲੀ ਜਮਾਤ*—ਨਰਸਰੀ ਵਿਚ 3-4 ਸਾਲ ਦੇ ਬੱਚੇ ਨੂੰ ਦਾਖ਼ਲ ਕੀਤਾ ਜਾਂਦਾ ਹੈ।

**ਨਰਕ**—*ਪੁ. ਹਿੰਦੂ ਮੱਤ ਅਨੁਸਾਰ ਉਹ ਥਾਂ ਜਿੱਥੇ ਮੌਤ ਪਿੱਛੋਂ ਪਾਪਾਂ ਦਾ ਫਲ ਮਿਲਦਾ ਹੈ; ਦੁੱਖ, ਕਸ਼ਟ*—ਮਾੜੇ ਕੰਮ ਕਰਨ ਵਾਲੇ ਹਮੇਸ਼ਾ ਨਰਕਾਂ ਨੂੰ ਜਾਂਦੇ ਹਨ; ਮਨੁੱਖ ਲਈ ਗਰੀਬੀ ਸਭ ਤੋਂ ਵੱਡਾ ਨਰਕ ਹੈ।

**ਨਰਮ**—*ਵਿ. ਮੁਲਾਇਮ, ਕੂਲਾ; ਘੱਟ ਕੀਮਤ ਵਾਲਾ, ਘਟੀਆ*—ਡਨਲਪ ਦਾ ਗੱਦਾ ਬਹੁਤ ਨਰਮ ਹੁੰਦਾ ਹੈ; ਇਹ ਕੱਪੜਾ ਤਾਂ ਕਲ੍ਹ ਵਾਲੇ ਕੱਪੜੇ ਨਾਲੋਂ ਕਾਫ਼ੀ ਨਰਮ ਹੈ।

**ਨਰਮਦਿਲ**—*ਵਿ. ਰਹਿਮ ਦਿਲ*—ਲੜਕੀਆਂ ਅਕਸਰ ਨਰਮ ਦਿਲ ਵਾਲੀਆਂ ਹੁੰਦੀਆਂ ਹਨ।

**ਨਰਮਾ**—*ਪੁ. ਇਕ ਤਰ੍ਹਾਂ ਦੀ ਅਮਰੀਕਨ ਕਪਾਹ*—ਨਰਮਾ ਸਾਉਣ ਵਿਚ ਬੀਜਿਆ ਜਾਂਦਾ ਹੈ।

**ਨਰਮੀ**—*ਇ. ਹਲੀਮੀ, ਨਿਮਰਤਾ*—ਸਾਨੂੰ ਵੱਡਿਆਂ ਦੇ ਸਾਹਮਣੇ ਹਮੇਸ਼ਾ ਨਰਮੀ ਨਾਲ ਗੱਲ ਕਰਨੀ ਚਾਹੀਦੀ ਹੈ।

**ਨਰੋਆ**—*ਵਿ. ਜਿਸ ਨੂੰ ਕੋਈ ਰੋਗ ਨਹੀਂ; ਰਿਸ਼ਟ ਪੁਸ਼ਟ*—ਪਰਮਾਤਮਾ ਤੈਨੂੰ ਛੇਤੀ ਨਰੋਆ ਕਰੇ; ਹਰ ਰੋਜ਼ ਦੀ ਕਸਰਤ ਮਨੁੱਖ ਨੂੰ ਨਰੋਆ ਰੱਖਦੀ ਹੈ।

**ਨਲਕਾ**—*ਪੁ. ਪੰਪ; ਇਕ ਤਰ੍ਹਾਂ ਦੀ ਸਰਕਾਰੀ ਨਾਲੀ ਜਿਸ ਉੱਤੇ ਪਿੱਤਲ ਆਦਿ ਦੀ ਟੂਟੀ ਲਗਾ ਕੇ ਪਾਣੀ ਵਗਾਦਾ ਹੈ*—ਕਈ ਦਾਨੀ ਲੋਕ ਰਾਹਾਂ ਵਿਚ ਰਾਹੀਆਂ ਲਈ ਦਾਨ ਵਜੋਂ ਨਲਕਾ ਲਵਾ ਦਿੰਦੇ ਹਨ; ਅੱਜ ਕਲ੍ਹ ਤਾਂ ਤਕਰੀਬਨ ਹਰ ਘਰ ਵਿਚ ਹੀ ਨਲਕਾ ਲੱਗਾ ਹੁੰਦਾ ਹੈ।

**ਨਲਕੀ**—*ਇ. ਧਾਤ ਆਦਿ ਦੀ ਨਾਲੀ*—ਮਾਲੀ ਰਬੜ ਦੀ ਨਲਕੀ ਨਾਲ ਬੂਟਿਆਂ ਨੂੰ ਪਾਣੀ ਦਿੰਦਾ ਹੈ।

**ਨਲੂਆ**—*ਪੁ. ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਜਰਨੈਲ ਸਰਦਾਰ ਹਰੀ ਸਿੰਘ ਦੀ ਉਪਾਧੀ*—ਸਰਦਾਰ ਹਰੀ ਸਿੰਘ ਨਲੂਆ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਵੱਡਾ ਜਰਨੈਲ ਹੋਇਆ ਹੈ।

**ਨਵਾਂ**—*ਵਿ. ਜਿਸ ਦੀ ਅਜੇ ਵਰਤੋਂ ਨਾ ਕੀਤੀ ਗਈ ਹੋਵੇ, ਨਵੀਨ, ਤਾਜ਼ਾ*—ਬੱਚਿਆਂ ਨੂੰ ਨਵੇਂ ਕੱਪੜੇ ਪਾਉਣ ਦਾ ਬੜਾ ਸ਼ੌਕ ਹੁੰਦਾ ਹੈ; ਆਵਾਜਾਈ ਦੇ ਨਵੇਂ ਢੰਗਾਂ ਨੇ ਸਫ਼ਰ ਦੀਆਂ ਦੂਰੀਆਂ ਨੂੰ ਘਟਾ ਦਿੱਤਾ ਹੈ; ਅੱਜ ਦੀ ਕੋਈ ਨਵੀਂ ਖ਼ਬਰ ਸੁਣਾਓ।

**ਨਵਾਂ-ਨਕੋਰ**—*ਵਿ. ਬਿਲਕੁਲ ਨਵਾਂ*—ਸੜਕ ਤੇ ਤੁਰੇ ਜਾਂਦਿਆਂ ਇੱਕ ਕਿੱਲ ਵਿਚ ਫਸ ਕੇ ਮੇਰੀ ਨਵੀਂ ਨਕੋਰ ਕਮੀਜ਼ ਫਟ ਗਈ ਹੈ।

**ਨਵਾਂ ਪੈਸਾ**—*ਪੁ. ਇਕ ਭਾਰਤੀ ਸਿੱਕਾ*—ਅਜੀਤ ਅਖ਼ਬਾਰ ਦੀ ਕੀਮਤ 2 ਰੁ. 50 ਨਵੇਂ ਪੈਸੇ ਹੈ।

**ਨਵਾਂ ਪੈਸਾ ਪੱਲੇ ਨਾ ਹੋਣਾ**—*ਮੁਹਾ. ਕੁੱਝ ਵੀ ਪੱਲੇ ਨਾ ਹੋਣਾ*—ਕਈ ਲੋਕ ਫੜ੍ਹਾਂ ਬਹੁਤ ਮਾਰਦੇ ਹਨ ਪੱਲੇ ਭਾਵੇਂ ਨਵਾਂ ਪੈਸਾ ਵੀ ਨਾ ਹੋਵੇ।

**ਨਵਾਬ**—*ਪੁ. ਕਿਸੇ ਸ਼ਹਿਰ ਜਾਂ ਇਲਾਕੇ ਦਾ ਹਾਕਮ*—ਸਰਹੰਦ ਦੇ ਨਵਾਬ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿਚ ਚਿਣਵਾਇਆ ਸੀ।

**ਨਵਿਰਤੀ**—*ਇ. ਛੁਟਕਾਰਾ*—ਤੁਹਾਨੂੰ ਪਰਮਾਤਮਾ ਦੁੱਖਾਂ ਤੋਂ ਨਵਿਰਤੀ ਦੇਵੇ, ਇਹੀ ਮੇਰੀ ਅਰਦਾਸ ਹੈ।

**ਨਵੀਨ**—*ਵਿ. ਨਵੇਂ ਢੰਗ ਦਾ, ਨਵਾਂ*—ਆਵਾਜਾਈ ਦੇ ਨਵੀਨ ਸਾਧਨਾਂ ਨੇ ਮਨੁੱਖ ਨੂੰ ਇਕ ਦੂਸਰੇ ਦੇ ਨੇੜੇ ਕਰ ਦਿੱਤਾ ਹੈ।

**ਨਵੀਨਤਾ**—*ਇ. ਨਵਾਂਪਨ*—ਇਨਸਾਨ ਮੁੱਢ ਤੋਂ ਹੀ ਨਵੀਨਤਾ ਦਾ ਚਾਹਵਾਨ ਹੈ।

**ਨਵੇਕਲਾ**—*ਵਿ. ਇਕੱਲਾ, ਵੱਖਰਾ*—ਸਾਨੂੰ ਕੰਮ ਕਰਨ ਲਈ ਕੋਈ ਨਵੇਕਲਾ ਕਮਰਾ ਦੇ ਦਿਉ।

**ਨਾਂ, ਨਾਉਂ**—*ਪੁ. ਉਹ ਸ਼ਬਦ ਜਿਸ ਨਾਲ ਕਿਸੇ ਵਿਅਕਤੀ, ਚੀਜ਼ ਜਾਂ ਥਾਂ ਦਾ ਗਿਆਨ ਹੁੰਦਾ ਹੈ*—ਬੇਨਤੀ-ਪੱਤਰ ਵਿਚ ਤੁਹਾਡਾ ਪੂਰਾ ਨਾਂ (ਨਾਉਂ) ਅਤੇ ਪਤਾ ਦਰਜ ਹੋਣਾ ਚਾਹੀਦਾ ਹੈ।

**ਨਾਇਕ**—*ਪੁ. ਆਗੂ, ਮੁਖੀਆ; ਫ਼ੌਜ ਦਾ ਇਕ ਅਹੁਦਾ; ਨਾਟਕ ਆਦਿ ਦਾ ਮੁੱਖ ਪਾਤਰ*—ਸ. ਤੇਜਾ ਸਿੰਘ ਸਮੁੰਦਰੀ ਗੁਰੂ ਕੇ ਬਾਗ਼ ਦੇ ਮੋਰਚੇ ਦੇ ਨਾਇਕ ਸਨ; ਮੇਰਾ ਭਰਾ ਹੁਣ ਨਾਇਕ ਤੋਂ ਹਵਾਲਦਾਰ ਬਣਨ ਵਾਲਾ ਹੈ; ਕਿਸੇ ਨਾਟਕ ਆਦਿ ਦੀ ਸਫਲਤਾ ਉਸ ਦੇ ਨਾਇਕ ਦੀ ਅਦਾ ਤੇ ਨਿਰਭਰ ਕਰਦੀ ਹੈ।

**ਨਾਇਕਾ**—*ਇ. ਨਾਟਕ, ਨਾਵਲ ਆਦਿ ਵਿਚ ਮੁੱਖ ਇਸਤਰੀ ਪਾਤਰ*—ਅੱਜ ਦੇ ਨਾਟਕ ਵਿਚ ਨਾਇਕਾ ਦਾ ਅਭਿਨੈ ਬਹੁਤ ਹੀ ਵਧੀਆ ਸੀ।

**ਨਾਇਕੀ**—*ਇ. ਨਾਇਕ ਦਾ ਅਹੁਦਾ*—ਸੁਸ਼ੀਲ ਦੇ ਪਤੀ ਨੂੰ ਫ਼ੌਜ ਵਿਚ ਨਾਇਕੀ ਮਿਲ ਗਈ ਹੈ।

**ਨਾਸ**—*ਇ. ਨੱਕ ਦਾ ਛੇਕ*—ਜ਼ੁਕਾਮ ਕਾਰਣ ਆਮ ਕਰਕੇ ਨਾਸਾਂ ਬੰਦ ਹੋ ਜਾਂਦੀਆਂ ਹਨ।

**ਨਾਸ਼**—*ਇ. ਬਰਬਾਦੀ, ਤਬਾਹੀ*—ਇਸ ਦੁਨੀਆ ਦੀ ਹਰੇਕ ਚੀਜ਼ ਨੇ ਇਕ ਦਿਨ ਨਾਸ਼ ਹੋ ਜਾਣਾ ਹੈ।

**ਨਾਸਤਕ**—*ਵਿ. ਰੱਬ ਦੀ ਹੋਂਦ ਵਿਚ ਵਿਸ਼ਵਾਸ ਨਾ ਰੱਖਣ ਵਾਲਾ*—ਤੁਹਾਨੂੰ ਕਿਸੇ ਨੇ ਗਲਤ ਦੱਸਿਆ ਹੈ ਕਿ ਮੈਂ ਨਾਸਤਕ ਹਾਂ।

**ਨਾਸ਼ਤਾ**—*ਪੁ. ਸਵੇਰ ਦਾ ਭੋਜਨ*—ਸਾਨੂੰ ਸਦਾ ਹਲਕਾ ਨਾਸ਼ਤਾ ਕਰਨਾ ਚਾਹੀਦਾ ਹੈ।

**ਨਾਸ਼ਵਾਨ**—*ਵਿ. ਨਾਸ਼ ਹੋਣ ਵਾਲਾ, ਤਬਾਹ ਹੋਣ ਵਾਲਾ*—ਇਹ ਸੰਸਾਰ ਨਾਸ਼ਵਾਨ ਹੈ।

**ਨਾਸ਼ੁਕਰਾ**—*ਵਿ. ਅਕ੍ਰਿਤਘਣ*—ਮਨੁੱਖ ਨੂੰ ਕਦੇ ਵੀ ਨਾਸ਼ੁਕਰਾ ਨਹੀਂ ਹੋਣਾ ਚਾਹੀਦਾ।

**ਨਾਂਹ**—*ਅਵ. ਨਹੀਂ, ਇਨਕਾਰ*—ਮੈਂ ਆਪਣੀ ਸਹੇਲੀ ਨਾਲ ਬਾਜ਼ਾਰ ਜਾਣ ਤੋਂ ਨਾਂਹ ਕਰ ਦਿੱਤੀ ਹੈ।

**ਨਾਂਹ-ਨੁਕਰ**—*ਇ. ਇਨਕਾਰ*—ਮੇਰੇ ਨਾਂਹ-ਨੁਕਰ ਕਰਨ ਦੇ ਬਾਵਜੂਦ ਸੰਤ ਸਿੰਘ ਮੈਨੂੰ ਨਾਲ ਲੈ ਹੀ ਗਿਆ।

**ਨਾਕਾ**—*ਪੁ. ਸੜਕ ਦਾ ਸਿਰਾ*—ਪ੍ਰਧਾਨ ਮੰਤਰੀ ਦੇ ਸ਼ਹਿਰ ਵਿਚ ਆਉਣ ਕਾਰਨ ਸ਼ਹਿਰ ਵਿਚ ਹਰ ਰਾਹ ਉੱਤੇ ਨਾਕੇ ਤੇ ਪੁਲਿਸ ਵਲੋਂ ਚੈਕਿੰਗ ਕੀਤੀ ਜਾ ਰਹੀ ਹੈ।

**ਨਾਕਾਬੰਦੀ**—*ਇ. ਰਸਤਾ ਰੋਕਣ ਦਾ ਭਾਵ*—ਕਰਫਿਊ ਸਮੇਂ ਬਹੁਤ ਸਖ਼ਤ ਨਾਕਾਬੰਦੀ ਕੀਤੀ ਜਾਂਦੀ ਹੈ।

**ਨਾਗ**—*ਪੁ. ਇਕ ਕਿਸਮ ਦਾ ਸੱਪ*—ਮਦਾਰੀ ਦੀ ਬੀਨ ਤੇ ਨਾਗ ਮਸਤ ਹੋ ਕੇ ਝੂਮਦਾ ਹੈ।

**ਨਾਗਨਿ**—*ਇ. ਸੱਪਣੀ*—ਨਾਗਨਿ ਹੋਵਾ ਧਰ ਵਸਾ। (ਪੰ. ਪੁ. 8)

**ਨਾਗਰਿਕ**—*ਵਿ. ਨਗਰ ਸਬੰਧੀ, ਸ਼ਹਿਰੀ*—ਨਗਰਪਾਲਿਕਾ ਵਿਸ਼ੇਸ਼ ਤੌਰ ਤੇ ਨਾਗਰਿਕ ਸਹੂਲਤਾਂ ਦੇਣ ਦਾ ਪ੍ਰਬੰਧ ਕਰਦੀ ਹੈ।

*ਪੁ. ਨਗਰ ਦਾ ਵਸਨੀਕ, ਸ਼ਹਿਰੀ*—ਹਰ ਨਾਗਰਿਕ ਨੂੰ ਆਪਣੇ ਹੱਕ ਮੰਗਣ ਦੇ ਨਾਲ ਨਾਲ ਆਪਣੇ ਫ਼ਰਜ਼ਾਂ ਦੀ ਵੀ ਪਛਾਣ ਕਰਨੀ ਚਾਹੀਦੀ ਹੈ।

**ਨਾਗਰਿਕਤਾ**—*ਇ. ਸ਼ਹਿਰੀਪਣ, ਸ਼ਹਿਰੀਅਤ*—ਵਿਦੇਸ਼ਾਂ ਵਿਚ ਨਾਗਰਿਕਤਾ ਹਾਸਲ ਕਰਨ ਲਈ ਕਈ ਪਾਪੜ ਵੇਲਣੇ ਪੈਂਦੇ ਹਨ।

**ਨਾਚ**—*ਪੁ. ਨੱਚਣ ਦਾ ਭਾਵ ਜਾਂ ਕਿਰਿਆ*—ਮਦਾਰੀ ਬਾਂਦਰੀ ਦਾ ਨਾਚ ਵਿਖਾ ਰਿਹਾ ਹੈ।

**ਨਾਚਾ**—*ਪੁ. ਨੱਚਣ ਵਾਲਾ ਆਦਮੀ*—ਨਾਚੇ ਢੋਲੀ ਦੇ ਤਾਲ ਅਨੁਸਾਰ ਨੱਚਦੇ ਹਨ।

**ਨਾਚਾਕੀ**—*ਇ. ਆਪਸ ਵਿਚ ਚੰਗਾ ਸਬੰਧ ਨਾ ਹੋਣ ਦਾ ਭਾਵ*—ਪਹਿਲਾਂ ਤਾਂ ਉਨ੍ਹਾਂ ਵਿਚ ਬੜਾ ਪਿਆਰ ਸੀ, ਪਤਾ ਨਹੀਂ ਹੁਣ ਉਨ੍ਹਾਂ ਵਿਚ ਕੋਈ ਨਾਚਾਕੀ ਹੋ ਗਈ ਹੈ।

**ਨਾਜ਼**—*ਪੁ. ਮਾਣ, ਲਾਡ*—ਭੈਣਾਂ ਨੂੰ ਭਰਾਵਾਂ ਤੇ ਬੜਾ ਨਾਜ਼ ਹੁੰਦਾ ਹੈ, ਹਰ ਮਾਂ ਪਿਓ ਆਪਣੇ ਬੱਚਿਆਂ ਨੂੰ ਨਾਜ਼ਾਂ ਨਾਲ ਪਾਲਦਾ ਹੈ।

**ਨਾਜ਼ਕ**—*ਵਿ. ਨਰਮ, ਕੋਮਲ; ਛੇਤੀ ਟੁੱਟਣ ਵਾਲਾ; ਖ਼ਤਰਨਾਕ*—ਗੀਤਾ ਦਾ ਦਿਲ ਬੜਾ ਨਾਜ਼ਕ ਹੈ, ਮਾੜੀ ਜਿਹੀ ਤਕਲੀਫ਼ ਵੀ ਨਹੀਂ ਸਹਾਰ ਸਕਦੀ; ਕੱਚ ਦਾ ਸਾਮਾਨ ਬੜਾ ਨਾਜ਼ਕ ਹੁੰਦਾ ਹੈ; ਮਰੀਜ਼ ਦੀ ਹਾਲਤ ਬੜੀ ਨਾਜ਼ਕ ਹੋ ਗਈ ਹੈ।

**ਨਾਟਕ**—*ਪੁ. ਡਰਾਮਾ*—ਮੈਨੂੰ ਨਾਟਕ ਪੜ੍ਹਨ ਦਾ ਬੜਾ ਸ਼ੌਕ ਹੈ।

**ਨਾਟਕਕਾਰ**—*ਪੁ. ਨਾਟਕ ਲਿਖਣ ਵਾਲਾ*—ਸ੍ਰੀ ਆਈ. ਸੀ. ਨੰਦਾ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਹੋਏ ਹਨ।

**ਨਾਦਾਨ**—*ਵਿ. ਜਿਸ ਨੂੰ ਸਮਝ ਨਾ ਹੋਵੇ, ਮੂਰਖ, ਛੋਟੀ ਉਮਰ ਦਾ*—ਧਨ-ਦੌਲਤ ਤੇ ਹੰਕਾਰ ਕਰਨਾ ਨਾਦਾਨ ਲੋਕਾਂ ਦਾ ਕੰਮ ਹੈ; ਉਹ ਅਜੇ ਨਾਦਾਨ ਹੈ, ਉਸ ਨੂੰ ਕੁਝ ਨਾ ਆਖੋ।

**ਨਾਦਾਨੀ**—*ਇ. ਮੂਰਖਤਾ*—ਉਸ ਨੂੰ ਮਾਫ਼ ਕਰ ਦਿਉ, ਉਸ ਦਾ ਇਸ ਤਰ੍ਹਾਂ ਬੋਲਣਾ ਨਾਦਾਨੀ ਸੀ।

**ਨਾਨਕਾ**—*ਵਿ. ਨਾਨਕਿਆਂ ਨਾਲ ਸਬੰਧਤ*—ਨਾਨਕਾ ਰਿਸ਼ਤਾ, ਬੱਚਿਆਂ ਲਈ ਖ਼ਾਸ ਮੋਹ ਰਖਦਾ ਹੈ।

**ਨਾਨਕਾ ਮੇਲ**—*ਪੁ. ਵਿਆਹ ਸ਼ਾਦੀ ਸਮੇਂ ਆਏ ਨਾਨਕੇ ਵਾਲੇ ਸਾਕ ਸਬੰਧੀ*—ਵਿਆਹ-ਸ਼ਾਦੀ ਸਮੇਂ ਨਾਨਕਾ ਮੇਲ ਬਹੁਤ ਧੂਮ-ਧਾਮ ਨਾਲ ਆਉਂਦਾ ਹੈ।

**ਨਾਨਕੀ ਛੱਕ**—*ਇ. ਵਿਆਹ ਸਮੇਂ ਨਾਨਕਿਆਂ ਵਲੋਂ ਦਿੱਤੀ ਗਈ ਸਮੱਗਰੀ*—ਦੋਹਤੀ ਦੋਹਤੇ ਦੇ ਵਿਆਹ ਸਮੇਂ ਨਾਨਕਿਆਂ ਵੱਲੋਂ ਨਾਨਕੀ ਛੱਕ ਭਰਨ ਦਾ ਰਿਵਾਜ ਹੈ।

**ਨਾਨਕੇ**—*ਪੁ. ਮਾਂ ਦੇ ਪੇਕੇ*—ਬੱਚਿਆਂ ਨੂੰ ਨਾਨਕੇ ਜਾਣ ਦਾ ਬਹੁਤ ਚਾਅ ਹੁੰਦਾ ਹੈ।

*ਵਿ. ਮਾਂ ਦੇ ਪੇਕੇ ਘਰ ਨਾਲ ਸਬੰਧਤ*—ਦੋਹਤੇ, ਦੋਹਤਰੀਆਂ ਨੂੰ ਨਾਨਕੇ ਘਰ ਨਾਲ ਬੜਾ ਪਿਆਰ ਹੁੰਦਾ ਹੈ।

**ਨਾਨਕੇ ਚੇਤੇ ਆਉਣਾ**—*ਮੁਹਾ. ਬੜੀ ਭਾਰੀ ਮੁਸ਼ਕਲ ਵਿਚ ਫਸ ਜਾਣਾ*—ਪੱਪੂ ਨੂੰ ਸਕੂਲੋਂ ਕੱਢੇ ਜਾਣ ਤੇ ਜਦੋਂ ਹੋਰ ਕਿਤੇ ਦਾਖ਼ਲਾ ਨਾ ਮਿਲਿਆ ਤਾਂ ਉਸ ਨੂੰ ਨਾਨਕੇ ਚੇਤੇ ਆ ਗਏ।

**ਨਾਨੀ**—*ਇ. ਮਾਂ ਦੀ ਮਾਂ*—ਸਾਡੇ ਨਾਨੀ ਜੀ ਸਾਡੇ ਨਾਲ ਬਹੁਤ ਜ਼ਿਆਦਾ ਪਿਆਰ ਕਰਦੇ ਹਨ।

**ਨਾਨੀ ਯਾਦ ਆਉਣਾ**—*ਮੁਹਾ. ਬਹੁਤ ਮੁਸ਼ਕਲ ਵਿਚ ਫਸਣਾ*—ਜਦੋਂ ਦੁਸ਼ਮਣ ਦੀਆਂ ਫ਼ੌਜਾਂ ਨੂੰ ਪੂਰੇ ਦੋ ਦਿਨ ਕੁਝ ਖਾਣ ਨੂੰ ਨਾ ਮਿਲਿਆ ਤਾਂ ਉਨ੍ਹਾਂ ਨੂੰ ਨਾਨੀ ਯਾਦ ਆ ਗਈ।

**ਨਾਂ ਨੂੰ ਵੱਟਾ ਲਾਉਣਾ**—*ਮੁਹਾ. ਬਦਨਾਮੀ ਕਰਨਾ*—ਉਸ ਦੀ ਇੱਕੋ ਹੀ ਮਾੜੀ ਹਰਕਤ ਨੇ ਸਾਰੇ ਖ਼ਾਨਦਾਨ ਦੇ ਨਾਂ ਨੂੰ ਵੱਟਾ ਲਾ ਦਿੱਤਾ ਹੈ।

**ਨਾਫ਼ਰਮਾਨੀ**—*ਇ. ਹੁਕਮ ਨਾ ਮੰਨਣ ਦੀ ਕਿਰਿਆ*—ਅੰਗਰੇਜ਼ਾਂ ਵਿਰੁੱਧ ਸਿਵਲ ਨਾਫ਼ਰਮਾਨੀ ਦੀ ਲਹਿਰ ਮਹਾਤਮਾ ਗਾਂਧੀ ਨੇ ਚਲਾਈ ਸੀ।

**ਨਾਬਾਲਗ**—*ਵਿ. ਜੋ ਅਜੇ ਬਾਲਗ ਨਾ ਹੋਇਆ ਹੋਵੇ*—ਸਾਡੇ ਦੇਸ਼ ਵਿਚ ਨਾਬਾਲਗ ਨੂੰ ਵੋਟ ਦਾ ਅਧਿਕਾਰ ਪ੍ਰਾਪਤ ਨਹੀਂ ਹੈ।

**ਨਾਭ**—*ਇ. ਪਹੀਏ ਆਦਿ ਦੀ ਵਿਚਕਾਰਲੀ ਲੱਕੜੀ ਜਿਸ ਦੁਆਲੇ ਪਹੀਆ ਘੁੰਮਦਾ ਹੈ*—ਮੇਰੇ ਸਾਈਕਲ ਦੀ ਨਾਭ ਟੁੱਟ ਗਈ ਹੈ।

**ਨਾਮ**—*ਪੁ. ਨਾਂ, ਨਾਉਂ; ਭਜਨ, ਸਿਮਰਨ*—ਅਸੀਂ ਆਪਣੇ ਪੁੱਤਰ ਦਾ ਨਾਮ ਰੱਖਣ ਦੀ ਰਸਮ ਅਗਲੇ ਐਤਵਾਰ ਨੂੰ ਕਰਨੀ ਹੈ; ਰੱਬ ਦਾ ਨਾਮ ਜਪਣ ਨਾਲ ਆਤਮਾ ਪਵਿੱਤਰ ਹੁੰਦੀ ਹੈ।

**ਨਾਮਕ**—*ਵਿ. ਨਾਮ ਸਬੰਧੀ, ਨਾਮ ਵਾਲਾ*—'ਆਰਸੀ' ਨਾਮਕ ਪੁਸਤਕ ਪ੍ਰਿੰ. ਤੇਜਾ ਸਿੰਘ ਦੀ ਸ੍ਵੈਜੀਵਨੀ ਹੈ।

**ਨਾਮਕਰਨ**—*ਪੁ. ਮੁੰਡੇ ਦਾ ਨਾਂ ਰੱਖਣ ਦੀ ਰਸਮ*—ਮੁੰਡੇ ਦੇ ਨਾਮ ਕਰਨ ਸਮੇਂ ਬਹੁਤ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਹਨ।

**ਨਾਂ-ਮਾਤਰ**—*ਕ੍ਰਿ. ਵਿ. ਨਿਰਾ ਕਹਿਣ ਲਈ, ਥੋੜ੍ਹਾ ਜਿਨਾ*—ਸੱਜਣ ਦੀ ਕੁੜੀ ਦਾ ਵਿਆਹ ਤਾਂ ਉਸ ਦੇ ਨਾਨਾ ਜੀ ਨੇ ਕੀਤਾ ਹੈ, ਉਸ ਦੇ ਪਿਤਾ ਦਾ ਤਾਂ ਨਾਂ ਮਾਤਰ ਹੀ ਪੈਸਾ ਲੱਗਿਆ ਹੈ।

**ਨਾਮੀ**—*ਵਿ. ਮਸ਼ਹੂਰ, ਉੱਘਾ*—ਚੰਦਾ ਸਿੰਘ ਤਾਂ ਸਾਡੇ ਸ਼ਹਿਰ ਦਾ ਨਾਮੀ ਆਦਮੀ ਹੈ, ਉਸ ਨੂੰ ਤਾਂ ਹਰ ਕੋਈ ਜਾਣਦਾ ਹੈ।

**ਨਾਮੁਮਕਿਨ**—*ਵਿ. ਨਾ ਹੋ ਸਕਣ ਵਾਲਾ, ਅਸੰਭਵ*—ਨਾਮੁਮਕਿਨ ਨੂੰ ਮੁਮਕਿਨ ਬਣਾ ਸਕਣ ਵਾਲੇ ਵਿਅਕਤੀ ਹੀ ਮਹਾਨ ਗਿਣੇ ਜਾਂਦੇ ਹਨ।

**ਨਾਰ**—*ਇ. ਨਾਰੀ, ਇਸਤਰੀ; ਵਹੁਟੀ*—ਲੱਜਾ ਨਾਰ ਦਾ ਸਭ ਤੋਂ ਕੀਮਤੀ ਗਹਿਣਾ ਹੈ; ਬੰਤ ਸਿੰਘ ਦੀ ਨਾਰ ਵਿਚਾਰੀ ਛੋਟੀ ਉਮਰ ਵਿਚ ਹੀ ਵਿਧਵਾ ਹੋ ਗਈ ਹੈ।

**ਨਾਰੰਗੀ**—*ਇ. ਇਕ ਕਿਸਮ ਦਾ ਸੰਤਰਾ*—ਬਾਗ ਵਿਚ ਨਾਰੰਗੀ ਦੇ ਬਹੁਤ ਸਾਰੇ ਬੂਟੇ ਲੱਗੇ ਹੋਏ ਹਨ।

**ਨਾਰਾਜ਼**—*ਵਿ. ਗੁੱਸੇ*—ਪਤਾ ਨਹੀਂ ਲਗਦਾ ਉਹ ਕਿਹੜੀ ਗੱਲੋਂ ਮੇਰੇ ਨਾਲ ਨਾਰਾਜ਼ ਹੈ।

**ਨਾਰਾਜ਼ਗੀ**—*ਇ. ਰੋਸ, ਗੁੱਸਾ*—ਅਜੇ ਤਕ ਮੈਨੂੰ ਉਸਦੀ ਨਾਰਾਜ਼ਗੀ ਦੇ ਕਾਰਣ ਦਾ ਪਤਾ ਨਹੀਂ ਲੱਗ ਸਕਿਆ।

**ਨਾਰੀ**—*ਇ. ਨਾਰ, ਇਸਤਰੀ; ਵਹੁਟੀ*—ਅੱਜ ਕਲ੍ਹ ਦੀਆਂ ਨਾਰੀਆਂ ਹਰ ਖੇਤਰ ਵਿਚ ਮਰਦ ਦੇ ਬਰਾਬਰ ਹਿੱਸਾ ਲੈ ਰਹੀਆਂ ਹਨ; ਪੁਰਾਣੇ ਜ਼ਮਾਨੇ ਵਿਚ ਰਾਜਿਆਂ ਦੀਆਂ ਕਈ ਨਾਰੀਆਂ ਹੁੰਦੀਆਂ ਸਨ।

**ਨਾਲ**—*ਕ੍ਰਿ. ਵਿ. ਸੰਗ; ਕੋਲ, ਨੇੜੇ; ਸਣੇ*—ਤੁਸੀਂ ਸ਼ਾਮ ਨੂੰ ਮੇਰੇ ਨਾਲ ਜ਼ਰੂਰ ਚੱਲਣਾ; ਗੀਤਾ ਦਾ ਘਰ ਸਾਡੇ ਨਾਲ ਹੀ ਹੈ; ਅੱਜ ਕਲ੍ਹ ਸਾਰੇ ਪਰਿਵਾਰ ਨਾਲ ਸਫ਼ਰ ਕਰਨਾ ਬੜਾ ਮਹਿੰਗਾ ਪੈਂਦਾ ਹੈ।

**ਨਾਲਾ**—*ਪੁ. ਛੋਟੀ ਨਦੀ; ਪਜਾਮੇ ਆਦਿ ਨੂੰ ਬੰਨ੍ਹਣ ਲਈ ਇਕ ਕਿਸਮ ਦੀ ਡੋਰੀ*—ਕਈ ਛੋਟੇ ਛੋਟੇ ਨਾਲੇ ਇਕੱਠੇ ਹੋ ਕੇ ਦਰਿਆ ਬਣਾਉਂਦੇ ਹਨ; ਅੱਜ ਕਲ੍ਹ ਪਜਾਮਿਆ ਵਿਚ ਪਲਾਸਟਿਕ ਦੇ ਨਾਲੇ ਪਾਉਣ ਦਾ ਰਿਵਾਜ ਹੋ ਗਿਆ ਹੈ।

**ਨਾਲਾਇਕ**—*ਵਿ. ਜੋ ਕਾਬਲ ਨਾ ਹੋਵੇ*—ਨਾਲਾਇਕ ਬੱਚਿਆਂ ਦੀ ਸ਼੍ਰੇਣੀ ਵਿਚ ਕੋਈ ਇੱਜ਼ਤ ਨਹੀਂ ਕਰਦਾ।

**ਨਾਲੀ**—*ਇ. ਗਲੀਆਂ, ਸੜਕਾਂ ਆਦਿ ਦੇ ਕੰਢਿਆਂ ਤੇ ਜਾਂ ਵਿਚਕਾਰ ਗੰਦੇ ਪਾਣੀ ਨੂੰ ਬਾਹਰ ਕੱਢਣ ਲਈ ਬਣਾਇਆ ਗਿਆ ਰਾਹ; ਲੋਹੇ ਆਦਿ ਦੀ ਬਣੀ ਹੋਈ ਨਾਲ; ਬੰਦੂਕ ਦੀ ਨਲੀ*—ਅੱਜ ਕਲ੍ਹ ਵੱਡੇ ਵੱਡੇ ਸ਼ਹਿਰਾਂ ਵਿਚ ਨਾਲੀਆਂ ਜ਼ਮੀਨ ਦੇ ਅੰਦਰ ਬਣਾਈਆਂ ਜਾਂਦੀਆਂ ਹਨ; ਇਸ ਰੋਗੀ ਨੂੰ ਖੁਰਾਕ ਨਾਲੀ ਰਾਹੀਂ ਦਿੱਤੀ ਜਾ ਰਹੀ ਹੈ, ਬੰਦੂਕ ਚਲਾਉਣ ਤੋਂ ਬਾਅਦ ਉਸ ਦੀ ਨਾਲੀ ਨੂੰ ਚੰਗੀ ਤਰ੍ਹਾਂ ਸਾਫ਼ ਕਰ ਲੈਣਾ ਚਾਹੀਦਾ ਹੈ।

**ਨਾਲੋਂ**—*ਕ੍ਰਿ. ਵਿ. ਮੁਕਾਬਲੇ ਤੇ, ਟਾਕਰੇ ਤੇ*—ਇਸ ਸਾਲ ਪਿਛਲੇ ਸਾਲ ਨਾਲੋਂ ਪਰਚਾ ਸੌਖਾ ਸੀ।

**ਨਾਵਲ**—*ਪੁ. ਸਾਹਿਤ ਦਾ ਉਹ ਅੰਗ ਜਿਸ ਵਿਚ ਕਿਸੇ ਕਲਪਿਤ ਲੰਮੀ ਕਹਾਣੀ ਦਾ ਵਰਣਨ ਹੋਵੇ*—ਸਰਦਾਰ ਨਾਨਕ ਸਿੰਘ ਦੇ ਕਈ ਨਾਵਲਾਂ ਦਾ ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ।

**ਨਾਵਲਕਾਰ**—*ਪੁ. ਨਾਵਲ ਲਿਖਣ ਵਾਲਾ*—ਨਾਨਕ ਸਿੰਘ ਪੰਜਾਬੀ ਦਾ ਉੱਚਕੋਟੀ ਦਾ ਨਾਵਲਕਾਰ ਗਿਣਿਆ ਜਾਂਦਾ ਹੈ।

**ਨਾਵਾਕਫ਼**—*ਵਿ. ਅਣਜਾਣ, ਓਪਰਾ*—ਅੱਜ ਕੱਲ੍ਹ ਨਾਵਾਕਫ਼ ਵਿਅਕਤੀਆਂ ਤੇ ਇਤਬਾਰ ਨਹੀਂ ਕਰਨਾ ਚਾਹੀਦਾ।

**ਨਾੜ**—*ਇ. ਰਗ*—ਲਹੂ ਨਾੜਾਂ ਰਾਹੀਂ ਚੱਕਰ ਕੱਟ ਕੇ ਮੁੜ ਦਿਲ ਤਕ ਵਾਪਸ ਆ ਜਾਂਦਾ ਹੈ।

**ਨਾੜੀ**—*ਇ. ਰਗ, ਨਬਜ਼*—ਮਨੁੱਖੀ ਸਰੀਰ ਹੱਡੀਆਂ, ਮਾਸ ਅਤੇ ਨਾੜੀਆਂ ਦਾ ਬਣਿਆ ਹੋਇਆ ਹੈ; ਕੋਈ ਫ਼ਿਕਰ ਵਾਲੀ ਗੱਲ ਨਹੀਂ, ਮਰੀਜ਼ ਦੀ ਨਾੜੀ ਦੀ ਚਾਲ ਪੂਰੀ ਤਰ੍ਹਾਂ ਠੀਕ ਹੈ।

**ਨਾੜੂ**—*ਪੁ. ਨਾੜੂਆਂ*—ਬੱਚੇ ਦਾ ਨਾੜੂ ਕੱਟਣ ਸਮੇਂ ਦਾਈ ਨੂੰ ਬੜੀ ਸਾਵਧਾਨੀ ਤੋਂ ਕੰਮ ਲੈਣਾ ਚਾਹੀਦਾ ਹੈ।

**ਨਿਉਣਾ**—*ਕ੍ਰਿ. ਸਕ. ਨਿਮਰਤਾ ਨਾਲ ਚੱਲਣਾ*—ਉਹੀ ਅਸਲ ਇਨਸਾਨ ਹੈ ਜਿਹੜਾ ਤਾਕਤ ਹੁੰਦੇ ਹੋਏ ਵੀ ਨਿਉਂ ਕੇ ਚੱਲੇ; ਪਹਿਲਾ ਤਾਂ ਉਸ ਨੇ ਬੜੀ ਆਕੜ ਵਿਖਾਈ ਪਰ ਅਖੀਰ ਵਿਚ ਉਸ ਨੂੰ ਨਿਉਣਾ ਪਿਆ।

**ਨਿਉਂਦਾ**—*ਪੁ. ਸੱਦਾ; ਉਹ ਰਕਮ ਜਿਹੜੀ ਵਿਆਹ ਸਮੇਂ ਰਿਸ਼ਤੇਦਾਰਾਂ ਅਤੇ ਦੋਸਤਾਂ ਵਲੋਂ ਦਿੱਤੀ ਜਾਂਦੀ ਹੈ*—ਸੱਤੂ ਦੇ ਵਿਆਹ ਤੇ ਸਾਰੇ ਮਹੱਲੇ ਨੂੰ ਰੋਟੀ ਖਾਣ ਦਾ ਨਿਉਂਦਾ ਦਿੱਤਾ ਗਿਆ ਸੀ; ਮੈਂ ਆਪਣੀ ਸਹੇਲੀ ਦੇ ਵਿਆਹ ਤੇ 31 ਰੁਪਏ ਨਿਉਂਦਾ ਦਿੱਤਾ ਹੈ।

**ਨਿਆਂ**—*ਪੁ. ਇਨਸਾਫ਼*—ਰੱਬ ਦੇ ਦਰਬਾਰ ਵਿਚ ਸਭ ਨੂੰ ਨਿਆਂ ਮਿਲਦਾ ਹੈ।

**ਨਿਆਂਕਾਰ**—*ਪੁ. ਨਿਆਂ ਕਰਨ ਵਾਲਾ ਵਿਅਕਤੀ*—ਨਿਆਂ ਕਰਨ ਵਾਲੇ ਨੂੰ ਪੱਖਪਾਤ ਤੋਂ ਰਹਿਤ ਹੋਣਾ ਚਾਹੀਦਾ ਹੈ।

**ਨਿਆਣਾ**—*ਪੁ. ਬਹੁਤ ਛੋਟਾ ਬੱਚਾ; ਛੋਟੀ ਉਮਰ ਦਾ ਬੱਚਾ*—ਸਰਦੀਆਂ ਵਿਚ ਨਿਆਣਿਆਂ ਦੀ ਸਿਹਤ ਦਾ ਵਿਸ਼ੇਸ਼ ਤੌਰ ਤੇ ਧਿਆਨ ਰੱਖਣਾ ਪੈਂਦਾ ਹੈ; ਜਦੋਂ ਰਾਮ ਦੇ ਪਿਤਾ ਜੀ ਸੁਰਗਵਾਸ ਹੋਏ ਤਾਂ ਉਹ ਨਿਆਣਾ ਹੀ ਸੀ।

**ਨਿਆਰਾ**—*ਵਿ. ਅਨੋਖਾ, ਨਿਰਾਲਾ; ਵੱਖਰਾ, ਅਲੱਗ*—ਤੂੰ ਅਜਿਹਾ ਨਿਆਰਾ ਕਿਹੜਾ ਕੰਮ ਕੀਤਾ ਹੈ ਜੋ ਇੰਨੀਆ ਸ਼ੇਖੀਆ ਮਾਰਦਾ ਹੈਂ; ਬਾਕੀ ਭੈਣਾ ਭਰਾਵਾਂ ਦੇ ਟਾਕਰੇ ਵਿਚ ਉਸ ਦੀਆ ਆਦਤਾਂ ਨਿਆਰੀਆਂ ਹੀ ਹਨ।

**ਨਿਸ਼ਕਾਮ**—*ਵਿ. ਜਿਸ ਦੇ ਮਨ ਵਿਚ ਕਿਸੇ ਕਿਸਮ ਦੀ ਕਾਮਨਾ ਜਾਂ ਇੱਛਾ ਨਾ ਹੋਵੇ*—ਅੱਜ ਕਲ੍ਹ ਦੇ ਸਮੇਂ ਵਿਚ ਨਿਸ਼ਕਾਮ ਸੇਵਕ ਬਹੁਤ ਘੱਟ ਮਿਲਦੇ ਹਨ।

**ਨਿਸਚਾ**—*ਪੁ. ਵਿਸ਼ਵਾਸ, ਯਕੀਨ; ਸ਼ਰਧਾ*—ਉਹ ਇੰਨਾ ਸਿੱਧਾ ਹੈ ਕਿ ਹਰ ਕਿਸੇ ਦੀ ਗੱਲ ਤੇ ਨਿਸਚਾ ਕਰ ਲੈਂਦਾ ਹੈ; ਸ਼ਾਮ ਨੂੰ ਆਪਣੇ ਗੁਰੂ ਤੇ ਪੂਰਾ ਨਿਸਚਾ ਹੈ।

**ਨਿਸਚਿਤ**—*ਵਿ. ਨਿਯਤ; ਯਕੀਨੀ*—ਸਕੂਲ ਦਾ ਸਮਾਗਮ ਨਿਸਚਿਤ ਸਮੇਂ ਤੇ ਸ਼ੁਰੂ ਹੋ ਗਿਆ ਸੀ; ਉਸ ਦਾ ਇਸ ਵਾਰ ਦਸਵੀਂ ਦੇ ਇਮਤਿਹਾਨ ਵਿਚੋਂ ਪਹਿਲੇ ਦਰਜੇ ਵਿਚ ਪਾਸ ਹੋਣਾ ਨਿਸਚਿਤ ਹੈ।

**ਨਿਸ਼ਠਾ**—*ਇ. ਵਿਸ਼ਵਾਸ*—ਮੈਨੂੰ ਪਰਮਾਤਮਾ ਦੀ ਹੋਂਦ ਵਿਚ ਪੂਰਨ ਨਿਸ਼ਠਾ ਹੈ।

**ਨਿਸਫ਼ਲ**—*ਵਿ. ਵਿਅਰਥ*—ਮਿਹਨਤ ਕੀਤੀ ਕਦੀ ਵੀ ਨਿਸਫ਼ਲ ਨਹੀਂ ਜਾਂਦੀ।

**ਨਿੰਸਲ**—*ਵਿ. ਲੱਤਾਂ ਬਾਹਾਂ ਪਸਾਰ ਕੇ ਸੁੱਤਾ ਹੋਇਆ*—ਦਿਨ ਦਾ ਕੰਮ ਮੁਕਾਉਣ ਮਗਰੋਂ ਮਜ਼ਦੂਰ ਨਿੰਸਲ ਸੌਂ ਜਾਂਦੇ ਹਨ।

**ਨਿਸ਼ਾਸਤਾ**—*ਪੁ. ਨਸ਼ਾਸਤਾ*—ਵਧੀਆ ਨਿਸਾਸਤੇ ਵਾਲੀ ਕਣਕ ਵਿਚ ਲੇਸ ਤੇ ਚੋੜ੍ਹ ਘੱਟ ਹੁੰਦੀ ਹੈ।

**ਨਿਸ਼ਾਨ**—*ਪੁ. ਚਿੰਨ੍ਹ; ਦਾਗ਼*—ਲਾਲ ਝੰਡੀ ਖ਼ਤਰੇ ਦਾ ਨਿਸ਼ਾਨ ਹੈ; ਨਿੱਕਾ ਸਿੰਘ ਦੀ ਠੋਡੀ ਤੇ ਡੂੰਘੇ ਜ਼ਖ਼ਮ ਦਾ ਨਿਸ਼ਾਨ ਹੈ।

**ਨਿਸ਼ਾਨ ਸਾਹਿਬ**—*ਪੁ. ਗੁਰਦੁਆਰਾ ਸਾਹਿਬ ਦਾ ਝੰਡਾ*—ਨਿਸ਼ਾਨ ਸਾਹਿਬ ਦਾ ਰੰਗ ਕੇਸਰੀ ਹੁੰਦਾ ਹੈ।

**ਨਿਸ਼ਾਨਚੀ**—*ਪੁ. ਨਿਸ਼ਾਨਾ ਲਾਉਣ ਵਿਚ ਮਾਹਰ, ਨਿਸ਼ਾਨੇ ਦਾ ਪੱਕਾ ਆਦਮੀ*—ਪੱਕਾ ਨਿਸ਼ਾਨਚੀ ਉਹੀ ਹੁੰਦਾ ਹੈ ਜਿਹੜਾ ਸ਼ਿਕਾਰ ਨੂੰ ਇੱਕੋ ਵਾਰ ਮਾਰ ਸੁੱਟੇ।

**ਨਿਸ਼ਾਨਦੇਹੀ**—*ਇ. ਨਿਸ਼ਾਨ ਲਾਉਣ ਦਾ ਭਾਵ, ਹੱਦਬੰਦੀ*—ਖੇਤਾਂ ਦੀ ਨਿਸ਼ਾਨ ਦੇਹੀ ਪਟਵਾਰੀ ਕੋਲੋਂ ਕਰਵਾਈ ਜਾਂਦੀ ਹੈ।

**ਨਿਸ਼ਾਨਾ**—*ਪੁ. ਸ਼ਿਸਤ; ਟੀਚਾ*—ਸ਼ਿਕਾਰੀ ਨੇ ਕਬੂਤਰ ਤੇ ਨਿਸ਼ਾਨਾ ਬੰਨ੍ਹ ਕੇ ਗੋਲੀ ਚਲਾ ਦਿੱਤੀ, ਹਰ ਆਦਮੀ ਦਾ ਜੀਵਨ ਵਿਚ ਕੋਈ ਨਾ ਕੋਈ ਨਿਸ਼ਾਨਾ ਹੁੰਦਾ ਹੈ।

**ਨਿਸ਼ਾਨਾ ਬੰਨ੍ਹਣਾ**—*ਮੁਹਾ. ਸ਼ਿਸਤ ਲਾਉਣਾ*—ਸ਼ਿਕਾਰੀ ਨੂੰ ਸ਼ਿਕਾਰ ਕਰਨ ਤੋਂ ਪਹਿਲਾਂ ਨਿਸ਼ਾਨਾ ਬੰਨ੍ਹਣਾ ਪੈਂਦਾ ਹੈ।

**ਨਿਸ਼ਾਨੀ**—*ਇ. ਉਹ ਚਿੰਨ੍ਹ ਜਿਸ ਨਾਲ ਕੋਈ ਚੀਜ਼ ਪਛਾਣੀ ਜਾਵੇ; ਯਾਦ ਵਜੋਂ ਦਿੱਤੀ ਜਾਣ ਵਾਲੀ ਚੀਜ਼; ਕੁਲ ਦੀ ਯਾਦਗਾਰ ਨੂੰ ਕਾਇਮ ਰੱਖਣ ਵਾਲੀ ਔਲਾਦ*—ਲਾਲ ਰੰਗ ਨੂੰ ਖ਼ਤਰੇ ਦੀ ਨਿਸ਼ਾਨੀ ਕਿਹਾ ਜਾਂਦਾ ਹੈ; ਇਹ ਵੇਖੋ ਤੁਹਾਡੇ ਵਲੋਂ ਦਿੱਤੀ ਪੈੱਨ ਦੀ ਨਿਸ਼ਾਨੀ ਮੈਂ ਅਜੇ ਤੀਕ ਸਾਂਭ ਕੇ ਰੱਖੀ ਹੋਈ ਹੈ; ਹੁਣ ਤਾਂ ਬਾਬਾ ਸ਼ਾਮ ਸਿੰਘ ਦੀ ਇਕ ਨਿਸ਼ਾਨੀ ਉਸ ਦੀ ਕੁੜੀ ਹੀ ਬਾਕੀ ਹੈ।

**ਨਿਸ਼ਾਨੇਬਾਜ਼**—*ਵਿ. ਨਿਸ਼ਾਨੇ ਦਾ ਮਾਹਰ*—ਅਰਜਨ ਮੰਨਿਆ ਹੋਇਆ ਨਿਸ਼ਾਨੇਬਾਜ਼ ਸੀ।

**ਨਿਹੱਕ**—*ਵਿ. ਬਿਨਾਂ ਹੱਕ ਦਾ*—"ਸਾਡਾ ਹੱਕ ਨਿਹੱਕ ਫਰੰਗੀਆਂ ਨੇ ਲਿਆ ਜ਼ੋਰ ਤੇ ਜਬਰ ਦੇ ਨਾਲ ਮੱਲ।" (ਪੰ. ਪੁ. 6)

**ਨਿਹੰਗ ਸਿੰਘ**—*ਪੁ. ਸਿੱਖਾਂ ਦੇ ਇਕ ਫ਼ਿਰਕੇ ਦਾ ਆਦਮੀ ਜੋ ਨੀਲਾ ਪਹਿਰਾਵਾ ਪਾਉਂਦਾ ਹੈ ਅਤੇ ਸ਼ਸਤਰ ਧਾਰਨ ਕਰਦਾ ਹੈ*—ਪੰਜਾਬ ਵਿਚ ਨਿਹੰਗ ਸਿੰਘਾਂ ਦੇ ਕਈ ਡੇਰੇ ਹਨ।

**ਨਿਹੱਥਾ**—*ਵਿ. ਬਿਨਾਂ ਹਥਿਆਰ ਤੋਂ, ਖ਼ਾਲੀ ਹੱਥ*—ਸਮਿੰਦਰ ਨੇ ਨਿਹੱਥਾ ਹੋਣ ਦੇ ਬਾਵਜੂਦ ਚੋਰਾਂ ਦਾ ਪੂਰਾ ਮੁਕਾਬਲਾ ਕੀਤਾ।

**ਨਿਹਾਰੀ**—*ਇ. ਘੋੜਿਆਂ ਦੀ ਖ਼ੁਰਾਕ*—ਘੋੜੇ ਦੀ ਨਿਹਾਰੀ ਵਿਚ ਦਾਣੇ ਅਤੇ ਘਾਹ ਸ਼ਾਮਲ ਹੁੰਦਾ ਹੈ।

**ਨਿਹੁੰ**—*ਪੁ. ਪ੍ਰੀਤ, ਪਿਆਰ*—ਕਹਿੰਦੇ ਹਨ ਕਿ ਨਿਹੁੰ ਨਾ ਲਗਦੇ ਜ਼ੋਰੀਂ।

**ਨਿਹੁੰ ਲੱਗਣਾ**—*ਕ੍ਰਿ. ਸਮਾ, ਮੁਹੱਬਤ ਹੋਣਾ, ਪਿਆਰ ਪੈਣਾ*—ਨਿਹੁੰ ਲੱਗਣਾ ਤਾਂ ਅਸਾਨ ਹੁੰਦਾ ਹੈ ਪਰ ਨਿਭਾਣਾ ਮੁਸ਼ਕਿਲ ਹੈ।

**ਨਿੱਕ-ਸੁੱਕ**—*ਪੁ. ਛੋਟਾ ਮੋਟਾ ਸਾਮਾਨ*—ਮੇਰਾ ਕੱਲ੍ਹ ਦਾ ਦਿਨ ਤਾਂ ਘਰ ਲਈ ਨਿੱਕ-ਸੁੱਕ ਖ਼ਰੀਦਣ ਵਿਚ ਹੀ ਲੰਘ ਗਿਆ।

**ਨਿਕੰਮਾ**—*ਵਿ. ਜੋ ਕੋਈ ਕੰਮ ਨਾ ਕਰਦਾ ਹੋਵੇ, ਵਿਹਲਾ; ਜੋ ਵਰਤੋਂ ਦੇ ਯੋਗ ਨਾ ਹੋਵੇ*—ਤੂੰ ਕਿੰਨਾ ਚਿਰ ਨਿਕੰਮਾ ਬੈਠਾ ਰਹੇਂਗਾ, ਤੈਨੂੰ ਕੋਈ ਨਾ ਕੋਈ ਕੰਮ ਜ਼ਰੂਰ ਲੱਭਣਾ ਚਾਹੀਦਾ ਹੈ; ਹੁਣ ਤਾਂ ਸਿਲਾਈ ਦੀ ਮਸ਼ੀਨ ਬਿਲਕੁਲ ਨਿਕੰਮੀ ਹੋ ਗਈ ਹੈ, ਇਸ ਨੂੰ ਵੇਚ ਦਿਉ।

**ਨਿਕਲ**—*ਪੁ. ਇਕ ਚਮਕੀਲੀ ਧਾਤ*—ਨਿਕਲ ਕਰਨ ਉਪਰੰਤ ਭਾਂਡੇ ਲਿਸ਼ ਲਿਸ਼ ਕਰਨ ਲੱਗ ਪੈਂਦੇ ਹਨ।

**ਨਿਕਲਣਾ**—*ਕ੍ਰਿ. ਅਕ. ਬਾਹਰ ਆਉਣਾ; ਬਾਹਰ ਜਾਣਾ, ਚੜ੍ਹਨਾ (ਸੂਰਜ ਦਾ); ਹੱਲ ਹੋਣਾ (ਸਵਾਲ)*—ਸ਼ੀਸ਼ੀ ਦਾ ਮੂੰਹ ਤੰਗ ਹੋਣ ਕਰਕੇ ਤੇਲ ਬਹੁਤ ਘੱਟ ਨਿਕਲ ਰਿਹਾ ਹੈ; ਮੈਂ ਘਰੋਂ ਬਾਹਰ ਨਿਕਲਿਆ ਹੀ ਸੀ ਕਿ ਕੁਝ ਮਹਿਮਾਨ ਆ ਗਏ; ਸਵੇਰੇ ਸੂਰਜ ਨਿਕਲਣ ਤੋਂ ਪਹਿਲਾਂ ਹੀ ਚੱਲਾਂਗੇ; ਸਵਾਲ ਬੜਾ ਮੁਸ਼ਕਲ ਹੈ, ਤੇਰੇ ਕੋਲੋਂ ਨਹੀਂ ਨਿਕਲਣਾ।

**ਨਿੱਕਾ**—*ਵਿ. ਛੋਟਾ*—ਗੁਰਜੀਤ ਦਾ ਨਿੱਕਾ ਭਰਾ ਕਈ ਦਿਨਾਂ ਤੋਂ ਬੀਮਾਰ ਹੈ।

*ਪੁ. ਬੱਚਾ; ਪੁੱਤਰ*—ਮੇਰੇ ਮਾਮਾ ਜੀ ਦੇ ਨਿੱਕੇ ਕਾਲਜ ਵਿਚ ਪੜ੍ਹਦੇ ਹਨ; ਮੇਰੀ ਭੈਣ ਦੇ ਘਰ ਪਿਛਲੇ ਹਫ਼ਤੇ ਨਿੱਕਾ ਹੋਇਆ ਹੈ।

**ਨਿਕਾਸ**—*ਪੁ. ਨਿਕਲਣ ਦਾ ਭਾਵ ਜਾਂ ਕਿਰਿਆ*—ਨਗਰ ਪਾਲਕਾ ਵਾਲਿਆਂ ਨੂੰ ਪਾਣੀ ਦੇ ਨਿਕਾਸ ਪ੍ਰਬੰਧ ਵੱਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ।

**ਨਿਕਾਹ**—*ਪੁ. ਮੁਸਲਮਾਨੀ ਰੀਤ ਅਨੁਸਾਰ ਹੋਣਾ ਵਾਲਾ ਵਿਆਹ*—ਮੁਸਲਮਾਨਾਂ ਵਿਚ ਨਿਕਾਹ ਸਮੇਂ ਕਈ ਸ਼ਰਤਾਂ ਰੱਖੀਆਂ ਜਾਂਦੀਆਂ ਹਨ।

**ਨਿੱਕਾ ਮੋਟਾ**—*ਵਿ. ਛੋਟਾ ਮੋਟਾ, ਸਾਧਾਰਣ*—ਅਸੀਂ ਕੋਈ ਖ਼ਾਸ ਚੀਜ਼ ਤਾਂ ਨਹੀਂ, ਬਸ ਨਿੱਕਾ-ਮੋਟਾ ਸਾਮਾਨ ਹੀ ਖ਼ਰੀਦਣ ਗਏ ਸੀ।

**ਨਿਖਸਮੀ**—*ਇ. ਇਸਤਰੀਆਂ ਨੂੰ ਕੱਢੀ ਜਾਣ ਵਾਲੀ ਗਾਲ੍ਹ*—ਮੈਂ ਤਾਂ ਉਸ ਨਿਖਸਮੀ ਨੂੰ ਵੇਖਣਾ ਵੀ ਪਸੰਦ ਨਹੀਂ ਕਰਦੀ, ਉਸੇ ਨੇ ਤਾਂ ਮੇਰਾ ਸਾਰਾ ਘਰ ਬਰਬਾਦ ਕੀਤਾ ਹੈ।

**ਨਿਖੱਟੂ**—*ਵਿ. ਜੋ ਕੁਝ ਵੀ ਨਾ ਕਮਾਵੇ*—ਬੁੱਧੂ ਦੀ ਤਾਂ ਕਿਸਮਤ ਹੀ ਮਾੜੀ ਹੈ, ਉਸ ਦੇ ਦੋਵੇਂ ਪੁੱਤਰ ਹੀ ਨਿਖੱਟੂ ਨਿਕਲੇ ਹਨ।

**ਨਿਖੰਡ**—*ਕ੍ਰਿ. ਵਿ. ਐਨ ਠੀਕ*—ਪਿੱਛੋਂ ਰਾਜਾ ਜਾਗਿਆ ਐਧੀ ਰਾਤ ਨਿਖੰਡ ਵਿਹਾਣੀ (ਪ. ਪੁ. 8)।

**ਨਿੱਖਰਨਾ**—*ਕ੍ਰਿ. ਅਕ. ਸਾਫ਼ ਹੋਣਾ*—ਸਾਬਣ ਚੰਗਾ ਨਾ ਹੋਣ ਕਰਕੇ ਕੱਪੜੇ ਨਿੱਖਰ ਨਹੀਂ ਰਹੇ।

**ਨਿੱਖਰਵਾਂ**—*ਵਿ. ਨਿੱਖਰਿਆ ਹੋਇਆ, ਸੁਥਰਾ*—ਸਰਦੀਆਂ ਵਿਚ ਨਿੱਖਰਵਾਂ ਮੌਸਮ ਹੀ ਚੰਗਾ ਲਗਦਾ ਹੈ।

**ਨਿੱਖੜਨਾ**–*ਕ੍ਰਿ. ਅਕ. ਵੱਖ ਹੋਣਾ, ਅਲੱਗ ਹੋਣਾ*–ਘਰੋਂ ਤਾਂ ਅਸੀਂ ਇਕੱਠੇ ਹੀ ਚੱਲੇ ਸੀ ਬਾਅਦ ਵਿਚ ਪਤਾ ਨਹੀਂ ਕਦੋਂ ਉਹ ਸਾਡੇ ਤੋਂ ਨਿੱਖੜ ਗਿਆ ਹੈ।

**ਨਿੱਖਾਰ**–*ਪੁ. ਨਿੱਖਰਨ ਦਾ ਭਾਵ*–ਵਰਖਾ ਪਿੱਛੋਂ ਕੁਦਰਤ ਦੀ ਹਰ ਵਸਤੂ ਉੱਪਰ ਪੂਰਾ ਨਿਖਾਰ ਆ ਜਾਂਦਾ ਹੈ।

**ਨਿਖਾਰਨਾ**–*ਕ੍ਰਿ. ਸਕ. ਮੈਲ ਲਾਹੁਣਾ*–ਸਾਬਣ ਸਸਤਾ ਵੀ ਹੈ ਤੇ ਕੱਪੜੇ ਵੀ ਬੜੇ ਨਿਖਾਰਦਾ ਹੈ।

**ਨਿਖੇੜਨਾ**–*ਕ੍ਰਿ. ਸਕ. ਵੱਖ ਕਰਨਾ, ਅਲੱਗ ਕਰਨਾ*–ਦੁਨੀਆਂ ਵਿਚ ਨਿਖੇੜਨ ਵਾਲੇ ਤਾਂ ਬੜੇ ਹਨ ਜੋੜਨ ਵਾਲਾ ਕੋਈ ਹੀ ਹੁੰਦਾ ਹੈ।

**ਨਿਖੇੜਾ**–*ਪੁ. ਨਿੱਖੜਨ ਦਾ ਭਾਵ*–ਛੋਟੇ ਬੱਚੇ ਆਪਣੇ ਮਾਪਿਆਂ ਦਾ ਨਿਖੇੜਾ ਬਰਦਾਸ਼ਤ ਨਹੀਂ ਕਰ ਸਕਦੇ।

**ਨਿੱਗਰ**–*ਵਿ. ਜੋ ਅੰਦਰੋਂ ਖ਼ਾਲੀ ਨਾ ਹੋਵੇ, ਠੋਸ ; ਸਖ਼ਤ*–ਤੁਸੀਂ ਆਪ ਚੰਗੀ ਤਰ੍ਹਾਂ ਵੇਖ ਕੇ ਨਿੱਗਰ ਖ਼ਾਸ ਖ਼ਰੀਦਣਾ ; ਲੱਕੜ ਦੇ ਟਾਕਰੇ ਤੇ ਲੋਹਾ ਬੜਾ ਨਿੱਗਰ ਹੁੰਦਾ ਹੈ।

**ਨਿਗਰਾਨੀ**–*ਇ. ਦੇਖ ਭਾਲ, ਰਾਖੀ*–ਬੱਚਿਆਂ ਦੀ ਨਿਗਰਾਨੀ ਦੀ ਪੂਰੀ ਜ਼ਿੰਮੇਵਾਰੀ ਮਾਪਿਆਂ ਦੀ ਹੁੰਦੀ ਹੈ।

**ਨਿਗਲਨਾ**–*ਕ੍ਰਿ. ਸਕ. ਬਿਨਾਂ ਚਿੱਥਣ ਤੋਂ ਗਲੇ ਅੰਦਰ ਲੰਘਾ ਲੈਣਾ*–ਵੱਡੀਆਂ ਮੱਛੀਆਂ ਛੋਟੀਆਂ ਨੂੰ ਨਿਗਲ ਹੀ ਜਾਂਦੀਆਂ ਹਨ।

**ਨਿਗ੍ਹਾ, ਨਿਗਾਹ**–*ਇ. ਵੇਖਣ ਦੀ ਸ਼ਕਤੀ, ਨਜ਼ਰ ; ਧਿਆਨ*–ਥੋੜ੍ਹੀ ਰੋਸ਼ਨੀ ਵਿਚ ਪੜ੍ਹਨ ਨਾਲ ਅੱਖਾਂ ਦੀ ਨਿਗਾਹ ਘੱਟ ਜਾਂਦੀ ਹੈ ; ਮੈਂ ਬਾਜ਼ਾਰ ਚੱਲੀ ਹਾਂ, ਪਿੱਛੋਂ ਜ਼ਰਾ ਸਾਡੇ ਘਰ ਤੇ ਨਿਗਾਹ ਰੱਖਣਾ।

**ਨਿਗੂਣਾ**–*ਵਿ. ਤੁੱਛ, ਮਾਮੂਲੀ*–ਮੇਰਾ ਨਿਗੂਣਾ ਜਿਹਾ ਤੁਹਫ਼ਾ ਰਮੇਸ਼ ਨੇ ਖ਼ੁਸ਼ੀ ਨਾਲ ਪ੍ਰਵਾਨ ਕਰ ਲਿਆ।

**ਨਿੱਘ**–*ਪੁ. ਗਰਮੀ; ਪਿਆਰ*–ਗਰਮ ਕੱਪੜੇ ਸਾਨੂੰ ਨਿੱਘ ਦਿੰਦੇ ਹਨ ; ਮਾਨੂੰ ਮਾਪਿਆਂ ਜਿੰਨਾ ਨਿੱਘ ਹੋਰ ਕਿਤੋਂ ਨਹੀਂ ਮਿਲਦਾ।

**ਨਿਘਰਨਾ**–*ਕ੍ਰਿ. ਅਕ. (ਹਾਲਤ ਦਾ) ਵਧੇਰੇ ਖ਼ਰਾਬ ਹੋ ਜਾਣਾ*–ਹੁਣ ਤਾਂ ਉਨ੍ਹਾਂ ਦੇ ਘਰ ਦੀ ਹਾਲਤ ਪਹਿਲਾਂ ਨਾਲੋਂ ਵੀ ਨਿੱਘਰ ਗਈ ਹੈ।

**ਨਿੱਘਾ**–*ਵਿ. ਗਰਮ; ਸਨੇਹ ਵਾਲਾ , ਪਿਆਰ ਭਰਿਆ*–ਅੰਗੀਠੀ ਕਮਰੇ ਨੂੰ ਨਿੱਘਾ ਰਖਦੀ ਹੈ; ਸ਼ਹਿਰ ਵਾਸੀਆਂ ਨੇ ਮੁੱਖ ਮਹਿਮਾਨ ਦਾ ਨਿੱਘਾ ਸੁਆਗਤ ਕੀਤਾ ਹੈ।

**ਨਿਘਾਰਨਾ**–*ਕ੍ਰਿ. ਸਕ. ਗ਼ਰਕ ਕਰਨਾ*–ਹੜ੍ਹ ਅਤੇ ਭੁਚਾਲ ਬਹੁਤ ਸਾਰੇ ਮਨੁੱਖਾਂ ਨੂੰ ਨਿਘਾਰ ਲੈਂਦੇ ਹਨ।

**ਨਿਛਾਵਰ**–*ਪੁ. ਕੁਰਬਾਨ*–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਸ਼ ਦੀ ਖ਼ਾਤਰ ਆਪਣਾ ਸਾਰਾ ਪਰਿਵਾਰ ਨਿਛਾਵਰ ਕਰ ਦਿੱਤਾ।

**ਨਿਜ**–*ਵਿ. ਆਪਣਾ*–ਭਲੇ ਮਨੁੱਖ ਨਿਜ ਸੁਖ ਨਾਲੋਂ ਲੋਕਾਂ ਦੇ ਸੁਖ ਨੂੰ ਮੁੱਖ ਰੱਖਦੇ ਹਨ।

**ਨਿਜੀ**–*ਵਿ. ਨਿਜ ਦਾ, ਆਪਣਾ; ਨੇੜੇ ਦਾ, ਖ਼ਾਸ*–ਮੇਰੇ ਨਿਜੀ ਮਾਮਲੇ ਵਿਚ ਤੁਹਾਨੂੰ ਦਖ਼ਲ ਦੇਣ ਦੀ ਲੋੜ ਨਹੀਂ ; ਮੈਂ ਆਪਣੇ ਪੁੱਤਰ ਦੇ ਵਿਆਹ ਤੇ ਸਿਰਫ਼ ਨਿਜੀ ਰਿਸ਼ਤੇਦਾਰਾਂ ਨੂੰ ਹੀ ਬੁਲਾਇਆ ਹੈ।

**ਨਿੱਜੀ ਸਕੱਤਰ**–*ਪੁ. ਅਫ਼ਸਰ ਜਾਂ ਮੰਤਰੀ ਆਦਿ ਦਾ ਨਿਜੀ ਸਹਾਇਕ*–ਹਰ ਵੱਡਾ ਅਫ਼ਸਰ ਜਾਂ ਮੰਤਰੀ ਆਪਣਾ ਨਿੱਜੀ ਸਕੱਤਰ ਜ਼ਰੂਰ ਰਖਦਾ ਹੈ।

**ਨਿਡਰ**–*ਵਿ. ਜੋ ਕਿਸੇ ਤੋਂ ਨਾ ਡਰੇ, ਨਿਧੜਕ*–ਅਮਰ ਸਿੰਘ ਰਾਠੌਰ ਬੜਾ ਹੀ ਨਿਡਰ ਅਤੇ ਨਿਧੜਕ ਯੋਧਾ ਸੀ।

**ਨਿਡਰਤਾ**–*ਇ. ਨਿਡਰ ਹੋਣ ਦਾ ਭਾਵ*–ਸੱਚਾ ਆਦਮੀ ਕੋਈ ਵੀ ਗੱਲ ਨਿਡਰਤਾ ਨਾਲ ਕਹਿ ਸਕਦਾ ਹੈ।

**ਨਿਢਾਲ**–*ਵਿ. ਕਮਜ਼ੋਰ ; ਥੱਕਿਆ ਹੋਇਆ*–ਕਈ ਦਿਨਾਂ ਦੇ ਬੁਖ਼ਾਰ ਨੇ ਉਸਨੂੰ ਨਿਢਾਲ ਕਰ ਦਿੱਤਾ ਹੈ ; ਮੈਂ ਤਾਂ ਸਵੇਰ ਦਾ ਲਗਾਤਾਰ ਕੰਮ ਕਰਕੇ ਨਿਢਾਲ ਹੋ ਗਿਆ ਹਾਂ।

**ਨਿੱਤ**–*ਕ੍ਰਿ. ਵਿ. ਹਰ ਰੋਜ਼ ; ਸਦਾ, ਹਮੇਸ਼ਾ*–ਮੈਂ ਸਵੇਰੇ ਉੱਠ ਕੇ ਨਿੱਤ ਸੈਰ ਨੂੰ ਜਾਂਦਾ ਹਾਂ ; ਮੈਂ ਕੀ ਕਰ ਸਕਦਾ ਹਾਂ, ਤੇਰਾ ਤਾਂ ਨਿੱਤ ਦਾ ਹੀ ਇਹੋ ਝਗੜਾ ਹੈ।

**ਨਿੱਤ ਪ੍ਰਤੀ**–*ਕ੍ਰਿ. ਵਿ. ਹਰ ਰੋਜ਼ ; ਰੋਜ਼ਾਨਾ*–ਨਿੱਤ ਪ੍ਰਤੀ ਨਹਾਉਣ ਨਾਲ ਸਰੀਰ ਅਰੋਗ ਰਹਿੰਦਾ ਹੈ।

**ਨਿਤਾਣਾ**–*ਵਿ. ਕਮਜ਼ੋਰ, ਮਾੜਾ*– ਵਡੇਰੀ ਉਮਰ ਹੋਣ ਕਰਕੇ ਬਾਪੂ ਜੀ ਦਾ ਸਰੀਰ ਬੜਾ ਨਿਤਾਣਾ ਹੋ ਗਿਆ ਹੈ।

**ਨਿਤਾਰਨਾ**–*ਕ੍ਰਿ. ਸਕ. ਮੈਲ ਆਦਿ ਨੂੰ ਹੇਠਾਂ ਬਿਠਾ ਕੇ ਪਾਣੀ ਸਾਫ਼ ਕਰਨਾ, ਕੱਪੜਿਆਂ ਨੂੰ ਖੁੱਲ੍ਹੇ ਪਾਣੀ ਵਿਚੋਂ ਖੰਗਾਲਣਾ*–ਦਰਿਆਵਾਂ ਦੇ ਪਾਣੀ ਨੂੰ ਵਰਤਣ ਤੋਂ ਪਹਿਲਾਂ ਨਿਤਾਰਨਾ ਚਾਹੀਦਾ ਹੈ, ਕੱਪੜਿਆਂ ਨੂੰ ਸਾਫ਼ ਕਰਨ ਲਈ ਖੁੱਲ੍ਹੇ ਪਾਣੀ ਵਿਚੋਂ ਚੰਗੀ ਤਰ੍ਹਾਂ ਨਿਤਾਰਨਾ ਚਾਹੀਦਾ ਹੈ।

**ਨਿੰਦਣਾ**–*ਕ੍ਰਿ. ਸਕ. ਨਿੰਦਾ ਕਰਨਾ*–ਆਪਣੀ ਚੀਜ਼ ਨੂੰ ਕੋਈ ਵੀ ਨਿੰਦਦਾ ਨਹੀਂ।

**ਨਿੰਦਾ, ਨਿੰਦਿਆ**–*ਇ. ਬੁਰਾਈ*–ਕਿਸੇ ਦੀ ਨਿੰਦਾ ਕਰਨਾ ਬੁਰੀ ਆਦਤ ਹੈ।

**ਨਿਦੇਸ਼**–*ਪੁ. ਹੁਕਮ, ਆਗਿਆ*–ਦਫ਼ਤਰ ਦੇ ਹਰ ਕਰਮਚਾਰੀ ਨੂੰ ਆਪਣੇ ਅਫ਼ਸਰ ਦੇ ਨਿਦੇਸ਼ ਦੀ ਪਾਲਣਾ ਕਰਨੀ ਪੈਂਦੀ ਹੈ।

**ਨਿਧੜਕ**–*ਵਿ. ਜੋ ਨਾ ਡਰੇ, ਨਿਡਰ*–ਨਿਧੜਕ ਸੈਨਿਕ ਚਲਦੀਆਂ ਗੋਲੀਆਂ ਵਿਚ ਅੱਗੇ ਵਧਦਾ ਹੈ।

*ਕ੍ਰਿ. ਵਿ. ਬਿਨਾਂ ਡਰ ਤੋਂ*– ਨਿਧੜਕ ਹੋ ਕੇ ਮੁਕਾਬਲਾ ਕਰਨਾ ਹੀ ਅਸਲ ਸੂਰਮੇ ਦਾ ਕੰਮ ਹੈ।

**ਨਿਪਟਾਰਾ**–*ਪੁ. ਨਿਬੇੜਾ*–ਹਰ ਦਫ਼ਤਰ ਵਿਚ ਪੈਂਡਿੰਗ ਕੰਮਾਂ ਦਾ ਨਿਪਟਾਰਾ ਜਲਦੀ ਹੋਣਾ ਚਾਹੀਦਾ ਹੈ।

**ਨਿਪੁੰਨ**–*ਵਿ. ਮਾਹਰ ; ਕੰਮ ਵਿਚ ਹੁਸ਼ਿਆਰ*–ਡਾਕਟਰ ਸੈਣੀ ਅੱਖਾਂ ਦੇ ਓਪਰੇਸ਼ਨ ਵਿਚ ਬੜੇ ਨਿਪੁੰਨ ਹਨ ; ਜਦੋਂ ਦਾ ਕਾਕੇ ਨੂੰ ਮਾਸਟਰ ਰੱਖ ਕੇ ਦਿੱਤਾ ਹੈ, ਉਹ ਹਿਸਾਬ ਵਿਚ ਬੜਾ ਨਿਪੁੰਨ ਹੋ ਗਿਆ ਹੈ।

**ਨਿਪੁੰਨਤਾ**—*ਇ. ਨਿਪੁੰਨ ਹੋਣ ਦਾ ਭਾਵ*—ਉਸ ਨੇ ਚਿੱਤਰਕਾਰੀ ਦੇ ਹੁਨਰ ਵਿਚ ਨਿਪੁੰਨਤਾ ਹਾਸਲ ਕਰ ਲਈ ਹੈ।

**ਨਿਬ**—*ਪੁ. ਇ. ਹੋਲਡਰ ਜਾਂ ਪੈੱਨ ਆਦਿ ਵਿਚ ਪਾਈ ਜਾਣ ਵਾਲੀ ਨੋਕਦਾਰ ਧਾਤ ਦੀ ਚੀਜ਼ ਜਿਸ ਨਾਲ ਲਿਖਦੇ ਹਨ*—ਮੇਰੇ ਪੈੱਨ ਦਾ ਨਿਬ ਬਦਲਣ ਵਾਲਾ ਹੈ।

**ਨਿਬੰਧ**—*ਪੁ. ਲੇਖ*—ਪ੍ਰਿ. ਤੇਜਾ ਸਿੰਘ ਨੇ ਬਹੁਤ ਸੋਖੇ ਅਤੇ ਸਿੱਖਿਆ ਦਾਇਕ ਨਿਬੰਧ ਲਿਖੇ ਹਨ।

**ਨਿਬੰਧਕਾਰ**—*ਪੁ. ਲੇਖ ਲਿਖਣ ਵਾਲਾ ਵਿਅਕਤੀ*—ਪ੍ਰਿੰਸੀਪਲ ਤੇਜਾ ਸਿੰਘ ਵਧੀਆ ਨਿਬੰਧਕਾਰ ਮੰਨਿਆ ਜਾਂਦਾ ਹੈ।

**ਨਿੱਬੜਨਾ**—*ਕ੍ਰਿ. ਅਕ. ਮੁੱਕਣਾ*—ਅੱਜ ਸਵੇਰ ਦਾ ਕੰਮ ਹੀ ਨਹੀਂ ਨਿੱਬੜ ਰਿਹਾ, ਪਤਾ ਨਹੀਂ ਕੀ ਗੱਲ ਹੈ।

**ਨਿਬੇੜਨਾ**—*ਕ੍ਰਿ. ਸਕ. ਖ਼ਤਮ ਕਰਨਾ, ਮੁਕਾਉਣਾ , ਫ਼ੈਸਲਾ ਕਰਨਾ*—ਕੀ ਗੱਲ ਹੈ ਤੂੰ ਸਵੇਰ ਦਾ ਇਹ ਕੰਮ ਨਿਬੇੜਿਆ ਹੀ ਨਹੀਂ; ਤੁਹਾਨੂੰ ਝਗੜਾ ਆਪਸ ਵਿਚ ਬਹਿ ਕੇ ਨਿਬੇੜ ਲੈਣਾ ਚਾਹੀਦਾ ਹੈ।

**ਨਿਭਣਾ**—*ਕ੍ਰਿ. ਅਕ. ਗੁਜ਼ਾਰਾ ਹੋਣਾ, ਨਿਰਬਾਹ ਹੋਣਾ*—ਤੁਸੀਂ ਨੌਕਰ ਤਾਂ ਉਸਨੂੰ ਰੱਖ ਲਿਆ ਹੈ ਪਰ ਤੁਹਾਡੀ ਉਸ ਨਾਲ ਨਿਭਣੀ ਨਹੀਂ।

**ਨਿਭਾਉਣਾ**—*ਕ੍ਰਿ. ਸਕ. ਸਿਰੇ ਚਾੜ੍ਹਨਾ, ਪੂਰਾ ਕਰਨਾ; ਗੁਜ਼ਾਰਾ ਕਰਨਾ*—ਸਾਨੂੰ ਆਪਣੀਆ ਜ਼ਿੰਮੇਵਾਰੀਆਂ ਨੂੰ ਇਮਾਨਦਾਰੀ ਨਾਲ ਨਿਭਾਉਣਾ ਚਾਹੀਦਾ ਹੈ; ਭਾਵੇਂ ਸਾਡਾ ਨੌਕਰ ਬਹੁਤਾ ਹੁਸ਼ਿਆਰ ਤਾਂ ਨਹੀਂ ਪਰ ਮਜਬੂਰੀ ਕਾਰਣ ਅਜੇ ਤਕ ਉਸ ਨਾਲ ਨਿਭਾ ਰਹੇ ਹਾਂ।

**ਨਿਮਸਕਾਰਨਾ**—*ਕ੍ਰਿ. ਸਕ. ਨਮਸਕਾਰ ਕਰਨਾ, ਪ੍ਰਣਾਮ ਕਰਨਾ*—ਆਪਣੇ ਤੋਂ ਵੱਡਿਆਂ ਨੂੰ ਨਿਮਸਕਾਰਨਾ ਸਾਡਾ ਫ਼ਰਜ਼ ਹੈ।

**ਨਿਮਨ ਲਿਖਤ**—*ਵਿ. ਹੇਠਾਂ ਲਿਖਿਆ*—ਵਿਦਿਆਰਥੀਆਂ ਨੂੰ ਹਰ ਪਾਠ ਤੋਂ ਬਾਅਦ ਨਿਮਨ ਲਿਖਤ ਪ੍ਰਸ਼ਨਾਂ ਨੂੰ ਵੀ ਧਿਆਨ ਵਿਚ ਰੱਖਣਾ ਚਾਹੀਦਾ ਹੈ।

**ਨਿਮਰ**—*ਵਿ. ਹਲੀਮ*—ਨਿਮਰ ਆਦਮੀ ਨੂੰ ਹਰ ਕੋਈ ਪਸੰਦ ਕਰਦਾ ਹੈ।

**ਨਿਮਰਤਾ**—*ਇ. ਹਲੀਮੀ*—ਵਿਰੋਧੀ ਨੂੰ ਜਿੱਤਣ ਲਈ ਨਿਮਰਤਾ ਸਭ ਤੋਂ ਵਧੀਆਂ ਹਥਿਆਰ ਹੈ।

**ਨਿਮਾਣਾ**—*ਵਿ. ਜੋ ਹੰਕਾਰ ਨਾ ਕਰੇ , ਜਿਸ ਦੀ ਕੋਈ ਇੱਜ਼ਤ ਨਾ ਕਰੇ*—ਦੌਲਤ ਦੇ ਹੁੰਦਿਆਂ ਕੋਈ ਹੀ ਨਿਮਾਣਾ ਰਹਿ ਸਕਦਾ ਹੈ ; ਪਰਮਾਤਮਾ ਨਿਮਾਣਿਆ ਦਾ ਮਾਣ ਹੈ।

**ਨਿਮੋਝੂਣਾ**—*ਵਿ. ਜਿਸ ਨੂੰ ਸ਼ਰਮ ਆਵੇ ; ਉਦਾਸ, ਨਿਰਾਸ*—ਗੁੱਸੇ ਵਿਚ ਉਸ ਨੇ ਰਾਮ ਨੂੰ ਗਾਲ੍ਹ ਤਾਂ ਕੱਢ ਦਿੱਤੀ ਪਰ ਹੁਣ ਬੜਾ ਨਿਮੋਝੂਣਾ ਹੈ; ਤਾਰਾ ਸਿੰਘ ਦਾ ਨਾਂ ਪਾਸ ਹੋਣ ਵਾਲੇ ਵਿਦਿਆਰਥੀਆਂ ਦੀ ਸੂਚੀ ਵਿਚ ਨਾ ਆਉਣ ਕਰਕੇ ਉਹ ਅੱਜ ਨਿਮੋਝੂਣਾ ਸੀ।

**ਨਿਯਤ**—*ਵਿ. ਨਿਸ਼ਚਿਤ*—ਉਮੀਦ ਹੈ ਤੁਸੀਂ ਨਿਯਤ ਸਮੇਂ ਤੇ ਜ਼ਰੂਰ ਪੁੱਜ ਜਾਉਗੇ।

**ਨਿਯਮ**—*ਪੁ. ਅਸੂਲ, ਕਾਇਦਾ*—ਬਸੰਤ ਸਿੰਘ ਆਪਣੇ ਨਿਯਮ ਦਾ ਬੜਾ ਪੱਕਾ ਹੈ ; ਜੇ ਨਿਯਮ ਪਤਾ ਹੋਵੇ ਤਾਂ ਕੋਈ ਵੀ ਸਵਾਲ ਗ਼ਲਤ ਨਹੀਂ ਹੁੰਦਾ ।

**ਨਿਯਮਬੱਧ**—*ਵਿ. ਨਿਯਮਾਂ ਵਿਚ ਬੱਝਾ ਹੋਇਆ*—ਸਾਨੂੰ ਨਿਯਮ ਅਨੁਸਾਰ ਆਪਣੇ ਜੀਵਨ ਨੂੰ ਨਿਯਮਬੱਧ ਬਣਾਉਣਾ ਚਾਹੀਦਾ ਹੈ ; ਨਿਯਮਬੱਧ ਰੂਪ ਵਿਚ ਕੀਤੀ ਕਸਰਤ ਸਰੀਰ ਨੂੰ ਚੁਸਤ ਅਤੇ ਫੁਰਤੀਲਾ ਰੱਖਦੀ ਹੈ।

**ਨਿਯਮਾਵਲੀ**—*ਇ. ਨਿਯਮਾਂ ਦੀ ਸੂਚੀ*—ਗਣਿਤ ਵਿਚ ਨਵਾਂ ਤਰੀਕਾ ਸ਼ੁਰੂ ਹੋਣ ਤੋਂ ਪਹਿਲਾਂ ਨਿਯਮਾਵਲੀ ਦਿੱਤੀ ਹੁੰਦੀ ਹੈ।

**ਨਿਯੁਕਤ**—*ਵਿ. ਕਿਸੇ ਕੰਮ ਤੇ ਲਾਇਆ ਹੋਇਆ*—ਮੇਰੇ ਚਾਚਾ ਜੀ ਇੰਜੀਨੀਅਰਿੰਗ ਕਰਨ ਉਪਰੰਤ ਬਿਜਲੀ ਬੋਰਡ ਵਿਚ ਇੰਜੀਨੀਅਰ ਨਿਯੁਕਤ ਹੋ ਗਏ ਹਨ।

**ਨਿਯੁਕਤੀ**—*ਇ. ਨਿਯੁਕਤ ਹੋਣ ਜਾਂ ਕਰਨ ਦਾ ਭਾਵ, ਤਾਇਨਾਤ*—ਉਸ ਦੀ ਨਿਯੁਕਤੀ ਤਾਂ ਹੋ ਗਈ ਪਰ ਅਜੇ ਨਿਯੁਕਤੀ ਪੱਤਰ ਨਹੀਂ ਮਿਲਿਆ।

**ਨਿਯੁਕਤੀ ਪੱਤਰ**—*ਪੁ. ਉਹ ਪੱਤਰ ਜਿਸ ਅਨੁਸਾਰ ਕਿਸੇ ਨੂੰ ਨਿਯੁਕਤ ਕੀਤਾ ਗਿਆ ਹੋਵੇ*—ਨਿਯੁਕਤੀ ਪੱਤਰ ਮਿਲਣ ਦੀ ਖੁਸ਼ੀ ਕੁਝ ਅਜੀਬ ਹੀ ਹੁੰਦੀ ਹੈ।

**ਨਿਰਸੰਕੋਚ**—*ਕ੍ਰਿ. ਵਿ. ਬਿਨਾਂ ਕਿਸੇ ਸੰਕੋਚ ਤੋਂ*—ਤੂੰ ਡਰ ਨਾ ਸਾਰੀ ਗੱਲ ਨਿਰਸੰਕੋਚ ਦੱਸ ਦੇ।

**ਨਿਰਛਲ**—*ਵਿ. ਜਿਸ ਦੇ ਦਿਲ ਵਿਚ ਕਪਟ ਨਾ ਹੋਵੇ*—ਛੋਟੇ ਬੱਚੇ ਹਮੇਸ਼ਾ ਨਿਰਛਲ ਹੁੰਦੇ ਹਨ।

**ਨਿਰਣਾ**—*ਪੁ. ਫ਼ੈਸਲਾ*—ਕੋਈ ਵੀ ਨਿਰਣਾ ਲੈਣ ਤੋਂ ਪਹਿਲਾਂ ਸੋਚ ਵਿਚਾਰ ਲੈਣਾ ਚਾਹੀਦਾ ਹੈ।

**ਨਿਰੰਤਰ**—*ਕ੍ਰਿ. ਵਿ. ਲਗਾਤਾਰ*—ਖੇਤੀ ਲਈ ਬਿਜਲੀ ਦਾ ਨਿਰੰਤਰ ਮਿਲਣਾ ਬਹੁਤ ਜ਼ਰੂਰੀ ਹੈ।

**ਨਿਰਦੇਸ਼ਕ**—*ਪੁ. ਕਿਸੇ ਮਹਿਕਮੇ ਦਾ ਮੁੱਖ ਅਧਿਕਾਰੀ; ਨਾਟਕ ਤੇ ਫ਼ਿਲਮਾਂ ਦੇ ਪਾਤਰਾਂ ਦੀ ਅਗਵਾਈ ਕਰਨ ਵਾਲਾ ਵਿਅਕਤੀ*—ਅੱਜ ਦੀ ਕਿਸਾਨ ਸਭਾ ਦੀ ਪ੍ਰਧਾਨਗੀ ਖੇਤੀ ਬਾੜੀ ਦੇ ਨਿਰਦੇਸ਼ਕ ਕਰਨਗੇ; ਹਰ ਨਾਟਕ ਦੀ ਸਫਲਤਾ ਨਿਰਦੇਸ਼ਕ ਦੀ ਸਿਆਣਪ ਤੇ ਸੂਝ ਤੇ ਨਿਰਭਰ ਕਰਦੀ ਹੈ।

**ਨਿਰਦੇਸ਼ਨ**—*ਪੁ. ਨਿਰਦੇਸ਼ ਦੇਣ ਦੀ ਕਿਰਿਆ ਜਾਂ ਭਾਵ*—ਸੱਤਵੀ ਜਮਾਤ ਦੇ ਬੱਚਿਆਂ ਨੇ ਸੁਚੱਜੀ ਅਧਿਆਪਕਾ ਦੇ ਨਿਰਦੇਸ਼ਨ ਹੇਠ ਇਕ ਨਾਟਕ ਖੇਡਿਆ।

**ਨਿਰਦੋਸ਼**—*ਵਿ. ਜਿਸ ਦਾ ਕੋਈ ਦੋਸ਼ ਨਾ ਹੋਵੇ*—ਹੁਣ ਕਿਸੇ ਨੂੰ ਵੀ ਕੋਈ ਸ਼ੱਕ ਨਹੀਂ ਰਿਹਾ ਕਿ ਉਹ ਇਸ ਮਾਮਲੇ ਵਿਚ ਨਿਰਦੋਸ਼ ਹੈ।

**ਨਿਰਨੇ ਕਾਲਜੇ**—*ਕ੍ਰਿ. ਵਿ. ਬਿਨਾਂ ਕੁਝ ਖਾਣ ਜਾਂ ਪੀਣ ਤੋਂ*—ਤੈਨੂੰ ਇਹ ਦਵਾਈ ਨਿਰਨੇ ਕਾਲਜੇ ਨਹੀਂ ਲੈਣੀ ਚਾਹੀਦੀ।

**ਨਿਰਪੱਖ**—*ਵਿ.* ਜੋ ਕਿਸੇ ਦਾ ਪੱਖ ਨਾ ਕਰੇ—ਦੋ ਬੰਦਿਆਂ ਦੇ ਝਗੜੇ ਨੂੰ ਕੋਈ ਨਿਰਪੱਖ ਆਦਮੀ ਹੀ ਨਿਬੇੜ ਸਕਦਾ ਹੈ।

**ਨਿਰਬਲ**—*ਵਿ.* ਕਮਜ਼ੋਰ—ਨਿਰਬਲ ਮਨੁੱਖ ਤੇ ਹਰ ਕੋਈ ਰੋਹਬ ਪਾਉਣ ਦੀ ਕੋਸ਼ਿਸ਼ ਕਰਦਾ ਹੈ।

**ਨਿਰਬਾਹ**—*ਪੁ.* ਗੁਜ਼ਾਰਾ—ਮਹਿੰਗਾਈ ਇੰਨੀ ਜ਼ਿਆਦਾ ਹੋ ਗਈ ਹੈ ਕਿ ਇੱਕ ਆਦਮੀ ਦੀ ਕਮਾਈ ਨਾਲ ਪਰਿਵਾਰ ਦਾ ਨਿਰਬਾਹ ਨਹੀਂ ਹੋ ਸਕਦਾ।

**ਨਿਰਭਰ**—*ਕ੍ਰਿ. ਵਿ.* ਕਿਸੇ ਦੇ ਆਸਰੇ ਠਹਿਰਿਆ ਹੋਇਆ—ਚੰਗੀ ਫ਼ਸਲ ਦਾ ਹੋਣਾ ਸਮੇਂ ਸਿਰ ਵਰਖਾ ਹੋਣ ਤੇ ਹੀ ਨਿਰਭਰ ਹੁੰਦਾ ਹੈ।

**ਨਿਰਭੈ**—*ਵਿ.* ਜਿਸ ਨੂੰ ਕੋਈ ਡਰ ਨਾ ਹੋਵੇ—ਜੇ ਤੁਸੀਂ ਸੱਚੇ ਹੋ ਤਾਂ ਆਪਣਾ ਕੰਮ ਨਿਰਭੈ ਹੋ ਕੇ ਕਰਦੇ ਜਾਉ।

**ਨਿਰਮਲ**—*ਵਿ.* ਮੈਲ ਰਹਿਤ, ਸਾਫ਼ ; ਪਵਿੱਤਰ—ਸਾਨੂੰ ਪੀਣ ਲਈ ਹਮੇਸ਼ਾ ਨਿਰਮਲ ਪਾਣੀ ਵਰਤਣਾ ਚਾਹੀਦਾ ਹੈ; ਪਰਮਾਤਮਾ ਦਾ ਸਿਮਰਨ ਮਨ ਨੂੰ ਨਿਰਮਲ ਕਰਦਾ ਹੈ।

**ਨਿਰਮਾਣ**—*ਪੁ.* ਉਸਾਰੀ—ਭਾਸ਼ਾ ਵਿਭਾਗ ਦੀ ਇਮਾਰਤ ਅਜੇ ਨਿਰਮਾਣ ਅਧੀਨ ਹੈ।

**ਨਿਰਲੇਪ**—*ਵਿ.* ਜਿਸ ਤੇ ਕਿਸੇ ਚੀਜ਼ ਦਾ ਅਸਰ ਨਾ ਹੋਵੇ—ਸੱਚੇ ਭਗਤ ਦੁਨੀਆ ਦੇ ਝਗੜਿਆਂ ਤੋਂ ਨਿਰਲੇਪ ਹੁੰਦੇ ਹਨ।

**ਨਿਰਵਿਘਨ**—*ਕ੍ਰਿ. ਵਿ.* ਬਿਨਾਂ ਰੁਕਾਵਟ ਤੋਂ—ਅਖੰਡ ਪਾਠ ਸਾਹਿਬ ਦੇ ਆਰੰਭ ਕਰਨ ਤੋਂ ਪਹਿਲਾਂ ਨਿਰਵਿਘਨ ਸਮਾਪਤੀ ਲਈ ਅਰਦਾਸ ਕੀਤੀ ਜਾਂਦੀ ਹੈ।

**ਨਿਰਵੈਰ**—*ਵਿ.* ਵੈਰ ਰਹਿਤ—ਸਾਨੂੰ ਜ਼ਿੰਦਗੀ ਵਿਚ ਨਿਰਵੈਰ ਭਾਵ ਨਾਲ ਵਿਚਰਨਾ ਚਾਹੀਦਾ ਹੈ।

**ਨਿਰਾ**—*ਵਿ.* ਕੇਵਲ, ਸਿਰਫ਼; ਬਿਲਕੁਲ ; ਇੱਕੋ ਹੀ, ਇਕੱਲਾ—ਉਹ ਨਿਰਾ ਇਮਾਨਦਾਰ ਹੀ ਨਹੀਂ ਸਗੋਂ ਨਿਮਰ ਵੀ ਹੈ ; ਉਹ ਨਿਰਾ ਮੂਰਖ ਹੈ; ਕਲ੍ਹ ਸਕੂਲ ਵਿਚੋਂ ਨਿਰਾ ਮੈਂ ਹੀ ਨਹੀਂ ਹੋਰ ਵੀ ਕਈ ਵਿਦਿਆਰਥੀ ਗੈਰ-ਹਾਜ਼ਰ ਸਨ।

**ਨਿਰਾਸ**—*ਵਿ.* ਜਿਸ ਨੂੰ ਆਸ ਨਾ ਹੋਵੇ, ਮਾਯੂਸ ; ਉਦਾਸ—ਨਿਰਾਸ ਹੋਣ ਦੀ ਲੋੜ ਨਹੀਂ ਉਹ ਤੇਰੀ ਜ਼ਰੂਰ ਮਦਦ ਕਰੇਗਾ; ਕੀ ਗੱਲ ਹੈ ਤੂੰ ਸਵੇਰ ਦਾ ਬੜਾ ਨਿਰਾਸ ਹੈਂ।

**ਨਿਰਾਦਰ**—*ਪੁ.* ਅਪਮਾਨ, ਬੇਇੱਜ਼ਤੀ—ਛੋਟਿਆਂ ਨੂੰ ਵੱਡਿਆਂ ਦਾ ਕਦੇ ਵੀ ਨਿਰਾਦਰ ਨਹੀਂ ਕਰਨਾ ਚਾਹੀਦਾ।

**ਨਿਰਾਦਰੀ**—*ਇ.* ਨਿਰਾਦਰ, ਅਪਮਾਨ—ਸਾਰਿਆਂ ਦੇ ਸਾਹਮਣੇ ਜੋ ਤੁਸੀਂ ਮੇਰੀ ਇਸ ਤਰ੍ਹਾਂ ਨਿਰਾਦਰੀ ਕੀਤੀ, ਇਹ ਚੰਗੀ ਗੱਲ ਨਹੀਂ।

**ਨਿਰਾਪੁਰਾ**—*ਵਿ.* ਉੱਕਾ ਹੀ, ਬਿਲਕੁਲ—ਨਿਰਾਪੁਰਾ ਦੂਜੇ ਤੇ ਨਿਰਭਰ ਕਰਨਾ ਠੀਕ ਨਹੀਂ ਹੁੰਦਾ ਕੁਝ ਆਪ ਵੀ ਕੰਮ ਕਰ ਲੈਣਾ ਚਾਹੀਦਾ ਹੈ।

**ਨਿਰਾਰਥਕ**—*ਵਿ.* ਅਰਥ ਰਹਿਤ, ਫ਼ਜ਼ੂਲ—ਰੋਟੀ-ਰਾਟੀ, ਕੰਮ-ਸੰਮ, ਗੱਪ-ਸ਼ੱਪ, ਸ਼ਬਦਾਂ ਵਿਚ ਰਾਟੀ, ਸੰਮ, ਸ਼ੱਪ, ਨਿਰਾਰਥਕ ਸ਼ਬਦ ਹਨ; ਨਿਰਾਰਥਕ ਗੱਲਾਂ ਕਰਨ ਦਾ ਕੀ ਫ਼ਾਇਦਾ, ਕੋਈ ਕੰਮ ਕਰਕੇ ਵਿਖਾਉ।

**ਨਿਰੀਖਕ**—*ਵਿ.* ਪੜਤਾਲ ਕਰਨ ਵਾਲਾ—ਨਿਰੀਖਕ ਨੂੰ ਨਿਰਪੱਖ ਸੋਚ ਦਾ ਧਾਰਨੀ ਹੋਣਾ ਚਾਹੀਦਾ ਹੈ।

**ਨਿਰੋਲ**—*ਵਿ.* ਖ਼ਾਲਸ, ਅਸਲੀ; ਕੇਵਲ—ਅੱਜ ਕਲ੍ਹ ਨਿਰੋਲ ਚੀਜ਼ ਘੱਟ ਹੀ ਮਿਲਦੀ ਹੈ; ਬਾਲ ਸੰਦੇਸ਼ ਨਿਰੋਲ ਬੱਚਿਆਂ ਦਾ ਰਸਾਲਾ ਹੈ।

**ਨਿਲਾਮੀ**—*ਇ.* ਬੋਲੀ—ਸਬਜ਼ੀ ਮੰਡੀ ਵਿਚ ਹਰੇਕ ਚੀਜ਼ ਨਿਲਾਮੀ ਤੇ ਵਿਕਦੀ ਹੈ।

**ਨਿਵਣਾ**—*ਕ੍ਰਿ. ਅਕ.* ਝੁਕਣਾ; ਨੀਵਾਂ ਹੋਣਾ—ਜਦੋਂ ਮੈਂ ਨਿਵਦਾ ਹਾਂ ਤਾਂ ਮੇਰੀ ਪਿੱਠ ਵਿਚ ਦਰਦ ਹੁੰਦੀ ਹੈ; ਕਈ ਆਦਮੀ ਨੁਕਸਾਨ ਬਰਦਾਸ਼ਤ ਕਰ ਲੈਂਦੇ ਹਨ ਪਰ ਕਿਸੇ ਅੱਗੇ ਨਿਵਦੇ ਨਹੀਂ।

**ਨਿਵਾਉਣਾ**—*ਕ੍ਰਿ. ਸਕ.* ਝੁਕਾਉਣਾ; ਨੀਵਾਂ ਕਰਨਾ, ਹੇਠੀ ਵਿਖਾਉਣਾ—ਬੱਚਿਆਂ ਨੂੰ ਹਰ ਰੋਜ਼ ਸਵੇਰੇ ਉੱਠ ਕੇ ਮਾਪਿਆਂ ਅੱਗੇ ਸੀਸ ਨਿਵਾਉਣਾ ਚਾਹੀਦਾ ਹੈ ; ਅਸੀਂ ਪੂਰਾ ਜ਼ੋਰ ਲਾਉਣ ਤੇ ਵੀ ਉਸ ਨੂੰ ਨਿਵਾ ਨਾ ਸਕੇ।

**ਨਿਵਾਸ**—*ਪੁ.* ਰਿਹਾਇਸ਼—ਅੱਜ ਕਲ੍ਹ ਤੁਹਾਡਾ ਨਿਵਾਸ ਕਿੱਥੇ ਹੈ ?

**ਨਿਵਾਸ-ਸਥਾਨ**—*ਪੁ.* ਰਿਹਾਇਸ਼ ਦੀ ਥਾਂ, ਰਹਿਣ ਦੀ ਥਾਂ—ਕਲ੍ਹ ਸਵੇਰੇ ਨੌਂ ਵਜੇ ਮੇਰੇ ਮਿੱਤਰ ਦੇ ਨਿਵਾਸ ਸਥਾਨ ਤੇ ਕੀਰਤਨ ਹੋਣਾ ਹੈ।

**ਨਿਵਾਣ**—*ਇ.* ਨੀਵੀਂ ਧਰਤੀ, ਨੀਵੀਂ ਥਾਂ; ਨੀਵਾਂ ਪਾਸਾ, ਢਲਵਾਣ—ਸਾਡਾ ਘਰ ਸੜਕ ਦੀ ਸਤ੍ਹਾ ਤੋਂ ਕਾਫ਼ੀ ਨਿਵਾਣ ਵਿਚ ਹੈ; ਇਸ ਥਾਂ ਤੋਂ ਅੱਗੇ ਨਿਵਾਣ ਸ਼ੁਰੂ ਹੋ ਜਾਂਦੀ ਹੈ।

**ਨਿਵਾਰਨ**—*ਪੁ.* ਦੂਰ ਕਰਨਾ ਜਾਂ ਹਟਾਉਣ ਦਾ ਭਾਵ—ਪਰਮਾਤਮਾ ਦਾ ਨਾ ਜਪਣ ਨਾਲ ਸਾਰਿਆਂ ਕਸ਼ਟਾਂ ਦਾ ਨਿਵਾਰਨ ਹੋ ਜਾਂਦਾ ਹੈ।

**ਨੀਅਤ**—*ਇ.* ਮਨ ਦਾ ਸੰਕਲਪ—ਮੈਨੂੰ ਕਈ ਦਿਨਾਂ ਤੋਂ ਆਪਣੇ ਨੌਕਰ ਦੀ ਨੀਅਤ ਖ਼ਰਾਬ ਲਗਦੀ ਸੀ।

**ਨੀਅਤ ਫਿੱਟਣਾ**—*ਮੁਹਾ.* ਬਦਨੀਅਤ ਹੋਣਾ—ਕਿਸੇ ਦੀ ਚੀਜ਼ ਵੇਖ ਕੇ ਨੀਅਤ ਫਿੱਟਣਾ ਚੰਗੀ ਆਦਤ ਨਹੀਂ ਹੁੰਦੀ।

**ਨੀਂਹ**—*ਇ.* ਬੁਨਿਆਦ—ਨੀਂਹਾਂ ਘੱਟੋ ਘੱਟ ਚਾਰ ਫੁੱਟ ਡੂੰਘੀਆਂ ਹੋਣੀਆਂ ਚਾਹੀਦੀਆਂ ਹਨ।

**ਨੀਂਹ ਰੱਖਣਾ**—*ਮੁਹਾ.* ਕਿਸੇ ਕੰਮ ਨੂੰ ਸ਼ੁਰੂ ਕਰਨਾ—ਤੁਸੀਂ ਆਪਣੇ ਮਕਾਨ ਦੀ ਨੀਂਹ ਕਦੋਂ ਰੱਖ ਰਹੇ ਹੋ ?

**ਨੀਚ**—*ਵਿ.* ਕਮੀਨਾ, ਘਟੀਆ—ਤੇਰੇ ਵਰਗਾ ਨੀਚ ਆਦਮੀ ਮੈਂ ਪਹਿਲੀ ਵਾਰ ਵੇਖਿਆ ਹੈ।

**ਨੀਚਤਾ**—*ਇ.* ਘਟੀਆਪਨ, ਹੋਛਾਪਣ—ਕਈ ਵਿਅਕਤੀਆਂ ਨੂੰ ਨੀਚਤਾ ਦਾ ਕੰਮ ਕਰਨ ਲੱਗਿਆਂ ਬਿਲਕੁਲ ਸ਼ਰਮ ਨਹੀਂ ਆਉਂਦੀ। ਕਿਸੇ ਦੀ ਮਜਬੂਰੀ ਦਾ ਫ਼ਾਇਦਾ ਉਠਾਉਣਾ ਨੀਚਤਾ ਦਾ ਕੰਮ ਹੈ।

**ਨੀਝ**—*ਇ. ਨਜ਼ਰ, ਅੱਖਾਂ ਟਿਕਾ ਕੇ ਵੇਖਣ ਦਾ ਭਾਵ*—ਮੇਰੀ ਨੀਝ ਕਮਜ਼ੋਰ ਹੋ ਗਈ ਹੈ; ਕੀ ਗੱਲ ਹੈ ਤੂੰ ਮੇਰੇ ਵੱਲ ਨੀਝ ਲਾ ਕੇ ਵੇਖ ਰਿਹਾ ਹੈਂ?

**ਨੀਤੀ**—*ਇ. ਸਿਆਸਤ*—ਅੱਜ ਕਲ੍ਹ ਦੇ ਸਮੇਂ ਵਿਚ ਉਹੀ ਨੇਤਾ ਸਫਲ ਹੋ ਸਕਦਾ ਹੈ ਜਿਹੜਾ ਨੀਤੀ ਵਿਚ ਨਿਪੁੰਨ ਹੋਵੇ।

**ਨੀਤੀਵਾਨ**—*ਵਿ. ਨੀਤੀ ਜਾਣਨ ਵਾਲਾ, ਸਿਆਸਤ ਜਾਣਨ ਵਾਲਾ*—ਪੰਡਤ ਨਹਿਰੂ ਦੁਨੀਆ ਦੇ ਚੋਣੀ ਨੀਤੀਵਾਨਾਂ ਵਿਚੋਂ ਮੰਨੇ ਜਾਂਦੇ ਸਨ।

**ਨੀਂਦ, ਨੀਂਦਰ**—*ਇ. ਸੌਣ ਦੀ ਹਾਲਤ*—ਗੱਡੀ ਜਾਂ ਬੱਸ ਵਿਚ ਸਫ਼ਰ ਕਰਨ ਲੱਗਿਆਂ ਨੀਂਦਰ ਆ ਹੀ ਜਾਂਦੀ ਹੈ।

**ਨੀਂਦ ਹਰਾਮ ਹੋਣਾ**—*ਮੁਹਾ. ਚਿੰਤਾ ਕਾਰਣ ਨੀਂਦ ਉੱਡ ਜਾਣਾ*—ਜਵਾਨ ਬੇਟੀ ਦਾ ਫ਼ਿਕਰ ਮਾਪਿਆਂ ਦੀ ਨੀਂਦ ਹਰਾਮ ਕਰ ਦਿੰਦਾ ਹੈ।

**ਨੀਰ**—*ਪੁ. ਜਲ, ਪਾਣੀ*—ਚਸ਼ਮਿਆਂ ਦਾ ਨੀਰ ਬੜਾ ਸਵੱਛ ਤੇ ਨਿਰਮਲ ਹੁੰਦਾ ਹੈ।

**ਨੀਰਾ, ਨੀਰਾ ਚਾਰਾ**—*ਪੁ. ਘਾਹ, ਪੱਠੇ ਆਦਿ*—ਜੋਤੀ ਮੱਝ ਨੂੰ ਨੀਰਾ ਪਾਉਣ ਵਿਚ ਰੁੱਝੀ ਹੋਈ ਹੈ।

**ਨੀਲ**—*ਪੁ. ਇਕ ਨੀਲਾ ਰੰਗ ਜਿਹੜਾ ਚਿੱਟੇ ਕੱਪੜਿਆਂ ਨੂੰ ਧੋਣ ਤੋਂ ਮਗਰੋਂ ਪਾਣੀ ਵਿਚ ਘੋਲ ਕੇ ਲਾਇਆ ਜਾਂਦਾ ਹੈ*—ਕੱਪੜਿਆਂ ਨੂੰ ਨੀਲ ਧਿਆਨ ਨਾਲ ਲਾਉਣਾ ਕਿਤੇ ਜ਼ਿਆਦਾ ਨਾ ਲੱਗ ਜਾਵੇ।

**ਨੀਲਗਿਰੀ**—*ਪੁ. ਦੱਖਣ ਦੇ ਇਕ ਪਹਾੜ ਦਾ ਨਾਂ*—ਨੀਲਗਿਰੀ ਵਿਖੇ ਹਵਾਈ ਸੈਨਾ ਦਾ ਸਿਖਲਾਈ ਕੇਂਦਰ ਹੈ।

**ਨੀਲਾ**—*ਵਿ. ਨੀਲੇ ਰੰਗ ਦਾ*—ਅਕਾਲੀ ਨੀਲੀ ਪਗੜੀ ਬੰਨ੍ਹਦੇ ਹਨ।

**ਨੀਲਾ ਥੋਥਾ**—*ਪੁ. ਇਕ ਪ੍ਰਕਾਰ ਦਾ ਜ਼ਹਿਰੀਲਾ ਨੀਲਾ ਪੱਥਰ*—ਪੁਸਤਕਾਂ ਦੀ ਜਿਲਦਬੰਦੀ ਲਈ ਲੇਟੀ ਤਿਆਰ ਕਰਨ ਸਮੇਂ ਨੀਲੇ ਥੋਥੇ ਦੀ ਵਰਤੋਂ ਕੀਤੀ ਜਾਂਦੀ ਹੈ; ਨੀਲਾ ਥੋਥਾ ਇਕ ਪ੍ਰਕਾਰ ਦਾ ਜ਼ਹਿਰ ਹੈ।

**ਨੀਵਾਂ**—*ਵਿ. ਘੱਟ ਉੱਚਾ, ਝੁਕਿਆ ਹੋਇਆ, ਘੱਟ ਤਰੱਕੀ ਵਾਲਾ*—ਇਹ ਸਕੂਲ ਨੀਵਾਂ ਹੈ; ਜਦੋਂ ਦਰਖ਼ਤ ਫਲਦਾਰ ਹੋ ਜਾਵੇ ਤਾਂ ਉਸ ਦੀਆਂ ਟਾਹਣੀਆਂ ਨੀਵੀਆਂ ਹੋ ਜਾਂਦੀਆਂ ਹਨ; ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਨੀਵੇਂ ਆਦਮੀਆਂ ਨਾਲ ਬਰਾਬਰੀ ਦਾ ਸਲੂਕ ਕਰੀਏ।

**ਨੀਵੀਂ ਪਾਉਣਾ**—*ਮੁਹਾ. ਸ਼ਰਮਿੰਦਾ ਹੋਣਾ*—ਗ਼ਲਤੀ ਕਰਨ ਤੋਂ ਪਹਿਲਾਂ ਸੋਚਣਾ ਸੀ ਹੁਣ ਨੀਵੀਂ ਪਾਉਣ ਦਾ ਕੀ ਫ਼ਾਇਦਾ।

**ਨੁਸਖ਼ਾ**—*ਪੁ. ਡਾਕਟਰ ਵਲੋਂ ਦੱਸੀ ਜਾਣ ਵਾਲੀ ਦਵਾਈ; ਉਹ ਪਰਚੀ ਜਿਸ ਉੱਤੇ ਬੀਮਾਰ ਆਦਿ ਲਈ ਦਵਾਈ ਲਿਖੀ ਹੁੰਦੀ ਹੈ*—ਮੈਂ ਤੁਹਾਨੂੰ ਖੰਘ ਦੂਰ ਕਰਨ ਲਈ ਇਕ ਦੋ ਨੁਸਖ਼ੇ ਦੱਸਾਂਗਾ; ਮੇਰੇ ਕੋਲੋਂ ਡਾਕਟਰ ਦਾ ਪਹਿਲਾ ਨੁਸਖ਼ਾ ਗੁੰਮ ਹੋ ਗਿਆ ਹੈ।

**ਨੁਹਾਉਣਾ**—*ਕ੍ਰਿ. ਸਕ. ਇਸ਼ਨਾਨ ਕਰਾਉਣਾ*—ਰਾਮ ਕੌਰ ਆਪਣੇ ਛੋਟੇ ਕਾਕੇ ਨੂੰ ਹਰ ਰੋਜ਼ ਨੁਹਾਉਂਦੀ ਹੈ।

**ਨੁਹਾਰ**—*ਇ. ਸ਼ਕਲ, ਮੁਹਾਂਦਰਾ*—ਪੰਮੀ ਦੀ ਨੁਹਾਰ ਐਨ ਉਸ ਦੀ ਮਾਂ ਨਾਲ ਮਿਲਦੀ ਹੈ।

**ਨੁਕਸ**—*ਪੁ. ਖ਼ਰਾਬੀ*—ਘੜੀ ਠੀਕ ਚਲ ਰਹੀ ਸੀ ਪਤਾ ਨਹੀਂ ਕੀ ਨੁਕਸ ਪੈ ਗਿਆ ਹੈ।

**ਨੁਕਸਾਨ**—*ਪੁ. ਘਾਟਾ, ਹਾਨੀ, ਹਰਜ*—ਵਪਾਰ ਵਿਚ ਨੁਕਸਾਨ ਵੀ ਹੋ ਸਕਦਾ ਹੈ ਅਤੇ ਫ਼ਾਇਦਾ ਵੀ; ਜੇ ਮੇਰਾ ਕੰਮ ਬਣ ਜਾਵੇ ਤਾਂ ਤੇਰਾ ਕੀ ਨੁਕਸਾਨ ਹੈ।

**ਨੁਕਤਾ**—*ਪੁ. ਬਿੰਦੀ, ਬਰੀਕ ਗੱਲ*—ਸ਼, ਖ਼, ਗ਼, ਜ਼, ਅਤੇ ਫ਼ ਹੇਠਾਂ ਨੁਕਤੇ ਪਾ ਕੇ ਪੰਜਾਬੀ ਵਿਚ ਵਾਧੂ ਧੁਨੀਆਂ ਪੈਦਾ ਕੀਤੀਆਂ ਗਈਆਂ ਹਨ; ਆਪਣੇ ਮੁਕੱਦਮੇ ਦੇ ਸਬੰਧ ਵਿਚ ਅਮਰੀਕ ਲਾਲ ਨੇ ਕੁਝ ਜ਼ਰੂਰੀ ਨੁਕਤੇ ਵਕੀਲ ਨੂੰ ਦੱਸੇ।

**ਨੁਕਤਾਚੀਨੀ**—*ਇ. ਨੁਕਸ ਜਾਂ ਐਬ ਕੱਢਣ ਦੀ ਕਿਰਿਆ*—ਨੁਕਤਾਚੀਨੀ ਕਰਨ ਦੀ ਆਦਤ ਚੰਗੀ ਨਹੀਂ ਹੁੰਦੀ।

**ਨੁੱਕਰ**—*ਇ. ਕੋਨਾ, ਗੁੱਠ, ਸਿਰਾ*—ਸਾਡੀ ਦੁਕਾਨ ਬਾਜ਼ਾਰ ਦੀ ਸਿਰ ਨੁੱਕਰ ਵਿਚ ਹੈ; ਮੇਰਾ ਦੁਪੱਟਾ ਸਿਰ ਨੁੱਕਰ ਤੋਂ ਫਟ ਗਿਆ ਹੈ।

**ਨੁੱਚੜਨਾ**—*ਕ੍ਰਿ. ਅਕ. ਕਿਸੇ ਗਿੱਲੀ ਜਾਂ ਰਸ ਵਾਲੀ ਚੀਜ਼ ਵਿਚੋਂ ਪਾਣੀ, ਰਸ ਆਦਿ ਬਾਹਰ ਆਉਣਾ*—ਸਵੈਟਰਾਂ ਨੂੰ ਤਾਰ ਤੇ ਖਿਲਾਰ ਦਿਉ, ਪਾਣੀ ਆਪਣੇ ਆਪ ਨੁੱਚੜ ਜਾਵੇਗਾ।

**ਨੁਮਾਇਸ਼**—*ਇ. ਕਿਸੇ ਵੀ ਚੀਜ਼ ਦੇ ਸਮੂਹ ਨੂੰ ਤਰਤੀਬ ਨਾਲ ਇਕ ਥਾਂ ਲਾ ਕੇ ਲੋਕਾਂ ਨੂੰ ਵਿਖਾਉਣ ਦਾ ਭਾਵ*—ਸਾਡੇ ਸ਼ਹਿਰ ਵਿਚ ਪੰਜਾਬੀ ਪੁਸਤਕਾਂ ਦੀ ਇਕ ਨੁਮਾਇਸ਼ ਲਾਈ ਜਾ ਰਹੀ ਹੈ।

**ਨੁਮਾਇਸ਼ੀ**—*ਵਿ. ਨੁਮਾਇਸ਼ ਸਬੰਧੀ, ਵਿਖਾਵੇ ਦਾ*—ਇਹ ਪੁਸਤਕਾਂ ਸਿਰਫ਼ ਨੁਮਾਇਸ਼ੀ ਹਨ, ਵਿਕਾਊ ਨਹੀਂ।

**ਨੁਮਾਇੰਦਾ**—*ਪੁ. ਪ੍ਰਤੀਨਿਧ*—ਭਾਰਤ ਵਲੋਂ ਭੇਜੇ ਨੁਮਾਇੰਦੇ ਨੇ ਸੰਯੁਕਤ ਰਾਸ਼ਟਰ ਦੀ ਅਸੈਂਬਲੀ ਵਿਚ ਭਾਰਤ ਵਲੋਂ ਵਧੀਆ ਨੁਮਾਇੰਦਗੀ ਕੀਤੀ।

**ਨੂਰ**—*ਪੁ. ਤੇਜ*—ਚਿਹਰੇ ਤੇ ਨੂਰ, ਅੱਖਾਂ ਵਿਚ ਚਮਕ ਅਤੇ ਗੱਠਿਆ ਹੋਇਆ ਸਰੀਰ ਤੰਦਰੁਸਤੀ ਦੀ ਨਿਸ਼ਾਨੀ ਹੈ।

**ਨੂਰਾਨੀ**—*ਵਿ. ਨੂਰ ਵਾਲਾ*—ਸੰਤਾਂ ਦਾ ਨੂਰਾਨੀ ਚਿਹਰਾ ਵੇਖ ਕੇ ਹਰ ਇਕ ਦੇ ਦਿਲ ਵਿਚ ਉਨ੍ਹਾਂ ਲਈ ਸਤਿਕਾਰ ਪੈਦਾ ਹੋ ਜਾਂਦਾ ਹੈ।

**ਨੇਸਤੀ**—*ਇ. ਆਲਸ, ਸੁਸਤੀ*—ਨੇਸਤੀ ਵਿਅਕਤੀ ਕਿਸੇ ਕੰਮ ਨੂੰ ਵੀ ਜਲਦੀ ਨਹੀਂ ਨਿਬੇੜ ਸਕਦਾ।

**ਨੇਹੁੰ**—*ਪੁ. ਮੁਹੱਬਤ, ਪਿਆਰ*—ਮਾਂ ਪਿਉ ਨੂੰ ਆਪਣੇ ਬੱਚਿਆਂ ਤੋਂ ਵੱਧ ਕਿਸੇ ਹੋਰ ਨਾਲ ਨੇਹੁੰ ਨਹੀਂ ਹੁੰਦਾ।

**ਨੇਕ**—*ਵਿ. ਚੰਗਾ, ਭਲਾ, ਭਲਾਮਾਣਸ, ਸ਼ਰੀਫ਼*—ਨੇਕ ਕੰਮ ਕਰ ਕੇ ਉਸ ਨੂੰ ਭੁੱਲ ਜਾਓ; ਪਿਤਾ ਤਾਂ ਉਸ ਦਾ ਬੜਾ ਨੇਕ ਸੀ ਪਤਾ ਨਹੀਂ ਮੁੰਡੇ ਨੂੰ ਕੀ ਹੋ ਗਿਆ ਹੈ।

**ਨੇਕਦਿਲ**—*ਵਿ. ਨੇਕ, ਸਾਊ*—ਨੇਕ ਦਿਲ ਇਨਸਾਨ ਸਮਾਜ ਵਿਚ ਘੱਟ ਹੀ ਮਿਲਦੇ ਹਨ।

**ਨੇਕ-ਨਾਮੀ**—*ਇ. ਸ਼ੋਭਾ*—ਮੈਂ ਕਿਸੇ ਦਾ ਭਾਵੇਂ ਕਿੰਨਾ ਹੀ ਭਲਾ ਕਿਉਂ ਨਾ ਕਰਾਂ ਮੈਨੂੰ ਕਦੇ ਨੇਕ-ਨਾਮੀ ਨਹੀਂ ਮਿਲਦੀ।

**ਨੇਕੀ**—*ਇ. ਭਲਾਈ, ਉਪਕਾਰ, ਭਲੇਮਾਣਸ ਹੋਣ ਦਾ ਭਾਵ*—ਕਿਸੇ ਨਾਲ ਕੀਤੀ ਨੇਕੀ ਕਦੇ ਨਾ ਕਦੇ ਕੰਮ ਆ ਹੀ ਜਾਂਦੀ ਹੈ; ਤੇਰੀ ਨੇਕੀ ਦਾ ਮੈਨੂੰ ਲਿਹਾਜ਼ ਹੈ ਨਹੀਂ ਤਾਂ ਮੈਂ ਤੈਨੂੰ ਜ਼ਰੂਰ ਸਜ਼ਾ ਦੇਂਦੀ ਸੀ।

**ਨੇਜ਼ਾ**—*ਪੁ. ਨੇਜ਼ਾ, ਭਾਲਾ*—ਪਿਛਲੇ ਸਮਿਆਂ ਯੁੱਧਾਂ ਵਿਚ ਨੇਜ਼ੇ ਆਦਿ ਦੀ ਵਰਤੋਂ ਕੀਤੀ ਜਾਂਦੀ ਸੀ।

**ਨੇਤਰ**—*ਪੁ. ਅੱਖ, ਨੈਣ*—ਦੁੱਖਦਾਈ ਘਟਨਾ ਸੁਣਦਿਆਂ ਹੀ ਸੋਹਣ ਦੇ ਨੇਤਰਾਂ ਵਿਚ ਅੱਥਰੂ ਵਗ ਤੁਰੇ।

**ਨੇਤਰ ਸੇਜਲ ਹੋਣਾ**—*ਮੁਹਾ. ਅੱਖਾਂ ਵਿਚ ਅੱਥਰੂ ਭਰ ਆਉਣਾ*—ਆਪਣੇ ਸਵਰਗੀ ਪਿਤਾ ਜੀ ਦੀ ਯਾਦ ਵਿਚ ਸੁਸ਼ੀਲ ਦੇ ਨੇਤਰ ਕਈ ਵਾਰੀ ਸਜਲ ਹੋ ਜਾਂਦੇ ਹਨ।

**ਨੇਤਰਹੀਣ**—*ਵਿ. ਅੰਨ੍ਹਾਂ*—ਨੇਤਰਹੀਣ ਵਿਅਕਤੀ ਦਾ ਡੰਗੋਰੀ ਹੀ ਸਹਾਰਾ ਹੁੰਦੀ ਹੈ।

**ਨੇਪਰੇ ਚਾੜ੍ਹਨਾ**—*ਮੁਹਾ. ਪੂਰਾ ਕਰਨਾ, ਸਿਰੇ ਚਾੜ੍ਹਨਾ*—ਇਕ ਕੰਮ ਨੂੰ ਨੇਪਰੇ ਚਾੜ੍ਹ ਕੇ ਹੀ ਦੂਜਾ ਕੰਮ ਸ਼ੁਰੂ ਕਰਨਾ ਚਾਹੀਦਾ ਹੈ।

**ਨੇਮ**—*ਪੁ. ਨਿਯਮ*—ਸਵਿੰਦਰ ਦਾ ਤਾਂ ਨੇਮ ਹੈ ਕਿ ਉਹ ਪਾਠ ਕੀਤੇ ਬਿਨਾਂ ਕੁਝ ਨਹੀਂ ਖਾਂਦੀ।

**ਨੇਮੀ**—*ਵਿ. ਨੇਮ ਕਰਨ ਵਾਲਾ, ਨੇਮ ਤੇ ਚੱਲਣ ਵਾਲਾ*—ਉਹ ਸਵੇਰ ਦੀ ਸੈਰ ਦਾ ਬੜਾ ਪੱਕਾ ਨੇਮੀ ਹੈ।

**ਨੇੜੇ**—*ਕ੍ਰਿ. ਵਿ. ਨਜ਼ਦੀਕ, ਕੋਲ*—ਜ਼ਰਾ ਮੇਰੇ ਨੇੜੇ ਹੋ ਕੇ ਬੈਠ ਜਾਉ।

**ਨੇੜੇ ਤੇੜੇ**—*ਕ੍ਰਿ. ਵਿ. ਨਜ਼ਦੀਕ, ਕੋਲ*—ਧੁੱਪ ਬੜੀ ਤੇਜ਼ ਹੋ ਗਈ ਹੈ, ਚਲੋ ਨੇੜੇ ਤੇੜੇ ਦੇ ਕਿਸੇ ਦਰਖ਼ਤ ਥੱਲੇ ਬੈਠੀਏ।

**ਨੈਣ**—*ਪੁ. ਅੱਖ, ਨੇਤਰ*—ਹਿਰਨ ਦੇ ਨੈਣ ਸਭ ਤੋਂ ਸੁੰਦਰ ਮੰਨੇ ਜਾਂਦੇ ਹਨ।

**ਨੈਣ ਨਕਸ਼**—*ਪੁ. ਚਿਹਰਾ, ਮੁਹਾਂਦਰਾ*—ਗੀਟਾ ਦੇ ਨੈਣ ਨਕਸ਼ ਉਸ ਦੀ ਮਾਂ ਨਾਲ ਬਿਲਕੁਲ ਮਿਲਦੇ ਹਨ।

**ਨੈਣ ਪਰਾਣ**—*ਪੁ. ਸਰੀਰ ਦੇ ਸਾਰੇ ਅੰਗ*—ਪਰਮਾਤਮਾ ਤੇਰੇ ਨੈਣ ਪਰਾਣ ਨਰੋਏ ਰੱਖੇ।

**ਨੋਕ**—*ਇ. ਨੁੱਕਰ, ਕਿਸੇ ਚੀਜ਼ ਦਾ ਬਰੀਕ ਸਿਰਾ*—ਮੇਰੇ ਪੈੱਨ ਦੇ ਨਿੱਬ ਦੀ ਨੋਕ ਜ਼ਰਾ ਮੋਟੀ ਲਿਖਦੀ ਹੈ; ਸ਼ੀਸ਼ੇ ਦੀ ਇਕ ਨੋਕ ਟੁੱਟ ਗਈ ਹੈ।

**ਨੋਕ ਝੋਕ**—*ਇ. ਚੁੱਭਵੀਂ ਗੱਲ, ਤਾਅਨਾ*—ਦਿਉਰ ਭਰਜਾਈ ਦੀ ਨੋਕ ਝੋਕ ਚਲਦੀ ਹੀ ਰਹਿੰਦੀ ਹੈ।

**ਨੋਕਦਾਰ**—*ਵਿ. ਨੁਕੀਲਾ*—ਪੰਜਾਬੀ ਲੋਕ ਨੋਕਦਾਰ ਜੁੱਤੀ ਪਾਉਣਾ ਪਸੰਦ ਕਰਦੇ ਹਨ।

**ਨੋਚਣਾ**—*ਕ੍ਰਿ. ਸਕ. ਪੁੱਟਣਾ, ਖੋਹਣਾ*—ਪੁੱਤਰ ਦੀ ਮੌਤ ਦੀ ਖ਼ਬਰ ਸੁਣ ਕੇ ਮਾਂ ਨੇ ਆਪਣਾ ਸਿਰ ਨੋਚ ਲਿਆ।

**ਨੋਟ**—*ਪੁ. ਕਾਗ਼ਜ਼ ਦਾ ਸਿੱਕਾ, ਰੁੱਕਾ*—ਭਾਰਤ ਦੇ ਹਰ ਨੋਟ ਉੱਤੇ ਅੰਗਰੇਜ਼ੀ ਤੋਂ ਇਲਾਵਾ ਉਸ ਦਾ ਮੁੱਲ ਭਾਰਤ ਦੀਆਂ ਸਾਰੀਆਂ ਪ੍ਰਵਾਨਿਤ ਭਾਸ਼ਾਵਾਂ ਵਿਚ ਲਿਖਿਆ ਹੁੰਦਾ ਹੈ; ਮੈਂ ਤੁਹਾਡਾ ਨੋਟ ਪੜ੍ਹ ਕੇ ਉਸ ਨੂੰ ਪੰਜ ਰੁਪਏ ਦਿੱਤੇ ਸਨ।

**ਨੋਟ ਬੁੱਕ**—*ਇ. ਛੋਟੀ ਕਾਪੀ ਜਿਸ ਵਿਚ ਯਾਦ ਵਜੋਂ ਕੁਝ ਲਿਖਿਆ ਜਾਂਦਾ ਹੈ*—ਜ਼ਰੂਰੀ ਗੱਲਾਂ ਨੋਟ ਬੁਕ ਵਿਚ ਲਿਖ ਕੇ ਰੱਖਣੀਆਂ ਚਾਹੀਦੀਆਂ ਹਨ।

**ਨੋਟਿਸ**—*ਪੁ. ਸੂਚਨਾ, ਇਤਲਾਹ, ਇਸ਼ਤਿਹਾਰ*—ਉਸ ਨੂੰ ਅਦਾਲਤ ਵਲੋਂ ਤਿੰਨ ਮਹੀਨੇ ਦੇ ਅੰਦਰ ਮਕਾਨ ਖ਼ਾਲੀ ਕਰ ਦੇਣ ਦਾ ਨੋਟਿਸ ਦਿੱਤਾ ਗਿਆ; ਰਾਮ ਸਿੰਘ ਨੇ ਆਪਣੇ ਵੈਲੀ ਪੁੱਤਰ ਨੂੰ ਅਖ਼ਬਾਰ ਵਿਚ ਨੋਟਿਸ ਦੇ ਕੇ ਬੇਦਖ਼ਲ ਕਰ ਦਿੱਤਾ।

**ਨੋਟਿਸ ਬੋਰਡ**—*ਪੁ. ਕਾਲਾ ਤਖ਼ਤਾ*—ਪ੍ਰਿੰਸੀਪਲ ਦੇ ਦਫ਼ਤਰ ਅੱਗੇ ਨੋਟਿਸ ਬੋਰਡ ਲੱਗਾ ਹੁੰਦਾ ਹੈ।

**ਨੋਬਲ ਪ੍ਰਾਈਜ਼**—*ਪੁ. ਇਕ ਇਨਾਮ ਦਾ ਨਾਂ ਜੋ ਐਲਫ਼ਰੈੱਡ ਬੀ. ਨੋਬਲ ਦੇ ਨਾਂ ਉੱਤੇ ਹੈ*—ਹਰ ਸਾਲ ਕਿਸੇ ਨਾ ਕਿਸੇ ਵਿਦਵਾਨ ਨੂੰ ਨੋਬਲ ਪ੍ਰਾਈਜ਼ ਦਿੱਤਾ ਜਾਂਦਾ ਹੈ।

**ਨੌਕਰ**—*ਪੁ. ਤਨਖ਼ਾਹ ਲੈ ਕੇ ਕੰਮ ਕਰਨ ਵਾਲਾ ਕਰਮਚਾਰੀ, ਸੇਵਕ*—ਹੁਣ ਤਾਂ ਉਸ ਦੇ ਸਾਰੇ ਪੁੱਤਰ ਨੌਕਰ ਹੋ ਗਏ ਹਨ ਕੋਈ ਵੀ ਵਿਹਲਾ ਨਹੀਂ; ਅੱਜ ਦੀ ਮਹਿੰਗਾਈ ਦੇ ਜ਼ਮਾਨੇ ਵਿਚ ਅਮੀਰ ਲੋਕ ਹੀ ਘਰ ਵਿਚ ਨੌਕਰ ਰੱਖ ਸਕਦੇ ਹਨ।

**ਨੌਕਰ-ਚਾਕਰ**—*ਪੁ. ਨੌਕਰ ਆਦਿ*—ਉਨ੍ਹਾਂ ਦੇ ਘਰ ਇਕ ਨਹੀਂ ਸਗੋਂ ਕਈ ਨੌਕਰ-ਚਾਕਰ ਹਨ।

**ਨੌਕਰਾਣੀ**—*ਇ. ਕਿਸੇ ਦੂਜੇ ਦੇ ਘਰ ਵਿਚ ਕੰਮ ਕਰਨ ਵਾਲੀ ਇਸਤਰੀ*—ਰਾਮ ਲਾਲ ਹੁਰਾਂ ਦੀ ਨੌਕਰਾਣੀ ਬੜੇ ਚਿਰ ਤੋਂ ਉਨ੍ਹਾਂ ਦੇ ਘਰ ਕੰਮ ਕਰ ਰਹੀ ਹੈ।

**ਨੌਕਰੀ**—*ਇ. ਨੌਕਰ ਹੋਣ ਦਾ ਭਾਵ, ਆਸਾਮੀ*—ਨੌਕਰੀ ਵਿਚ ਤਾਂ ਮਾਲਕ ਦਾ ਹੁਕਮ ਮੰਨਣਾ ਹੀ ਪੈਂਦਾ ਹੈ; ਅੱਜ ਕਲ੍ਹ ਦੇ ਮੁੰਡੇ ਐਮ. ਏ. ਪਾਸ ਕਰਨ ਤੋਂ ਮਗਰੋਂ ਵੀ ਕਲਰਕ ਦੀ ਨੌਕਰੀ ਲਈ ਭੱਜੇ ਫਿਰਦੇ ਹਨ।

**ਨੌ-ਜਵਾਨ**—*ਵਿ. ਗੱਭਰੂ, ਜੁਆਨ*—ਦੇਸ਼ ਦੇ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਉਹ ਨੌਕਰੀ ਕਰਨ ਦੀ ਬਜਾਏ ਕੋਈ ਆਪਣਾ ਕੰਮ ਸ਼ੁਰੂ ਕਰਨ।

**ਨੌਂ ਦੋ ਗਿਆਰਾਂ ਹੋਣਾ**—*ਮੁਹਾ. ਦੌੜ ਜਾਣਾ*—ਅਧਿਆਪਕ ਨੂੰ ਦੇਖਦਿਆਂ ਹੀ ਮੁੰਡੇ ਨੌਂ ਦੋ ਗਿਆਰਾਂ ਹੋ ਗਏ।

**ਨੌ-ਬਸਤੀ**—*ਇ. ਕਿਸੇ ਦੂਸਰੇ ਦੇਸ਼ ਵਿਚ ਆਬਾਦ ਕੀਤੀ ਨਵੀਂ ਬਸਤੀ*—1947 ਤਕ ਭਾਰਤ ਅੰਗ੍ਰੇਜ਼ਾਂ ਦੀ ਇਕ ਨੌ-ਬਸਤੀ ਸੀ।

**ਨੌਬਤ**—*ਇ. ਅਵਸਥਾ, ਹਾਲਤ*—ਮੈਨੂੰ ਨਹੀਂ ਸੀ ਪਤਾ ਕਿ ਇਸ ਗੱਲ ਦੀ ਨੌਬਤ ਗਾਲ੍ਹਾਂ ਕੱਢਣ ਤਕ ਪਹੁੰਚ ਜਾਵੇਗੀ।

**ਨੌ-ਬਰ-ਨੌ**—*ਵਿ. ਤੰਦਰੁਸਤ, ਸਿਹਤ ਵਾਲਾ*—ਕੁਝ ਦਿਨ ਤਾਂ ਉਹ ਕਾਫ਼ੀ ਬੀਮਾਰ ਰਿਹਾ ਪਰ ਹੁਣ ਉਹ ਨੌ-ਬਰ-ਨੌ ਹੈ।

## ਪ

**ਪਊਆ**—*ਪੁ. ਪਾਣੀ ਦੁੱਧ ਆਦਿ ਤਰਲ ਪਦਾਰਥ ਮਿਣਨ ਦਾ ਭਾਂਡਾ, ਅੰਗੂਠੇ ਵਾਲੀ ਖੜਾਂਵ*—ਪਊਆ ਸੇਰ ਦਾ ਚੌਥਾ ਹਿੱਸਾ ਹੁੰਦਾ ਹੈ; ਪਊਏ ਆਮ ਕਰਕੇ ਸਾਧੂ ਸੰਤ ਹੀ ਪਾਉਂਦੇ ਹਨ।

**ਪਸਤੌਲ**—*ਪੁ. ਪਸਤੌਲ*—ਬੰਦੂਕ ਦੇ ਟਾਕਰੇ ਤੇ ਪਸਤੌਲ ਇੱਕੋ ਹੱਥ ਨਾਲ ਚਲਾਇਆ ਜਾਂਦਾ ਹੈ।

**ਪਸੰਦ**—*ਵਿ. ਮਨ ਨੂੰ ਚੰਗਾ ਲੱਗਣ ਵਾਲਾ*—ਇਨ੍ਹਾਂ ਵਿਚੋਂ ਤੁਹਾਨੂੰ ਕਿਹੜਾ ਪੈੱਨ ਪਸੰਦ ਹੈ?

*ਇ. ਮਨ ਨੂੰ ਚੰਗਾ ਲੱਗਣ ਦਾ ਭਾਵ*—ਖਾਣ ਪੀਣ ਦੇ ਮਾਮਲੇ ਵਿਚ ਹਰ ਆਦਮੀ ਆਪਣੀ ਆਪਣੀ ਪਸੰਦ ਰਖਦਾ ਹੈ।

**ਪਸ਼ਮ**—*ਇ. ਇਕ ਪ੍ਰਕਾਰ ਦੀ ਉੱਨ*—ਚੰਗੀ ਪਸ਼ਮ ਵੇਖ ਕੇ ਲਿਆਉਣਾ, ਜਿਹੜੀ ਖੁਰੇ ਨਾ।

**ਪਸਮਾਉਣਾ**—*ਕ੍ਰਿ. ਸਕ. ਗਊਆਂ ਆਦਿ ਪਸ਼ੂਆਂ ਨੂੰ ਦੁੱਧ ਚੋਣ ਲਈ ਤਿਆਰ ਕਰਨਾ*—ਇਹ ਆਦਮੀ ਗਊ ਨੂੰ ਪਸਮਾ ਰਿਹਾ ਹੈ।

**ਪਸਰਨਾ**—*ਕ੍ਰਿ. ਅਕ. ਫੈਲਣਾ*—ਸੂਰਜ ਚੜ੍ਹਨ ਦੇ ਨਾਲ ਹੀ ਉਸ ਦੀਆਂ ਕਿਰਨਾਂ ਹਰ ਪਾਸੇ ਪਸਰ ਜਾਂਦੀਆਂ ਹਨ।

**ਪੱਸਲੀ**—*ਇ. ਵਿਅਕਤੀ ਜਾਂ ਪਸ਼ੂ ਦੀਆਂ ਛਾਤੀ ਦੀਆਂ ਹੱਡੀਆਂ ਵਿਚੋਂ ਇਕ ਹੱਡੀ*—ਸਾਈਕਲ ਤੋਂ ਡਿਗਣ ਕਾਰਨ ਬੱਚੇ ਦੀ ਛਾਤੀ ਦੀ ਇਕ ਪੱਸਲੀ ਟੁੱਟ ਗਈ।

**ਪਸਾਰਨਾ**—*ਕ੍ਰਿ. ਸਕ. ਫੈਲਾਉਣਾ*—ਕੰਮ ਜਿੰਨਾ ਆਰਾਮ ਨਾਲ ਕਰ ਸਕਦੇ ਹੋ ਕਰੋ, ਬਹੁਤਾ ਪਸਾਰਨ ਦਾ ਕੋਈ ਲਾਭ ਨਹੀਂ।

**ਪਸਾਰਾ**—*ਪੁ. ਫੈਲਾਉ*—ਮੇਰੇ ਕੰਮ ਦਾ ਪਸਾਰਾ ਇੰਨਾ ਵਧ ਗਿਆ ਹੈ ਕਿ ਇਸ ਨੂੰ ਸਮੇਟਣਾ ਮੁਸ਼ਕਲ ਹੋ ਗਿਆ ਹੈ।

**ਪਸਾਰੀ, ਪੰਸਾਰੀ**—*ਪੁ. ਦੇਸੀ ਦਵਾਈਆਂ ਅਤੇ ਕਰਿਆਨੇ ਦਾ ਕੰਮ ਕਰਨ ਵਾਲਾ ਆਦਮੀ*—ਗੁਲਾਬ ਦਾ ਅਰਕ ਤਾਂ ਤੁਹਾਨੂੰ ਰਾਮੂ ਪਸਾਰੀ ਦੀ ਦੁਕਾਨ ਤੋਂ ਜ਼ਰੂਰ ਮਿਲ ਜਾਵੇਗਾ।

**ਪਸੀਜਣਾ**—*ਕ੍ਰਿ. ਅਕ. ਤਰਸ ਆਉਣਾ, ਦਿਲ ਪੰਘਰਨਾ*—ਕਿਸੇ ਦੀ ਤਰਸਯੋਗ ਹਾਲਤ ਵੇਖ ਕੇ ਦਿਲ ਜ਼ਰੂਰ ਪਸੀਜਣਾ ਚਾਹੀਦਾ ਹੈ।

**ਪਸੀਨਾ**—*ਪੁ. ਮੁੜ੍ਹਕਾ*—ਗਰਮੀਆਂ ਵਿਚ ਮਾਮੂਲੀ ਜਿਹਾ ਸਰੀਰਕ ਕੰਮ ਕਰਨ ਨਾਲ ਹੀ ਪਸੀਨਾ ਆ ਜਾਂਦਾ ਹੈ।

**ਪਸ਼ੂ**—*ਪੁ. ਡੰਗਰ, ਚੌਪਾਇਆ; ਮੂਰਖ ਆਦਮੀ*—ਗਊ ਅਤੇ ਮੱਝ ਚੌਪਾਏ ਪਸ਼ੂ ਹਨ; ਵਿੱਦਿਆ ਪਸ਼ੂਆਂ ਨੂੰ ਵੀ ਸੂਝਵਾਨ ਬਣਾ ਦਿੰਦੀ ਹੈ।

**ਪਸ਼ੂ-ਢਾਂਡਾ**—*ਪੁ. ਮਾਲ-ਡੰਗਰ*—ਦੀਦਾਰ ਨੇ ਕਰਜ਼ਾ ਉਤਾਰਨ ਲਈ ਆਪਣਾ ਪਸ਼ੂ-ਢਾਂਡਾ ਸਭ ਕੁਝ ਵੇਚ ਦਿੱਤਾ ਹੈ।

**ਪਸ਼ੇਮਾਨ**—*ਵਿ. ਸ਼ਰਮਿੰਦਾ*—ਮੈਂ ਤੁਹਾਡੇ ਨਾਲ ਕੀਤਾ ਇਕਰਾਰ ਪੂਰਾ ਨਾ ਕਰ ਸਕਣ ਲਈ ਬੜਾ ਪਸ਼ੇਮਾਨ ਹਾਂ।

**ਪਸ਼ੇਮਾਨੀ**—*ਇ. ਪਸ਼ੇਮਾਨ ਹੋਣ ਦਾ ਭਾਵ*—ਮਜਬੂਰੀ ਕਾਰਨ ਮੈਂ ਉਸ ਦਾ ਸਾਥ ਨਾ ਦੇ ਸਕਿਆ ਪਰ ਮੈਨੂੰ ਬਹੁਤ ਪਸ਼ੇਮਾਨੀ ਮਹਿਸੂਸ ਹੁੰਦੀ ਹੈ।

**ਪਹਿਨਣਾ**—*ਕ੍ਰਿ. ਸਕ. ਗਹਿਣੇ ਕੱਪੜੇ ਆਦਿ ਸਰੀਰ ਤੇ ਪਾਉਣਾ*—ਗਰਮੀਆਂ ਵਿਚ ਬਹੁਤੇ ਮੋਟੇ ਕੱਪੜੇ ਨਹੀਂ ਪਾਉਣੇ ਚਾਹੀਦੇ।

**ਪਹਿਰ**—*ਪੁ. ਤਿੰਨ ਘੰਟੇ ਦਾ ਸਮਾਂ*—ਪੂਰੇ ਦਿਨ ਵਿਚ ਅੱਠ ਪਹਿਰ ਹੁੰਦੇ ਹਨ।

**ਪਹਿਰਨ**—*ਪੁ. ਪਹਿਰਾਵਾ*—ਪਹਿਰਨ ਸਮੇਂ ਸਮੇਂ ਬਦਲਦਾ ਰਹਿੰਦਾ ਹੈ।

**ਪਹਿਰਾ**—*ਪੁ. ਰਖਵਾਲੀ*—ਅਸੀ ਆਪਣੇ ਮਹੱਲੇ ਵਿਚ ਰਾਤ ਨੂੰ ਪਹਿਰਾ ਦੇਣ ਲਈ ਇਕ ਆਦਮੀ ਰੱਖਿਆ ਹੋਇਆ ਹੈ।

**ਪਹਿਰਾਵਾ**—*ਪੁ. ਲਿਬਾਸ*—ਸਲਵਾਰ ਅਤੇ ਕਮੀਜ਼ ਦਾ ਪੰਜਾਬੀ ਪਹਿਰਾਵਾ ਹੋਰ ਸੂਬਿਆਂ ਦੀਆਂ ਇਸਤਰੀਆਂ ਵਿਚ ਵੀ ਹਰਮਨ ਪਿਆਰਾ ਹੁੰਦਾ ਜਾ ਰਿਹਾ ਹੈ।

**ਪਹਿਰੇਦਾਰ**—*ਪੁ. ਪਹਿਰਾ ਦੇਣ ਵਾਲਾ*—ਚੋਰੀ ਹੋਣ ਸਮੇਂ ਗਲੀ ਦਾ ਪਹਿਰੇਦਾਰ ਸੁੱਤਾ ਹੋਇਆ ਸੀ।

**ਪਹਿਲ**—*ਇ. ਪਹਿਲਾਂ ਹੋਣ ਦਾ ਭਾਵ*—ਮੈਨੂੰ ਤਾਂ ਇਹ ਦੱਸ ਕਿ ਇਸ ਲੜਾਈ ਵਿਚ ਪਹਿਲ ਕਿਸ ਦੀ ਹੈ।

**ਪਹਿਲਵਾਨ**—*ਪੁ. ਉਹ ਆਦਮੀ ਜੋ ਅਖਾੜੇ ਵਿਚ ਘੁਲਦਾ ਹੈ*—ਕਿੱਕਰ ਸਿੰਘ ਪੰਜਾਬ ਦਾ ਬੜਾ ਮਸ਼ਹੂਰ ਪਹਿਲਵਾਨ ਹੋਇਆ ਹੈ।

**ਪਹਿਲਵਾਨੀ**—*ਇ. ਪਹਿਲਵਾਨ ਦਾ ਕੰਮ*—ਪਹਿਲਵਾਨੀ ਕਰਨ ਵਾਲਿਆਂ ਨੂੰ ਖ਼ੁਰਾਕ ਵੀ ਚੰਗੀ ਖਾਣੀ ਪੈਂਦੀ ਹੈ।

**ਪਹਿਲਾਂ**—*ਕ੍ਰਿ. ਵਿ. ਪੁਰਾਣੇ ਸਮੇਂ ਵਿਚ; ਸ਼ੁਰੂ ਵਿਚ*—ਪਹਿਲਾਂ ਲੋਕ ਬਹੁਤ ਘੱਟ ਸਫ਼ਰ ਕਰਿਆ ਕਰਦੇ ਸਨ; ਕੋਈ ਵੀ ਕੰਮ ਹੋਵੇ ਪਹਿਲਾਂ ਤਾਂ ਉਸ ਵਿਚ ਮੁਸ਼ਕਲ ਹੁੰਦੀ ਹੀ ਹੈ।

**ਪਹਿਲਾ ਪਹਿਲ**—*ਕ੍ਰਿ. ਵਿ. ਸ਼ੁਰੂ ਸ਼ੁਰੂ ਵਿਚ*—ਪਹਿਲਾ ਪਹਿਲ ਲੋਕ ਸਾਂਝੀ ਵਿੱਦਿਆ ਦੇ ਹੱਕ ਵਿਚ ਨਹੀਂ ਸਨ।

**ਪਹਿਲਾਂ ਪੇਟ ਪੂਜਾ ਫੇਰ ਕੰਮ ਦੂਜਾ**—*ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਖਾ ਪੀ ਕੇ ਹੀ ਕੰਮ ਕੀਤਾ ਜਾ ਸਕਦਾ ਹੈ ਤਾਂ ਕਹਿੰਦੇ ਹਨ*—ਮੈਂ ਤਾਂ ਰੋਟੀ ਖਾ ਕੇ ਹੀ ਪੜ੍ਹਨਾ ਸ਼ੁਰੂ ਕਰਾਂਗਾ ਭਾਵੇਂ ਕਿੰਨੀ ਹੀ ਦੇਰ ਕਿਉਂ ਨਾ ਹੋ ਜਾਵੇ ਕਿਉਂਕਿ ਪਹਿਲਾਂ ਪੇਟ ਪੂਜਾ ਫੇਰ ਕੰਮ ਦੂਜਾ।

**ਪਹੀਆ**—*ਪੁ. ਧੁਰੇ ਦੁਆਲੇ ਘੁੰਮਣ ਵਾਲਾ ਗੋਲਾਕਾਰ ਢਾਂਚਾ, ਚੱਕਾ*—ਪਹੀਆ ਪੈਂਚਰ ਹੋ ਜਾਣ ਨਾਲ ਵਾਹਨ ਚੱਲ ਨਹੀਂ ਸਕਦਾ।

**ਪਹੁ**—*ਇ. ਤੜਕਾ, ਸਵੇਰ*—ਸਾਡੇ ਬਾਬਾ ਜੀ ਪਹੁ-ਫੁੱਟਣ ਦੇ ਨਾਲ ਹੀ ਸੈਰ ਨੂੰ ਚਲੇ ਜਾਂਦੇ ਹਨ।

**ਪਹੁੰਚਣਾ**—*ਕ੍ਰਿ. ਅਕ. ਪੁੱਜਣਾ, ਅੱਪੜਨਾ; ਮਿਲਣਾ*—ਜਿੱਥੋਂ ਤਕ ਹੋ ਸਕੇ ਸਾਨੂੰ ਨਿਯਤ ਸਮੇਂ ਤੇ ਪਹੁੰਚਣਾ ਚਾਹੀਦਾ ਹੈ; ਤੁਹਾਡਾ ਖ਼ਤ ਤਾਂ ਮੈਨੂੰ ਪਹੁੰਚ ਗਿਆ ਸੀ ਪਰ ਮੈਂ ਜਵਾਬ ਨਹੀਂ ਦੇ ਸਕਿਆ।

**ਪਹੁੰਚਾਉਣਾ**—*ਕ੍ਰਿ. ਸਕ. ਕਿਸੇ ਚੀਜ਼ ਆਦਿ ਨੂੰ ਇਕ ਥਾਂ ਤੋਂ ਲਿਜਾ ਕੇ ਦੂਜੀ ਥਾਂ ਤੇ ਛੱਡਣਾ, ਘੱਲਣਾ, ਭੇਜਣਾ*—ਇਸ ਕਮਰੇ ਦਾ ਸਾਰਾ ਸਾਮਾਨ ਉਪਰਲੇ ਕਮਰੇ ਵਿਚ ਪਹੁੰਚਾ ਦਿਉ; ਮੈਂ ਤਾਂ ਤੁਹਾਡੀ ਕਿਤਾਬ ਉਸੇ ਵੇਲੇ ਪਹੁੰਚਾ ਦਿੱਤੀ ਸੀ।

**ਪਹੁ-ਫੁਟਾਲਾ**—*ਪੁ. ਸਵੇਰ, ਤੜਕਾ*—ਪਹੁ-ਫੁਟਾਲੇ ਦਾ ਪੜ੍ਹਿਆ ਜ਼ਿਆਦਾ ਦੇਰ ਤਕ ਯਾਦ ਰਹਿੰਦਾ ਹੈ।

**ਪੱਕਣਾ**—*ਕ੍ਰਿ. ਅਕ. ਅੱਗ ਦੇ ਸੇਕ ਨਾਲ ਤਿਆਰ ਹੋਣਾ; ਫਲ ਆਦਿ ਵਿਚ ਰਸ ਪੈ ਕੇ ਖਾਣ ਦੇ ਯੋਗ ਹੋਣਾ; ਫੋੜੇ ਆਦਿ ਦਾ ਜ਼ੋਰਾ ਦੇਣ ਦੇ ਯੋਗ*

ਹੋਣਾ, ਚੰਗੀ ਤਰ੍ਹਾਂ ਯਾਦ ਹੋਣਾ—ਚੋਣੀ ਪੱਕ ਗਈ ਹੈ, ਖਾ ਕੇ ਜਾਣਾ; ਦਰਖ਼ਤ ਨਾਲ ਪੱਕਿਆ ਫਲ ਵਧੇਰੇ ਸੁਆਦਲਾ ਹੁੰਦਾ ਹੈ; ਅਜੇ ਤੇਰਾ ਫੋੜਾ ਪੱਕਣ ਵਿਚ ਇਕ ਦੋ ਦਿਨ ਲੱਗਣਗੇ; ਜਦੋਂ ਤਕ ਤੇਰਾ ਪਹਿਲਾ ਸਬਕ ਨਹੀਂ ਪੱਕਦਾ, ਅਗਲਾ ਸਬਕ ਨਹੀਂ ਪੜ੍ਹਾਵਾਂਗਾ।

**ਪੱਕਾ**—*ਵਿ. ਦ੍ਰਿੜ੍ਹ, ਮਜ਼ਬੂਤ, ਠੋਸ, ਨਿੱਗਰ, ਗੂੜ੍ਹਾ; ਸਥਾਈ, ਭਰੋਸੇ ਵਾਲਾ, ਵਿਸ਼ਵਾਸ ਵਾਲਾ*—ਪੱਕੇ ਇਰਾਦੇ ਵਾਲਾ ਆਦਮੀ ਜੀਵਨ ਵਿਚ ਜ਼ਰੂਰ ਕਾਮਯਾਬ ਹੁੰਦਾ ਹੈ; ਤੁਸੀਂ ਕੋਈ ਚਿੰਤਾ ਨਾ ਕਰੋ, ਇਨ੍ਹਾਂ ਤ੍ਰਸੀਆਂ ਦੀ ਲੱਕੜ ਬੜੀ ਪੱਕੀ ਹੈ; ਸੋਹਣ ਸਿੰਘ ਮੇਰਾ ਪੱਕਾ ਦੋਸਤ ਹੈ; ਇਸ ਮੁਸ਼ਕਲ ਨੂੰ ਦੂਰ ਕਰਨ ਲਈ ਤੁਹਾਨੂੰ ਕੋਈ ਪੱਕਾ ਪ੍ਰਬੰਧ ਕਰਨਾ ਚਾਹੀਦਾ ਹੈ; ਉਹ ਬੜਾ ਪੱਕਾ ਆਦਮੀ ਹੈ, ਤੁਸੀਂ ਉਸ ਦਾ ਫ਼ਿਕਰ ਨਾ ਕਰੋ।

**ਪਕਾਉਣਾ**—*ਕ੍ਰਿ. ਸਕ. ਅੱਗ ਦੇ ਸੇਕ ਨਾਲ ਤਿਆਰ ਕਰਨਾ; ਫਲ ਆਦਿ ਨੂੰ ਕਿਸੇ ਚੀਜ਼ ਵਿਚ ਰੱਖ ਕੇ ਖਾਣ ਦੇ ਯੋਗ ਬਣਾਉਣਾ*—ਜਿਹੜੀ ਮਾਈ ਤੁਸੀਂ ਘਰ ਦੇ ਕੰਮ ਲਈ ਰੱਖੀ ਹੋਈ ਹੈ, ਉਸੇ ਨੂੰ ਰੋਟੀ ਪਕਾਉਣ ਲਈ ਵੀ ਰੱਖ ਲਉ; ਅੰਬ ਅਜੇ ਕੱਚੇ ਹਨ, ਇਨ੍ਹਾਂ ਨੂੰ ਪਕਾਉਣ ਲਈ ਤੁਹਾਨੂੰ ਆਟੇ ਵਿਚ ਰੱਖਣਾ ਪਵੇਗਾ।

**ਪੱਕੇ ਪੈਰਾਂ ਤੇ ਜਮ ਜਾਣਾ**—*ਮੁਹਾ. ਕੰਮ ਚੰਗੀ ਤਰ੍ਹਾਂ ਚੱਲ ਜਾਣਾ*—ਜਦੋਂ ਤਕ ਮੇਰੇ ਮੁੰਡੇ ਦਾ ਕੰਮ ਪੱਕੇ ਪੈਰਾਂ ਤੇ ਨਹੀਂ ਜਮ ਜਾਂਦਾ, ਮੈਂ ਉਸ ਦਾ ਵਿਆਹ ਨਹੀਂ ਕਰਨਾ।

**ਪਕੌੜਾ**—*ਪੁ. ਵੇਸਣ ਦੀ ਤਲੀ ਹੋਈ ਇਕ ਚੀਜ਼*—ਚਾਹ ਲਈ ਬਰਫ਼ੀ ਦੇ ਨਾਲ ਥੋੜ੍ਹੇ ਪਕੌੜੇ ਵੀ ਮੰਗਾ ਲੈਣਾ।

**ਪੱਖ**—*ਪੁ. ਚੰਨ ਦੇ ਮਹੀਨੇ ਦੇ ਪੰਦਰ੍ਹਾਂ ਪੰਦਰ੍ਹਾਂ ਦਿਨਾਂ ਦੇ ਦੋ ਹਿੱਸਿਆਂ ਵਿਚੋਂ ਕੋਈ ਹਿੱਸਾ; ਹਮਾਇਤ*—ਹਨੇਰੇ ਪੱਖ ਦੀ ਪੰਦਰ੍ਹਵੀਂ ਨੂੰ ਮੱਸਿਆ ਹੁੰਦੀ ਹੈ; ਤੂੰ ਫ਼ਿਕਰ ਨਾ ਕਰ ਮੈਂ ਤੇਰਾ ਪੂਰਾ ਪੱਖ ਕਰਾਂਗਾ।

**ਪਖੰਡ**—*ਪੁ. ਦੰਭ*—ਪਖੰਡੀ ਦੇ ਪਖੰਡ ਦਾ ਪਤਾ ਕਦੇ ਨਾ ਕਦੇ ਲੱਗ ਹੀ ਜਾਂਦਾ ਹੈ।

**ਪਖੰਡੀ**—*ਵਿ. ਪਖੰਡ ਕਰਨ ਵਾਲਾ*—ਸੁੱਖਾ ਸਿੰਘ ਨੂੰ ਤੂੰ ਸੰਤ ਸਮਝਦਾ ਹੈਂ, ਉਹ ਤਾਂ ਨਿਰਾ ਪਖੰਡੀ ਹੈ।

**ਪੱਖਾ**—*ਪੁ. ਉਹ ਚੀਜ਼ ਜਿਸ ਨਾਲ ਹਵਾ ਕਰਦੇ ਹਨ; ਬਿਜਲੀ ਨਾਲ ਚੱਲਣ ਵਾਲਾ ਇਕ ਯੰਤਰ*—ਬਾਜ਼ਾਰੋਂ ਕੁਝ ਪੱਖੇ ਲੈ ਆਉਣਾ, ਕਈ ਵਾਰ ਬਿਜਲੀ ਬੰਦ ਹੋ ਜਾਂਦੀ ਹੈ; ਸਾਡੇ ਘਰ ਵਿਚ ਤਿੰਨ ਪੱਖੇ ਲੱਗੇ ਹੋਏ ਹਨ।

**ਪੱਖੀ**—*ਇ. ਛੋਟਾ ਪੱਖਾ*—ਬਿਜਲੀ ਆਉਣ ਤੋਂ ਪਹਿਲਾਂ ਲੋਕ ਪੱਖੀਆਂ ਦੀ ਹੀ ਵਰਤੋਂ ਕਰਦੇ ਸਨ।

**ਪੱਗ**—*ਇ. ਪਗੜੀ, ਦਸਤਾਰ*—ਮੇਰੇ ਤਾਇਆ ਜੀ ਹਮੇਸ਼ਾ ਚਿੱਟੀ ਪੱਗ ਬੰਨ੍ਹਦੇ ਹਨ।

**ਪਗਡੰਡੀ**—*ਇ. ਜੰਗਲ ਜਾਂ ਖੇਤ ਵਿਚ ਬਣਿਆ ਛੋਟਾ ਕੱਚਾ ਰਸਤਾ*—ਪਿੰਡਾਂ ਵਿਚ ਪਗਡੰਡੀ ਆਮ ਹੁੰਦੀ ਹੈ।

**ਪੰਗਤ**—*ਇ. ਕਤਾਰ, ਪਾਲ*—ਸੰਗਤਾਂ ਪੰਗਤ ਵਿਚ ਬੈਠ ਕੇ ਲੰਗਰ ਛਕ ਰਹੀਆਂ ਹਨ।

**ਪੰਗਤੀ**—*ਇ. ਕਵਿਤਾ, ਗੀਤ ਆਦਿ ਦੀ ਲਾਈਨ, ਤੁਕ*—ਇਸ ਸ਼ਬਦ ਦੀ ਪਹਿਲੀ ਪੰਗਤੀ ਮੈਨੂੰ ਕੰਠ ਯਾਦ ਹੈ।

**ਪਗੜੀ**—*ਇ. ਪੱਗ, ਦਸਤਾਰ; ਉਹ ਰਕਮ ਜੋ ਮਾਲਕ, ਕਿਰਾਏਦਾਰ ਆਦਿ ਪਾਸੋਂ ਮਕਾਨ ਆਦਿ ਦਾ ਕਬਜ਼ਾ ਦੇਣ ਜਾਂ ਲੈਣ ਸਮੇਂ ਕਿਰਾਏ ਤੋਂ ਇਲਾਵਾ ਲੈਂਦਾ ਹੈ*—ਇਹ ਲਲਾਰੀ ਬੜੀਆਂ ਚੰਗੀਆਂ ਪਗੜੀਆਂ ਰੰਗਦਾ ਹੈ; ਅਸਾਂ ਇਹ ਦੁਕਾਨ 4, 000 ਰੁਪਏ ਦੀ ਪਗੜੀ ਤੇ ਲਈ ਹੈ।

**ਪਗੜੀ ਨੂੰ ਹੱਥ ਪਾਉਣਾ**—*ਮੁਹਾ. ਬੇਇੱਜ਼ਤੀ ਕਰਨਾ*—ਤੂੰ ਕੱਲ੍ਹ ਦਾ ਮੁੰਡਾ ਹੋ ਕੇ ਮੇਰੀ ਪਗੜੀ ਨੂੰ ਹੱਥ ਪਾਉਣ ਲਈ ਤਿਆਰ ਹੋ ਗਿਆ ਏਂ, ਇਹ ਤੇਰੇ ਲਈ ਠੀਕ ਨਹੀਂ।

**ਪੰਗਾ**—*ਪੁ. ਝਗੜਾ, ਸ਼ਰਾਰਤ*—ਤੂੰ ਮੇਰੇ ਨਾਲ ਐਵੇਂ ਪੰਗਾ ਨਾ ਲਿਆ ਕਰ।

**ਪੰਗਾ ਲੈਣਾ**—*ਮੁਹਾ. ਐਵੇਂ ਹੀ ਮੁਸੀਬਤ ਸਹੇੜਨਾ*—ਮੈਨੂੰ ਤਾਂ ਉਸ ਨੇ ਕੁਝ ਨਹੀਂ ਕਿਹਾ ਮੈਂ ਤਾਂ ਐਵੇਂ ਹੀ ਉਸ ਨਾਲ ਪੰਗਾ ਲੈ ਬੈਠਾ ਹਾਂ।

**ਪੰਘਰਨਾ**—*ਕ੍ਰਿ. ਅਕ. ਠੋਸ ਪਦਾਰਥ ਦਾ ਸੇਕ ਨਾਲ ਤਰਲ ਰੂਪ ਧਾਰਨ ਕਰਨਾ; ਤਰਸ ਆਉਣਾ*—ਘਿਉ ਨੂੰ ਅੱਗ ਕੋਲ ਨਾ ਰੱਖੋ, ਪੰਘਰ ਜਾਵੇਗਾ; ਆਪਣੇ ਦੋਸਤ ਦੀ ਮਾੜੀ ਹਾਲਤ ਵੇਖ ਕੇ ਮੇਰਾ ਮਨ ਪੰਘਰ ਗਿਆ।

**ਪੰਘਾਰਨਾ**—*ਕ੍ਰਿ. ਸਕ. ਜੰਮੇ ਪਦਾਰਥ ਨੂੰ ਅੱਗ ਆਦਿ ਦੇ ਸੇਕ ਨਾਲ ਤਰਲ ਰੂਪ ਵਿਚ ਲਿਆਉਣਾ*—ਸ਼ਹਿਦ ਜਮ ਗਿਆ ਹੈ, ਇਸ ਨੂੰ ਪੰਘਾਰਨ ਲਈ ਧੁੱਪੇ ਰੱਖ ਦਿਉ।

**ਪੰਘੂੜਾ**—*ਪੁ. ਇਕ ਤਰ੍ਹਾਂ ਦਾ ਬੱਚਿਆਂ ਦਾ ਝੂਲਾ*—ਬੱਚਾ ਪੰਘੂੜੇ ਵਿਚ ਸੁੱਤਾ ਹੋਇਆ ਹੈ।

**ਪੰਚਸ਼ੀਲ**—*ਪੁ. ਸ੍ਰੀ ਜਵਾਹਰ ਲਾਲ ਨਹਿਰੂ ਦੁਆਰਾ ਵਿਸ਼ਵ ਸ਼ਾਂਤੀ ਲਈ ਬਣਾਏ ਗਏ ਪੰਜ ਅਸੂਲ*—ਸ੍ਰੀ ਜਵਾਹਰ ਲਾਲ ਨਹਿਰੂ ਦੇ ਪੰਚਸ਼ੀਲ ਦੇ ਸਿਧਾਂਤਾਂ ਦਾ ਸੰਸਾਰ ਭਰ ਨੇ ਸੁਆਗਤ ਕੀਤਾ ਸੀ।

**ਪਚਣਾ**—*ਕ੍ਰਿ. ਅਕ. ਹਜ਼ਮ ਹੋਣਾ; ਬਿਨਾਂ ਮਿਹਨਤ ਤੋਂ ਕਮਾਇਆ ਹੋਇਆ ਧਨ ਹਜ਼ਮ ਹੋਣਾ*—ਪਤਾ ਨਹੀਂ ਮੇਰੇ ਮਿਹਦੇ ਵਿਚ ਕੀ ਨੁਕਸ ਪੈ ਗਿਆ ਹੈ ਕਿ ਮੈਨੂੰ ਕੁਝ ਪਚਦਾ ਹੀ ਨਹੀਂ; ਮੇਰੇ ਕੋਲੋਂ ਉਸ ਨੇ ਧੋਖੇ ਨਾਲ ਪੈਸਾ ਲੈ ਲਿਆ ਹੈ ਪਰ ਉਸ ਨੂੰ ਮੁਸ਼ਕਲ ਹੀ ਪਚੇਗਾ।

**ਪੰਚਤੰਤਰ**—*ਪੁ. ਸੰਸਕ੍ਰਿਤ ਦੀ ਇਕ ਪ੍ਰਸਿੱਧ ਪੁਸਤਕ*—ਪੰਚਤੰਤਰ ਵਿਚ ਪਸ਼ੂ ਪੰਛੀਆਂ ਦੀਆਂ ਕਹਾਣੀਆਂ ਦੁਆਰਾ ਬੱਚਿਆਂ ਨੂੰ ਸਿੱਖਿਆ ਦਿੱਤੀ ਗਈ ਹੈ।

**ਪੰਚਮੀ**—*ਇ. ਚਾਨਣ ਜਾਂ ਹਨੇਰੇ ਪੱਖ ਦੀ ਪੰਜਵੀਂ ਤਿਥ*—ਦੁਖਨਿਵਾਰਨ ਸਾਹਿਬ ਪੰਚਮੀ ਨਹਾਉਣ ਲਈ ਯਾਤਰੂ ਦੂਰੋਂ ਦੂਰੋਂ ਆਉਂਦੇ ਹਨ।

**ਪਚਾਉਣਾ**—*ਕ੍ਰਿ. ਸਕ. ਹਜ਼ਮ ਕਰਨਾ; ਬਿਨਾ ਮਿਹਨਤ ਤੋਂ ਕਮਾਇਆ ਧਨ ਹਜ਼ਮ ਕਰਨਾ*—ਕਮਜ਼ੋਰ ਹਾਜ਼ਮੇ ਵਾਲਾ ਸਖ਼ਤ ਚੀਜ਼ ਨੂੰ ਪਚਾ ਨਹੀਂ ਸਕਦਾ; ਪੈਸੇ ਤਾਂ ਉਸ ਤੋਂ ਠੱਗ ਲਿਆਇਆ ਏਂ, ਪਚਾਏਂਗਾ ਤਾਂ ਵੇਖਾਂਗੇ।

**ਪੰਚਾਇਤ**—*ਇ. ਪਿੰਡ ਦੇ ਲੋਕਾਂ ਵੱਲੋਂ ਆਪਣੇ ਵਿੱਚੋਂ ਹੀ ਚੁਣਿਆ ਗਿਆ ਪੰਚਾਂ ਦਾ ਸਮੂਹ*—ਪਿੰਡ ਦੀ ਤਰੱਕੀ ਪੰਚਾਇਤ ਤੇ ਹੀ ਨਿਰਭਰ ਕਰਦੀ ਹੈ।

**ਪਚਾਕਾ**—*ਪੁ. ਰੋਟੀ ਆਦਿ ਖਾਣ ਸਮੇਂ ਮੂੰਹ ਵਿਚੋਂ ਪੈਦਾ ਹੋਣੀ ਆਵਾਜ਼*—ਰੋਟੀ ਖਾਣ ਸਮੇਂ ਪਚਾਕੇ ਮਾਰਨਾ ਕੋਈ ਚੰਗੀ ਆਦਤ ਨਹੀਂ।

**ਪੰਚਾਣਨ ਸੰਖ**—*ਪੁ. ਇੱਕ ਪ੍ਰਕਾਰ ਦਾ ਬਹੁਤ ਵੱਡਾ ਸੰਖ*—ਮਹਾਭਾਰਤ ਦੇ ਯੁੱਧ ਸਮੇਂ ਜਦੋਂ ਅਰਜਨ ਪੰਚਾਣਨ ਸੰਖ ਵਜਾਉਂਦਾ ਸੀ ਤਾਂ ਲੋਕ ਭੈਭੀਤ ਹੋ ਜਾਂਦੇ ਸਨ।

**ਪੰਚੀ**—*ਇ. ਪੰਚ ਦੀ ਪਦਵੀ*—ਮੈਨੂੰ ਪੰਚੀ ਲੈਣ ਦਾ ਕੋਈ ਸ਼ੌਕ ਨਹੀਂ ਹੈ।

**ਪਛਤਾਉਣਾ**—*ਕ੍ਰਿ. ਅਕ. ਹੱਥ ਮਲਣਾ; ਗਲਤੀ ਨੂੰ ਮਹਿਸੂਸ ਕਰ ਕੇ ਦੁਖੀ ਹੋਣਾ*—ਜੇ ਤੂੰ ਹੁਣ ਤੋਂ ਹੀ ਮਿਹਨਤ ਕਰਨੀ ਸ਼ੁਰੂ ਨਾ ਕੀਤੀ ਤਾਂ ਬਾਅਦ ਵਿਚ ਤੈਨੂੰ ਪਛਤਾਉਣਾ ਪਵੇਗਾ; ਉਸ ਵੇਲੇ ਤੁਹਾਡੇ ਵਿਰੁੱਧ ਐਵੇਂ ਹੀ ਮੇਰੇ ਮੂੰਹ ਤੋਂ ਗੱਲ ਨਿਕਲ ਗਈ ਸੀ, ਹੁਣ ਮੈਂ ਪਛਤਾ ਰਿਹਾ ਹਾਂ।

**ਪਛਤਾਵਾ**—*ਪੁ. ਪਛਤਾਉਣ ਦੀ ਕਿਰਿਆ ਜਾਂ ਭਾਵ*—ਅੱਗੇ ਤੋਂ ਸੋਚ ਕੇ ਕੰਮ ਕਰੋ, ਜੋ ਗੱਲ ਹੋ ਚੁੱਕੀ ਹੈ ਉਸ ਦੇ ਪਛਤਾਵੇ ਦਾ ਕੋਈ ਲਾਭ ਨਹੀਂ।

**ਪੱਛਮ**—*ਪੁ. ਉਹ ਦਿਸ਼ਾ ਜਿਸ ਪਾਸੇ ਸੂਰਜ ਛਿਪਦਾ ਹੈ; ਯੂਰਪ ਆਦਿ ਦੇ ਦੇਸ਼*—ਮੁਸਲਮਾਨ ਪੱਛਮ ਵੱਲ ਮੂੰਹ ਕਰ ਕੇ ਨਮਾਜ਼ ਪੜ੍ਹਦੇ ਹਨ; ਪੱਛਮ ਦੇ ਪਹਿਰਾਵੇ ਦਾ ਸਾਡੇ ਪਹਿਰਾਵੇ ਤੇ ਬੜਾ ਅਸਰ ਪਿਆ ਹੈ।

**ਪੱਛਮੀ**—*ਵਿ. ਪੱਛਮ ਨਾਲ ਸਬੰਧਤ; ਯੂਰਪੀ*—ਅੱਜ ਕਲ੍ਹ ਪੱਛਮੀ ਪੰਜਾਬ ਪਾਕਿਸਤਾਨ ਵਿਚ ਹੈ, ਅੱਜ ਕਲ੍ਹ ਸਾਡੇ ਨੌਜਵਾਨਾਂ ਦਾ ਪੱਛਮੀ ਸੱਭਿਅਤਾ ਵਲ ਬਹੁਤ ਜ਼ਿਆਦਾ ਝੁਕਾਉ ਹੈ।

**ਪਛੜਨਾ**—*ਕ੍ਰਿ. ਅਕ. ਪਿੱਛੇ ਰਹਿ ਜਾਣਾ, ਲੇਟ ਹੋ ਜਾਣਾ; (ਕੰਮ ਆਦਿ ਵਿਚ) ਪਿੱਛੇ ਰਹਿ ਜਾਣਾ*—ਮੈਨੂੰ ਹੋਰ ਨਾ ਰੋਕੋ, ਮੈਂ ਅੱਗੇ ਹੀ ਪਛੜ ਗਿਆ ਹਾਂ; ਮੈਂ ਬੀਮਾਰੀ ਕਾਰਣ ਕਲਾਸ ਦੀ ਪੜ੍ਹਾਈ ਵਿਚ ਪਛੜ ਗਿਆ ਹਾਂ।

**ਪਛੜਿਆ**—*ਵਿ. ਪਿੱਛੇ ਰਿਹਾ ਹੋਇਆ, ਘੱਟ ਉੱਨਤ*—ਸਰਕਾਰ ਦੇਸ਼ ਦੇ ਪਛੜੇ ਇਲਾਕੇ ਦੀ ਉੱਨਤੀ ਵੱਲ ਵਿਸ਼ੇਸ਼ ਧਿਆਨ ਦੇ ਰਹੀ ਹੈ।

**ਪਛਾਣਨਾ**—*ਕ੍ਰਿ. ਸਕ. ਪਹਿਚਾਣਨਾ*—ਤੁਸੀਂ ਮੈਨੂੰ ਪਛਾਣ ਲਿਆ ਹੈ ਕਿ ਨਹੀਂ?

**ਪੱਛੀ**—*ਇ. ਬੋਹੀਆ, ਪਟਾਰੀ*—ਕੱਤਣ ਵਾਲੀਆਂ ਪੂਣੀਆਂ ਨੂੰ ਪੱਛੀ ਵਿਚ ਪਾ ਕੇ ਰੱਖਿਆ ਜਾਂਦਾ ਹੈ।

**ਪੱਛੀ ਲਾਉਣਾ**—*ਮੁਹਾ. ਸਾੜਨਾ*—ਜਦੋਂ ਮੈਨੂੰ ਪੈਸਿਆਂ ਦੀ ਲੋੜ ਸੀ ਓਦੋਂ ਤਾਂ ਤੁਸੀ ਦਿੱਤੇ ਨਹੀਂ, ਹੁਣ ਕੀ ਪੱਛੀ ਲਾਉਣੇ ਹਨ।

**ਪਛੇਤਾ**—*ਵਿ. ਪਛੜਿਆ ਹੋਇਆ*—ਸਾਡੀ ਜ਼ਮੀਨ ਦੀ ਬੀਜਾਈ ਪਛੇਤੀ ਹੋਣ ਕਰਕੇ ਐਤਕਾਂ ਫ਼ਸਲ ਘੱਟ ਹੋਈ ਹੈ।

**ਪੱਜ**—*ਪੁ. ਬਹਾਨਾ*—ਕਾਕਾ ਤਾਂ ਰੋਜ਼ ਹੀ ਕਿਸੇ ਨਾ ਕਿਸੇ ਪੱਜ ਮੇਰੇ ਤੋਂ ਪੈਸੇ ਲੈ ਹੀ ਜਾਂਦਾ ਹੈ।

**ਪੰਜ**—*ਵਿ. ਚਾਰ ਅਤੇ ਇਕ, ੫*—ਸਮੁੱਚੇ ਪੰਜਾਬ ਨੂੰ ਪੰਜਾਂ ਦਰਿਆਵਾਂ ਦੀ ਧਰਤੀ ਆਖਿਆ ਜਾਂਦਾ ਹੈ।

**ਪੰਜ ਇਸ਼ਨਾਨਾ**—*ਪੁ. ਮੂੰਹ ਅਤੇ ਹੱਥ ਧੋਣ ਦੀ ਕਿਰਿਆ*—ਸਰਦੀਆਂ ਵਿਚ ਕਈ ਲੋਕ ਪੰਜ ਇਸ਼ਨਾਨਾ ਕਰਕੇ ਹੀ ਪਾਠ ਪੂਜਾ ਕਰਦੇ ਹਨ।

**ਪੰਜਾ**—*ਪੁ. ਪੰਜਾਂ ਉਂਗਲੀਆਂ ਸਮੇਤ ਪੈਰ ਦਾ ਅਗਲਾ ਅੱਧਾ ਹਿੱਸਾ; ਸ਼ੇਰ, ਕੁੱਤੇ ਆਦਿ ਜਾਨਵਰਾਂ ਦਾ ਪੈਂਚਾ (ਪੰਜਾ)*—ਹੋਰ ਤਾਂ ਕਿਤੇ ਨਹੀਂ ਬਸ ਪੰਜੇ ਤੇ ਸੱਟ ਲੱਗੀ ਹੈ; ਬਿੱਲੀ ਨੇ ਚੂਹੇ ਨੂੰ ਪੰਜੇ ਨਾਲ ਫੜ ਲਿਆ।

**ਪੰਜਾਬ**—*ਪੁ. ਭਾਰਤ ਦੇ ਉੱਤਰ ਦਾ ਇਕ ਰਾਜ*—ਪੰਜਾਬ ਭਾਰਤ ਦਾ ਸਰਹੱਦੀ ਰਾਜ ਹੈ।

**ਪੰਜਾਬਣ**—*ਇ. ਪੰਜਾਬ ਦੇ ਰਹਿਣ ਵਾਲੀ ਔਰਤ*—ਆਜ਼ਾਦੀ ਤੋਂ ਮਗਰੋਂ ਪੰਜਾਬਣਾਂ ਨੇ ਵਿੱਦਿਆ ਪ੍ਰਾਪਤੀ ਵਿਚ ਬੜੀ ਤਰੱਕੀ ਕੀਤੀ ਹੈ।

**ਪੰਜਾਬੀ**—*ਵਿ. ਪੰਜਾਬ ਦਾ*—ਪੰਜਾਬੀ ਕਿਸਾਨ ਬੜਾ ਮਿਹਨਤੀ ਹੈ।

*ਪੁ. ਪੰਜਾਬ ਦਾ ਵਸਨੀਕ*—ਦੁਨੀਆ ਦੇ ਲਗ ਭਗ ਹਰ ਦੇਸ਼ ਵਿਚ ਪੰਜਾਬੀਆਂ ਦੀ ਵਸੋਂ ਮਿਲਦੀ ਹੈ।

*ਇ. ਪੰਜਾਬ ਦੀ ਭਾਸ਼ਾ*—ਪੰਜਾਬ ਦੀ ਮਾਤ ਬੋਲੀ ਪੰਜਾਬੀ ਹੈ।

**ਪੰਜਾਲੀ**—*ਇ. ਲੱਕੜੀ ਦਾ ਉਹ ਢਾਂਚਾ ਜੋ ਬਲਦਾਂ ਆਦਿ ਨੂੰ ਹਲ ਜਾਂ ਖੂਹ ਜੋੜਨ ਸਮੇਂ ਜੂਲੇ ਵਜੋਂ ਵਰਤਿਆ ਜਾਂਦਾ ਹੈ*—ਕਿਸਾਨ ਬਲਦਾਂ ਉੱਤੇ ਪੰਜਾਲੀ ਰੱਖ ਕੇ ਖੇਤ ਨੂੰ ਜਾਣ ਲਈ ਤਿਆਰ ਹੈ।

**ਪੰਜਾਲੀ ਗਲ ਪਾਉਣਾ**—*ਮੁਹਾ. ਗੁਲਾਮ ਬਣਾਉਣਾ*—ਜਦੋਂ ਤੁਸੀਂ ਮੇਰਾ ਵਿਆਹ ਕਰ ਕੇ ਮੇਰੇ ਗਲ ਵਿਚ ਪੰਜਾਲੀ ਪਾ ਹੀ ਦਿੱਤੀ ਹੈ ਤਾਂ ਮੈਨੂੰ ਹੁਣ ਗੁਜ਼ਾਰੇ ਲਈ ਕੋਈ ਨਾ ਕੋਈ ਕੰਮ ਕਰਨਾ ਹੀ ਪਵੇਗਾ।

**ਪੰਜੀਰੀ**—*ਇ. ਖਾਣ ਦਾ ਇਕ ਪਦਾਰਥ ਜੋ ਘਿਉ ਵਿਚ ਆਟਾ ਭੁੰਨ ਕੇ ਅਤੇ ਖੰਡ ਪਾ ਕੇ ਬਣਾਇਆ ਜਾਂਦਾ ਹੈ*—ਅਸੀਂ ਹਰ ਸਾਲ ਸਰਦੀਆਂ ਵਿਚ ਪੰਜੀਰੀ ਬਣਾ ਕੇ ਖਾਂਦੇ ਹਾਂ।

**ਪੰਜੇਬ**—*ਇ. ਪੈਰਾਂ ਵਿਚ ਪਹਿਨਣ ਵਾਲਾ ਇਸਤਰੀਆਂ ਦਾ ਇਕ ਗਹਿਣਾ*—ਪੰਜੇਬ ਦੀ ਛਣ ਛਣ ਦੀ ਆਵਾਜ਼ ਬੜੀ ਮਿੱਠੀ ਹੁੰਦੀ ਹੈ।

**ਪਟਸਨ**—*ਪੁ. ਇਕ ਪ੍ਰਸਿੱਧ ਪੌਦਾ*—ਪਟਸਨ ਦੇ ਰੇਸ਼ਿਆਂ ਦੀਆਂ ਬੋਰੀਆਂ ਬਣਦੀਆਂ ਹਨ।

**ਪਟਕਾਉਣਾ**—*ਕ੍ਰਿ. ਸਕ. ਵਗ੍ਹਾ ਕੇ ਮਾਰਨਾ, ਜ਼ੋਰ ਨਾਲ ਪਰੇ ਸੁੱਟਣਾ*—ਅੰਨ ਨੂੰ ਪਟਕਾਉਣਾ ਚੰਗੀ ਗੱਲ ਨਹੀਂ ਹੁੰਦੀ।

**ਪਟਰੋਲ**—*ਪੁ. ਇਕ ਕਿਸਮ ਦਾ ਤੇਲ ਜਿਸ ਨਾਲ ਮੋਟਰਾਂ ਆਦਿ ਚਲਦੀਆਂ ਹਨ*—ਅੱਜ ਕਲ ਪਟਰੋਲ ਬੜਾ ਮਹਿੰਗਾ ਹੋ ਗਿਆ ਹੈ।

**ਪਟਵਾਰੀ**—*ਪੁ. ਉਹ ਸਰਕਾਰੀ ਕਰਮਚਾਰੀ ਜੋ ਪਿੰਡ ਦੀ ਜ਼ਮੀਨ, ਪੈਦਾਵਾਰ ਅਤੇ ਮਾਮਲੇ ਆਦਿ ਦਾ ਹਿਸਾਬ ਕਿਤਾਬ ਰਖਦਾ ਹੈ*—ਸਾਡੇ ਪਿੰਡ ਦਾ ਪਟਵਾਰੀ ਰਾਮ ਸਿੰਘ ਬਹੁਤ ਈਮਾਨਦਾਰ ਹੈ।

**ਪਟੜਾ**—*ਪੁ. ਲੱਕੜੀ ਦਾ ਉਹ ਫੱਟਾ ਜਿਸ ਤੇ ਬੈਠ ਕੇ ਨਹਾਉਂਦੇ ਜਾਂ ਕੱਪੜੇ ਧੋਂਦੇ ਹਨ*—ਫ਼ਰਸ਼ ਤੇ ਬੈਠ ਕੇ ਕਿਉਂ ਨਹਾ ਰਹੇ ਹੋ, ਪਟੜਾ ਲੈ ਲਉ।

**ਪਟੜੀ**—*ਇ. ਇਕ ਤਰ੍ਹਾਂ ਦਾ ਥੜ੍ਹਾ; ਸੜਕ ਦੇ ਆਸੇ-ਪਾਸੇ ਪੈਦਲ ਤੁਰਨ ਵਾਲਿਆਂ ਲਈ ਬਣਿਆ ਰਾਹ*—ਲੰਦਨ ਦੇ ਪਾਰਕ ਵਿਚ ਲੈਕਚਰਾਰ ਥੋੜ੍ਹੀ ਥੋੜ੍ਹੀ ਵਿੱਥ ਉੱਤੇ ਗੱਡਿਆ ਹੋਇਆ ਪਟੜੀਆਂ ਤੇ ਚੜ੍ਹ ਕੇ ਲੈਕਚਰ ਕਰਦੇ ਹਨ; ਵੱਡੇ ਵੱਡੇ ਸ਼ਹਿਰਾਂ ਵਿਚ ਆਮ ਤੌਰ ਤੇ ਵੱਡੀਆਂ ਸੜਕਾਂ ਦੇ ਆਸੇ ਪਾਸੇ ਪਟੜੀਆਂ ਬਣੀਆਂ ਹੁੰਦੀਆਂ ਹਨ।

**ਪਟਾ**—*ਪੁ. ਚਮੜੇ ਦੀ ਪੱਟੀ ਜਾਂ ਵੱਧਰੀ ਜੋ ਕੁੱਤੇ, ਬਿੱਲੀ ਆਦਿ ਦੇ ਗਲ ਵਿਚ ਪਾਉਂਦੇ ਹਨ*—ਆਮ ਕਰ ਕੇ ਪਾਲਤੂ ਕੁੱਤਿਆਂ ਦੇ ਗਲ ਵਿਚ ਪਟਾ ਜ਼ਰੂਰ ਪਾਇਆ ਹੁੰਦਾ ਹੈ।

**ਪਟਾਕ ਪਟਾਕ**— *ਕ੍ਰਿ. ਵਿ. ਬਹੁਤ ਜ਼ੋਰ ਨਾਲ*—ਮੋਹਨ ਨੇ ਸੋਹਣ ਨੂੰ ਗਾਲ੍ਹ ਕੱਢੀ ਹੀ ਸੀ ਕਿ ਉਸ ਨੇ ਪਟਾਕ ਪਟਾਕ ਕਰ ਕੇ ਦੋ ਥੱਪੜ ਉਸ ਦੇ ਮੂੰਹ ਤੇ ਮਾਰੇ।

**ਪੱਟੀ**—*ਇ. ਜ਼ਖ਼ਮ ਆਦਿ ਤੇ ਬੰਨ੍ਹਣ ਵਾਲੀ ਕੱਪੜੇ ਦੀ ਲੰਮੀ ਲੀਰ; ਫੱਟੀ, ਤਖ਼ਤੀ; ਪੰਜਾਬੀ ਦੀ ਵਰਣਮਾਲਾ*—ਮੇਰੀ ਅੱਖ ਦਾ ਉਪਰੇਸ਼ਨ ਤਾਂ ਹੋ ਗਿਆ ਹੈ, ਅਜੇ ਪੱਟੀ ਨਹੀਂ ਖੁੱਲ੍ਹੀ; ਅੱਜ ਕਲ੍ਹ ਸਕੂਲਾਂ ਵਿਚ ਪੱਟੀ ਤੇ ਲਿਖਣ ਦਾ ਰਿਵਾਜ ਘਟ ਗਿਆ ਹੈ; ਅਸੀਂ ਪੱਟੀ ਮੁਕਾ ਕੇ ਅਗਲਾ ਸਬਕ ਸ਼ੁਰੂ ਕਰ ਲਿਆ ਹੈ।

**ਪੱਟੂ**—*ਪੁ. ਇਕ ਕਿਸਮ ਦਾ ਕੰਬਲ*—ਕਸ਼ਮੀਰੀ ਪੱਟੂ ਬੜੇ ਵਧੀਆ ਹੁੰਦੇ ਹਨ।

**ਪੱਟੂ ਪਾਉਣਾ**—*ਮੁਹਾ. ਕਾਬੂ ਕਰਨਾ, ਵੱਸ ਵਿਚ ਕਰਨਾ*—ਪਤਾ ਨਹੀਂ ਤੂੰਹ ਨੇ ਮੁੰਡੇ ਉੱਤੇ ਕੀ ਪੱਟੂ ਪਾਇਆ ਹੈ ਕਿ ਸਾਡੇ ਨਾਲ ਗੱਲ ਹੀ ਨਹੀਂ ਕਰਦਾ।

**ਪਟੋਲਾ**—*ਪੁ. ਰੇਸ਼ਮੀ ਕੱਪੜੇ ਦੀ ਲੀਰ*—ਗੁੱਡੀਆਂ ਪਟੋਲੇ ਕੁੜੀਆਂ ਦੀ ਬੜੀ ਪਿਆਰੀ ਖੇਡ ਹੈ।

**ਪੱਠਾ**—*ਪੁ. ਚਾਰਾ; ਸਰੀਰ ਦੀਆਂ ਉਹ ਰਗਾਂ ਜਿਨ੍ਹਾਂ ਦਾ ਸਬੰਧ ਦਿਮਾਗ਼ ਨਾਲ ਹੁੰਦਾ ਹੈ*—ਸ਼ਾਮ ਹੋ ਗਈ ਹੈ, ਡੰਗਰਾਂ ਨੂੰ ਪੱਠੇ ਆਦਿ ਤਾਂ ਪਾ ਦਿਉ; ਮਾਲਸ਼ ਨਾਲ ਸਰੀਰ ਦੇ ਪੱਠੇ ਮਜ਼ਬੂਤ ਹੁੰਦੇ ਹਨ।

**ਪਠਾਣ**—*ਪੁ. ਮੁਸਲਮਾਨਾਂ ਦੀ ਇਕ ਬਹਾਦਰ ਕੌਮ*—ਪਠਾਣ ਆਪਣੀ ਅਣਖ ਲਈ ਆਪਣਾ ਸਭ ਕੁਝ ਵਾਰ ਦੇਣ ਨੂੰ ਤਿਆਰ ਹੋ ਜਾਂਦੇ ਹਨ।

**ਪੰਡ**—*ਇ. ਵੱਡੀ ਗੰਢ; ਬਹੁਤ ਸਾਰੇ ਕੱਪੜਿਆਂ ਦਾ ਢੇਰ*—ਇਸ ਘਾਹ ਦੀ ਪੰਡ ਦੇ ਕਿੰਨੇ ਪੈਸੇ ਲਉਗੇ; ਘਰ ਵਿਚ ਇਕ ਦਿਨ ਕੱਪੜੇ ਨਾ ਧੋਵੋ ਤਾਂ ਦੂਜੇ ਦਿਨ ਕੱਪੜਿਆਂ ਦੀ ਪੰਡ ਹੋ ਜਾਂਦੀ ਹੈ।

**ਪੰਡਤ**—*ਪੁ. ਬ੍ਰਾਹਮਣ; ਵਿਦਵਾਨ*—ਪੰਡਤ ਜੀ ਹਵਨ ਕਰ ਰਹੇ ਹਨ; ਰਾਵਣ ਚਾਰੇ ਵੇਦਾਂ ਦਾ ਗਿਆਤਾ ਅਤੇ ਪੰਡਤ ਸੀ।

**ਪੱਤ**—*ਇ. ਇੱਜ਼ਤ*—ਅੱਜ ਜਿਹੜੀ ਤੁਸੀਂ ਮੇਰੀ ਪੱਤ ਰੱਖੀ ਹੈ, ਉਸ ਲਈ ਮੈਂ ਧੰਨਵਾਦੀ ਹਾਂ।

**ਪਤੰਗ**—*ਪੁ. ਕਾਗ਼ਜ਼ ਦੀ ਗੁੱਡੀ ਜਿਸ ਨੂੰ ਡੋਰ ਬੰਨ੍ਹ ਕੇ ਉਡਾਉਂਦੇ ਹਨ; ਇਕ ਤਰ੍ਹਾਂ ਦਾ ਖ਼ਾਸ ਪਤੰਗਾ*— ਬੱਚਿਆਂ ਨੂੰ ਜ਼ਿਆਦਾ ਪਤੰਗ ਉਡਾਉਣ ਤੋਂ ਰੋਕਣਾ ਚਾਹੀਦਾ ਹੈ; ਛੋਟੇ ਬੱਚਿਆਂ ਲਈ ਪਤੰਗ ਉਡਾਉਣੀ ਮੁਸ਼ਕਲ ਹੁੰਦੀ ਹੈ।

**ਪਤੰਗਬਾਜ਼**—*ਵਿ. ਗੁੱਡੀਆਂ ਉਡਾਉਣ ਵਾਲਾ*—ਅੱਜ ਦੇ ਗੁੱਡੀਆਂ ਉਡਾਉਣ ਦੇ ਮੁਕਾਬਲੇ ਵਿਚ ਵੱਡੇ ਵੱਡੇ ਪਤੰਗਬਾਜ਼ ਸ਼ਾਮਲ ਹੋਏ।

**ਪਤੰਗਾ**—*ਪੁ. ਪਰਵਾਨਾ*—ਪਤੰਗਾ ਦੀਵੇ ਦੀ ਲੋਅ ਤੇ ਮਸਤ ਹੋ ਕੇ ਆਪਣੀ ਜਾਨ ਦੇ ਦਿੰਦਾ ਹੈ।

**ਪੱਤਝੜ**—*ਇ. ਉਹ ਰੁੱਤ ਜਿਸ ਵਿਚ ਰੁੱਖਾਂ ਦੇ ਪੱਤੇ ਝੜ ਜਾਂਦੇ ਹਨ*—ਪੱਤਝੜ ਦੀ ਰੁੱਤ ਤੋਂ ਪਿੱਛੋਂ ਦਰਖ਼ਤਾਂ ਤੇ ਨਵੇਂ ਪੱਤੇ ਆਉਣੇ ਸ਼ੁਰੂ ਹੋ ਜਾਂਦੇ ਹਨ।

**ਪੱਤਣ**—*ਪੁ. ਦਰਿਆ, ਨਦੀ ਆਦਿ ਦਾ ਕੰਢਾ*—ਦਰਿਆ ਦੇ ਪੱਤਣ ਤੇ ਬੇੜੀਆਂ ਖੜ੍ਹੀਆਂ ਹਨ।

**ਪਤਨ**—*ਪੁ. ਗਿਰਾਵਟ, ਤਬਾਹੀ*—ਕਈ ਵਾਰੀ ਉਨੱਤੀ ਦੀ ਸਿਖਰ ਤੇ ਪਹੁੰਚ ਕੇ ਵੀ ਪਤਨ ਹੋ ਜਾਂਦਾ ਹੈ।

**ਪੱਤਰ**—*ਪੁ. ਪੱਤਾ; ਖ਼ਤ, ਚਿੱਠੀ*—ਸਰਦੀਆਂ ਵਿਚ ਦਰਖ਼ਤਾਂ ਦੇ ਪੱਤਰ ਝੜ ਜਾਂਦੇ ਹਨ; ਬੜੀ ਦੇਰ ਤੋਂ ਉਸ ਦਾ ਪੱਤਰ ਨਹੀਂ ਮਿਲਿਆ, ਸੁੱਖ ਹੋਵੇ ਸਹੀ।

**ਪੱਤਰਕਾ**—*ਇ. ਰਸਾਲਾ*—ਸਾਡੇ ਘਰ ਵਿਚ ਪੰਜਾਬੀ ਅਤੇ ਹਿੰਦੀ ਦੀਆਂ ਕਈ ਪੱਤਰਕਾਵਾਂ ਆਉਂਦੀਆਂ ਹਨ।

**ਪੱਤਰਕਾਰ**—*ਪੁ. ਅਖ਼ਬਾਰ ਦਾ ਐਡੀਟਰ, ਅਖ਼ਬਾਰ ਨਵੀਸ*—ਪੱਤਰਕਾਰ ਨੂੰ ਅਖ਼ਬਾਰ ਦਾ ਪੱਧਰ ਉੱਚਾ ਰੱਖਣ ਲਈ ਨਿਰਪੱਖ ਹੋਣਾ ਚਾਹੀਦਾ ਹੈ।

**ਪੱਤਰ ਵਿਹਾਰ**—*ਪੁ. ਚਿੱਠੀ ਪੱਤਰ, ਲਿਖਾ ਪੜ੍ਹੀ*—ਦਫ਼ਤਰਾਂ ਵਿਚ ਪੱਤਰ ਵਿਹਾਰ ਤੋਂ ਬਿਨਾਂ ਕੰਮ ਚੱਲਣਾ ਮੁਸ਼ਕਿਲ ਹੈ।

**ਪੱਤਰਾ**—*ਪੁ. ਵਰਕਾ; ਕਿਸੇ ਧਾਤ ਦੀ ਚਾਦਰ ਦਾ ਟੁਕੜਾ*—ਮੈਨੂੰ ਲਿਖਣ ਲਈ ਦੋ ਤਿੰਨ ਪੱਤਰੇ ਦੇਣਾ ਜੀ; ਇਹ ਟਰੰਕ ਬੜੇ ਮੋਟੇ ਪਤਰੇ ਦਾ ਬਣਿਆ ਹੋਇਆ ਹੈ।

**ਪਤਰਾ ਵਾਚਣਾ**—*ਮੁਹਾ. ਭੱਜ ਜਾਣਾ, ਨੱਸ ਜਾਣਾ*—ਤੂੰ ਇਹ ਸਮਝ ਲੈ ਜੇ ਤੇਰੇ ਤੇ ਮੁਸੀਬਤ ਪਈ ਤਾਂ ਤੇਰੇ ਦੋਸਤਾਂ ਨੇ ਪੱਤਰਾ ਵਾਚ ਜਾਣਾ ਹੈ।

**ਪੱਤਰੀ**—*ਇ. ਜੰਤਰੀ; ਧਾਤ ਆਦਿ ਦਾ ਪਤਲਾ, ਲੰਮਾ ਅਤੇ ਛੋਟਾ ਟੁਕੜਾ*—ਪੱਤਰੀ ਵੇਖ ਕੇ ਦੱਸਣਾ ਸੰਗਰਾਂਦ ਕਿਸ ਦਿਨ ਹੈ; ਇਸ ਮੇਜ਼ ਦੀਆਂ ਲੱਤਾਂ ਹਿਲਦੀਆਂ ਹਨ, ਇਸ ਨੂੰ ਪੱਤਰੀ ਲਾ ਕੇ ਠੀਕ ਕਰਵਾ ਲਉ।

**ਪੱਤਲ**—*ਇ. ਪੱਤਰਾਂ ਦੀ ਬਣਾਈ ਹੋਈ ਥਾਲੀ*—ਲੰਗਰ ਵਿਚ ਰੋਟੀ ਖੁਆਉਣ ਲਈ ਘੱਟੋ ਘੱਟ 500 ਪੱਤਲਾਂ ਮੰਗਵਾ ਲੈਣਾ।

**ਪਤਲਾ**—*ਵਿ. ਮੋਟੇ ਦਾ ਉਲਟ; ਘੱਟ ਸੰਘਣਾ; ਬਰੀਕ*—ਬੀਮਾਰੀ ਨਾਲ ਉਸ ਦਾ ਸਰੀਰ ਅੱਗੇ ਨਾਲੋਂ ਕਾਫ਼ੀ ਪਤਲਾ ਹੋ ਗਿਆ ਹੈ; ਗਊ ਦਾ ਦੁੱਧ ਮੱਝ ਦੇ ਦੁੱਧ ਨਾਲੋਂ ਪਤਲਾ ਹੁੰਦਾ ਹੈ; ਪੱਗ ਲਈ ਤੁਸੀਂ ਮਲਮਲ ਬੜੀ ਪਤਲੀ ਲਿਆਏ ਹੋ।

**ਪਤਵੰਤਾ**—*ਪੁ. ਇੱਜ਼ਤ ਵਾਲਾ ਆਦਮੀ; ਪ੍ਰਸਿੱਧ ਆਦਮੀ*—ਤੈਨੂੰ ਇੰਨੇ ਪੱਤਵੰਤਿਆਂ ਦੇ ਸਾਹਮਣੇ ਮੇਰੀ ਨਿਰਾਦਰੀ ਨਹੀਂ ਸੀ ਕਰਨੀ

ਚਾਹੀਦੀ: ਮੇਰੇ ਭਰਾ ਦੀ ਸ਼ਾਦੀ ਤੇ ਸ਼ਹਿਰ ਦੇ ਸਾਰੇ ਪਤਵੰਤੇ ਪੁੱਜੇ ਹੋਏ ਸਨ।

**ਪਤਾਲ**—*ਪੁ. ਪੁਰਾਣਾਂ ਅਨੁਸਾਰ ਹੇਠਲੇ ਸੱਤ ਲੋਕਾਂ ਵਿਚੋਂ ਸਭ ਤੋਂ ਹੇਠਲਾ ਲੋਕ*—ਗੱਪੀ ਲੋਕ ਅਕਾਸ਼-ਪਤਾਲ ਮੇਲਣ ਵਿਚ ਕੋਈ ਕਸਰ ਨਹੀਂ ਛਡਦੇ।

**ਪਤਾਵਾ**—*ਪੁ. ਪਤਲੇ ਚਮੜੇ ਦਾ ਉਹ ਟੁਕੜਾ ਜੋ ਬੂਟ ਆਦਿ ਦੇ ਅੰਦਰ ਰੱਖਿਆ ਜਾਂਦਾ ਹੈ*—ਮੋਚੀ ਬੂਟਾਂ ਵਿਚ ਪਤਾਵੇ ਪਾ ਰਿਹਾ ਹੈ।

**ਪਤੀ**—*ਪੁ. ਘਰ ਵਾਲਾ, ਖਸਮ*—ਰੀਟਾ ਦਾ ਪਤੀ ਸਦੇਸ਼ ਗਿਆ ਹੋਇਆ ਹੈ।

**ਪੱਤੀ**—*ਇ. ਪੱਤੇ ਦੇ ਛੋਟੇ ਛੋਟੇ ਟੁਕੜੇ; ਚਾਹ ਦੇ ਪੱਤੇ; ਹਿੱਸਾ, ਭਾਈ ਵਾਲੀ; ਪੱਤਰੀ*—ਜ਼ਨਾਨੀਆਂ ਕਪਾਹ ਵਿਚੋਂ ਪੱਤੀ ਝਾੜ ਰਹੀਆਂ ਹਨ; ਮੈਂ ਚਾਹ ਵਿਚ ਘੱਟ ਪੱਤੀ ਪਸੰਦ ਕਰਦਾ ਹਾਂ; ਇਸ ਦੁਕਾਨ ਵਿਚ ਮੋਹਣ ਅਤੇ ਸੋਹਣ ਦੀ ਬਰਾਬਰ ਦੀ ਪੱਤੀ ਹੈ; ਤਰਖਾਣ ਟੁੱਟੀ ਕੁਰਸੀ ਨੂੰ ਪੱਤੀਆਂ ਲਾ ਕੇ ਠੀਕ ਕਰਦਾ ਹੈ।

**ਪਤੀਸ**—*ਇ. ਸੱਸ ਦੀ ਦਰਾਣੀ ਜਾਂ ਜਠਾਣੀ*—ਵਿਆਹ ਸਮੇਂ ਕੁੜੀ ਵਾਲਿਆਂ ਵੱਲੋਂ ਸੱਸ ਦੇ ਨਾਲ ਨਾਲ ਪਤੀਸਾਂ ਨੂੰ ਵੀ ਵਸਤਰ ਆਦਿ ਦਿੱਤੇ ਜਾਂਦੇ ਹਨ।

**ਪਤੀਸਾ**—*ਪੁ. ਮੈਦੇ, ਘਿਉ ਅਤੇ ਮਿੱਠੇ ਤੋਂ ਬਣੀ ਇਕ ਪ੍ਰਕਾਰ ਦੀ ਮਿਠਾਈ*—ਪਤੀਸਾ ਕਈ ਕਿਸਮਾਂ ਦਾ ਬਣਦਾ ਹੈ।

**ਪੱਥ**—*ਪੁ. ਪਰਹੇਜ਼*—ਮਰੀਜ਼ ਨੂੰ ਦਵਾਈ ਦੀ ਵਰਤੋਂ ਦੇ ਨਾਲ ਨਾਲ ਪੱਥ ਰੱਖਣਾ ਵੀ ਜ਼ਰੂਰੀ ਹੈ।

**ਪੰਥ**—*ਪੁ. ਮਤ, ਧਰਮ*—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਵਾਲੇ ਦਿਨ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ।

**ਪੱਥਣਾ**—*ਕ੍ਰਿ. ਸਕ. ਗੋਹੇ ਆਦਿ ਦੀਆਂ ਪਾਥੀਆਂ ਬਣਾਉਣਾ; ਗਿੱਲੀ ਮਿੱਟੀ ਦੀਆਂ ਇੱਟਾਂ ਤਿਆਰ ਕਰਨਾ*—ਅੱਜ-ਕੱਲ੍ਹ ਕੋਈ ਵੀ ਪਾਥੀਆਂ ਪੱਥਣਾ ਪਸੰਦ ਨਹੀਂ ਕਰਦਾ; ਭੱਠੇ ਤੇ ਮਜ਼ਦੂਰ ਇੱਟਾਂ ਪੱਥਣ ਦਾ ਕੰਮ ਕਰਦੇ ਹਨ।

**ਪੱਥਰ**—*ਪੁ.* ਵੱਡਾ ਰੋੜਾ—ਰਾਤ ਦੇ ਹਨੇਰੇ ਵਿਚ ਇਕ ਪੱਥਰ ਨਾਲ ਠੋਕਰ ਵੱਜਣ ਕਾਰਣ ਮੇਰੇ ਪੈਰ ਤੇ ਸੱਟ ਲੱਗ ਗਈ ਹੈ।

**ਪੱਥਰ ਤੇ ਲਕੀਰ**—*ਵਿ. ਬਿਲਕੁਲ ਠੀਕ, ਪੱਕੀ, ਸਹੀ*—ਝੂਠ ਨਾ ਬੋਲਣ ਵਾਲੇ ਦੀ ਕਹੀ ਗੱਲ ਪੱਥਰ ਤੇ ਲਕੀਰ ਸਮਝੀ ਜਾਂਦੀ ਹੈ।

**ਪੱਥਰ ਦਿਲ**—*ਵਿ.* ਬੇਰਹਿਮ, ਬੇਦਰਦ—ਇਨਸਾਨ ਨੂੰ ਕਦੇ ਵੀ ਪੱਥਰ ਦਿਲ ਨਹੀਂ ਹੋਣਾ ਚਾਹੀਦਾ।

**ਪੱਥਰ ਯੁੱਗ**—*ਪੁ. ਮਨੁੱਖੀ ਸਭਿਅਤਾ ਦਾ ਸਭ ਤੋਂ ਪਹਿਲਾ ਯੁੱਗ*—ਪੱਥਰ ਯੁੱਗ ਵਿਚ ਲੋਕ ਪੱਥਰ ਦੀਆਂ ਚੀਜ਼ਾਂ ਅਤੇ ਹਥਿਆਰ ਵਰਤਦੇ ਸਨ।

**ਪਥਰੀ**—*ਇ. ਛੋਟਾ ਪੱਥਰ ; ਪੇਟ ਵਿਚ ਪੈਦਾ ਹੋਣ ਵਾਲੀ ਇਕ ਬੀਮਾਰੀ*—ਦਰਿਆ ਦੇ ਕੰਢਿਆਂ ਤੇ ਕਈ ਪੱਥਰ ਅਤੇ ਪਥਰੀਆਂ ਪਈਆਂ ਹੁੰਦੀਆਂ ਹਨ; ਪਥਰੀ ਦੀ ਬੀਮਾਰੀ ਵਿਚ ਮਰੀਜ਼ ਨੂੰ ਹਰ ਸਮੇਂ ਥੋੜ੍ਹਾ ਬਹੁਤ ਦਰਦ ਜ਼ਰੂਰ ਰਹਿੰਦੀ ਹੈ।

**ਪਥਰੀਲਾ**—*ਵਿ. ਪੱਥਰਾਂ ਵਾਲਾ*—ਇਸ ਥਾਂ ਦੀ ਧਰਤੀ ਪਥਰੀਲੀ ਹੋਣ ਕਰਕੇ ਖੇਤੀਬਾੜੀ ਲਈ ਯੋਗ ਨਹੀਂ।

**ਪਦ**—*ਪੁ.* ਪਦਵੀ, ਅਹੁਦਾ—ਉਸ ਦੇ ਪਿਤਾ ਜੀ ਦਫ਼ਤਰ ਵਿਚ ਲੇਖਾ ਅਫ਼ਸਰ ਦੇ ਪਦ ਤੇ ਲੱਗੇ ਹੋਏ ਹਨ।

**ਪੱਦ**—*ਪੁ. ਪੇਟ ਵਿਚੋਂ ਹਵਾ ਸਰਨ ਦੀ ਕਿਰਿਆ*—ਪੱਦ ਨਾ ਆਉਣਾ ਬਦਹਜ਼ਮੀ ਦਾ ਸੂਚਕ ਹੈ।

**ਪਦਮ**—*ਪੁ. ਕੰਵਲ; ਹੱਥ ਜਾਂ ਪੈਰ ਦੀ ਇਕ ਰੇਖਾ ਜੋ ਚੰਗੇ ਭਾਗਾਂ ਦੀ ਨਿਸ਼ਾਨੀ ਮੰਨੀ ਜਾਂਦੀ ਹੈ; ਸੌ ਨੀਲ ਦੀ ਸੰਖਿਆ*—ਸੂਰਜ ਦੇ ਛਿਪਦਿਆਂ ਹੀ ਪਦਮ ਬੰਦ ਹੋ ਜਾਂਦਾ ਹੈ; ਤੇਰਾ ਮੁੰਡਾ ਤਾਂ ਬੜਾ ਭਾਗਾਂ ਵਾਲਾ ਹੈ ਇਸ ਦੇ ਹੱਥ ਵਿਚ ਪਦਮ ਰੇਖਾ ਹੈ; ਸੌ ਨੀਲ ਦਾ ਇਕ-ਪਦਮ ਹੁੰਦਾ ਹੈ।

**ਪਦਵੀ**—*ਇ.* ਰੁਤਬਾ, ਅਹੁਦਾ—ਉੱਚੀ ਪਦਵੀ ਪ੍ਰਾਪਤ ਕਰਨਾ ਇਨਸਾਨ ਦੀ ਦਿਲੀ ਖ਼ਾਹਿਸ਼ ਹੁੰਦੀ ਹੈ।

**ਪੰਧ**—*ਪੁ. ਰਸਤਾ, ਰਾਹ , ਸਫ਼ਰ*—*ਹੁਣ ਤਾਂ ਸਾਡੇ ਪਿੰਡ ਦੇ ਸਾਰੇ ਪੰਧ ਪੱਕੇ ਕਰ ਦਿੱਤੇ ਗਏ ਹਨ; ਸਾਥੀ ਚੰਗਾ ਹੋਵੇ ਤਾਂ ਪੰਧ ਮੁਕਦਿਆਂ ਦੇਰ ਨਹੀਂ ਲਗਦੀ।*

**ਪਨਾਹ**—*ਇ. ਸ਼ਰਨ*—ਸ਼ਰਨ ਆਏ ਨੂੰ ਪਨਾਹ ਦੇਣਾ ਇਨਸਾਨ ਦਾ ਧਰਮ ਹੈ।

**ਪਨੀਰ**—*ਪੁ. ਦੁੱਧ ਫਿਟਾ ਕੇ ਬਣਾਇਆ ਹੋਇਆ ਇਕ ਪਦਾਰਥ*—ਪਨੀਰ ਦੇ ਪਕੌੜੇ ਬੜੇ ਸੁਆਦੀ ਹੁੰਦੇ ਹਨ।

**ਪਪੀਸੀ**—*ਇ. ਪਿੱਪਲ ਦਾ ਨਰਮ ਅਤੇ ਤਾਜ਼ਾ ਨਿਕਲਿਆ ਪੱਤਾ*—ਬੱਚੇ ਪਪੀਸੀਆਂ ਲਪੇਟ ਕੇ ਸੀਟੀਆਂ ਵਜਾਉਂਦੇ ਹਨ।

**ਪੱਬ**—*ਪੁ. ਪੈਰ ਜਾਂ ਜੁੱਤੀ ਦਾ ਅਗਲਾ ਹਿੱਸਾ*—ਪੱਬਾਂ ਭਾਰ ਬਹੁਤੀ ਦੇਰ ਖੜ੍ਹਨਾ ਮੁਸ਼ਕਲ ਹੁੰਦਾ ਹੈ।

**ਪਰ**—*ਪੁ. ਪਿਛਲਾ ਸਾਲ; ਖੰਭ*—ਐਤਕਾਂ ਪਰ ਜਿੰਨੀ ਗਰਮੀ ਨਹੀਂ ਪਈ, ਕਬੂਤਰ ਪਰਾਂ ਤੋਂ ਜ਼ਖ਼ਮੀ ਹੋਣ ਕਰਕੇ ਹੇਠਾਂ ਡਿਗ ਪਿਆ ਹੈ।

*ਅਵ. ਪਰੰਤੂ*—ਅੱਜ ਮੈਂ ਤੁਹਾਡੇ ਵੱਲ ਆਉਣਾ ਸੀ ਪਰ ਜ਼ਰੂਰੀ ਕੰਮ ਹੋਣ ਕਰਕੇ ਨਹੀਂ ਆ ਸਕਿਆ।

**ਪ੍ਰਸ਼ੰਸਕ**—*ਵਿ. ਪ੍ਰਸ਼ੰਸਾ ਕਰਨ ਵਾਲਾ*—ਇਸ ਗੱਲ ਨੂੰ ਤਾਂ ਉਹਦੇ ਪ੍ਰਸ਼ੰਸਕ ਵੀ ਚੰਗਾ ਨਹੀਂ ਸਮਝਦੇ।

**ਪ੍ਰਸ਼ੰਸਾ**—*ਇ. ਸ਼ਲਾਘਾ, ਵਡਿਆਈ*—ਚੰਗੇ ਕੰਮ ਕਰਨ ਵਾਲੇ ਦੀ ਹਰ ਕੋਈ ਪ੍ਰਸ਼ੰਸਾ ਕਰਦਾ ਹੈ।

**ਪ੍ਰਸੰਗ**—*ਪੁ. ਕਹੇ ਜਾ ਰਹੇ ਮਜ਼ਮੂਨ ਦੀ ਪਿਛਲੀ ਅਤੇ ਅਗਲੀ ਗੱਲ*—ਹੇਠਲੀ ਕਵਿਤਾ ਦਾ ਪ੍ਰਸੰਗ ਦੱਸ ਕੇ ਵਿਆਖਿਆ ਕਰੋ।

**ਪ੍ਰਸਤਾਵ**—*ਪੁ. ਲੇਖ; ਮਤਾ*—ਪ੍ਰਸਤਾਵ ਵਿਚ ਹਰ ਨਵੀਂ ਗੱਲ ਨਵੇਂ ਪੈਰੇ ਤੋਂ ਸ਼ੁਰੂ ਕਰਨੀ ਚਾਹੀਦੀ ਹੈ; ਸਾਡੀ ਬਰਾਦਰੀ ਨੇ ਬਰਾਤ ਵਿਚ ਪੰਜ ਵਿਅਕਤੀ ਲਿਜਾਣ ਦਾ ਪ੍ਰਸਤਾਵ ਪਾਸ ਕੀਤਾ ਹੈ।

**ਪ੍ਰਸੰਨ**—*ਵਿ. ਖ਼ੁਸ਼*—ਅੰਗ੍ਰੇਜ਼ੀ ਦਾ ਅਧਿਆਪਕ ਮੇਰੇ ਕੰਮ ਤੋਂ ਬੜਾ ਪ੍ਰਸੰਨ ਹੈ।

**ਪ੍ਰਸੰਨਤਾ**—*ਇ. ਖ਼ੁਸ਼ੀ*—ਤੁਹਾਡੇ ਪਾਸ ਹੋਣ ਦੀ ਖ਼ਬਰ ਸੁਣ ਕੇ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ।

**ਪਰਸਪਰ**—*ਕ੍ਰਿ. ਵਿ. ਆਪਸ ਵਿਚ*—ਸਾਨੂੰ ਆਪ ਵਿਚ ਲੜਨ ਦੀ ਬਜਾਏ ਪਰਸਪਰ ਪਿਆਰ ਵਧਾਉਣਾ ਚਾਹੀਦਾ ਹੈ।

**ਪ੍ਰਬਾਸਕ**—*ਪੁ. ਰਾਜ ਪ੍ਰਬੰਧ ਚਲਾਉਣ ਵਾਲਾ ਹਾਕਮ*—ਮਹਾਰਾਜਾ ਰਣਜੀਤ ਸਿੰਘ ਇੱਕ ਚੰਗਾ ਪ੍ਰਸ਼ਾਸਕ ਸੀ।

**ਪ੍ਰਬਾਸਨ**—*ਪੁ. ਰਾਜਪ੍ਰਬੰਧ*—ਡਿਪਟੀ ਕਮਿਸ਼ਨਰ ਪੂਰੇ ਜਿਲ੍ਹੇ ਦੇ ਪ੍ਰਸ਼ਾਸਨ ਦਾ ਜ਼ਿੰਮੇਵਾਰ ਹੁੰਦਾ ਹੈ।

**ਪ੍ਰਬਾਸਨੀ**—*ਵਿ. ਪ੍ਰਸ਼ਾਸਨ ਨਾਲ ਸਬੰਧਤ*—ਇਹ ਬਦਲੀ ਪ੍ਰਸ਼ਾਸਨੀ ਅਧਾਰ ਤੇ ਕੀਤੀ ਗਈ ਹੈ।

**ਪ੍ਰਬਾਦ**—*ਪੁ. ਉਹ ਖਾਣ ਵਾਲਾ ਪਦਾਰਥ ਜੋ ਮੰਦਰ ਜਾਂ ਗੁਰਦੁਆਰੇ ਵਿਚ ਚੜ੍ਹਾਇਆ ਜਾਵੇ; ਕੜਾਹ ਪ੍ਰਸ਼ਾਦ; ਰੋਟੀ, ਭੋਜਨ*—ਭਾਈ ਸਾਹਿਬ ਫੁੱਲੀਆਂ ਦਾ ਪ੍ਰਸ਼ਾਦ ਵੰਡ ਰਹੇ ਹਨ; ਮੈਂ ਹਰ ਸੰਗਰਾਂਦ ਨੂੰ ਗੁਰਦੁਆਰੇ ਪ੍ਰਸ਼ਾਦ ਚੜ੍ਹਾਉਂਦਾ ਹਾਂ; ਅੱਜ ਰਾਤੀਂ ਮੈਂ ਪ੍ਰਸ਼ਾਦ ਤੁਹਾਡੇ ਘਰ ਛਕਾਂਗਾ।

**ਪ੍ਰਬਾਦਾ**—*ਪੁ. ਰੋਟੀ*—ਅੱਜ ਸ਼ਾਮ ਦਾ ਪ੍ਰਸ਼ਾਦਾ ਤੁਸੀਂ ਸਾਡੇ ਘਰ ਖਾਣਾ।

**ਪ੍ਰਸਾਰ**—*ਪੁ. ਫੈਲਾਓ; ਬ੍ਰਾਡਕਾਸਟ*—ਆਜ਼ਾਦੀ ਦੀ ਪ੍ਰਾਪਤੀ ਪਿੱਛੋਂ ਸਿੱਖਿਆ ਦਾ ਬਹੁਤ ਜ਼ਿਆਦਾ ਪ੍ਰਸਾਰ ਹੋਇਆ ਹੈ; ਹਰ ਰੋਜ਼ ਸਵੇਰੇ ਅਤੇ ਸ਼ਾਮ ਰੇਡੀਓ ਤੇ ਸਾਰੇ ਪ੍ਰੋਗਰਾਮਾਂ ਅਤੇ ਉਨ੍ਹਾਂ ਦੇ ਪ੍ਰਸਾਰ ਦਾ ਸਮਾਂ ਦੱਸਿਆ ਜਾਂਦਾ ਹੈ।

**ਪ੍ਰਸਾਰਿਤ**—*ਵਿ. ਬ੍ਰਾਡਕਾਸਟ ਕੀਤਾ ਹੋਇਆ*—ਰੇਡੀਓ ਦੇ ਦਿਹਾਤੀ ਪ੍ਰੋਗਰਾਮ ਵਿਚ ਸ਼ਾਮ ਨੂੰ ਜਿਣਸਾਂ ਦੇ ਭਾਅ ਵੀ ਪ੍ਰਸਾਰਤ ਕੀਤੇ ਜਾਂਦੇ ਹਨ।

**ਪ੍ਰਸਿੱਧ**—*ਵਿ. ਮਸ਼ਹੂਰ, ਉੱਘਾ*—ਭਾਈ ਵੀਰ ਸਿੰਘ ਪੰਜਾਬੀ ਦੇ ਪ੍ਰਸਿੱਧ ਕਵੀ ਹਨ।

**ਪ੍ਰਸਿੱਧੀ**—*ਇ. ਮਸ਼ਹੂਰੀ*—ਡਾਕਟਰ ਦੇਵ ਹਨ ਤਾਂ ਬਹੁਤ ਸਿਆਣੇ ਪਰ ਅਜੇ ਉਨ੍ਹਾਂ ਦੀ ਬਹੁਤੀ ਪ੍ਰਸਿੱਧੀ ਨਹੀਂ ਹੋਈ।

**ਪ੍ਰਸੂਤ**—*ਪੁ. ਇਸਤਰੀ ਦੀ ਬੱਚੇ ਨੂੰ ਜਨਮ ਦੇਣ ਦੀ ਹਾਲਤ, ਜਣੇਪਾ*—ਨੌਕਰੀ ਵਾਲੀਆਂ ਔਰਤਾਂ ਨੂੰ ਸਰਕਾਰ ਵੱਲੋਂ ਪ੍ਰਸੂਤ ਛੁੱਟੀ ਦੀ ਸਹੂਲਤ ਦਿੱਤੀ ਜਾਂਦੀ ਹੈ।

**ਪਰਸੋਂ**—*ਪੁ. ਬੀਤੇ ਹੋਏ ਕਲ੍ਹ ਤੋਂ ਪਹਿਲਾ ਦਿਨ, ਆਉਣ ਵਾਲੇ ਕਲ੍ਹ ਤੋਂ ਬਾਅਦ ਦਾ ਦਿਨ*—ਮੈਨੂੰ ਪਰਸੋਂ ਦਾ ਬੁਖ਼ਾਰ ਚੜ੍ਹਿਆ ਹੋਇਆ ਹੈ; ਪਰਸੋਂ ਮੇਰੀ ਭੈਣ ਬੰਟੀ ਦਾ ਜਨਮ ਦਿਨ ਹੈ।

**ਪਰਹੇਜ਼**—*ਪੁ. ਪੱਥ*—ਜੇ ਬੀਮਾਰੀ ਦੇ ਸ਼ੁਰੂ ਵਿਚ ਹੀ ਪਰਹੇਜ਼ ਕੀਤਾ ਜਾਵੇ ਤਾਂ ਬੀਮਾਰੀ ਬਹੁਤੀ ਨਹੀਂ ਵਧਦੀ।

**ਪ੍ਰਕਾਸ਼**—*ਪੁ. ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਖੋਲ੍ਹ ਕੇ ਸਥਾਪਨ ਕਰਨ ਦਾ ਭਾਵ, ਰੋਸ਼ਨੀ*—ਮੈਂ ਰੋਜ਼ ਸਵੇਰੇ ਪੰਜ ਵਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦਾ ਹਾਂ; ਚੰਨ ਵਿਚ ਸੂਰਜ ਨਾਲੋਂ ਘੱਟ ਪ੍ਰਕਾਸ਼ ਹੁੰਦਾ ਹੈ।

**ਪ੍ਰਕਾਸ਼ਕ**—*ਪੁ. ਪੁਸਤਕਾਂ ਛਾਪਣ ਵਾਲਾ ਵਿਅਕਤੀ*—ਇਸ ਪੁਸਤਕ ਦਾ ਪ੍ਰਕਾਸ਼ਕ ਸ. ਵਿਧਾਤਾ ਸਿੰਘ ਤੀਰ ਹੈ।

**ਪ੍ਰਕਾਸ਼ਤ**—*ਵਿ. ਛਾਪਿਆ ਹੋਇਆ*—ਭਾਸ਼ਾ ਵਿਭਾਗ, ਪੰਜਾਬ ਦੁਆਰਾ ਪ੍ਰਕਾਸ਼ਤ 'ਗੁਰੂ ਗੋਬਿੰਦ ਸਿੰਘ ਮਾਰਗ' ਪੁਸਤਕ ਬਹੁਤ ਚੰਗੀ ਹੈ।

**ਪ੍ਰਕਾਸ਼ਨ**—*ਪੁ. ਪੁਸਤਕ ਆਦਿ ਛਾਪ ਕੇ ਲੋਕਾਂ ਤਕ ਪਹੁੰਚਾਉਣ ਦਾ ਕੰਮ*—ਪ੍ਰਕਾਸ਼ਨ ਵਿਭਾਗ ਦੇ ਮੁੱਖੀ ਨੂੰ ਛਪਾਈ ਸਬੰਧੀ ਗਿਆਨ ਹੋਣਾ ਬਹੁਤ ਜ਼ਰੂਰੀ ਹੈ।

**ਪ੍ਰਕਾਰ, ਪਰਕਾਰ**—*ਇ. ਕਿਸਮ, ਤਰ੍ਹਾਂ; ਚੱਕਰ ਬਣਾਉਣ ਲਈ ਰੇਖਾ ਗਣਿਤ ਦਾ ਇਕ ਔਜ਼ਾਰ*—ਕਾਰਕ ਅੱਠ ਪ੍ਰਕਾਰ ਦੇ ਹੁੰਦੇ ਹਨ; ਚੱਕਰ ਅਤੇ ਅਰਧ-ਚੱਕਰ ਪ੍ਰਕਾਰ ਨਾਲ ਬਣਾਏ ਜਾਂਦੇ ਹਨ।

**ਪ੍ਰਕਿਰਤੀ**—*ਇ. ਕੁਦਰਤ; ਸੁਭਾਅ*—ਕਵੀ ਇਸ ਕਵਿਤਾ ਵਿਚ ਪ੍ਰਕਿਰਤੀ ਦੇ ਸੁੰਦਰ ਦ੍ਰਿਸ਼ਾਂ ਦਾ ਵਰਣਨ ਕਰਦਾ ਹੈ; ਮਨੁੱਖ ਦੀ ਪ੍ਰਕਿਰਤੀ ਹੈ ਕਿ ਉਹ ਹਮੇਸ਼ਾ ਆਪਣੇ ਲਾਭ ਨੂੰ ਪਹਿਲ ਦਿੰਦਾ ਹੈ।

**ਪ੍ਰਕਿਰਿਆ**—*ਇ. ਅਮਲ*—ਅੱਜ ਸਾਡੇ ਅਧਿਆਪਕ ਨੇ ਸਾਨੂੰ ਸਾਹ ਲੈਣ ਦੀ ਪ੍ਰਕਿਰਿਆ ਬਾਰੇ ਸਮਝਾਇਆ ਹੈ।

**ਪਰਖ**—*ਇ. ਜਾਂਚ-ਪੜਤਾਲ; ਅਜ਼ਮਾਇਸ਼*—ਮਿੱਤਰ ਬਣਾਉਣ ਤੋਂ ਪਹਿਲਾਂ ਇਨਸਾਨ ਨੂੰ ਪਰਖ ਲੈਣਾ ਚਾਹੀਦਾ ਹੈ; ਸੋਨੇ ਦੀ ਪਰਖ ਜੌਹਰੀ ਨੂੰ ਹੀ ਹੁੰਦੀ ਹੈ।

**ਪਰਖਣਾ**—*ਕ੍ਰਿ. ਸਕ. ਕਿਸੇ ਚੀਜ਼ ਦੇ ਗੁਣ ਔਗੁਣ ਨੂੰ ਚੰਗੀ ਤਰ੍ਹਾਂ ਵੇਖਣਾ; ਪੜਤਾਲਣਾ; ਅਜ਼ਮਾਉਣਾ*—ਜਦੋਂ ਕੋਈ ਚੀਜ਼ ਲੈਣੀ ਹੋਵੇ ਤਾਂ ਸਾਨੂੰ ਦੋ ਚਾਰ ਦੁਕਾਨਾਂ ਤੋਂ ਪਰਖ ਕੇ ਖ਼ਰੀਦਣੀ ਚਾਹੀਦੀ ਹੈ; ਕੀ ਤੁਸੀਂ ਇਸ ਮਾਮਲੇ ਨੂੰ ਪੂਰੀ ਤਰ੍ਹਾਂ ਪਰਖ ਲਿਆ ਹੈ; ਸੱਚਾ ਮਿੱਤਰ ਮੁਸੀਬਤ ਸਮੇਂ ਹੀ ਪਰਖਿਆ ਜਾਂਦਾ ਹੈ।

**ਪ੍ਰਗਟ**—*ਪੁ. (ਵਿਚਾਰ ਆਦਿ) ਦੱਸਣ ਦਾ ਭਾਵ*—ਮੈਂ ਇਸ ਮਤੇ ਸਬੰਧੀ ਆਪਣੇ ਵਿਚਾਰ ਪ੍ਰਗਟ ਕਰ ਦਿੱਤੇ ਹਨ।

*ਵਿ. ਜ਼ਾਹਰ*—ਸ਼ਿਆਮ ਪ੍ਰਕਾਸ਼ ਦੀਆਂ ਗੱਲਾਂ ਤੋਂ ਪ੍ਰਗਟ ਹੁੰਦਾ ਸੀ ਕਿ ਉਹ ਬਹੁਤ ਦੁਖੀ ਹੈ।

**ਪ੍ਰਗਟਾਉ**—*ਪੁ. ਪ੍ਰਗਟ ਕਰਨ ਦਾ ਭਾਵ*—ਹਰ ਕਿਸੇ ਨੂੰ ਆਪਣੇ ਖ਼ਿਆਲਾਂ ਦੇ ਪ੍ਰਗਟਾਉ ਦੀ ਆਜ਼ਾਦੀ ਹੋਣੀ ਚਾਹੀਦੀ ਹੈ।

**ਪ੍ਰਗਟਾਉਣਾ**—*ਕ੍ਰਿ. ਸਕ. ਪ੍ਰਗਟ ਕਰਨਾ, ਜ਼ਾਹਰ ਕਰਨਾ*—ਸੁਤੰਤਰ ਦੇਸ਼ ਵਿਚ ਹਰ ਵਿਅਕਤੀ ਨੂੰ ਆਪਣੇ ਵਿਚਾਰ ਪ੍ਰਗਟਾਉਣ ਦਾ ਪੂਰਾ ਹੱਕ ਹੈ।

**ਪ੍ਰਗਤੀ**—*ਇ. ਤਰੱਕੀ*—ਭਾਰਤ ਹੁਣ ਵਿਗਿਆਨ ਦੇ ਖੇਤਰ ਵਿਚ ਵੀ ਪੂਰੀ ਪ੍ਰਗਤੀ ਕਰ ਰਿਹਾ ਹੈ।

**ਪ੍ਰਚੰਡ**—*ਵਿ. ਬਹੁਤ ਜ਼ਿਆਦਾ ਤੀਬਰ ਜਾਂ ਤੇਜ਼*—ਤਪੱਸਵੀ ਦੇ ਆਸ-ਪਾਸ ਪ੍ਰਚੰਡ ਅੱਗ ਬਲ ਰਹੀ ਸੀ।

**ਪਰਚਣਾ**—*ਕ੍ਰਿ. ਅਕ. ਜੀਅ ਲੱਗਣਾ*—ਕਾਕੇ ਨੂੰ ਕੁਝ ਖਿਡੌਣੇ ਦੇ ਦਿਉ, ਥੋੜ੍ਹੀ ਦੇਰ ਪਰਚਿਆ ਰਹੇਗਾ।

**ਪ੍ਰਚੱਲਿਤ**—*ਵਿ. ਜਿਸ ਦਾ ਰਿਵਾਜ ਚੱਲ ਰਿਹਾ ਹੋਵੇ; ਚੱਲ ਰਿਹਾ, ਚਾਲੂ*—ਪ੍ਰਚਲਤ ਰਿਵਾਜਾਂ ਦੇ ਪਿੱਛੇ ਕੋਈ ਨਾ ਕੋਈ ਇਤਿਹਾਸ ਜ਼ਰੂਰ ਹੁੰਦਾ ਹੈ; ਹੁਣ ਪੁਰਾਣੇ ਪੈਸੇ ਦਾ ਸਿੱਕਾ ਪ੍ਰਚਲਤ ਨਹੀਂ ਹੈ।

**ਪਰਚਾ**—*ਪੁ. ਪ੍ਰੀਖਿਆ ਸਬੰਧੀ ਪ੍ਰਸ਼ਨ ਪੱਤਰ, ਪ੍ਰੀਖਿਆ ਪੱਤਰ ਦੇ ਜਵਾਬ ਦੀ ਕਾਪੀ, ਰਸਾਲਾ*—ਇਸ ਵਾਰ ਪੰਜਾਬੀ ਦਾ ਪਰਚਾ ਬੜਾ ਮੁਸ਼ਕਲ ਸੀ; ਮਾਸਟਰ ਜੀ ਪਰਚਿਆਂ ਤੇ ਨੰਬਰ ਲਾ ਰਹੇ ਹਨ; ਪ੍ਰੀਤਲੜੀ ਪੰਜਾਬੀ ਦੇ ਚੰਗੇ ਪਰਚਿਆਂ ਵਿਚੋਂ ਇਕ ਹੈ।

**ਪਰਚਾਉਣਾ**—*ਕ੍ਰਿ. ਸਕ. ਧਿਆਨ ਹੋਰ ਪਾਸੇ ਲਾਉਣਾ*—ਤੁਸੀਂ ਥੋੜ੍ਹੀ ਦੇਰ ਬੱਚੇ ਨੂੰ ਪਰਚਾਉ, ਮੈਂ ਥੋੜ੍ਹਾ ਕੰਮ ਕਰ ਲਵਾਂ।

**ਪਰਚਾਉਣੀ**—*ਇ. ਕਿਸੇ ਦੀ ਮੌਤ ਹੋਣ ਤੇ ਉਸ ਦੇ ਘਰ ਜਾ ਕੇ ਅਫ਼ਸੋਸ ਪ੍ਰਗਟ ਕਰਨ ਦਾ ਭਾਵ*—ਮਹੱਲੇ ਦਾ ਕੋਈ ਆਦਮੀ ਨਹੀਂ ਰਿਹਾ ਜਿਹੜਾ ਉਨ੍ਹਾਂ ਦੇ ਘਰ ਪਰਚਾਉਣੀ ਲਈ ਨਾ ਗਿਆ ਹੋਵੇ।

**ਪਰਚਾਰ**—*ਪੁ. ਕਿਸੇ ਖ਼ਬਰ ਆਦਿ ਨੂੰ ਲੋਕਾਂ ਵਿਚ ਫੈਲਾਉਣ ਦਾ ਕੰਮ, ਧਰਮ ਆਦਿ ਫੈਲਾਉਣ ਦਾ ਕੰਮ*—ਨਸ਼ਿਆਂ ਵਿਰੁੱਧ ਵਧੇਰੇ ਪਰਚਾਰ ਪਿੰਡਾਂ ਵਿਚ ਕਰਨ ਦੀ ਲੋੜ ਹੈ; ਸਿੱਖੀ ਦੇ ਪਰਚਾਰ ਲਈ ਸਿੱਖ ਸੰਤਾਂ ਦਾ ਵਧੇਰੇ ਹਿੱਸਾ ਹੈ।

**ਪਰਚਾਰਕ**—*ਪੁ. ਪਰਚਾਰ ਕਰਨ ਵਾਲਾ ਵਿਅਕਤੀ*—ਪਰਚਾਰਕਾਂ ਨੂੰ ਕੋਈ ਗੱਲ ਲੋਕਾਂ ਨੂੰ ਕਹਿਣ ਤੋਂ ਪਹਿਲਾਂ ਆਪ ਉਸ ਤੇ ਅਮਲ ਕਰਨਾ ਚਾਹੀਦਾ ਹੈ।

**ਪਰਚੀ**—*ਇ. ਕਾਗ਼ਜ਼ ਦਾ ਛੋਟਾ ਟੁਕੜਾ*—ਇਸ ਬੀਮਾਰੀ ਦਾ ਨੁਸਖ਼ਾ ਮੈਨੂੰ ਇਸ ਪਰਚੀ ਤੇ ਲਿਖ ਦੇਣਾ।

**ਪਰਛਾਵਾਂ**—*ਪੁ. ਸਾਇਆ, ਅਕਸ*—ਧੁੱਪ ਬੜੀ ਤੇਜ਼ ਹੈ ਆਉ ਕਿਸੇ ਦਰਖ਼ਤ ਦੇ ਪਰਛਾਵੇਂ ਥੱਲੇ ਬੈਠੀਏ; ਸ਼ੇਰ ਨੇ ਖੂਹ ਵਿਚ ਆਪਣੇ ਪਰਛਾਵੇਂ ਨੂੰ ਇਕ ਹੋਰ ਸ਼ੇਰ ਸਮਝ ਕੇ ਛਾਲ ਮਾਰ ਦਿੱਤੀ।

**ਪਰਜਵੱਲਤ**—*ਵਿ. ਬਲਿਆ ਹੋਇਆ*—ਭਗਤ ਸਿੰਘ ਦੇ ਦਿਲ ਵਿਚ ਬਚਪਨ ਤੋਂ ਹੀ ਆਜ਼ਾਦੀ ਦੀ ਭਾਵਨਾ ਪਰਜਵੱਲਤ ਸੀ।

**ਪਰਜਾ**—*ਇ. ਜਨਤਾ*—ਸਾਡੀ ਸਰਕਾਰ ਪਰਜਾ ਦੀ ਭਲਾਈ ਲਈ ਠੋਸ ਕਦਮ ਚੁੱਕ ਰਹੀ ਹੈ।

**ਪਰਜਾਤੰਤਰ**—*ਪੁ. ਰਾਜ ਦੀ ਉਹ ਪ੍ਰਣਾਲੀ ਜਿਸ ਵਿਚ ਜਨਤਾ ਰਾਜ ਪ੍ਰਬੰਧ ਲਈ ਲੋਕਾਂ ਦੀ ਆਪ ਚੋਣ ਕਰਦੀ ਹੈ*—ਕਿਸੇ ਦੇਸ਼ ਵਿਚ ਪਰਜਾਤੰਤਰ ਤਾਂ ਹੀ ਸਫਲ ਹੋ ਸਕਦਾ ਹੈ ਜੇ ਉੱਥੇ ਦੇ ਲੋਕ ਸੂਝਵਾਨ ਹੋਣ।

**ਪ੍ਰਣਾਮ**—*ਇ. ਨਮਸਕਾਰ, ਸਲਾਮ*—ਬੱਚਿਆਂ ਨੂੰ ਚਾਹੀਦਾ ਹੈ ਕਿ ਉਹ ਸਵੇਰੇ ਉੱਠ ਕੇ ਵੱਡਿਆਂ ਨੂੰ ਪ੍ਰਣਾਮ ਕਰਨ।

**ਪ੍ਰਣਾਲੀ**—*ਇ. ਢੰਗ, ਤਰੀਕਾ*—ਸਰਕਾਰ ਸਕੂਲਾਂ ਦੀ ਵਿੱਦਿਅਕ ਪ੍ਰਣਾਲੀ ਵਿਚ ਸੁਧਾਰ ਕਰਨ ਲਈ ਹਰ ਸਮੇਂ ਯਤਨ ਕਰਦੀ ਰਹਿੰਦੀ ਹੈ।

**ਪ੍ਰਤੱਖ**—*ਵਿ. ਜ਼ਾਹਰ, ਪ੍ਰਗਟ*—ਤੁਹਾਡੀ ਗੱਲ ਤੋਂ ਪ੍ਰਤੱਖ ਹੈ ਕਿ ਉਸ ਦਾ ਇਸ ਮਾਮਲੇ ਵਿਚ ਕੋਈ ਕਸੂਰ ਨਹੀਂ।

*ਕ੍ਰਿ. ਵਿ. ਅੱਖਾਂ ਸਾਹਮਣੇ*—ਤੁਸੀਂ ਤਾਂ ਸਿਰਫ਼ ਲੋਕਾਂ ਤੋਂ ਸੁਣੀ ਗੱਲ ਦੱਸ ਰਹੇ ਹੋ ਮੈਂ ਤਾਂ ਇਹ ਘਟਨਾ ਪ੍ਰਤੱਖ ਵੇਖੀ ਹੈ।

**ਪ੍ਰਤੱਖ ਨੂੰ ਪ੍ਰਮਾਣ ਦੀ ਕੋਈ ਲੋੜ ਨਹੀਂ**—*ਅਖੌ. ਜਦੋਂ ਕੋਈ ਘਟਨਾ ਕਿਸੇ ਦੇ ਸਾਹਮਣੇ ਵਾਪਰੀ ਹੋਵੇ ਤਾਂ ਉਸ ਲਈ ਕਿਸੇ ਸਬੂਤ ਦੀ ਲੋੜ ਨਹੀਂ ਹੁੰਦੀ ਤਾਂ ਕਹਿੰਦੇ ਹਨ*—ਜਦੋਂ ਉਸ ਨੂੰ ਮੈਂ ਆਪ ਚੋਰੀ ਕਰਦਿਆਂ ਵੇਖਿਆ ਹੈ ਤਾਂ ਕਿਸੇ ਤੋਂ ਪੁੱਛਣ ਦੀ ਕੀ ਲੋੜ ਹੈ ਕਿਉਂਕਿ ਪ੍ਰਤੱਖ ਨੂੰ ਕਿਸੇ ਪ੍ਰਮਾਣ ਦੀ ਲੋੜ ਨਹੀਂ ਹੁੰਦੀ।

**ਪਰਤਣਾ**—*ਕ੍ਰਿ. ਅਕ. ਮੁੜਨਾ, ਵਾਪਸ ਆਉਣਾ*—ਤੁਹਾਡਾ ਪਿੰਡ ਕਦੋਂ ਤਕ ਪਰਤਣ ਦਾ ਖ਼ਿਆਲ ਹੈ?

*ਕ੍ਰਿ. ਸਕ. ਉਲਟਾਉਣਾ, ਪਲਟਾਉਣਾ*—ਹੁਣ ਅਗਲਾ ਵਰਕਾ ਪਰਤੋ।

**ਪਰਤਾਉਣਾ**—*ਕ੍ਰਿ. ਸਕ. ਵਾਪਸ ਕਰਨਾ*—ਕਿਤਾਬ ਤੁਹਾਨੂੰ ਇਸ ਸ਼ਰਤ ਤੇ ਮਿਲ ਸਕਦੀ ਹੈ ਜੇ ਤੁਸੀਂ ਛੇਤੀ ਪਰਤਾ ਦਿਉ।

**ਪ੍ਰਤਾਪੀ**—*ਵਿ. ਤੇਜ ਵਾਲਾ, ਤੇਜੱਸਵੀ*—ਮਹਾਰਾਜਾ ਰਣਜੀਤ ਸਿੰਘ ਬਹੁਤ ਪ੍ਰਤਾਪੀ ਰਾਜਾ ਸੀ।

**ਪਰਤਿਆਉਣਾ**—*ਕ੍ਰਿ. ਸਕ. ਪਰਖਣਾ, ਅਜ਼ਮਾਉਣਾ*—ਮੈਂ ਉਸ ਨੂੰ ਕਈ ਵਾਰ ਪਰਤਿਆਇਆ ਹੈ, ਮੇਰਾ ਕੰਮ ਤਾਂ ਉਸ ਨੇ ਕਦੀ ਨਹੀਂ ਕੀਤਾ।

**ਪ੍ਰਤਿਭਾ**—*ਇ. ਕੁਦਰਤੀ ਯੋਗਤਾ, ਵਿਸ਼ੇਸ਼ ਯੋਗਤਾ*—ਹਰ ਮਨੁੱਖ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਪ੍ਰਤਿਭਾ ਤਾਂ ਜ਼ਰੂਰ ਹੁੰਦੀ ਹੈ ਪਰ ਉਸ ਦਾ ਵਿਕਾਸ ਤਾਂ ਹੀ ਹੋ ਸਕਦਾ ਹੈ ਜੇ ਉਸ ਲਈ ਮੌਕਾ ਮਿਲੇ।

**ਪ੍ਰਤਿਭਾਸ਼ਾਲੀ**—*ਵਿ. ਪ੍ਰਤਿਭਾ ਵਾਲਾ*—ਪ੍ਰਤਿਭਾਸ਼ਾਲੀ ਅਤੇ ਹੋਣਹਾਰ ਬੱਚਿਆਂ ਦਾ ਸ਼ੁਰੂ ਤੋਂ ਹੀ ਪਤਾ ਲੱਗ ਜਾਂਦਾ ਹੈ।

**ਪ੍ਰਤਿਯੋਗਤਾ**—*ਇ. ਮੁਕਾਬਲਾ*—ਭਾਸ਼ਾ ਵਿਭਾਗ ਹਰ ਸਾਲ ਬੱਚਿਆਂ ਦੀ ਭਾਸ਼ਣ ਪ੍ਰਤਿਯੋਗਤਾ ਕਰਵਾਉਂਦਾ ਹੈ।

**ਪ੍ਰਤੀਕ**—*ਪੁ. ਚਿੰਨ੍ਹ, ਨਿਸ਼ਾਨ*—ਭਾਰਤ ਦੇ ਝੰਡੇ ਵਿਚ ਕੇਸਰੀ ਰੰਗ ਕੁਰਬਾਨੀ ਦਾ ਪ੍ਰਤੀਕ ਹੈ।

**ਪ੍ਰਤੀਤ**—*ਇ. ਯਕੀਨ, ਭਰੋਸਾ, ਵਿਸ਼ਵਾਸ*—ਝੂਠੇ ਬੰਦੇ ਦੀ ਗੱਲ ਤੇ ਕੋਈ ਵੀ ਪ੍ਰਤੀਤ ਨਹੀਂ ਕਰਦਾ।

**ਪ੍ਰਤੀਨਿਧ**—*ਪੁ. ਕਿਸੇ ਵੱਲੋਂ ਕੋਈ ਕੰਮ ਕਰਨ ਲਈ ਨਿਯੁਕਤ ਕੀਤਾ ਵਿਅਕਤੀ*—ਇਸ ਕਾਨਫਰੰਸ ਵਿਚ ਹਰ ਵਿੱਦਿਅਕ ਸੰਸਥਾ ਨੂੰ ਆਪਣੇ ਪ੍ਰਤੀਨਿਧ ਭੇਜਣ ਲਈ ਬੇਨਤੀ ਕੀਤੀ ਗਈ ਹੈ।

**ਪ੍ਰਤੀਨਿਧਤਾ**—*ਇ. ਪ੍ਰਤੀਨਿਧ ਹੋਣ ਦਾ ਭਾਵ*—ਇਸ ਕਾਨਫਰੰਸ ਵਿਚ ਪ੍ਰਤੀਨਿਧਤਾ ਕਰਨ ਲਈ ਸਾਡੇ ਸਕੂਲ ਦੇ ਮੁੱਖ ਅਧਿਆਪਕ ਨੂੰ ਭੇਜਿਆ ਗਿਆ ਹੈ।

**ਪ੍ਰਤੀਬਿੰਬ**—*ਪੁ. ਪਰਛਾਈ, ਅਕਸ*—ਕੁੱਤਾ ਪਾਣੀ ਵਿਚ ਆਪਣੇ ਪ੍ਰਤੀਬਿੰਬ ਨੂੰ ਵੇਖ ਕੇ ਭੌਂਕਣ ਲੱਗ ਪਿਆ।

**ਪ੍ਰਥਾ**—*ਇ. ਰੀਤ, ਰਿਵਾਜ*—ਸਮਾਜ ਵਿਚੋਂ ਦਾਜ ਵਰਗੀਆਂ ਗੰਦੀਆਂ ਪ੍ਰਥਾਵਾਂ ਨੂੰ ਖ਼ਤਮ ਕਰਨ ਦੀ ਲੋੜ ਹੈ।

**ਪ੍ਰਦਰਸ਼ਕ**—*ਪੁ. ਰਾਹ ਵਿਖਾਉਣ ਵਾਲਾ, ਵਿਖਾਵਾ ਕਰਨ ਵਾਲਾ*—ਕਿਸੇ ਲਹਿਰ ਦੀ ਸਫਲਤਾ ਉਸ ਦੇ ਚੰਗੇ ਪ੍ਰਦਰਸ਼ਕ ਤੇ ਨਿਰਭਰ ਕਰਦੀ ਹੈ; ਰੋਸ ਵਜੋਂ ਕੱਢੇ ਗਏ ਜਲੂਸ ਵਿਚ ਹਜ਼ਾਰਾਂ ਪ੍ਰਦਰਸ਼ਕ ਸ਼ਾਮਲ ਹੋਏ।

**ਪ੍ਰਦਰਸ਼ਨ**—*ਪੁ. ਰਾਹ ਵਿਖਾਉਣ ਦਾ ਭਾਵ, ਵਿਖਾਵਾ*—ਸੁਚੱਜਾ ਪ੍ਰਦਰਸ਼ਨ ਹੀ ਕੌਮਾਂ ਨੂੰ ਉੱਨਤੀ ਵੱਲ ਲਿਜਾਂਦਾ ਹੈ; ਸਰਕਾਰ ਨੇ ਜਲੂਸ ਕੱਢਣ ਅਤੇ ਪ੍ਰਦਰਸ਼ਨ ਕਰਨ ਤੇ ਇਕ ਮਹੀਨੇ ਦੀ ਪਾਬੰਦੀ ਲਾ ਦਿੱਤੀ ਹੈ।

**ਪ੍ਰਦਰਸ਼ਨੀ**—*ਇ. ਨੁਮਾਇਸ਼*—ਇਸ ਸਾਲ ਦਿੱਲੀ ਵਿਖੇ ਪੁਸਤਕਾਂ ਦੀ ਇਕ ਬਹੁਤ ਵੱਡੀ ਪ੍ਰਦਰਸ਼ਨੀ ਹੋ ਰਹੀ ਹੈ।

**ਪ੍ਰਦਾਨ**—*ਪੁ. ਦੇਣ ਦੀ ਕਿਰਿਆ ਜਾਂ ਭਾਵ*—ਹੁਣ ਤਾਂ ਇਹੋ ਬੇਨਤੀ ਹੈ ਕਿ ਪਰਮਾਤਮਾ ਉਸ ਦੀ ਆਤਮਾ ਨੂੰ ਸ਼ਾਂਤੀ ਪ੍ਰਦਾਨ ਕਰੇ।

**ਪਰਦੇਸ**—*ਪੁ. ਦੂਜਾ ਦੇਸ਼ ਜਾਂ ਇਲਾਕਾ*—ਖ਼ਤ ਤਾਂ ਲਿਖ ਦਿਆ ਕਰੋ, ਪਰਦੇਸ ਬੈਠੇ ਆਦਮੀ ਨੂੰ ਖ਼ਤ ਦਾ ਹੀ ਤਾਂ ਸਹਾਰਾ ਹੁੰਦਾ ਹੈ।

**ਪਰਦੇਸੀ**—*ਵਿ. ਦੂਸਰੇ ਦੇਸ਼ ਜਾਂ ਇਲਾਕੇ ਦਾ*—ਪਰਦੇਸੀ ਆਦਮੀ ਦਾ ਕੋਈ ਭਰੋਸਾ ਨਹੀਂ ਹੁੰਦਾ।

*ਪੁ. ਦੂਜੇ ਦੇਸ਼ ਜਾਂ ਇਲਾਕੇ ਦਾ ਆਦਮੀ; ਓਪਰਾ ਆਦਮੀ*—ਵੱਡੇ ਸ਼ਹਿਰਾਂ ਵਿਚ ਆਮ ਤੌਰ ਤੇ ਪਰਦੇਸੀਆਂ ਦੇ ਠਹਿਰਨ ਲਈ ਸਰਾਵਾਂ ਬਣੀਆਂ ਹੁੰਦੀਆਂ ਹਨ. ਮੈਂ ਤਾਂ ਉਸ ਨੂੰ ਨਹੀਂ ਜਾਣਦਾ, ਕੋਈ ਪਰਦੇਸੀ ਲਗਦਾ ਹੈ।

**ਪ੍ਰਧਾਨ**—*ਪੁ. ਕਿਸੇ ਸਭਾ ਜਾਂ ਪਾਰਟੀ ਦਾ ਮੁਖੀ*—ਇਸ ਸਾਲ ਸਕੂਲ ਦੀ ਕਮੇਟੀ ਦੇ ਪ੍ਰਧਾਨ ਦੀ ਚੋਣ ਲਈ ਦੋ ਉਮੀਦਵਾਰ ਖੜ੍ਹੇ ਹਨ।

**ਪ੍ਰਧਾਨਗੀ**—*ਇ. ਪ੍ਰਧਾਨ ਦਾ, ਪ੍ਰਧਾਨ ਨਾਲ ਸਬੰਧਤ*—ਮੰਤਰੀ ਜੀ ਦਾ ਪ੍ਰਧਾਨਗੀ ਭਾਸ਼ਣ ਬੜਾ ਪ੍ਰਭਾਵਸ਼ਾਲੀ ਸੀ।

*ਇ. ਪ੍ਰਧਾਨ ਦਾ ਅਹੁਦਾ*—ਸਾਡੇ ਸਕੂਲ ਦੇ ਸਾਲਾਨਾ ਸਮਾਗਮ ਦੀ ਪ੍ਰਧਾਨਗੀ ਪੰਜਾਬ ਦੇ ਸਿੱਖਿਆ ਮੰਤਰੀ ਜੀ ਨੇ ਕੀਤੀ।

**ਪਰਨਾ**—*ਪੁ. ਮੋਢੇ ਤੇ ਰੱਖਿਆ ਜਾਣ ਵਾਲਾ ਇਕ ਤਰ੍ਹਾਂ ਦਾ ਕੱਪੜਾ*—ਪਹਿਲੇ ਜ਼ਮਾਨੇ ਵਿਚ ਮੋਢਿਆਂ ਤੇ ਪਰਨਾ ਰੱਖਣ ਦਾ ਆਮ ਰਿਵਾਜ ਸੀ।

**ਪਰਨਾਉਣਾ**—*ਕ੍ਰਿ. ਸਕ. ਵਿਆਹ ਕਰਨਾ, ਵਿਆਹੁਣਾ*—ਅਜੇ ਤੁਸੀਂ ਆਪਣਾ ਮੁੰਡਾ ਪਰਨਾਇਆ ਹੈ ਜਾਂ ਨਹੀਂ।

**ਪਰਪੰਚ**—*ਪੁ. ਕਿਸੇ ਨੂੰ ਠੱਗਣ ਜਾਂ ਖ਼ੁਸ਼ ਕਰਨ ਲਈ ਕੀਤਾ ਗਿਆ ਫੋਕਾ ਵਿਖਾਵਾ*—ਪੈਸਾ ਕਮਾਉਣ ਲਈ ਕਈ ਕਿਸਮ ਦੇ ਪਰਪੰਚ ਕਰਨੇ ਪੈਂਦੇ ਹਨ।

**ਪਰੰਪਰਾ**—*ਇ. ਰਵਾਇਤ*—ਪਹਿਲੇ ਜ਼ਮਾਨੇ ਵਿਚ ਪਰੰਪਰਾ ਸੀ ਕਿ ਰਾਜੇ ਦਾ ਵੱਡਾ ਪੁੱਤਰ ਹੀ ਗੱਦੀ ਤੇ ਬੈਠਦਾ ਸੀ।

**ਪ੍ਰਫੁਲਤ**—*ਵਿ. ਖਿੜਿਆ ਹੋਇਆ, ਖ਼ੁਸ਼*—ਮਾਪੇ ਬੱਚਿਆਂ ਨੂੰ ਜੀਵਨ ਵਿਚ ਵੱਧ ਤੋਂ ਵੱਧ ਪ੍ਰਫੁਲਤ ਵੇਖਣਾ ਚਾਹੁੰਦੇ ਹਨ।

**ਪ੍ਰਬੰਧ**—*ਪੁ. ਬੰਦੋਬਸਤ*—ਵਿਆਹ ਦਾ ਸਾਰਾ ਪ੍ਰਬੰਧ ਮੁਕੰਮਲ ਹੋ ਗਿਆ ਹੈ।

**ਪ੍ਰਬੰਧਕ**—*ਪੁ. ਪ੍ਰਬੰਧ ਕਰਨ ਵਾਲਾ ਵਿਅਕਤੀ, ਇੰਤਜ਼ਾਮ ਕਰਨ ਵਾਲਾ ਵਿਅਕਤੀ*—ਅੰਤਰਕਾਂ ਪ੍ਰਬੰਧਕਾਂ ਵੱਲੋਂ ਜਲੂਸ ਨੂੰ ਕਾਮਯਾਬ ਬਣਾਉਣ ਲਈ ਪੂਰਾ ਯਤਨ ਕੀਤਾ ਗਿਆ ਹੈ।

**ਪ੍ਰਬਲ**—*ਵਿ. ਬਹੁਤ ਹੀ ਜ਼ਿਆਦਾ, ਤੀਬਰ*—ਪ੍ਰੀਖਿਆ ਵਿਚ ਵੱਧ ਤੋਂ ਵੱਧ ਨੰਬਰ ਪ੍ਰਾਪਤ ਕਰਨਾ ਵਿਦਿਆਰਥੀਆਂ ਦੀ ਪ੍ਰਬਲ ਇੱਛਾ ਹੁੰਦੀ ਹੈ।

**ਪ੍ਰਬੀਨ**—*ਵਿ. ਨਿਪੁੰਨ, ਮਾਹਰ*—ਗੀਤਾ ਸਲਾਈ ਦੇ ਕੰਮ ਵਿਚ ਬੜੀ ਪ੍ਰਬੀਨ ਹੈ।

**ਪ੍ਰਬੀਨਤਾ**—*ਇ. ਪ੍ਰਬੀਨ ਹੋਣ ਦਾ ਭਾਵ*—ਹੁਣ ਰਾਮਿੰਦਰ ਨੇ ਕਾਫ਼ੀ ਮਿਹਨਤ ਕਰਨ ਤੋਂ ਬਾਅਦ ਸੰਗੀਤ ਵਿਚ ਬੜੀ ਪ੍ਰਬੀਨਤਾ ਪ੍ਰਾਪਤ ਕਰ ਲਈ ਹੈ।

**ਪ੍ਰਭਤਾ**—*ਇ. ਜਸ, ਵਡਿਆਈ*—ਸੰਤਾਂ ਦੀ ਪ੍ਰਭਤਾ ਸੁਣ ਕੇ ਲੋਕ ਦੂਰੋਂ-ਦੂਰੋਂ ਦਰਸ਼ਨ ਕਰਨ ਲਈ ਆਉਂਦੇ ਹਨ।

**ਪ੍ਰਭਾਤ**—*ਇ. ਸਵੇਰ*—ਪ੍ਰਭਾਤ ਵੇਲੇ ਉੱਠਣਾ ਇਕ ਚੰਗੀ ਆਦਤ ਹੈ।

**ਪ੍ਰਭਾਵ**—*ਪੁ. ਅਸਰ*—ਚੰਗੇ ਆਚਰਨ ਵਾਲੇ ਮਨੁੱਖ ਦਾ ਲੋਕਾਂ ਤੇ ਚੰਗਾ ਪ੍ਰਭਾਵ ਪੈਂਦਾ ਹੈ।

**ਪ੍ਰਭਾਵਸ਼ਾਲੀ**—*ਵਿ. ਅਸਰ ਪਾਉਣ ਵਾਲਾ, ਅਸਰਦਾਰ*—ਉਸ ਦੇ ਪ੍ਰਭਾਵਸ਼ਾਲੀ ਭਾਸ਼ਣ ਨੇ ਸਰੋਤਿਆਂ ਤੇ ਬੜਾ ਚੰਗਾ ਅਸਰ ਕੀਤਾ।

**ਪਰਮ**—*ਵਿ. ਸਭ ਤੋਂ ਵੱਡਾ, ਸਭ ਤੋਂ ਸ੍ਰੇਸ਼ਟ*—ਗਰੀਬਾਂ ਦੀ ਸਹਾਇਤਾ ਕਰਨਾ ਸਾਡਾ ਪਰਮ ਧਰਮ ਹੋਣਾ ਚਾਹੀਦਾ ਹੈ।

**ਪਰਮਲ**—*ਪੁ. ਚਾਵਲਾਂ ਦੀ ਇਕ ਕਿਸਮ*—ਪਰਮਲ ਚਾਵਲ ਬਹੁਤੇ ਵਧੀਆ ਨਹੀਂ ਬਣਦੇ।

**ਪਰਮਵੀਰ ਚੱਕਰ**—*ਪੁ. ਭਾਰਤੀ ਫ਼ੌਜੀਆਂ ਨੂੰ ਵਿਸ਼ੇਸ਼ ਬਹਾਦਰੀ ਕਾਰਣ ਭਾਰਤ ਸਰਕਾਰ ਵੱਲੋਂ ਦਿੱਤਾ ਜਾਣ ਵਾਲਾ ਸਭ ਤੋਂ ਵੱਡਾ ਮੈਡਲ*—ਬਹੁਤ ਸਾਰੇ ਪੰਜਾਬੀਆਂ ਨੂੰ ਉਨ੍ਹਾਂ ਦੀ ਬਹਾਦਰੀ ਸਦਕੇ ਪਰਮਵੀਰ ਚੱਕਰ ਮਿਲੇ ਹੋਏ ਹਨ।

**ਪ੍ਰਮਾਣ**—*ਪੁ. ਮਿਸਾਲ; ਸਬੂਤ*—ਆਪਣੇ ਉੱਤਰ ਦੀ ਪੁਸ਼ਟੀ ਵਿਚ ਢੁਕਵੇਂ ਪ੍ਰਮਾਣ ਵੀ ਦਿਉ; ਪ੍ਰਤੱਖ ਨੂੰ ਪ੍ਰਮਾਣ ਦੀ ਕੋਈ ਲੋੜ ਨਹੀਂ।

**ਪ੍ਰਮਾਣ-ਪੱਤਰ**—*ਪੁ. ਸਰਟੀਫ਼ਿਕੇਟ*—ਆਪਣੇ ਬੇਨਤੀ ਪੱਤਰ ਨਾਲ ਜਨਮ ਦੀ ਮਿਤੀ ਦੀ ਪੁਸ਼ਟੀ ਵਜੋਂ ਮੈਟ੍ਰਿਕ ਦਾ ਪ੍ਰਮਾਣ ਪੱਤਰ ਭੇਜਿਆ ਜਾਵੇ।

**ਪ੍ਰਮਾਣਿਕ**—*ਵਿ. ਜੋ ਪ੍ਰਮਾਣਾਂ ਰਾਹੀਂ ਸਹੀ ਸਿੱਧ ਹੋਵੇ*—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੁਆਰਾ ਪ੍ਰਕਾਸ਼ਤ ਬੀੜ ਨੂੰ ਪ੍ਰਮਾਣਿਕ ਮੰਨਿਆ ਜਾਂਦਾ ਹੈ।

**ਪਰਮਾਤਮਾ**—*ਪੁ. ਰੱਬ, ਵਾਹਿਗੁਰੂ*—ਪਰਮਾਤਮਾ ਸਭ ਨੂੰ ਰੋਜ਼ੀ ਦਿੰਦਾ ਹੈ।

**ਪਰਮਾਰਥ**—*ਪੁ. ਧਰਮ*—ਪਰਮਾਰਥ ਦੀਆਂ ਰਮਜ਼ਾਂ ਬਹੁਤ ਗੁੱਝੀਆਂ ਹੁੰਦੀਆਂ ਹਨ।

**ਪ੍ਰਯੋਗ**—*ਪੁ. ਤਜਰਬਾ; ਵਰਤੋਂ*—ਪ੍ਰਯੋਗ ਦੁਆਰਾ ਸਿੱਧ ਕਰੋ ਕਿ ਹਵਾ ਹਰ ਥਾਂ ਮੌਜੂਦ ਹੈ; ਹੇਠ ਲਿਖੇ ਮੁਹਾਵਰਿਆਂ ਦਾ ਵਾਕਾਂ ਵਿਚ ਪ੍ਰਯੋਗ ਕਰੋ।

**ਪ੍ਰਯੋਗਸ਼ਾਲਾ**—*ਇ. ਉਹ ਥਾਂ ਜਿੱਥੇ ਤਜਰਬਾ ਕੀਤਾ ਜਾਵੇ*—ਅਸੀਂ ਸਾਇੰਸ ਦੇ ਪ੍ਰਯੋਗ ਆਪਣੇ ਸਕੂਲ ਦੀ ਪ੍ਰਯੋਗਸ਼ਾਲਾ ਵਿਚ ਕਰਦੇ ਹਾਂ।

**ਪ੍ਰਯੋਜਨ**—*ਪੁ. ਮੰਤਵ, ਉਦੇਸ਼*—ਹਰ ਮਨੁੱਖ ਆਪਣੇ ਪ੍ਰਯੋਜਨ ਵਿਚ ਸਫਲ ਹੋਣ ਦਾ ਚਾਹਵਾਨ ਹੁੰਦਾ ਹੈ।

**ਪਰਲੋ**—*ਇ. ਕਿਆਮਤ*—ਰੱਬ ਕਰੇ ਕਦੇ ਵੀ ਪਰਲੋ ਨਾ ਆਵੇ।

**ਪਰਲੋ ਆਉਣਾ**—*ਮੁਹਾ. ਬਹੁਤ ਮੀਂਹ ਪੈਣਾ*—ਕਈ ਵਾਰੀ ਬਰਸਾਤਾਂ ਵਿਚ ਪਰਲੋ ਹੀ ਆ ਜਾਂਦੀ ਹੈ, ਜਿਸ ਨਾਲ ਬੜਾ ਨੁਕਸਾਨ ਹੁੰਦਾ ਹੈ।

**ਪਰਵ**—*ਪੁ. ਗ੍ਰੰਥ ਦਾ ਭਾਗ*—ਮਹਾਂਭਾਰਤ ਦੇ ਅਠਾਰ੍ਹਾਂ ਪਰਵ ਹਨ।

**ਪਰਵਰਦਗਾਰ**—*ਪੁ. ਪਰਮਾਤਮਾ, ਈਸ਼ਵਰ*—ਸਮੁੱਚੀ ਸ੍ਰਿਸ਼ਟੀ ਦਾ ਰਚਨਹਾਰ ਕੇਵਲ ਇਕੋ ਪਰਵਰਦਗਾਰ ਹੈ।

**ਪਰਵਾਸੀ**—*ਵਿ. ਪਰਾਏ ਦੇਸ਼ ਵਿਚ ਜਾਕੇ ਵੱਸਣ ਵਾਲਾ*—ਪੰਜਾਬ ਵਿਚ ਪੂਰਬੀ ਦੇਸ਼ਾਂ ਦੇ ਪਰਵਾਸੀਆਂ ਦੇ ਆਉਣ ਨਾਲ ਪੰਜਾਬ ਦੀ ਆਰਥਿਕਤਾ ਤੇ ਬੜਾ ਅਸਰ ਪਿਆ ਹੈ।

**ਪਰਵਾਜ਼**—*ਇ. ਉਡਾਰੀ*—ਕਈ ਪੰਛੀ ਬਹੁਤ ਉੱਚੀ ਪਰਵਾਜ਼ ਭਰਦੇ ਹਨ।

**ਪਰਵਾਨ**—*ਵਿ. ਸਵੀਕਾਰ, ਮਨਜ਼ੂਰ*—ਮੈਂ ਉਮੀਦ ਕਰਦਾ ਹਾਂ ਕਿ ਆਪ ਮੇਰੀ ਛੁੱਟੀ ਪਰਵਾਨ ਕਰੋਗੇ।

**ਪਰਵਾਨਗੀ**—*ਇ. ਪਰਵਾਨ ਕਰਨ ਦਾ ਭਾਵ, ਮਨਜ਼ੂਰੀ*—ਅਧਿਆਪਕ ਨੇ ਪ੍ਰਿੰਸੀਪਲ ਤੋਂ ਬੱਚਿਆਂ ਨੂੰ ਇਤਿਹਾਸਕ ਯਾਤਰਾ ਤੇ ਲੈ ਜਾਣ ਦੀ ਪਰਵਾਨਗੀ ਲੈ ਲਈ ਹੈ।

**ਪਰਵਾਨਤ**—*ਵਿ. ਪਰਵਾਨ ਕੀਤਾ ਹੋਇਆ, ਮਨਜ਼ੂਰ ਕੀਤਾ ਹੋਇਆ*—ਡਿਪੂ ਤੇ ਹਰ ਚੀਜ਼ ਸਰਕਾਰ ਦੁਆਰਾ ਪਰਵਾਨਤ ਦਰਾਂ ਤੇ ਵੇਚੀ ਜਾਂਦੀ ਹੈ।

**ਪਰਵਾਰ**—*ਪੁ. ਟੱਬਰ, ਬਾਲ-ਬੱਚੇ; ਖ਼ਾਨਦਾਨ*—ਕਿਰਪਾ ਕਰਕੇ ਵਿਆਹ ਤੇ ਪਰਵਾਰ ਸਮੇਤ ਦਰਸ਼ਨ ਦੇਣਾ; ਮੇਰੇ ਮਾਮਾ ਜੀ ਬੇਦੀ ਪਰਵਾਰ ਵਿਚੋਂ ਹਨ।

**ਪਰਵਾਰਕ**—*ਵਿ. ਪਰਵਾਰ ਨਾਲ ਸਬੰਧਤ*—ਪਰਵਾਰਕ ਹਾਲਤ ਚੰਗੀ ਨਾ ਹੋਣ ਕਰਕੇ ਉੱਤਮ ਆਪਣੇ ਬੱਚਿਆਂ ਨੂੰ ਚੰਗੀ ਵਿੱਦਿਆ ਨਾ ਦੇ ਸਕਿਆ।

**ਪ੍ਰਵਿਰਤੀ**—*ਇ. ਰੁਚੀ, ਸੁਭਾਅ*—ਰਵਿੰਦਰ ਮਾਂ-ਬਾਪ ਦੇ ਲਾਡ-ਪਿਆਰ ਸਦਕਾ ਅਲੱਗ ਜਿਹੀ ਪ੍ਰਵਿਰਤੀ ਵਾਲੀ ਹੈ, ਅੱਜ-ਕੱਲ੍ਹ ਸਾਹਿਤ ਵਿਚ ਨਵੀਆਂ ਪ੍ਰਵਿਰਤੀਆਂ ਜਨਮ ਲੈ ਰਹੀਆਂ ਹਨ।

**ਪ੍ਰਵੇਸ਼**—*ਪੁ. ਅੰਦਰ ਦਾਖ਼ਲ ਹੋਣ ਦਾ ਭਾਵ*—ਜਿਉਂ ਹੀ ਮਾਸਟਰ ਜੀ ਨੇ ਕਲਾਸ ਵਿਚ ਪ੍ਰਵੇਸ਼ ਕੀਤਾ, ਸਭ ਬੱਚੇ ਚੁੱਪ ਹੋ ਗਏ।

**ਪਰਾਂ**—*ਕ੍ਰਿ. ਵਿ. ਪਰੇ, ਦੂਰ*—ਸਾਡਾ ਸਕੂਲ ਘਰ ਤੋਂ ਕਾਫ਼ੀ ਪਰ੍ਹਾਂ ਹੈ।

**ਪ੍ਰਾਈਵੇਟ**—*ਵਿ. ਨਿੱਜੀ; ਗ਼ੈਰ ਸਰਕਾਰੀ, ਗੁਪਤ*—ਕਿਸੇ ਦੇ ਪ੍ਰਾਈਵੇਟ ਮਾਮਲੇ ਵਿਚ ਸਾਨੂੰ ਦਖ਼ਲ ਨਹੀਂ ਦੇਣਾ ਚਾਹੀਦਾ; ਸਰਕਾਰੀ ਸਕੂਲਾਂ ਨਾਲੋਂ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾਈ ਵੱਲ ਵਧੇਰੇ ਧਿਆਨ ਦਿੱਤਾ ਜਾਂਦਾ ਹੈ।

**ਪਰਾਹੁਣਾ**—*ਪੁ. ਮਹਿਮਾਨ*—ਸਾਡੇ ਘਰ ਹਰ ਰੋਜ਼ ਕੋਈ ਨਾ ਕੋਈ ਪਰਾਹੁਣਾ ਆਇਆ ਹੀ ਰਹਿੰਦਾ ਹੈ।

**ਪਰਾਹੁਣਾਚਾਰੀ**—*ਇ. ਪਰਾਹੁਣੇ ਦੀ ਆਉ-ਭਗਤ ਕਰਨ ਦਾ ਭਾਵ*—ਬਰਾਤ ਦੀ ਪਰਾਹੁਣਾਚਾਰੀ ਵਿਚ ਕੋਈ ਕਮੀ ਨਹੀਂ ਰਹਿਣੀ ਚਾਹੀਦੀ।

**ਪ੍ਰਾਚੀਨ**—*ਵਿ. ਪੁਰਾਣਾ*—ਭਾਰਤੀਆਂ ਨੂੰ ਆਪਣੇ ਪ੍ਰਾਚੀਨ ਇਤਿਹਾਸ ਤੇ ਬੜਾ ਮਾਣ ਹੈ।

**ਪ੍ਰਾਣ**—*ਪੁ. ਜਾਨ, ਜਿੰਦ*—ਜੇ ਪ੍ਰਾਣ ਦੇ ਕੇ ਵੀ ਘਰ ਦੀ ਇੱਜ਼ਤ ਬਚ ਗਈ ਤਾਂ ਮੈਂ ਬਚਾਵਾਂਗਾ।

**ਪ੍ਰਾਣ-ਪੰਖੇਰੂ ਉੱਡਣਾ**—*ਮੁਹਾ. ਮਰ ਜਾਣਾ*—ਮੇਰੇ ਪਹੁੰਚਣ ਤੋਂ ਪਹਿਲਾਂ ਹੀ ਮਰੀਜ਼ ਦੇ ਪ੍ਰਾਣ-ਪੰਖੇਰੂ ਉੱਡ ਚੁੱਕੇ ਸਨ।

**ਪਰਾਣੀ**—*ਇ. ਬਲ੍ਹਦਾਂ ਨੂੰ ਹੱਕਣ ਵਾਲੀ ਸੋਟੀ*—ਕਿਸਾਨ ਪਰਾਣੀ ਨਾਲ ਬਲ੍ਹਦਾਂ ਨੂੰ ਹੱਕ ਰਿਹਾ ਹੈ।

**ਪ੍ਰਾਣੀ**—*ਪੁ. ਜੀਵ*—ਪਰਮਾਤਮਾ ਹਰ ਪ੍ਰਾਣੀ ਨੂੰ ਰੋਜ਼ੀ ਦਿੰਦਾ ਹੈ।

**ਪ੍ਰਾਂਤ**—*ਪੁ. ਸੂਬਾ*—ਸਾਡੇ ਸੰਵਿਧਾਨ ਅਨੁਸਾਰ ਕੋਈ ਵੀ ਦੇਸ਼ਵਾਸੀ ਭਾਰਤ ਦੇ ਕਿਸੇ ਪ੍ਰਾਂਤ ਵਿਚ ਰਹਿ ਸਕਦਾ ਹੈ।

**ਪ੍ਰਾਂਤਕ**—*ਵਿ. ਪ੍ਰਾਂਤ ਨਾਲ ਸਬੰਧਤ*—ਬੱਚੇ ਨੂੰ ਆਪਣੀ ਪ੍ਰਾਂਤਕ ਭਾਸ਼ਾ ਵਿਚ ਹੀ ਸਿੱਖਿਆ ਦੇਣੀ ਚਾਹੀਦੀ ਹੈ।

**ਪਰਾਂ ਤੇ ਉਡਣਾ**—*ਮੁਹਾ. ਕਿਸੇ ਦੇ ਸਹਾਰੇ ਤੇ ਐਸ਼ ਕਰਨਾ*—ਨੂੰਹ ਨੇ ਕਿਹਾ, "ਬਾਪੂ, ਅਸੀਂ ਤਾਂ ਤੇਰੇ ਹੀ ਪਰਾਂ ਤੇ ਉਡਦੇ ਹਾਂ।"

**ਪਰਾਂਦਾ**—*ਪੁ. ਇਸਤਰੀਆਂ ਦੇ ਸਿਰ ਦੇ ਵਾਲ ਗੁੰਦਣ ਦੀ ਰੇਸ਼ਮੀ ਡੋਰੀ*—ਪਹਿਲਾਂ ਇਸਤਰੀਆਂ ਵਿਚ ਗੁੱਤ ਵਿਚ ਪਰਾਂਦਾ ਪਾਉਣ ਦਾ ਆਮ ਰਿਵਾਜ ਸੀ।

**ਪ੍ਰਾਦੇਸ਼ਿਕ**—*ਵਿ. ਪ੍ਰਦੇਸ਼ ਨਾਲ ਸਬੰਧਤ*—ਪ੍ਰਾਦੇਸ਼ਿਕ ਸਮਾਚਾਰ ਸੁਣਨ ਨਾਲ ਗਿਆਨ ਵਿਚ ਵਾਧਾ ਹੁੰਦਾ ਹੈ।

**ਪਰਾਧੀਨ**—*ਵਿ. ਦੂਜੇ ਦੇ ਅਧੀਨ; ਗ਼ੁਲਾਮ*—ਆਦਮੀ ਨੂੰ ਕਿਸੇ ਨਾ ਕਿਸੇ ਦਾ ਪਰਾਧੀਨ ਹੋ ਕੇ ਰਹਿਣਾ ਹੀ ਪੈਂਦਾ ਹੈ; ਜਦੋਂ ਸਾਡਾ ਦੇਸ਼ ਅੰਗ੍ਰੇਜ਼ਾਂ ਦੇ ਪਰਾਧੀਨ ਸੀ ਤਾਂ ਬਹੁਤੀਆਂ ਵਸਤਾਂ ਬਦੇਸ਼ਾਂ ਤੋਂ ਹੀ ਮੰਗਾਈਆਂ ਜਾਂਦੀਆਂ ਸਨ।

**ਪ੍ਰਾਰਥਨਾ**—*ਇ. ਬੇਨਤੀ, ਅਰਜ਼, ਅਰਦਾਸ*—ਸਾਨੂੰ ਆਪਣੇ ਮੰਤਵ ਦੀ ਪੂਰਤੀ ਲਈ ਪਰਮਾਤਮਾ ਦੇ ਚਰਨਾਂ ਵਿਚ ਪ੍ਰਾਰਥਨਾ ਕਰਨੀ ਚਾਹੀਦੀ ਹੈ।

**ਪਰਾਲੀ**—*ਇ. ਕਣਕ ਜਾਂ ਧਾਨ ਦੀ ਨਾਲੀ*—ਪਿੰਡਾਂ ਵਿਚ ਡੰਗਰ ਡੋਰਾਂ ਨੂੰ ਚਾਰੇ ਦੀ ਥਾਂ ਤੇ ਅਕਸਰ ਪਰਾਲੀ ਹੀ ਪਾਈ ਜਾਂਦੀ ਹੈ।

**ਪਰਿਸਥਿਤੀ**—*ਇ. ਹਾਲਾਤ*—ਕਈ ਵਾਰੀ ਪਰਿਸਥਿਤੀਆਂ ਇਨਸਾਨ ਨੂੰ ਭੈੜੇ ਤੋਂ ਭੈੜਾ ਕੰਮ ਕਰਨ ਲਈ ਵੀ ਮਜਬੂਰ ਕਰ ਦਿੰਦੀਆਂ ਹਨ।

**ਪਰਿਣਾਮ**—*ਪੁ. ਸਿੱਟਾ, ਨਤੀਜਾ*—ਭੈੜੇ ਕੰਮਾਂ ਦੇ ਭੈੜੇ ਪਰਿਣਾਮ ਹੀ ਨਿਕਲਦੇ ਹਨ।

**ਪਰਿੰਦਾ**—*ਪੁ. ਪੰਛੀ*—ਹਨੇਰਾ ਹੁੰਦਿਆਂ ਹੀ ਸਾਰੇ ਪਰਿੰਦੇ ਆਪਣੇ ਆਪਣੇ ਆਲ੍ਹਣਿਆਂ ਵਿਚ ਜਾਣਾ ਸ਼ੁਰੂ ਕਰ ਦਿੰਦੇ ਹਨ।

**ਪਰਿਭਾਸ਼ਾ**—*ਇ. ਲੱਛਣ, ਤਾਰੀਫ਼*—ਲੋਕਤੰਤਰ ਦੀ ਪਰਿਭਾਸ਼ਾ ਲੋਕਾਂ ਦੀ, ਲੋਕਾਂ ਲਈ, ਲੋਕਾਂ ਦੁਆਰਾ ਚੁਣੀ ਗਈ ਸਰਕਾਰ ਹੈ।

**ਪਰਿਵਰਤਨ**—*ਪੁ. ਤਬਦੀਲੀ, ਬਦਲੀ*—ਹਰ ਇਨਸਾਨ ਜ਼ਿੰਦਗੀ ਵਿਚ ਪਰਿਵਰਤਨ ਚਾਹੁੰਦਾ ਹੈ।

**ਪਰੀਹਾ**—*ਪੁ. ਭੋਜਨ ਪਰੋਸਨ ਵਾਲਾ*—ਪਰੀਹਾ ਥਾਲੀਆਂ ਵਿਚ ਭੋਜਨ ਪਰੋਸ ਰਿਹਾ ਹੈ।

**ਪਰੀਖਿਅਕ**—*ਪੁ. ਇਮਤਿਹਾਨ ਲੈਣ ਵਾਲਾ*—ਇਸ ਸਾਲ ਐਮ. ਏ. ਪੰਜਾਬੀ ਲਈ ਸਾਰੇ ਪਰੀਖਿਅਕ ਯੂਨੀਵਰਸਿਟੀ ਤੋਂ ਬਾਹਰਲੇ ਲਗਾਏ ਗਏ ਹਨ।

**ਪਰੀਖਿਆ**—*ਇ. ਇਮਤਿਹਾਨ*—ਪੰਜਾਬ ਸਕੂਲ ਸਿੱਖਿਆ ਬੋਰਡ ਨੇ ਪੰਜਵੀਂ ਦੀ ਪਰੀਖਿਆ ਵੀ ਬੋਰਡ ਦੀ ਕਰ ਦਿੱਤੀ ਹੈ।

**ਪ੍ਰੀਤ**—*ਇ. ਪ੍ਰੇਮ, ਪਿਆਰ*—ਗੁਰਬਖ਼ਸ਼ ਸਿੰਘ ਪ੍ਰੀਤਲੜੀ ਆਪਣੀਆਂ ਰਚਨਾਵਾਂ ਵਿਚ ਪ੍ਰੀਤ ਦਾ ਹੀ ਸੁਨੇਹਾ ਦਿੰਦਾ ਹੈ।

**ਪ੍ਰੀਤਮ**—*ਪੁ. ਪ੍ਰੇਮੀ*—ਨਾਇਕਾ ਆਪਣੇ ਪ੍ਰੀਤਮ ਦੀ ਯਾਦ ਵਿਚ ਰਾਤ-ਦਿਨ ਉਦਾਸ ਰਹਿੰਦੀ ਹੈ।

**ਪਰੇ**—*ਕ੍ਰਿ. ਵਿ. ਦੂਰ, ਪਰਾਂ*—ਤੂੰ ਮੇਰੇ ਕੋਲ ਨਾ ਬੈਠਿਆ ਕਰ, ਪਰੇ ਹੀ ਬੈਠਿਆ ਕਰ।

**ਪਰੇਸ਼ਾਨ**—*ਵਿ. ਖ਼ੁਆਰ, ਘਬਰਾਇਆ ਹੋਇਆ*—ਤੁਸੀਂ ਮੈਨੂੰ ਕਈ ਦਿਨਾਂ ਤੋਂ ਫੇਰੇ ਪੁਆ ਪੁਆ ਕੇ ਬੜਾ ਪਰੇਸ਼ਾਨ ਕੀਤਾ ਹੈ; ਤੁਸੀਂ ਸਵੇਰ ਦੇ ਬੜੇ ਪਰੇਸ਼ਾਨ ਲਗਦੇ ਹੋ, ਕੀ ਗੱਲ ਹੈ?

**ਪਰੇਡ**—*ਇ. ਸਿਪਾਹੀਆਂ ਜਾਂ ਫ਼ੌਜੀਆਂ ਦੀ ਕਸਰਤ*—ਗਰਾਊਂਡ ਵਿਚ ਸਿਪਾਹੀ ਪਰੇਡ ਕਰ ਰਹੇ ਹਨ।

**ਪ੍ਰੇਤ**—*ਪੁ. ਮੋਏ ਹੋਏ ਮਨੁੱਖ ਦੀ ਰੂਹ, ਭੂਤ*—ਅਜੋਕੇ ਸਮੇਂ ਵਿਚ ਲੋਕ ਪ੍ਰੇਤਾਂ ਵਿਚ ਵਿਸ਼ਵਾਸ ਨਹੀਂ ਰਖਦੇ।

**ਪਰੇ ਪਰੇ**—*ਕ੍ਰਿ. ਵਿ. ਦੂਰ ਦੂਰ*—ਕਿਰਪਾ ਕਰਕੇ ਥੋੜ੍ਹਾ ਪਰੇ ਪਰੇ ਹੋ ਜਾਓ ਤਾਂ ਜੋ ਬਾਕੀ ਦੇ ਆਦਮੀ ਵੀ ਬੈਠ ਸਕਣ।

**ਪ੍ਰੇਮ**—*ਪੁ. ਮਹੱਬਤ, ਪਿਆਰ*—ਹੀਰ ਦਾ ਰਾਂਝੇ ਨਾਲ ਸੱਚਾ ਪ੍ਰੇਮ ਸੀ।

**ਪ੍ਰੇਮੀ**—*ਪੁ. ਪ੍ਰੇਮ ਕਰਨ ਵਾਲਾ*—ਸਰਦਾਰ ਭਗਤ ਸਿੰਘ ਗੁਰੂ ਘਰ ਦਾ ਬੜਾ ਹੀ ਪ੍ਰੇਮੀ ਹੈ।

**ਪ੍ਰੇਰਕ**—*ਵਿ. ਪ੍ਰੇਰਨਾ ਦੇਣ ਵਾਲਾ*—ਹਰ ਸਾਹਿਤਕਾਰ ਦੇ ਪਿੱਛੇ ਕੋਈ ਨਾ ਕੋਈ ਪ੍ਰੇਰਕ ਜ਼ਰੂਰ ਹੁੰਦਾ ਹੈ।

**ਪ੍ਰੇਰਨਾ**—*ਕ੍ਰਿ. ਸਕ. ਕਿਸੇ ਨੂੰ ਕੋਈ ਕੰਮ ਕਰਨ ਲਈ ਕਹਿਣਾ*—ਸੇਵਾ ਕਰਨ ਲਈ ਲੋਕਾਂ ਨੂੰ ਸਿਰਫ਼ ਪ੍ਰੇਰਨਾ ਦੀ ਲੋੜ ਹੁੰਦੀ ਹੈ।

*ਇ. ਕਿਸੇ ਨੂੰ ਕਿਸੇ ਕੰਮ ਵਿਚ ਲਾਉਣ ਦੀ ਕਿਰਿਆ ਜਾਂ ਭਾਵ*—ਤੁਹਾਡੀ ਪ੍ਰੇਰਨਾ ਸਦਕਾ ਹੀ ਮੈਂ ਪੜ੍ਹਾਈ ਮੁੜ ਸ਼ੁਰੂ ਕਰ ਦਿੱਤੀ ਹੈ।

**ਪ੍ਰੈਸ-ਰਿਪੋਰਟਰ**—*ਪੁ. ਅਖ਼ਬਾਰਾਂ ਨੂੰ ਖ਼ਬਰਾਂ ਪਹੁੰਚਾਉਣ ਵਾਲਾ ਵਿਅਕਤੀ, ਪੱਤਰ ਪ੍ਰੇਰਕ*—ਅਖ਼ਬਾਰਾਂ ਦੀ ਸਫ਼ਲਤਾ ਪ੍ਰੈਸ-ਰਿਪੋਰਟਰ ਤੇ ਹੀ ਨਿਰਭਰ ਕਰਦੀ ਹੈ।

**ਪ੍ਰੋਗਰਾਮ**—*ਪੁ. ਹੋਣ ਜਾਂ ਕੀਤੇ ਜਾਣ ਵਾਲੇ ਕੰਮ ਦਾ ਵੇਰਵਾ; ਪ੍ਰੋਗਰਾਮ ਦੀ ਸੂਚੀ*—ਤੁਹਾਡਾ ਪ੍ਰੋਗਰਾਮ ਪਤਾ ਨਾ ਹੋਣ ਕਰਕੇ ਮੈਂ ਲੇਟ ਹੋ ਗਿਆ ਹਾਂ; ਕੀ ਤੁਸੀਂ ਗੁਰਪੁਰਬ ਦਾ ਸਾਰਾ ਪ੍ਰੋਗਰਾਮ ਪੜ੍ਹ ਲਿਆ ਹੈ।

**ਪਰੋਣਾ**—*ਕ੍ਰਿ. ਸਕ. ਛੇਕ ਜਾਂ ਮੋਰੀ ਵਾਲੀ ਚੀਜ਼ ਵਿਚ ਧਾਗਾ ਪਾਉਣਾ*—ਹਾਰ ਟੁੱਟ ਗਿਆ ਹੈ, ਇਸ ਨੂੰ ਦੁਬਾਰਾ ਪਰੋ ਦਿਉ।

**ਪ੍ਰੋਫ਼ੈਸਰ**—*ਪੁ. ਕਿਸੇ ਯੂਨੀਵਰਸਿਟੀ ਜਾਂ ਕਾਲਜ ਦਾ ਅਧਿਆਪਕ*—ਰੀਟਾ ਦੇ ਪਿਤਾ ਜੀ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਲੱਗੇ ਹੋਏ ਹਨ।

**ਪ੍ਰੋਫ਼ੈਸਰੀ**—*ਇ. ਪ੍ਰੋਫ਼ੈਸਰ ਦਾ ਕੰਮ ਜਾਂ ਪਦ*—ਪ੍ਰੋਫ਼ੈਸਰੀ ਦਾ ਕਿੱਤਾ ਬੜਾ ਸਤਿਕਾਰ ਵਾਲਾ ਹੁੰਦਾ ਹੈ।

**ਪ੍ਰੋੜ੍ਹਤਾ**—*ਇ. ਕਿਸੇ ਦੇ ਹੱਕ ਵਿਚ ਕਹਿਣ ਦਾ ਭਾਵ; ਪੁਸ਼ਟੀ*—ਤੁਹਾਡੀ ਗੱਲ ਬਿਲਕੁਲ ਠੀਕ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ; ਆਪਣੇ ਉੱਤਰ ਦੀ ਪ੍ਰੋੜ੍ਹਤਾ ਵਜੋਂ ਕਵੀਆਂ ਦੀਆਂ ਤੁਕਾਂ ਵੀ ਨਾਲ ਦਿੱਤੀਆਂ ਜਾਣ।

**ਪਲੱਸਤਰ**—*ਪੁ. ਚੂਨੇ, ਸੀਮਿੰਟ, ਮਿੱਟੀ ਆਦਿ ਦਾ ਲੇਪ; ਉਹ ਕੱਪੜਾ ਜਿਸ ਉੱਤੇ ਦਵਾਈ ਦਾ ਮਸਾਲਾ ਲੱਗਿਆ ਹੁੰਦਾ ਹੈ ਅਤੇ ਜ਼ਖ਼ਮਾਂ ਤੇ ਲਾਉਣ ਦੇ ਕੰਮ ਆਉਂਦਾ ਹੈ*—ਕੰਧ ਦਾ ਪਲੱਸਤਰ ਠੀਕ ਨਾ ਹੋਣ ਕਰਕੇ ਛੱਤੀ ਉਖੜਨ ਲੱਗ ਪਿਆ ਹੈ; ਮੇਰੀ ਬਾਂਹ ਦਾ ਪਲੱਸਤਰ ਕਲ੍ਹ ਖੁਲ੍ਹਣਾ ਹੈ।

**ਪਲਸੇਟਾ**—*ਪੁ. ਲੇਟਿਆਂ ਪਾਸਾ ਬਦਲਣ ਦਾ ਭਾਵ*—ਦਾੜ੍ਹ ਦੇ ਦਰਦ ਕਾਰਣ ਮੈਂ ਸਾਰੀ ਰਾਤ ਪਲਸੇਟੇ ਲੈਂਦਾ ਰਿਹਾ।

**ਪਲਕ**—*ਇ. ਅੱਖ ਦਾ ਉਪਰਲਾ ਪਰਦਾ; ਪ੍ਰਕਾਸ਼ ਕਰਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਸਿਆਂ ਤੇ ਲੱਗਣ ਵਾਲਾ ਛੋਟਾ ਰੁਮਾਲਾ*—ਕਈਆਂ ਆਦਮੀਆਂ ਦੀਆਂ ਸੁੱਤਿਆਂ ਵੀ ਅੱਧੀਆਂ ਪਲਕਾਂ ਖੁਲ੍ਹੀਆਂ ਰਹਿੰਦੀਆਂ ਹਨ; ਇਸ ਦੁਕਾਨ ਤੇ ਰੁਮਾਲੇ ਅਤੇ ਪਲਕਾਂ ਬਣੇ ਬਣਾਏ ਮਿਲਦੇ ਹਨ।

**ਪਲਕਾਰਾ**—*ਪੁ. ਅੱਖ ਦੇ ਝਮਕਣ ਦਾ ਸਮਾਂ; ਝਲਕ*—ਬਰੂਦ ਦੇ ਫਟਣ ਨਾਲ ਅੱਖ ਦੇ ਪਲਕਾਰੇ ਵਿਚ ਸਾਰੀ ਇਮਾਰਤ ਢਹਿ-ਢੇਰੀ ਹੋ ਗਈ; ਸੁੰਦਰੀ ਦੇ ਨੈਣਾਂ ਵਿਚੋਂ ਸੁੰਦਰਤਾ ਪਲਕਾਰੇ ਮਾਰਦੀ ਹੈ।

**ਪਲਟਣਾ**—*ਕ੍ਰਿ. ਸਕ. ਉਲਟਣਾ; ਬਦਲਣਾ (ਸਮਾਂ ਆਦਿ)*—ਕੜਾਹੀ ਦਾ ਦੁੱਧ ਬਹੁਤ ਗਰਮ ਹੈ, ਧਿਆਨ ਨਾਲ ਪਲਟਣਾ; ਸਮਾਂ ਪਲਟਦਿਆਂ ਦੇਰ ਨਹੀਂ ਲਗਦੀ।

**ਪਲਟਾ**—*ਪੁ. ਰਾਗ ਵਿਚ ਉੱਚੇ ਸੁਰ ਤਕ ਪੁੱਜ ਕੇ ਫੇਰ ਹੇਠਾਂ ਵੱਲ ਪਲਟਣ ਦੀ ਕਿਰਿਆ*—ਇਕ ਨਿਪੁੰਨ ਰਾਗੀ ਜਦੋਂ ਰਾਗ ਵਿਚ ਪਲਟਾ ਦਿੰਦਾ ਹੈ ਤਾਂ ਸਰੋਤਿਆਂ ਦਾ ਮਨ ਖਿੱਚਿਆ ਜਾਂਦਾ ਹੈ।

**ਪਲਣਾ**—*ਕ੍ਰਿ. ਅਕ. ਪਾਲਿਆ ਪੋਸਿਆ ਜਾਣਾ*—ਜੇ ਮਾਂ ਮਰ ਜਾਏ ਤਾਂ ਬੱਚੇ ਬੜੀ ਮੁਸ਼ਕਲ ਨਾਲ ਪਲਦੇ ਹਨ।

**ਪਲ ਪਲ**—*ਕ੍ਰਿ. ਵਿ. ਹਰ ਪਲ*—ਮੈਨੂੰ ਪਲ ਪਲ ਮਗਰੋਂ ਪਿਆਸ ਲੱਗ ਰਹੀ ਹੈ।

**ਪਲਮਣਾ**—*ਕ੍ਰਿ. ਅਕ. ਲਮਕਣਾ*—ਬੱਚਿਆਂ ਨੂੰ ਗੱਡੇ, ਟਾਂਗੇ ਆਦਿ ਦੇ ਪਿੱਛੇ ਪਲਮਣ ਤੋਂ ਰੋਕਣਾ ਚਾਹੀਦਾ ਹੈ।

**ਪੱਲਾ**—*ਪੁ. ਚੁੰਨੀ; ਝੋਲੀ*—ਬੰਤੋ ਆਮ ਤੌਰ ਤੇ ਲਾਲ ਰੰਗ ਦਾ ਹੀ ਪੱਲਾ ਕਰਦੀ ਹੈ; ਬੱਚੇ ਨੇ ਦਾਣੇ ਆਪਣੇ ਪੱਲੇ ਵਿਚ ਪੁਆ ਲਏ।

**ਪਲਾਕੀ**—*ਇ. ਕੁੱਦ ਕੇ ਘੋੜੇ ਆਦਿ ਤੇ ਬੈਠਣ ਦੀ ਕਿਰਿਆ ਜਾਂ ਭਾਵ*—ਘੋੜਸਵਾਰ ਘੋੜੇ ਉੱਤੇ ਪਲਾਕੀ ਮਾਰ ਕੇ ਸਵਾਰ ਹੁੰਦਾ ਹੈ।

**ਪਲਾਲ**—*ਇ. ਸ਼ੇਖੀ; ਪਖੰਡ*—ਤੇਰੇ ਪਲਾਲ ਸੁਣ ਸੁਣ ਕੇ ਮੈਂ ਤੰਗ ਆ ਗਿਆ ਹਾਂ; ਤੂੰ ਮੇਰੇ ਸਾਹਮਣੇ ਬਹੁਤੇ ਪਲਾਲ ਨਾ ਕਰਿਆ ਕਰ।

**ਪਲਿਆ ਪਲਾਇਆ**—*ਵਿ. ਪਾਲਿਆ ਪੋਸਿਆ ਹੋਇਆ*—ਵਿਚਾਰੀ ਬੁੱਢੀ ਦਾ ਪਲਿਆ ਪਲਾਇਆ ਪੁੱਤਰ ਝਗੜੇ ਵਿਚ ਅਜਾਈਂ ਮਾਰਿਆ ਗਿਆ।

**ਪਲੀਤਾ**—*ਪੁ. ਕਿਸੇ ਬਰੂਦ ਵਾਲੀ ਚੀਜ਼ ਨੂੰ ਅੱਗ ਲਾਉਣ ਲਈ ਲਾਇਆ ਗਿਆ ਮਸਾਲੇ ਵਾਲਾ ਧਾਗਾ*—ਪਲੀਤੇ ਨੂੰ ਅੱਗ ਲਾ ਕੇ ਝੱਟ ਪਰ੍ਹੇ ਹੋ ਜਾਣਾ ਚਾਹੀਦਾ ਹੈ।

**ਪਲੀਤਾ ਲਾਉਣਾ**—*ਮੁਹਾ. ਗੱਲ ਨੂੰ ਭੜਕਾਉਣਾ*—ਚੁੱਪੀ ਤਾਂ ਇਕ ਵਾਰ

ਪਲੀਤਾ ਲਾ ਕੇ ਚਲੀ ਗਈ, ਪਿੱਛੋਂ ਦੋਵੇਂ ਜਣੀਆਂ ਕਿੰਨੀ ਹੀ ਦੇਰ ਲੜਦੀਆਂ ਰਹੀਆਂ।

**ਪਲੇਗ**—*ਇ. ਚੂਹਿਆਂ ਤੋਂ ਫੈਲਣ ਵਾਲੀ ਇਕ ਬੀਮਾਰੀ*—ਪਲੇਗ ਬੜੀ ਖ਼ਤਰਨਾਕ ਬੀਮਾਰੀ ਹੁੰਦੀ ਹੈ।

**ਪਲੇਟਫ਼ਾਰਮ**—*ਪੁ. ਜ਼ਮੀਨ ਤੋਂ ਉੱਚਾ ਬਣਿਆ ਵੱਡਾ ਥੜ੍ਹਾ ਜਿਸ ਦੇ ਨਾਲ ਰੇਲ ਗੱਡੀਆਂ ਜਾਂ ਬਸਾਂ ਆਦਿ ਆ ਕੇ ਖੜ੍ਹਦੀਆਂ ਹਨ; ਪਲੇਟਫ਼ਾਰਮ ਤੇ ਜਾਣ ਲਈ ਟਿਕਟ*—ਬਠਿੰਡੇ ਦਾ ਪਲੇਟਫ਼ਾਰਮ ਬਹੁਤ ਵੱਡਾ ਹੈ; ਅੱਜ ਕਲ੍ਹ ਪਲੇਟਫ਼ਾਰਮ ਦੋ ਰੁਪਏ ਦਾ ਮਿਲਦਾ ਹੈ।

**ਪਲੇਥਣ**—*ਪੁ. ਧੂੜਾ, ਪੇੜੇ ਨੂੰ ਲਾਉਣ ਵਾਲਾ ਸੁੱਕਾ ਆਟਾ*—ਜ਼ਿਆਦਾ ਪਲੇਥਣ ਲਾ ਕੇ ਪਕਾਉਣ ਨਾਲ ਰੋਟੀ ਸੁੱਕ ਜਾਂਦੀ ਹੈ।

**ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ**—*ਅਖੌ. ਜਦੋਂ ਕਿਸੇ ਦੇ ਪੱਲੇ ਤਾਂ ਕੁਝ ਨਾ ਹੋਵੇ ਅਤੇ ਵਿਉਂਤਾਂ ਵੱਡੀਆਂ ਵੱਡੀਆਂ ਬਣਾਵੇ ਤਾਂ ਕਹਿੰਦੇ ਹਨ*—ਤੂੰ ਸਿਨਮੇ ਜਾਣ ਦਾ ਪ੍ਰੋਗਰਾਮ ਤਾਂ ਝੱਟ ਬਣਾ ਲੈਂਦਾ ਹੈਂ, ਜੇਬ ਵਿਚ ਭਾਵੇਂ ਪੈਸੇ ਵੀ ਨਾ ਹੋਣ, ਤੇਰੀ ਤਾਂ ਉਹੀ ਗੱਲ ਹੋਈ ਕਿ ਪੱਲੇ ਨਹੀਂ ਧੇਲਾ ਕਰਦੀ ਮੇਲਾ ਮੇਲਾ।

**ਪਲੋਸਣਾ**—*ਕ੍ਰਿ. ਸਕ. ਹੌਲੀ ਹੌਲੀ ਹੱਥ ਫੇਰਨਾ; ਆਪਣੇ ਮਤਲਬ ਲਈ ਮਿੱਠੀਆਂ ਮਿੱਠੀਆਂ ਗੱਲਾਂ ਕਰਨਾ*—ਬੱਚੇ ਨੂੰ ਸੁਆਉਣ ਲਈ ਮੰਮੀ ਉਸ ਦਾ ਸਿਰ ਪਲੋਸ ਰਹੀ ਹੈ; ਉਸ ਕੰਜੂਸ ਨੂੰ ਮੈਂ ਬੜਾ ਪਲੋਸਿਆ ਪਰ ਉਹ ਇਕ ਪੈਸਾ ਵੀ ਦੇਣ ਨੂੰ ਤਿਆਰ ਨਾ ਹੋਇਆ।

**ਪਲੋ ਪਲੀ**—*ਕ੍ਰਿ. ਵਿ. ਬਹੁਤ ਜਲਦੀ*—ਜੇ ਸਾਰੇ ਮਿਲ ਕੇ ਕੰਮ ਕਰਾਂਗੇ ਤਾਂ ਕੰਮ ਪਲੋ ਪਲੀ ਵਿਚ ਮੁੱਕ ਜਾਵੇਗਾ।

**ਪਵਿੱਤਰ**—*ਵਿ. ਪਾਕ, ਪੁਨੀਤ*—ਗੰਗਾ ਦੇ ਜਲ ਨੂੰ ਪਵਿੱਤਰ ਮੰਨਿਆ ਜਾਂਦਾ ਹੈ।

**ਪਵਿੱਤਰਤਾ, ਪਵਿੱਤਰਤਾਈ**—*ਇ. ਪਵਿੱਤਰ ਹੋਣ ਦਾ ਭਾਵ*—ਇਸ ਸਮੇਂ ਲੋੜ ਇਸ ਗੱਲ ਦੀ ਹੈ ਕਿ ਧਾਰਮਕ ਅਸਥਾਨਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ ਜਾਵੇ।

**ਪੜ**—*ਅਗੇ. ਇਕ ਅਗੇਤਰ ਜੋ ਕਿਸੇ ਸਬੰਧ ਵਾਲੇ ਸ਼ਬਦਾਂ ਨਾਲ ਲੱਗ ਕੇ ਉਸ ਤੋਂ ਅਗਲੀ ਪਿਛਲੀ ਪੀੜ੍ਹੀ ਦਾ ਸੂਚਕ ਹੁੰਦਾ ਹੈ*—ਦਾਦਾ ਜੀ ਦੇ ਪਿਤਾ ਜੀ ਨੂੰ ਪੜਦਾਦਾ ਕਹਿੰਦੇ ਹਨ।

**ਪੜਛੱਤੀ**—*ਇ. ਕੰਧੀਂ ਛੱਤ ਦੇ ਥੱਲੇ ਦੀ ਛੋਟੀ ਛੱਤ*—ਘਰ ਦਾ ਸਾਰਾ ਵਾਧੂ ਸਮਾਨ ਪੜਛੱਤੀ ਤੇ ਰੱਖ ਦਿਉ।

**ਪੜਤਾਲ**—*ਇ. ਜਾਂਚ; ਹਿਸਾਬ, ਲੇਖੇ ਆਦਿ ਦੇ ਠੀਕ ਹੋਣ ਸਬੰਧੀ ਜਾਂਚ ਕਰਨ ਦਾ ਭਾਵ*—ਪੁਲਿਸ ਦੀ ਪੜਤਾਲ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਦੋਸ਼ੀ ਨੇ ਹਮਲਾ ਕੀਤਾ ਹੈ; ਲੇਖੇ ਦੀ ਪੜਤਾਲ ਤੋਂ ਪਤਾ ਲਗਦਾ ਹੈ ਕਿ ਹਿਸਾਬ ਵਿਚ ਕਾਫ਼ੀ ਗੜਬੜ ਹੈ।

**ਪੜਤਾਲਣਾ**—*ਕ੍ਰਿ. ਸਕ. ਪੜਤਾਲ ਕਰਨਾ*—ਫ਼ੈਕਟਰੀ ਦੇ ਲੇਖੇ ਦੇ ਪੜਤਾਲਣ ਦਾ ਕੰਮ ਸਰਕਾਰੀ ਕਰਮਚਾਰੀ ਆ ਕੇ ਕਰਦੇ ਹਨ।

**ਪੜਦਾ**—*ਪੁ. ਓਹਲਾ ਕਰਨ ਲਈ ਲਾਇਆ ਕੱਪੜਾ ਆਦਿ; ਕੰਨ ਦਾ ਉਹ ਹਿੱਸਾ ਜਿੱਥੇ ਆਵਾਜ਼ ਅੰਦਰ ਜਾਂਦੀ ਹੈ; ਘੁੰਡ*—ਅੱਜ ਕਲ੍ਹ ਘਰਾਂ ਵਿਚ ਪੜਦੇ ਲਾਉਣ ਦਾ ਰਿਵਾਜ ਵਧ ਗਿਆ ਹੈ; ਕੰਨ ਵਿਚ ਤੀਲਾ ਆਦਿ ਫੇਰਨ ਨਾਲ ਪੜਦਾ ਫਟਣ ਦਾ ਡਰ ਰਹਿੰਦਾ ਹੈ; ਵਿੱਦਿਆ ਦੇ ਪ੍ਰਸਾਰ ਨਾਲ ਪੜਦੇ ਦਾ ਰਿਵਾਜ ਘਟ ਗਿਆ ਹੈ।

**ਪੜਦਾਦਾ**—*ਪੁ. ਦਾਦੇ ਦਾ ਪਿਉ*—ਜੀਟਾ ਦਾ ਤਾਂ ਅਜੇ ਪੜਦਾਦਾ ਵੀ ਜੀਉਂਦਾ ਹੈ।

**ਪੜਦਾ ਪਾਉਣਾ**—*ਮੁਹਾ. ਕਿਸੇ ਗੱਲ ਨੂੰ ਲੁਕਾਉਣਾ*—ਤੁਸੀਂ ਬਹੁਤ ਪੜਦੇ ਪਾਉਣ ਦੀ ਕੋਸ਼ਿਸ਼ ਨਾ ਕਰੋ, ਮੈਨੂੰ ਸਾਰੀ ਗੱਲ ਦਾ ਪਤਾ ਹੈ।

**ਪੜ੍ਹਨਾ**—*ਕ੍ਰਿ. ਸਕ. ਲਿਖਿਆ ਹੋਇਆ ਮੂੰਹੋਂ ਬੋਲਣਾ; ਵਿੱਦਿਆ ਪ੍ਰਾਪਤ ਕਰਨਾ*—ਕੀ ਤੁਸੀਂ ਅੰਗਰੇਜ਼ੀ ਦਾ ਖ਼ਤ ਪੜ੍ਹ ਸਕਦੇ ਹੋ; ਮੇਰਾ ਛੋਟਾ ਭਰਾ ਪੰਜਵੀਂ ਵਿਚ ਪੜ੍ਹਦਾ ਹੈ।

**ਪੜਨਾਨਾ**—*ਪੁ. ਨਾਨੇ ਦਾ ਪਿਉ, ਮਾਂ ਦਾ ਨਾਨਾ*—ਸਾਡੇ ਪੜਨਾਨਾ ਜੀ ਤਾਂ ਖੇਤੀ ਕਰਦੇ ਸਨ ਪਰ ਨਾਨਾ ਜੀ ਨੇ ਸ਼ਹਿਰ ਵਿਚ ਆ ਕੇ ਨੌਕਰੀ ਕਰਨੀ ਸ਼ੁਰੂ ਕਰ ਲਈ ਹੈ।

**ਪੜਪੋਤਰਾ**—*ਪੁ. ਪੋਤਰੇ ਦਾ ਪੁੱਤਰ*—ਮਿਲਖਾ ਸਿੰਘ ਬੜਾ ਕਿਸਮਤ ਵਾਲਾ ਹੈ ਜਿਹੜਾ ਪੜਪੋਤਰਿਆਂ ਦਾ ਸੁਖ ਵੀ ਦੇਖ ਰਿਹਾ ਹੈ।

**ਪੜਾਉ**—*ਪੁ. ਠਹਿਰਨ ਦਾ ਕੰਮ ਜਾਂ ਭਾਵ; ਠਹਿਰਨ ਦੀ ਥਾਂ, ਸਥਾਨ; ਮੰਜ਼ਲ*—ਅਸੀਂ ਆਪਣੀ ਯਾਤਰਾ ਵਿਚ ਕਈ ਥਾਈਂ ਪੜਾਉ ਕੀਤਾ; ਇਸ ਪੜਾ ਤੋਂ ਅੱਗੇ ਚੜ੍ਹਾਈ ਸ਼ੁਰੂ ਹੋ ਜਾਂਦੀ ਹੈ; ਜਦੋਂ ਤਕ ਮੈਂ ਆਪਣੇ ਮਿਥੇ ਪੜਾ ਤੇ ਨਹੀਂ ਪੁਜਦਾ, ਮੈਂ ਵਿਆਹ ਨਹੀਂ ਕਰਾਉਣਾ।

**ਪੜ੍ਹਾਉਣਾ**—*ਕ੍ਰਿ. ਸਕ. ਪੜ੍ਹਨ ਦਾ ਕੰਮ ਕਰਾਉਣਾ; ਵਿੱਦਿਆ ਦੇਣਾ; ਲਿਖਿਆ ਹੋਇਆ ਵਾਚਣ ਦਾ ਕੰਮ ਕਰਾਉਣਾ*—ਪੜ੍ਹਾਉਣਾ ਇਕ ਵਧੀਆ ਕਿੱਤਾ ਗਿਣਿਆ ਜਾਂਦਾ ਹੈ; ਅੱਜ ਕਲ੍ਹ ਹਰ ਮਾਂ ਪਿਉ ਦੀ ਖ਼ਾਹਿਸ਼ ਹੁੰਦੀ ਹੈ ਕਿ ਬੱਚਿਆਂ ਨੂੰ ਵੱਧ ਤੋਂ ਵੱਧ ਪੜ੍ਹਾਇਆ ਜਾਵੇ; ਹਿੰਦੀ ਭਾ ਮੈਨੂੰ ਆਉਂਦੀ ਨਹੀਂ ਤੂੰ ਇਹ ਖ਼ਤ ਕਿਸੇ ਹੋਰ ਤੋਂ ਪੜ੍ਹਵਾ ਲੈ।

**ਪੜ੍ਹਾਈ**—*ਇ. ਪੜ੍ਹਨ ਜਾਂ ਪੜ੍ਹਾਉਣ ਦਾ ਕੰਮ, ਵਿੱਦਿਆ*—ਸਰਵਣ ਸਿੰਘ ਸ਼ੁਰੂ ਤੋਂ ਹੀ ਪੜ੍ਹਾਈ ਵਿਚ ਹੁਸ਼ਿਆਰ ਹੈ; ਉਚੇਰੀ ਪੜ੍ਹਾਈ ਲਈ ਹੁਸ਼ਿਆਰ ਬੱਚਿਆਂ ਨੂੰ ਸਰਕਾਰ ਵਿਸ਼ੇਸ਼ ਵਜ਼ੀਫ਼ੇ ਦਿੰਦੀ ਹੈ।

**ਪੜਾਕ**—*ਇ. ਚਪੇੜ ਆਦਿ ਦੀ ਆਵਾਜ਼*—ਪਿੰਕੂ ਦੇ ਗਾਲ੍ਹ ਕੱਢਣ ਸਾਰ ਹੀ ਰੋਜ਼ੀ ਨੇ ਉਸ ਦੇ ਪੜਾਕ ਦੇ ਕੇ ਦੋ ਥੱਪੜ ਮਾਰੇ।

**ਪਾਉਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਕਿਸੇ ਭਾਂਡੇ ਆਦਿ ਵਿਚ ਉਲਟਾਉਣਾ; ਪਹਿਨਣਾ; ਭੁਗਤਣਾ; ਸਕੂਲ ਵਿਚ ਦਾਖ਼ਲ ਕਰਾਉਣਾ*—ਬਾਲਟੀ ਵਾਲਾ ਦੁੱਧ ਪਤੀਲੇ ਵਿਚ ਪਾ ਦਿਉ; ਤੂੰ ਅਜੇ ਕੱਪੜੇ ਹੀ ਨਹੀਂ ਪਾਏ, ਬਾਜ਼ਾਰ ਕਦੋਂ ਚੱਲੇਂਗਾ; ਜਿਹਾ ਕਰਮ ਕਰੋਗੇ ਤਿਹਾ ਫਲ ਪਾਉਗੇ; ਤੁਸੀਂ ਆਪਣੇ ਕਾਕੇ ਨੂੰ ਸਕੂਲ ਕਦੋਂ ਪਾਉਣਾ ਹੈ?

**ਪਾਊਡਰ**—*ਪੁ. ਸੁੰਦਰਤਾ ਵਧਾਉਣ ਲਈ ਚਿਹਰੇ ਆਦਿ ਤੇ ਲਾਉਣ ਵਾਲਾ ਇਕ ਪ੍ਰਕਾਰ ਦਾ ਖ਼ੁਸ਼ਬੂਦਾਰ ਧੂੜਾ*—ਪਾਊਡਰ ਲਾਉਣ ਨਾਲ ਚਿਹਰੇ ਦੀ ਸੁੰਦਰਤਾ ਵਧ ਜਾਂਦੀ ਹੈ।

**ਪਾਈਆ**—*ਪੁ. ਸੇਰ ਦਾ ਚੌਥਾ ਹਿੱਸਾ*—ਅੱਜਕੱਲ੍ਹ ਸੇਰ ਅਤੇ ਪਾਈਏ ਦੀ ਥਾਂ ਕਿਲੋਗ੍ਰਾਮ ਅਤੇ ਗ੍ਰਾਮ ਚੱਲ ਪਏ ਹਨ।

**ਪਾਈਪ**—*ਇ. ਲੋਹੇ ਆਦਿ ਦੀ ਪਤਲੀ ਗੋਲ ਨਾਲ*—ਇਸ ਦੁਕਾਨ ਤੇ ਹਰ ਕਿਸਮ ਦੀਆਂ ਨਾਲੀਆਂ, ਪਾਈਪਾਂ ਆਦਿ ਮਿਲਦੀਆਂ ਹਨ।

**ਪਾਏਦਾਨ**—*ਪੁ. ਪੈਰ ਪੂੰਝਣ ਵਾਲਾ ਤੱਪੜ*—ਪਾਏਦਾਨ ਤੇ ਪੈਰ ਪੂੰਝ ਕੇ ਅੰਦਰ ਜਾਣ ਨਾਲ ਸਫ਼ਾਈ ਰਹਿੰਦੀ ਹੈ।

**ਪਾਏਦਾਰ**—*ਵਿ. ਪੱਕਾ, ਮਜ਼ਬੂਤ, ਹੰਢਣਸਾਰ; ਉੱਚਕੋਟੀ ਦਾ*—ਲਿਬਰਟੀ ਦੀ ਚੱਪਲ ਬੜੀ ਪਾਏਦਾਰ ਹੁੰਦੀ ਹੈ; ਪਾਏਦਾਰ ਰਚਨਾਵਾਂ ਦਾ ਸਾਹਿਤ ਵਿਚ ਨਿਵੇਕਲਾ ਸਥਾਨ ਹੁੰਦਾ ਹੈ।

**ਪਾਸ**—*ਵਿ. ਸਫਲ ਹੋਇਆ ਹੋਇਆ; ਪਰਵਾਨ ਹੋਇਆ ਹੋਇਆ*—ਉਹ ਦਸਵੀਂ ਦੇ ਇਮਤਿਹਾਨ ਵਿਚ ਚੰਗੇ ਨੰਬਰਾਂ ਵਿਚ ਪਾਸ ਹੋਇਆ ਹੈ; ਮਤਾ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਹੈ।

*ਕ੍ਰਿ. ਵਿ. ਕੋਲ, ਨੇੜੇ*—ਅੱਜ ਕੱਲ੍ਹ ਉਹ ਮੇਰੇ ਪਾਸ ਰਹਿੰਦਾ ਹੈ; ਉਸ ਦਾ ਘਰ ਮੇਰੇ ਘਰ ਦੇ ਪਾਸ ਹੈ।

*ਪੁ. ਉਹ ਪੱਤਰ ਜਿਸ ਰਾਹੀਂ ਕਿਸੇ ਥਾਂ ਤੇ ਜਾਣ, ਦਾਖ਼ਲ ਹੋਣ ਆਦਿ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ*—ਡਰਾਮਾ ਵੇਖਣ ਲਈ ਹਰ ਬੱਚੇ ਨੂੰ ਦੋ ਦੋ ਪਾਸ ਮਿਲੇ ਹਨ।

**ਪਾਸਕੂ**—*ਪੁ. ਬਹੁਤ ਥੋੜ੍ਹਾ ਜਿਹਾ ਭਾਰ, ਕੁੱਝ ਜਿਹਾ ਉਹ ਵੱਟਾ ਆਦਿ ਜੋ ਤੱਕੜੀ ਦੇ ਪਲੜੇ ਬਰਾਬਰ ਕਰਨ ਲਈ ਹੌਲੇ ਪਾਸੇ ਬੰਨ੍ਹਿਆ ਜਾਂਦਾ ਹੈ*—ਕਈ ਦੁਕਾਨਦਾਰਾਂ ਦੀ ਤੱਕੜੀ ਵਿਚ ਪਾਸਕੂ ਹੁੰਦਾ ਹੈ।

**ਪਾਸਪੋਰਟ**—*ਪੁ. ਗਿਨਾਖ਼ਤੀ ਪੱਤਰ*—ਵਿਦੇਸ਼ ਜਾਣ ਲਈ ਪਾਸਪੋਰਟ ਦਾ ਹੋਣਾ ਬਹੁਤ ਜ਼ਰੂਰੀ ਹੈ।

**ਪਾਸਬਾਨ**—*ਪੁ. ਰਾਖੀ ਕਰਨ ਵਾਲਾ*—ਫ਼ੌਜੀ ਭਾਵੇਂ ਸਿਪਾਹੀ ਹੋਵੇ ਜਾਂ ਅਫ਼ਸਰ, ਦੇਸ਼ ਦਾ ਪਾਸਬਾਨ ਹੁੰਦਾ ਹੈ।

**ਪਾਸਾ**—*ਪੁ. ਤਰਫ਼, ਵੱਲ; ਬੰਨਾ*—ਸਟੇਸ਼ਨ ਜਾਣ ਲਈ ਪਹਿਲਾਂ ਸਿੱਧੇ ਜਾਉ ਫਿਰ ਸੱਜੇ ਪਾਸੇ ਮੁੜ ਜਾਣਾ; ਰੋਟੀ ਸਿੱਧੇ ਪਾਸੇ ਚੋਪੜਨੀ ਚਾਹੀਦੀ ਹੈ।

**ਪਾਸੇ ਤੋੜ ਸੁੱਟਣਾ**—*ਮੁਹਾ. ਬਹੁਤ ਮਾਰਨਾ*—ਪੁਲਿਸ ਨੇ ਚੋਰ ਦੇ ਭਾਵੇਂ ਪਾਸੇ ਤੋੜ ਸੁੱਟੇ ਪਰ ਉਸ ਨੇ ਚੋਰੀ ਬਾਰੇ ਕੁਝ ਵੀ ਨਾ ਦੱਸਿਆ।

**ਪਾਹੁਲ**—*ਇ. ਅੰਮ੍ਰਿਤ*—ਸਿੱਖੀ ਵਿਚ ਪਾਹੁਲ ਦੀ ਬੜੀ ਮਹੱਤਤਾ ਹੈ।

**ਪਾਕ**—*ਵਿ. ਪਵਿੱਤਰ*—ਭੈਣ ਭਰਾ ਦਾ ਰਿਸ਼ਤਾ ਬੜਾ ਪਾਕ ਹੁੰਦਾ ਹੈ।

*ਇ. ਜ਼ਖ਼ਮ ਆਦਿ ਵਿਚੋਂ ਨਿਕਲਣ ਵਾਲੀ ਪੀਕ*—ਹੁਣ ਤਾਂ ਫੋੜੇ ਵਿਚ ਪਾਕ ਪੈ ਗਈ ਹੈ, ਇਸ ਨੂੰ ਚੀਰਾ ਦੇਣਾ ਹੀ ਪਵੇਗਾ।

**ਪਾਗਲ**—*ਵਿ. ਜਿਸ ਦਾ ਦਿਮਾਗ਼ ਖ਼ਰਾਬ ਹੋਇਆ ਹੋਵੇ, ਝੱਲਾ; ਮੂਰਖ*—ਅੰਮ੍ਰਿਤਸਰ ਵਿਚ ਪਾਗਲਾਂ ਦੇ ਇਲਾਜ ਲਈ ਇਕ ਹਸਪਤਾਲ ਬਣਿਆ ਹੋਇਆ ਹੈ; ਉਸ ਦੀ ਗੱਲ ਦਾ ਗੁੱਸਾ ਨਾ ਕਰੋ, ਉਹ ਤਾਂ ਪਾਗਲ ਹੈ।

**ਪਾਗਲਖ਼ਾਨਾ**—*ਪੁ. ਪਾਗਲਾਂ ਦਾ ਹਸਪਤਾਲ*—ਅੰਮ੍ਰਿਤਸਰ ਵਿਖੇ ਬੜਾ ਵੱਡਾ ਪਾਗਲਖ਼ਾਨਾ ਹੈ।

**ਪਾਗਲਪੁਣਾ**—*ਪੁ. ਪਾਗਲ ਹੋਣ ਦਾ ਭਾਵ; ਮੂਰਖਤਾ*—ਅੱਜ ਕੱਲ੍ਹ ਪਾਗਲਪੁਣੇ ਦਾ ਇਲਾਜ ਵੀ ਕਾਫ਼ੀ ਹੱਦ ਤਕ ਕੀਤਾ ਜਾ ਰਿਹਾ ਹੈ; ਤੂੰ ਹਮੇਸ਼ਾ ਪਾਗਲਪੁਣੇ ਦੀਆਂ ਹੀ ਗੱਲਾਂ ਕਰਦਾ ਹੈਂ।

**ਪਾਚਕ**—*ਵਿ. ਹਾਜ਼ਮੇਦਾਰ*—ਸਲਾਦ ਵਿਚ ਚੁਕੰਦਰ ਪਾਚਕ ਦਾ ਕੰਮ ਕਰਦਾ ਹੈ।

**ਪਾਚਨ**—*ਵਿ. ਪਚਣ ਦਾ, ਪਚਣ ਸਬੰਧੀ*—ਲੰਮੀ ਬੀਮਾਰੀ ਕਾਰਣ ਉਸ ਦੀ ਪਾਚਨ-ਸ਼ਕਤੀ ਕਮਜ਼ੋਰ ਹੋ ਗਈ ਹੈ।

**ਪਾਜ**—*ਪੁ. ਭੇਤ*—ਜਦੋਂ ਮੈਂ ਤੇਰਾ ਪਾਜ ਉਘਾੜਿਆ ਤਾਂ ਤੈਨੂੰ ਪਤਾ ਲੱਗੇਗਾ।

**ਪਾਟਣਾ**—*ਕ੍ਰਿ. ਅਕ. ਫਟਣਾ*—ਮੇਰੀ ਕਮੀਜ਼ ਕਈ ਥਾਵਾਂ ਤੋਂ ਪਾਟ ਗਈ ਹੈ।

*ਕ੍ਰਿ. ਸਕ. ਫਾੜਨਾ*—ਕੱਪੜੇ ਦੇ ਪਾਟਣ ਤੇ ਹੀ ਉਸ ਦੀ ਮਜ਼ਬੂਤੀ ਦਾ ਪਤਾ ਲਗਦਾ ਹੈ।

**ਪਾਠ**—*ਪੁ. ਸਬਕ; ਕਿਸੇ ਧਾਰਮਕ ਗ੍ਰੰਥ ਆਦਿ ਨੂੰ ਪੜ੍ਹਨ ਦੀ ਕਿਰਿਆ ਜਾਂ ਭਾਵ*—ਇਸ ਕਿਤਾਬ ਦੇ ਕੁੱਲ ਚੌਦਾਂ ਪਾਠ ਹਨ; ਮੈਂ ਹਰ ਰੋਜ਼ ਸਵੇਰੇ ਅਤੇ ਸ਼ਾਮ ਨੂੰ ਪਾਠ ਕਰਦਾ ਹਾਂ।

**ਪਾਠਸ਼ਾਲਾ**—*ਇ. ਪੜ੍ਹਨ ਦੀ ਥਾਂ, ਸਕੂਲ*—ਸਾਡੀ ਪਾਠਸ਼ਾਲਾ ਵਿਚ ਬਾਰ੍ਹਾਂ ਅਧਿਆਪਕ ਪੜ੍ਹਾਉਂਦੇ ਹਨ।

**ਪਾਠਕ੍ਰਮ**—*ਪੁ. ਸਿਲੇਬਸ*—ਵਿਦਿਆਰਥੀਆਂ ਨੂੰ ਪਾਠਕ੍ਰਮ ਅਨੁਸਾਰ ਹੀ ਇਮਤਿਹਾਨ ਦੀ ਤਿਆਰੀ ਕਰਨੀ ਚਾਹੀਦੀ ਹੈ।

**ਪਾਠ-ਪੁਸਤਕ**—*ਇ. ਪੜ੍ਹਾਈ ਲਈ ਨਿਸ਼ਚਿਤ ਕਿਤਾਬ*—ਸਰਕਾਰ ਬੱਚਿਆਂ ਨੂੰ ਘੱਟ ਮੁੱਲ ਤੇ ਪਾਠ-ਪੁਸਤਕਾਂ ਦੇਣ ਦਾ ਪ੍ਰਬੰਧ ਕਰਦੀ ਹੈ।

**ਪਾਠੀ**—*ਪੁ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਵਾਲਾ ਵਿਅਕਤੀ*—ਅਸੀਂ ਆਪਣੇ ਘਰ ਅਖੰਡ ਪਾਠ ਲਈ ਛੇ ਪਾਠੀ ਲਾਏ ਹੋਏ ਸਨ।

**ਪਾਂਡਾ**—*ਪੁ. ਹਿੰਦੂਆਂ ਦੇ ਇਤਿਹਾਸਕ ਤੀਰਥਾਂ ਤੇ ਰਹਿਣ ਵਾਲਾ ਬ੍ਰਾਹਮਣ*—ਸਾਡਾ ਪਾਂਡਾ ਪੰਡਤ ਰਾਮ ਲਾਲ ਹੈ, ਤੁਸੀਂ ਰਾਤ ਉਨ੍ਹਾਂ ਕੋਲ ਹੀ ਠਹਿਰਨਾ।

**ਪਾਂਡੀ**—*ਪੁ. ਪੰਡ ਚੁੱਕਣ ਵਾਲਾ ਮਜ਼ਦੂਰ*—ਅੱਜ ਕੱਲ੍ਹ ਮੰਡੀਆਂ ਵਿਚ ਪਾਂਡੀਆਂ ਦੀ ਮਜ਼ਦੂਰੀ ਦੇ ਦਰ ਨਿਸ਼ਚਿਤ ਹਨ।

**ਪਾਣਾ**—*ਪੁ. ਖਲ ਅਤੇ ਪਾਣੀ ਦਾ ਪਤਲਾ ਘੋਲ, ਪਤਲਾ ਕੜਾਹ*—ਪਾਣਾ ਪਿਆਉਣ ਨਾਲ ਘੋੜਾ ਤਕੜਾ ਹੋ ਜਾਂਦਾ ਹੈ; ਜ਼ੁਕਾਮ ਆਦਿ ਵਿਚ ਪਾਣੇ ਦੀ ਵਰਤੋਂ ਗੁਣਕਾਰੀ ਹੁੰਦੀ ਹੈ।

**ਪਾਣੀਹਾਰ**—*ਵਿ. ਬਰਾਬਰੀ ਕਰ ਸਕਣ ਵਾਲਾ*—ਜੇ ਤੁਸੀਂ ਵੀ ਉਸ ਦਾ ਮੁਕਾਬਲਾ ਨਹੀਂ ਕਰ ਸਕਦੇ ਤਾਂ ਮੈਂ ਉਸ ਦਾ ਪਾਣੀਹਾਰ ਕਿਵੇਂ ਹੋ ਸਕਦਾ ਹਾਂ।

**ਪਾਣੀ ਫੇਰਨਾ**—*ਮੁਹਾ. ਵਿਗਾੜ ਦੇਣਾ, ਖ਼ਰਾਬ ਕਰ ਦੇਣਾ*—ਤੇਰੀ ਨਿੱਕੀ ਜਿਹੀ ਗ਼ਲਤੀ ਨੇ ਬਣੀ ਬਣਾਈ ਗੱਲ ਤੇ ਪਾਣੀ ਫੇਰ ਦਿੱਤਾ ਹੈ।

**ਪਾਣੀ ਭਰਨਾ**—*ਮੁਹਾ. ਕਿਸੇ ਦੀ ਗ਼ੁਲਾਮੀ ਕਰਨਾ*—ਤੁਸੀਂ ਮੇਰੀ ਕੀ ਗੱਲ ਕਰਦੇ ਹੋ, ਉਸ ਦਾ ਤਾਂ ਵੱਡੇ ਵੱਡੇ ਆਦਮੀ ਪਾਣੀ ਭਰਦੇ ਹਨ।

**ਪਾਤਸ਼ਾਹ**—*ਪੁ. ਬਾਦਸ਼ਾਹ, ਰਾਜਾ; ਸਿੱਖਾਂ ਦੇ ਗੁਰੂ*—ਮਹਾਰਾਜਾ ਰਣਜੀਤ ਸਿੰਘ ਪਰਜਾ ਦੇ ਹਿੱਤ ਵਾਲੇ ਪਾਤਸ਼ਾਹ ਸਨ; ਸਤਿਗੁਰੂ ਹਰ ਗੋਬਿੰਦ ਸਾਹਿਬ ਸਿੱਖਾਂ ਦੇ ਛੇਵੇਂ ਪਾਤਸ਼ਾਹ ਸਨ।

**ਪਾਤਸ਼ਾਹੀ**—*ਇ. ਰਾਜ, ਹਕੂਮਤ; ਸਿੱਖ ਗੁਰੂਆਂ ਵਿਚੋਂ ਕੋਈ ਇਕ*—ਮਹਾਰਾਜਾ ਰਣਜੀਤ ਸਿੰਘ ਦੇ ਮਰਨ ਤੋਂ ਕੁਝ ਸਾਲ ਮਗਰੋਂ ਹੀ ਉਸ ਦੀ ਪਾਤਸ਼ਾਹੀ ਖ਼ਤਮ ਹੋ ਗਈ; ਲੰਗਰ ਦਾ ਰਿਵਾਜ ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ਼ੁਰੂ ਕੀਤਾ ਸੀ।

**ਪਾਤਰ**—*ਵਿ. ਯੋਗ ਰੱਖਣ ਵਾਲਾ*—ਇਸ ਸ਼ਾਨਦਾਰ ਸਫਲਤਾ ਲਈ ਤੁਸੀਂ ਵਧਾਈ ਦੇ ਪਾਤਰ ਹੋ।

*ਪੁ. ਕਿਸੇ ਨਾਟਕ ਜਾਂ ਨਾਵਲ ਵਿਚ ਵਰਣਨ ਕੀਤਾ ਵਿਅਕਤੀ*—ਸ਼ਕੁੰਤਲਾ ਨਾਟਕ ਵਿਚ ਸ਼ਕੁੰਤਲਾ ਅਤੇ ਦੁਸ਼ਯੰਤ ਮੁੱਖ ਪਾਤਰ ਸਨ।

**ਪਾਤਰਤਾ**—*ਇ. ਪਾਤਰ ਹੋਣ ਦਾ ਭਾਵ*—ਜੇ ਤੇਰੀ ਕਲਰਕ ਦੀ ਆਸਾਮੀ ਲਈ ਪਾਤਰਤਾ ਹੈ ਤਾਂ ਜ਼ਰੂਰ ਬੇਨਤੀ ਪੱਤਰ ਭੇਜ ਦੇ।

**ਪਾਥੀ**—*ਇ. ਥੱਪਿਆ ਹੋਇਆ ਗੋਹਾ, ਉਪਲਾ*—ਪਾਥੀਆਂ ਬਾਲਣ ਦੇ ਕੰਮ ਆਉਂਦੀਆਂ ਹਨ।

**ਪਾਦਰੀ**—*ਪੁ. ਈਸਾਈ ਧਰਮ ਦਾ ਪ੍ਰਚਾਰਕ*—ਈਸਾਈ ਧਰਮ ਵਿਚ ਜ਼ਿਆਦਾਤਰ ਰਸਮਾਂ-ਰੀਤਾਂ ਪਾਦਰੀ ਹੀ ਕਰਵਾਉਂਦਾ ਹੈ।

**ਪਾਨ**—*ਪੁ. ਇਕ ਪ੍ਰਕਾਰ ਦਾ ਪੱਤਾ; ਤਾਸ਼ ਦਾ ਪੱਤਾ; ਬੀੜਾ*—ਪਾਨ ਦਾ ਪੱਤਾ ਦਿਲ ਦੇ ਆਕਾਰ ਦਾ ਹੁੰਦਾ ਹੈ; ਤਾਸ਼ ਵਿਚ 13 ਪੱਤੇ ਪਾਨ ਦੇ ਹੁੰਦੇ ਹਨ; ਪਾਨ ਖਾਣਾ ਸਿਹਤ ਲਈ ਹਾਨੀਕਾਰਕ ਹੁੰਦਾ ਹੈ।

**ਪਾਪੜ**—*ਪੁ. ਮਾਂਹ, ਮੂੰਗੀ ਆਦਿ ਨੂੰ ਪੀਹ ਕੇ ਬਣਾਈ ਇਕ ਤਰ੍ਹਾਂ ਦੀ ਮਸਾਲੇ ਵਾਲੀ ਪਤਲੀ ਰੋਟੀ, ਪੱਕੀ ਹੋਈ ਰੋਟੀ ਦਾ ਪਤਲਾ ਪਾਸਾ*—ਅੰਮ੍ਰਿਤਸਰ ਦੇ ਪਾਪੜ ਬੜੇ ਮਸ਼ਹੂਰ ਹਨ; ਅਜੇ ਕੁਝ ਦਿਨ ਰੋਗੀ ਨੂੰ ਫੁਲਕੇ ਦੀ ਬਜਾਏ ਪਾਪੜ ਹੀ ਦੇਣਾ।

**ਪਾਪੜ ਵੇਲਣਾ**—*ਮੁਹਾ. ਬਹੁਤ ਜ਼ਿਆਦਾ ਯਤਨ ਜਾਂ ਮਿਹਨਤ ਕਰਨਾ*—ਸੁਦੇਸ਼ ਕੁਮਾਰ ਨੂੰ ਨੌਕਰੀ ਪ੍ਰਾਪਤ ਕਰਨ ਲਈ ਬੜੇ ਹੀ ਪਾਪੜ ਵੇਲਣੇ ਪਏ ਹਨ।

**ਪਾਪਾ**—*ਪੁ. ਪਿਤਾ, ਪਿਉ*—ਮੇਰੇ ਪਾਪਾ ਮੋਦੀ ਕਾਲਜ ਵਿਚ ਅੰਗਰੇਜ਼ੀ ਦੇ ਪ੍ਰੋਫੈਸਰ ਹਨ।

**ਪਾਬੰਦ**—*ਵਿ. ਕਿਸੇ ਨਿਯਮ ਆਦਿ ਵਿਚ ਬੱਝਿਆ ਹੋਇਆ; ਕਾਇਮ ਰਹਿਣ ਵਾਲਾ*—ਸਮੇਂ ਦਾ ਪਾਬੰਦ ਹੋਣਾ ਇਕ ਚੰਗੀ ਆਦਤ ਹੈ; ਮੈਂ ਆਪਣੀ ਗੱਲ ਤੇ ਅਜੇ ਵੀ ਪਾਬੰਦ ਹਾਂ।

**ਪਾਬੰਦੀ**—*ਇ. ਪਾਬੰਦ ਹੋਣ ਦਾ ਭਾਵ; ਰੋਕ, ਰੁਕਾਵਟ*—ਕਿਰਪਾ ਕਰ ਕੇ ਸਮੇਂ ਦੀ ਪਾਬੰਦੀ ਦਾ ਖ਼ਿਆਲ ਰੱਖਣਾ; ਮੈਂ ਕਿਸੇ ਕਿਸਮ ਦੀ ਪਾਬੰਦੀ ਬਰਦਾਸ਼ਤ ਨਹੀਂ ਕਰ ਸਕਦਾ।

**ਪਾਰ**—*ਪੁ. ਦਰਿਆ ਆਦਿ ਦਾ ਪਾਰਲਾ ਪਾਸਾ*—ਇਸ ਸਾਲ ਦਰਿਆ ਦੇ ਪਾਰ ਜਾਣ ਲਈ ਇਕ ਪੁਲ ਵੀ ਬਣ ਗਿਆ ਹੈ।

**ਪਾਰ ਉਤਾਰਾ ਕਰਨਾ**—*ਮੁਹਾ. ਮੁਕਤੀ ਕਰਨਾ*—ਹੇ ਪ੍ਰਭੂ, ਮੈਂ ਤੇਰਾ ਹਾਂ, ਤੂੰ ਹੀ ਮੇਰਾ ਪਾਰ ਉਤਾਰਾ ਕਰਨਾ ਹੈ।

**ਪਾਰਸ**—*ਪੁ. ਇਕ ਪੱਥਰ, ਜਿਸ ਦੇ ਛੂਹਣ ਨਾਲ ਲੋਹਾ ਸੋਨਾ ਬਣ ਜਾਂਦਾ ਹੈ*—ਚੰਗਿਆਂ ਦੀ ਸੰਗਤ ਪਾਰਸ ਦਾ ਅਸਰ ਰਖਦੀ ਹੈ।

**ਪਾਰ ਕਰਨਾ**—*ਕ੍ਰਿ. ਸਕ. ਦਰਿਆ, ਸੜਕ ਆਦਿ ਦੇ ਇਕ ਪਾਸੇ ਤੋਂ ਦੂਜੇ ਪਾਸੇ ਜਾਣਾ*—ਅਸੀਂ ਕਿਸ਼ਤੀ ਜਾਂ ਪੁਲ ਰਾਹੀਂ ਦਰਿਆ ਪਾਰ ਕਰਦੇ ਹਾਂ।

**ਪਾਰਖੂ**—*ਵਿ. ਕਿਸੇ ਚੀਜ਼ ਦੇ ਗੁਣ ਔਗੁਣ ਆਦਿ ਦੀ ਪਰਖ ਕਰਨ ਵਾਲਾ*—ਇਕ ਪਾਰਖੂ ਨਜ਼ਰ ਹੀ ਚੰਗੇ ਅਤੇ ਮੰਦੇ ਦੀ ਪਛਾਣ ਕਰ ਸਕਦੀ ਹੈ।

**ਪਾਰ ਜਾਣਾ**—*ਕ੍ਰਿ. ਸਕ. ਪਾਰ ਲੰਘਣਾ*—ਹੁਣ ਤਾਂ ਦਰਿਆ ਦੇ ਪਾਰ ਜਾਣ ਲਈ ਪੁਲ ਵੀ ਬਣ ਗਿਆ ਹੈ।

**ਪਾਰਟ**—*ਪੁ. ਅਦਾਕਾਰੀ ਦਾ ਕੰਮ, ਰੋਲ*—ਕਮਲ ਨੇ ਡਰਾਮੇ ਵਿਚ ਰਾਜੇ ਦਾ ਪਾਰਟ ਬਹੁਤ ਹੀ ਸੁਹਣਾ ਕੀਤਾ ਹੈ।

**ਪਾਰਟੀ**—*ਇ. ਟੋਲੀ; ਦਲ; ਧਿਰ; ਖ਼ੁਸ਼ੀ ਦੇ ਮੌਕੇ ਉੱਤੇ ਸਾਕ ਸੰਬੰਧੀਆਂ ਨੂੰ ਬੁਲਾ ਕੇ ਖੁਆਉਣ ਪਿਆਉਣ ਦਾ ਭਾਵ*—ਨਾਟਕ ਮੁਕਾਬਲੇ ਵਿਚ ਸਿਰਫ਼ ਦੋ ਪਾਰਟੀਆਂ ਨੇ ਹੀ ਹਿੱਸਾ ਲਿਆ; ਇਸ ਸਮੇਂ ਪੰਜਾਬ ਵਿਚ ਅਕਾਲੀ ਪਾਰਟੀ ਸਭ ਤੋਂ ਵੱਡੀ ਪਾਰਟੀ ਹੈ; ਹੁਣ ਦੋਹਾਂ ਪਾਰਟੀਆਂ ਵਿਚ ਸਮਝੌਤਾ ਹੋ ਗਿਆ ਹੈ; ਤੁਸੀਂ ਆਪਣੇ ਪਾਸ ਹੋਣ ਦੀ ਪਾਰਟੀ ਕਦੋਂ ਕਰ ਰਹੇ ਹੋ?

**ਪਾਰਦਰਸ਼ੀ**—*ਵਿ. ਜਿਸ ਵਿਚੋਂ ਆਰ-ਪਾਰ ਦੇਖਿਆ ਜਾ ਸਕੇ*—ਅੱਜ-ਕੱਲ੍ਹ ਘਰਾਂ ਵਿਚ ਪਾਰਦਰਸ਼ੀ ਸ਼ੀਸ਼ੇ ਲਗਵਾਉਣ ਦਾ ਬੜਾ ਰਿਵਾਜ਼ ਹੈ।

**ਪਾਰ ਬੁਲਾਉਣਾ**—*ਮੁਹਾ. ਜਾਨ ਤੋਂ ਮਾਰ ਦੇਣਾ*—ਮੇਰੇ ਦੇਖਦਿਆਂ ਹੀ ਉਸ ਨੇ ਆਪਣੇ ਭਰਾ ਨੂੰ ਪਾਰ ਬੁਲਾ ਦਿੱਤਾ।

**ਪਾਰਲੀਮੈਂਟ**—*ਇ. ਸੰਸਦ*—ਭਾਰਤ ਦੀ ਪਾਰਲੀਮੈਂਟ ਦੀ ਚੋਣ ਹਰ ਪੰਜ ਸਾਲਾਂ ਬਾਅਦ ਹੁੰਦੀ ਹੈ।

**ਪਾਰਲੀਮੈਂਟਰੀ**—*ਵਿ. ਪਾਰਲੀਮੈਂਟ ਦਾ, ਪਾਰਲੀਮੈਂਟ ਨਾਲ ਸੰਬੰਧਤ*—ਇਸ ਮਾਮਲੇ ਦੀ ਜਾਂਚ ਲਈ ਸਰਕਾਰ ਨੇ ਪਾਰਲੀਮੈਂਟਰੀ ਮੈਂਬਰਾਂ ਦੀ ਇਕ ਕਮੇਟੀ ਬਣਾ ਦਿੱਤੀ ਹੈ।

**ਪਾਰਾ**—*ਪੁ. ਇਕ ਧਾਤ ਜਿਹੜੀ ਤਰਲ ਹੁੰਦੀ ਹੈ*—ਪਾਰਾ ਪਾਣੀ ਤੋਂ ਸਾਢੇ ਤੇਰ੍ਹਾਂ ਗੁਣਾਂ ਭਾਰੀ ਹੁੰਦਾ ਹੈ।

**ਪਾਰਾ ਚੜ੍ਹਨਾ**—*ਮੁਹਾ. ਗੁੱਸਾ ਚੜ੍ਹਨਾ*—ਜਦੋਂ ਉਸ ਦਾ ਪਾਰਾ ਚੜ੍ਹਿਆ ਹੋਵੇ ਤਾਂ ਉਹ ਕਿਸੇ ਦੀ ਗੱਲ ਨਹੀਂ ਸੁਣਦਾ।

**ਪਾਲ**—*ਇ. ਕਤਾਰ, ਸਤਰ*—ਸਾਰੇ ਬੱਚੇ ਦੋ ਪਾਲਾਂ ਵਿਚ ਖੜ੍ਹੇ ਹੋ ਜਾਉ; ਇਸ ਕਵਿਤਾ ਦੀ ਛੇਵੀਂ ਪਾਲ ਪੜ੍ਹ ਕੇ ਸੁਣਾਈ।

**ਪਾਲਕ**—*ਵਿ. ਪਾਲਣ ਵਾਲਾ*—ਨੰਦ ਜੀ ਸ੍ਰੀ ਕ੍ਰਿਸ਼ਨ ਜੀ ਦੇ ਪਾਲਕ ਪਿਤਾ ਸਨ।

*ਪੁ. ਇਕ ਪ੍ਰਕਾਰ ਦਾ ਸਾਗ*—ਦਾਲ ਦੇ ਨਾਲ ਪਾਲਕ ਦੀ ਇਕ ਪਲੇਟ ਵੀ ਲੈ ਆਈਂ।

**ਪਾਲਣ-ਪੋਸਣ**—*ਪੁ. ਪਾਲਣ ਦਾ ਭਾਵ*—ਦੀਪੂ ਦਾ ਪਾਲਣ-ਪੋਸਣ ਬੜੇ ਲਾਡਾਂ ਮਲ੍ਹਾਰਾਂ ਨਾਲ ਹੋਇਆ।

**ਪਾਲਣਾ**—*ਕ੍ਰਿ. ਸਕ. ਪਾਲਣ ਪੋਸਣ ਕਰਨਾ; ਨਿਭਾਉਣਾ*—ਮਾਤਾ ਪਿਤਾ ਆਪਣੇ ਇਕਲੌਤੇ ਪੁੱਤਰ ਨੂੰ ਬੜੀ ਰੀਝ ਅਤੇ ਸੱਧਰਾਂ ਨਾਲ ਪਾਲਦੇ ਹਨ; ਬਚਨ ਕਰਨਾ ਤਾਂ ਸੌਖਾ ਹੁੰਦਾ ਹੈ ਪਰ ਬਚਨ ਪਾਲਣਾ ਬੜਾ ਔਖਾ ਹੈ।

**ਪਾਲਤੂ**—*ਵਿ. ਪਾਲਿਆ ਹੋਇਆ*—ਮੇਰੀ ਮਾੜਾ ਪਾਲਤੂ ਕੁੱਤਾ ਹੈ।

**ਪਾਲਾ**—*ਪੁ. ਠੰਢ, ਸਰਦੀ, ਕਬੱਡੀ ਦੀ ਖੇਡ ਵਿਚ ਮਿੱਟੀ ਦੀ ਉੱਚੀ ਢੇਰੀ ਜੋ ਕਿ ਖੇਡਣ ਦੀ ਹੱਦ ਹੁੰਦੀ ਹੈ*—ਜਨਵਰੀ ਦੇ ਮਹੀਨੇ ਪਾਲਾ ਵੱਧ ਜਾਂਦਾ ਹੈ, ਕਬੱਡੀ ਖੇਡਣ ਲਈ ਦਸ ਦਸ ਫੁੱਟ ਦੀ ਵਿੱਥ ਤੇ ਪਾਲੇ ਗੱਡੇ ਜਾਂਦੇ ਹਨ।

**ਪਾਲੀ**—*ਪੁ. ਡੰਗਰ ਚਾਰਨ ਵਾਲਾ ਵਿਅਕਤੀ, ਵਾਗੀ*—ਪਾਲੀ ਡੰਗਰਾਂ ਨੂੰ ਚਰਨ ਲਈ ਛੱਡ ਕੇ ਆਪ ਦਰਖ਼ਤ ਦੀ ਛਾਂ ਹੇਠ ਸੌਂ ਗਿਆ।

**ਪਾਵਨ**—*ਵਿ. ਪਵਿੱਤਰ*—ਗੀਤਾ ਹਿੰਦੂਆਂ ਦਾ ਇਕ ਪਾਵਨ ਗ੍ਰੰਥ ਹੈ।

**ਪਾੜ**—*ਪੁ. ਚੋਰੀ ਕਰਨ ਲਈ ਕੰਧ ਪਾੜ ਕੇ ਕੀਤੀ ਮੋਰੀ*—ਕਲ੍ਹ ਰਾਤ ਨੂੰ ਸਾਡੇ ਮਹੱਲੇ ਵਿਚ ਚੋਰ ਨੇ ਪਾੜ ਲਾ ਕੇ ਚੋਰੀ ਕਰ ਲਈ ਹੈ।

**ਪਾੜਨਾ**—*ਕ੍ਰਿ. ਸਕ. ਫਾੜਨਾ; ਚੀਰਨਾ; ਵਿਰੋਧ ਪਾਉਣਾ*—ਮੇਰੇ ਸੂਟ ਲਈ ਸਾਢੇ ਚਾਰ ਮੀਟਰ ਤੋਂ ਘੱਟ ਕੱਪੜਾ ਨਾ ਪਾੜਨਾ, ਉਸ ਨੇ ਛੁਰਾ ਮਾਰ ਕੇ ਉਸ ਦਾ ਢਿੱਡ ਪਾੜ ਦਿੱਤਾ; ਸਾਨੂੰ ਭਰਾਵਾਂ ਨੂੰ ਪਾੜ ਕੇ ਤੈਨੂੰ ਕੀ ਮਿਲੇਗਾ?

**ਪਿਉਂਦ**—*ਇ. ਕਿਸੇ ਘਟੀਆ ਬੂਟੇ ਉੱਤੇ ਵਧੀਆ ਕਿਸਮ ਦੇ ਬੂਟੇ ਦੀ ਟਾਹਣੀ ਜੋੜਨ ਦਾ ਭਾਵ*—ਸੰਤਰੇ ਦਾ ਬੂਟਾ ਤਿਆਰ ਕਰਨ ਲਈ ਖੱਟੇ ਦੇ ਬੂਟੇ ਨੂੰ ਸੰਤਰੇ ਦੀ ਪਿਉਂਦ ਲਾਈ ਜਾਂਦੀ ਹੈ।

**ਪਿਆਉ**—*ਪੁ. ਛਬੀਲ*—ਇੰਨੇ ਵੱਡੇ ਬਾਜ਼ਾਰ ਵਿਚ ਇਕ ਪਿਆਉ ਜ਼ਰੂਰ ਹੋਣਾ ਚਾਹੀਦਾ ਹੈ।

**ਪਿਆਉਣਾ**—*ਕ੍ਰਿ. ਸਕ. ਪੀਣ ਲਈ ਦੇਣਾ, ਪਿਲਾਉਣਾ*—ਗਰਮੀਆਂ ਵਿਚ ਪਾਣੀ ਪਿਆਉਣਾ ਬੜਾ ਪੁੰਨ ਮੰਨਿਆ ਜਾਂਦਾ ਹੈ।

**ਪਿਆਸ**—*ਇ. ਤ੍ਰੇਹ*—ਬਰਫ਼ ਵਾਲਾ ਪਾਣੀ ਹੋਰ ਵੀ ਪਿਆਸ ਲਾਉਂਦਾ ਹੈ।

**ਪਿਆਸਾ**—*ਵਿ. ਜਿਸ ਨੂੰ ਤ੍ਰੇਹ ਲੱਗੀ ਹੋਵੇ, ਤਿਹਾਇਆ*—ਜੰਗਲ ਵਿਚ ਪਾਣੀ ਦਾ ਘੜਾ ਵੇਖ ਕੇ ਪਿਆਸਾ ਕਾਂ ਬੜਾ ਖ਼ੁਸ਼ ਹੋਇਆ।

**ਪਿਆਜ਼**—*ਪੁ. ਗੰਢਾ*—ਪਿਆਜ਼ ਦੀ ਵਰਤੋਂ ਹਰੇਕ ਸਬਜ਼ੀ ਵਿਚ ਹੁੰਦੀ ਹੈ।

**ਪਿਆਜ਼ੀ**—*ਵਿ. ਪਿਆਜ਼ ਦੇ ਰੰਗ ਦਾ ਹਲਕਾ ਪਿਆਜ਼ੀ*—ਪਿਆਜ਼ੀ ਰੰਗ ਮੇਰਾ ਮਨਭਾਉਂਦਾ ਰੰਗ ਹੈ।

**ਪਿਆਦਾ**—*ਪੁ. ਹਰਕਾਰਾ, ਸੰਦੇਸ਼ ਵਾਹਕ*— ਪੁਰਾਤਨ ਸਮੇਂ ਵਿਚ ਪਿੰਡਾਂ ਵਿਚ ਕੈਂਪੀ ਦੀ ਸੂਚਨਾ ਪਿਆਦਿਆਂ ਰਾਹੀਂ ਭੇਜੀ ਜਾਂਦੀ ਸੀ ।

**ਪਿਆਨੋ**—*ਪੁ. ਇਕ ਪ੍ਰਕਾਰ ਦਾ ਅੰਗਰੇਜ਼ੀ ਵਾਜਾ ਜਿਸ ਨੂੰ ਦੋਹਾਂ ਹੱਥਾਂ ਨਾਲ ਵਜਾਇਆ ਜਾਂਦਾ ਹੈ*—ਕੁੜੀ ਪਿਆਨੋ ਤੇ ਗੀਤ ਗਾ ਰਹੀ ਹੈ।

**ਪਿਆਰ**—*ਪੁ. ਪ੍ਰੇਮ, ਮੋਹ*—ਵਾਰਸ ਨੇ ਆਪਣੇ ਕਿੱਸੇ ਵਿਚ ਹੀਰ ਰਾਂਝੇ ਦੇ ਪਿਆਰ ਨੂੰ ਅਮਰ ਕਰ ਦਿੱਤਾ ਹੈ; ਮਾਂ ਦੇ ਪਿਆਰ ਵਰਗੀ ਕੋਈ ਚੀਜ਼ ਨਹੀਂ।

**ਪਿਆਰਾ**—*ਵਿ. ਜਿਸ ਨੂੰ ਪਿਆਰ ਕੀਤਾ ਜਾਵੇ; ਮਨ ਨੂੰ ਚੰਗਾ ਲੱਗਣ ਵਾਲਾ, ਲਾਡਲਾ*—ਮੋਹਣ ਮੇਰੇ ਸਭ ਤੋਂ ਪਿਆਰੇ ਦੋਸਤਾਂ ਵਿਚੋਂ ਹੈ; ਸਾਡੇ ਗੁਆਂਢੀਆਂ ਦਾ ਬੱਚਾ ਬੜਾ ਪਿਆਰਾ ਹੈ; ਮਾਂ ਪਿਉ ਦਾ ਪਿਆਰ ਤਾਂ ਹਰ ਬੱਚੇ ਨਾਲ ਹੁੰਦਾ ਹੈ, ਪਰ ਛੋਟਾ ਬੱਚਾ ਆਮ ਤੌਰ ਤੇ ਵਧੇਰੇ ਪਿਆਰਾ ਹੁੰਦਾ ਹੈ।

**ਪਿਆਲਾ**—*ਪੁ. ਮਿੱਟੀ ਜਾਂ ਚੀਨੀ ਦਾ ਬਣਿਆ ਇਕ ਪ੍ਰਕਾਰ ਦਾ ਬਰਤਨ, ਚਾਹ ਦਾ ਕੱਪ*—ਕਬੂਤਰਾਂ ਦੇ ਪਿਆਲੇ ਵਿਚ ਹਰ ਰੋਜ਼ ਪਾਣੀ ਪਾ ਦਿਆ ਕਰੋ, ਇਕ ਪਿਆਲਾ ਚਾਹ ਦਾ ਪੀ ਕੇ ਜਾਣਾ।

**ਪਿਆਲੀ**—*ਇ. ਕੱਪ*—ਬੱਚਾ ਪਿਆਲੀ ਵਿਚ ਚਾਹ ਪੀ ਰਿਹਾ ਹੈ।

**ਪਿਸਤਾ**—*ਪੁ. ਇਕ ਮੇਵਾ ਜੋ ਬਦਾਮ ਵਾਂਗ ਛਿਲਕੇ ਵਿਚ ਬੰਦ ਹੁੰਦਾ ਹੈ*—ਪਿਸਤੇ ਦੀ ਵਰਤੋਂ ਵਧੇਰੇ ਕਰਕੇ ਮਿਠਾਈਆਂ ਵਿਚ ਕੀਤੀ ਜਾਂਦੀ ਹੈ।

**ਪਿਹਾਈ**—*ਇ. ਪੀਹਣ ਦਾ ਕੰਮ ਜਾਂ ਉਸਦੀ ਮਜ਼ਦੂਰੀ*—ਅੱਜ ਕੱਲ੍ਹ ਆਟੇ ਦੀ ਪਿਹਾਈ ਬੜੀ ਮਹਿੰਗੀ ਹੋ ਗਈ ਹੈ।

**ਪਿਕਨਿਕ**—*ਇ. ਕਿਸੇ ਪਾਰਟੀ ਦਾ ਸ਼ਹਿਰੋਂ ਜਾਂ ਪਿੰਡੋਂ ਬਾਹਰ ਕਿਸੇ ਰਮਣੀਕ ਥਾਂ ਤੇ ਜਾ ਕੇ ਮੌਜ ਕਰਨ ਦਾ ਭਾਵ*—ਪਿਛਲੇ ਐਤਵਾਰ ਨੂੰ ਅਸੀਂ ਭਾਖੜਾ ਨਹਿਰ ਤੇ ਪਿਕਨਿਕ ਲਈ ਗਏ ਸੀ।

**ਪਿੰਗਲਵਾੜਾ**—*ਪੁ. ਲੂਲ੍ਹੇ ਲੰਗੜਿਆਂ ਦਾ ਰਹਿਣ ਵਾਸ*—ਪਿੰਗਲਵਾੜੇ ਦੇ ਬਾਨੀ ਭਗਤ ਪੂਰਨ ਸਿੰਘ ਜੀ ਸਨ।

**ਪਿੰਗਲਾ**—*ਵਿ. ਜਿਸ ਦੇ ਹੱਥ-ਪੈਰ ਨਾ ਚਲਦੇ ਹੋਣ*—ਸਾਡੇ ਸ਼ਹਿਰ ਵਿਚ ਪਿੰਗਲਿਆਂ ਦੇ ਰਹਿਣ ਲਈ ਇਕ ਵੱਖਰੀ ਬਸਤੀ ਬਣੀ ਹੋਈ ਹੈ।

**ਪਿਘਲਣਾ**—*ਕ੍ਰਿ. ਅਕ. ਪੰਘਰਨਾ; ਤਰਸ ਆਉਣਾ*—ਘਿਉ ਚੰਗੀ ਤਰ੍ਹਾਂ ਪਿਘਲ ਲੈਣ ਦਿਉ, ਫਿਰ ਆਟਾ ਪਾਉਣਾ; ਕਈ ਆਦਮੀਆਂ ਦਾ ਦਿਲ ਇੰਨਾ ਸਖ਼ਤ ਹੁੰਦਾ ਹੈ ਕਿ ਕਿਸੇ ਦੀ ਮਾੜੀ ਹਾਲਤ ਵੇਖ ਕੇ ਵੀ ਨਹੀਂ ਪਿਘਲਦਾ।

**ਪਿਘਲਾਉਣਾ**—*ਕ੍ਰਿ. ਸਕ. ਪੰਘਰਾਉਣਾ*—ਸੁਨਿਆਰ ਸੋਨੇ ਨੂੰ ਪਿਘਲਾਉਂਦਾ ਹੈ।

**ਪਿਚਕਣਾ**—*ਕ੍ਰਿ. ਅਕ. ਕਿਸੇ ਚੀਜ਼ ਦਾ ਅੰਦਰ ਵੱਲ ਨੂੰ ਦਬ ਜਾਣਾ*—ਬੀਮਾਰੀ ਕਾਰਣ ਰਾਮ ਦੇ ਪਿਤਾ ਜੀ ਦੀਆਂ ਗੱਲ੍ਹਾਂ ਪਿਚਕ ਗਈਆਂ ਹਨ।

**ਪਿੱਛ**—*ਇ. ਚਾਵਲਾਂ ਨੂੰ ਉਬਾਲ ਕੇ ਕੱਢਿਆ ਪਦਾਰਥ*—ਚਾਵਲਾਂ ਵਿਚ ਪਾਣੀ ਮਿਣ ਕੇ ਪਾਉਣਾ, ਪਿੱਛ ਨਹੀਂ ਕੱਢਣੀ।

**ਪਿਛਲੱਗ**—*ਵਿ. ਪਿੱਛੇ ਲੱਗਣ ਵਾਲਾ*—ਪਿਛਲੱਗ ਆਦਮੀ ਆਪਣੀ ਅਕਲ ਦੀ ਵਰਤੋਂ ਨਹੀਂ ਕਰਦਾ।

**ਪਿਛਲਾ**—*ਵਿ. ਇਸ ਤੋਂ ਪਹਿਲਾਂ ਦਾ ; ਮਗਰੋਂ ਦਾ ; ਅਖ਼ੀਰਲਾ*—ਮੈਂ ਦਸਵੀਂ ਪਿਛਲੇ ਸਾਲ ਪਾਸ ਕੀਤੀ ਸੀ ; ਤੁਹਾਡਾ ਮੇਰੇ ਤੋਂ ਪਿਛਲਾ ਨੰਬਰ ਹੈ , ਇਸ ਕਹਾਣੀ ਦਾ ਪਿਛਲਾ ਹਿੱਸਾ ਕਾਫ਼ੀ ਸੁਆਦਲਾ ਹੈ।

**ਪਿੱਛਾ**—*ਪੁ. ਪਿਛਲਾ ਪਾਸਾ; ਕਿਸੇ ਦੇ ਮਗਰ ਜਾਣ ਦੀ ਕਿਰਿਆ; ਅਸਲੀ ਵਤਨ*—ਸਾਡੇ ਮਕਾਨ ਦਾ ਪਿੱਛਾ ਹਾਲੀ ਉਸਾਰਨ ਵਾਲਾ ਹੈ; ਪੁਲਿਸ ਨੇ ਚੋਰ ਦਾ ਪਿੱਛਾ ਕੀਤਾ ਪਰ ਉਹ ਭੱਜ ਹੀ ਗਿਆ, ਬੰਤ ਸਿੰਘ ਦਾ ਪਿੱਛਾ ਸੁਨਾਮ ਦਾ ਹੈ।

**ਪਿਛਾਂਹ**—*ਕ੍ਰਿ. ਵਿ. ਪਿੱਛੇ ਨੂੰ, ਪਿੱਛੇ*—ਥੋੜ੍ਹਾ ਜਿਹਾ ਪਿਛਾਂਹ ਹੋ ਜਾਉ ਤਾਂ ਜੋ ਅਸੀਂ ਵੀ ਬੈਠ ਜਾਈਏ।

**ਪਿੱਛੇ**—*ਕ੍ਰਿ. ਵਿ. ਮਗਰ; ਲਈ, ਵਾਸਤੇ; ਬਾਅਦ, ਮਗਰੋਂ; ਪਿਛਾਂਹ ਨੂੰ*—ਮੈਂ ਤਾਂ ਤੁਹਾਡੇ ਪਿੱਛੇ ਖੜ੍ਹੋਤਾ ਸੀ; ਮੈਂ ਤਾਂ ਤੇਰੇ ਪਿੱਛੇ ਕਿੰਨੀ ਲੜਾਈ ਕੀਤੀ ਪਰ ਤੂੰ ਆਪ ਤਾਂ ਬੋਲਿਆ ਹੀ ਨਹੀਂ; ਮੇਰੇ ਜਾਣ ਤੋਂ ਪਿੱਛੇ ਕੀ ਫ਼ੈਸਲਾ ਹੋਇਆ, ਮੈਨੂੰ ਨਹੀਂ ਪਤਾ; ਥੋੜ੍ਹਾ ਥੋੜ੍ਹਾ ਹੋਰ ਪਿੱਛੇ ਹਟੋ।

**ਪਿੱਛੇ ਪਿੱਛੇ**—*ਕ੍ਰਿ. ਵਿ. ਪਿੱਛੇ*—ਤੈਨੂੰ ਤਾਂ ਘਰ ਬੈਠਣ ਲਈ ਕਿਹਾ ਸੀ, ਤੂੰ ਮੇਰੇ ਪਿੱਛੇ ਪਿੱਛੇ ਕਿਉਂ ਆ ਗਿਆ ਏਂ ?

**ਪਿੱਛੇ ਰਹਿਣਾ**—*ਮੁਹਾ. ਪਛੜ ਜਾਣਾ*—ਲੰਮਾ ਬੀਮਾਰੀ ਕਾਰਣ ਸਕੂਲ ਦੀ ਪੜ੍ਹਾਈ ਵਿਚ ਬਹੁਤ ਪਿੱਛੇ ਰਹਿ ਗਈ ਹੈ।

**ਪਿੱਛੇ ਲੱਗਣਾ**—*ਮੁਹਾ. ਕੋਈ ਕੰਮ ਕਰਨ ਲਈ ਮਨ ਵਿਚ ਧਾਰ ਲੈਣਾ; ਕੋਈ ਕੰਮ ਕਰਨ ਲਈ ਮਜਬੂਰ ਕਰਨਾ, ਪਿੱਛੇ ਪੈਣਾ*—ਰਣਜੀਤ ਜਦੋਂ ਕਿਸੇ ਕੰਮ ਦੇ ਪਿੱਛੇ ਲੱਗ ਜਾਵੇ ਤਾਂ ਉਸ ਨੂੰ ਪੂਰਾ ਕਰ ਕੇ ਹੀ ਛੱਡਦਾ ਹੈ; ਕਾਕਾ ਕਿੰਨੇ ਚਿਰ ਤੋਂ ਘੜੀ ਲੈਣ ਲਈ ਪਿੱਛੇ ਲੱਗਾ ਹੋਇਆ ਸੀ ਅਖ਼ੀਰ ਅੱਜ ਉਸ ਨੂੰ ਲੈ ਕੇ ਹੀ ਦੇਣੀ ਪਈ।

**ਪਿੱਛੋਂ**—*ਕ੍ਰਿ. ਵਿ. ਬਾਅਦ; ਤੋਂ ਬਾਅਦ, ਮਗਰੋਂ*—ਤੁਸੀਂ ਦੋ ਹਫ਼ਤਿਆ ਪਿੱਛੋਂ ਮੈਨੂੰ ਮਿਲਣਾ; ਜ਼ਰਾ ਠਹਿਰ ਜਾਉ, ਤੁਹਾਡੀ ਵਾਰੀ ਮੇਰੇ ਪਿੱਛੋਂ ਹੈ; ਜੇ ਸਮੇਂ ਸਿਰ ਮਿਹਨਤ ਨਹੀਂ ਕਰੇਂਗਾ ਤਾਂ ਪਿੱਛੋਂ ਪਛਤਾਉਣਾ ਪਵੇਗਾ।

**ਪਿਛੋਕੜ**—*ਪੁ. ਕਿਸੇ ਗੱਲ ਨਾਲ ਸਬੰਧਤ ਪਹਿਲਾਂ ਵਾਪਰੀਆਂ ਘਟਨਾਵਾਂ ਆਦਿ*—ਸਭ ਤੋਂ ਪਹਿਲਾਂ ਤੁਸੀਂ ਇਸ ਮਾਮਲੇ ਦਾ ਪਿਛੋਕੜ ਦੱਸੋ ਤਾਂ ਹੀ ਮੈਂ ਕੋਈ ਫ਼ੈਸਲਾ ਦੇ ਸਕਦਾ ਹਾਂ।

**ਪਿੰਜਣੀ**—*ਇ. ਲੱਤ ਦੀ ਪਿੰਨੀ; ਰੂੰ ਪਿੰਜਣ ਦਾ ਸੰਦ*—ਅੱਜ ਕੱਲ ਮਰੀਆ ਪਿੰਜਣੀਆਂ ਵਿਚ ਦਰਦ ਰਹਿੰਦਾ ਹੈ; ਪੇਂਜਾ ਪਿੰਜਣੀ ਨਾਲ ਰੂੰ ਪਿੰਜਦਾ ਹੈ।

**ਪਿੰਜਰ**—*ਪੁ. ਸਰੀਰ ਦੀਆਂ ਹੱਡੀਆਂ ਦਾ ਢਾਂਚਾ*—ਕਾਫ਼ੀ ਦੇਰ ਬੀਮਾਰ ਰਹਿਣ ਕਰਕੇ ਹੁਣ ਤਾਂ ਜੀਵਨ ਦਾ ਪਿੰਜਰ ਨਿਕਲ ਆਇਆ ਹੈ।

**ਪਿੰਜਰਾ**—*ਪੁ. ਪੰਛੀਆਂ ਅਤੇ ਜਾਨਵਰਾਂ ਨੂੰ ਡੱਕ ਕੇ ਰੱਖਣ ਲਈ ਸੀਖਾਂ ਆਦਿ ਦਾ ਬਣਾਇਆ ਢਾਂਚਾ; ਲੋਹੇ ਦੀਆਂ ਤਾਰਾਂ ਜਾਂ ਪੱਤੀਆਂ ਦਾ ਢਾਂਚਾ ਜਿਸ ਰਾਹੀਂ ਚੂਹੇ ਫਸਾਏ ਜਾਂਦੇ ਹਨ*—ਤੋਤਾ ਪਿੰਜਰੇ ਵਿਚ ਬੈਠਾ ਚੂਰੀ ਖਾ ਰਿਹਾ ਹੈ; ਰਸੋਈ ਵਿਚ ਚੂਹੇ ਫੜਨ ਲਈ ਪਿੰਜਰਾ ਰੱਖ ਦਿਉ।

**ਪਿੱਟਣਾ**—*ਕ੍ਰਿ. ਸਕ. ਕਿਸੇ ਦੇ ਮਰਨ ਤੇ ਛਾਤੀ ਜਾਂ ਮੱਥੇ ਉੱਤੇ ਹੱਥ ਮਾਰ ਕੇ ਰੋਣਾ*—ਜਵਾਨ ਪੁੱਤਰ ਦੀ ਮੌਤ ਤੇ ਮਾਂ ਦਾ ਪਿੱਟਣਾ ਸੁਭਾਵਕ ਹੈ।

**ਪਿੱਠ**—*ਇ. ਧੜ ਦਾ ਪਿਛਲਾ ਪਾਸਾ; ਕਿਸੇ ਚੀਜ਼ ਦਾ ਪਿਛਲਾ ਪਾਸਾ*—ਕਈ ਦਿਨਾਂ ਤੋਂ ਮੇਰੀ ਪਿੱਠ ਵਿਚ ਦਰਦ ਹੋ ਰਿਹਾ ਹੈ; ਸ਼ਰਾਰਤੀ ਮੁੰਡਿਆ ਨੇ ਕਮੀਜ਼ ਦੀ ਪਿੱਠ ਤੇ ਸਿਆਹੀ ਛਿੜਕ ਦਿੱਤੀ ਹੈ।

**ਪਿੱਠ ਤੇ ਹੋਣਾ**—*ਮੁਹਾ. ਪੱਖ ਵਿਚ ਹੋਣਾ*—ਤੈਨੂੰ ਘਬਰਾਉਣ ਦੀ ਕੋਈ ਲੋੜ ਨਹੀਂ, ਅਸੀਂ ਤੇਰੀ ਪਿੱਠ ਤੇ ਹਾਂ।

**ਪਿੱਠ ਦੇਣਾ**—*ਮੁਹਾ. ਵਕਤ ਤੇ ਸਾਥ ਛੱਡ ਦੇਣਾ*—ਲਾਹਨਤ ਹੈ ਅਜਿਹੇ ਦੋਸਤ ਤੇ ਜੋ ਮੌਕੇ ਤੇ ਪਿੱਠ ਦੇਵੇ।

**ਪਿੱਠ ਵਿਖਾਉਣਾ**—*ਮੁਹਾ. ਨੱਸ ਜਾਣਾ*—ਅਣਖੀ ਸੈਨਿਕ ਲੜਾਈ ਦੇ ਮੈਦਾਨ ਵਿਚ ਪਿੱਠ ਵਿਖਾਉਣ ਦੀ ਥਾਂ ਮਰਨਾ ਚੰਗਾ ਸਮਝਦਾ ਹੈ।

**ਪਿੱਠੂ**—*ਪੁ. ਪਿੱਠ ਉੱਤੇ ਸਾਮਾਨ ਚੁੱਕ ਕੇ ਲਿਜਾਣ ਵਾਲਾ ਵਿਅਕਤੀ; ਖ਼ੁਸ਼ਾਮਦ ਕਰਨ ਵਾਲਾ ਆਦਮੀ; ਪਿੱਠ ਉੱਤੇ ਚੁੱਕ ਕੇ ਲਿਜਾਣ ਵਾਲੀ ਇਕ ਪ੍ਰਕਾਰ ਦੀ ਟੋਕਰੀ*—ਇਹ ਸਾਰਾ ਸਾਮਾਨ ਲਿਜਾਣ ਲਈ ਦੋ ਪਿੱਠੂ ਕਾਫ਼ੀ ਹਨ; ਮੈਂ ਕਿਸੇ ਦਾ ਪਿੱਠੂ ਬਣ ਕੇ ਨਹੀਂ ਰਹਿ ਸਕਦਾ; ਪਹਾੜੀ ਜ਼ਨਾਨੀਆਂ ਕੰਮ ਕਰਨ ਲੱਗਿਆਂ ਆਪਣੇ ਬੱਚਿਆਂ ਨੂੰ ਪਿੱਠੂ ਵਿਚ ਪਾ ਕੇ ਨਾਲ ਰਖਦੀਆਂ ਹਨ।

**ਪਿੱਤ**—*ਇ. ਗਰਮੀ ਦੇ ਮੌਸਮ ਵਿਚ ਸਰੀਰ ਤੇ ਨਿਕਲਣ ਵਾਲੇ ਛੋਟੇ ਛੋਟੇ ਦਾਣੇ; ਸਰੀਰ ਵਿਚ ਹੋਣ ਵਾਲੀ ਗਰਮੀ*—ਪਿੱਤ ਤੇ ਪਾਊਡਰ ਲਾਇਆਂ ਕੁਝ ਦੇਰ ਲਈ ਠੰਢ ਪੈ ਜਾਂਦੀ ਹੈ; ਪਿੱਤ ਦੇ ਵਧ ਜਾਣ ਕਰਕੇ ਅੱਜ ਕਲ੍ਹ ਮੈਨੂੰ ਭੁੱਖ ਨਹੀਂ ਲਗਦੀ।

**ਪਿੱਤਾ**—*ਪੁ. ਜਿਗਰ ਦੇ ਵਿਚਕਾਰ ਇਕ ਥੈਲੀ*—ਮਰੀਜ਼ ਦਾ ਪਿੱਤਾ ਖ਼ਰਾਬ ਹੋ ਚੁੱਕਾ ਹੈ।

**ਪਿਤਾ-ਪੁਰਖੀ**—*ਵਿ. ਜੱਦੀ*—ਕਈ ਵਾਰੀ ਭਰਾਵਾਂ ਵਿਚ ਪਿਤਾ ਪੁਰਖੀ ਜਾਇਦਾਦ ਵੰਡਣ ਪਿੱਛੇ ਝਗੜੇ ਹੋ ਜਾਂਦੇ ਹਨ।

**ਪਿਦਣਾ**—*ਕ੍ਰਿ. ਅਕ. ਖੇਡ ਆਦਿ ਵਿਚ ਬਹੁਤ ਦੇਰ ਤਕ ਵਾਰੀ ਦੇਣ ਵਾਲੀ ਧਿਰ ਦਾ ਸਰੀਰਕ ਖੇਚਲ ਕਾਰਣ ਥੱਕ ਜਾਣਾ*—ਅੱਜ ਤਾਂ ਗੁੱਲੀ-ਡੰਡਾ ਖੇਡਣ ਵੇਲੇ ਸਤਿੰਦਰ ਨੂੰ ਬੜਾ ਪਿਦਣਾ ਪਿਆ।

**ਪਿਨ**—*ਪੁ. ਕਾਗ਼ਜ਼ ਆਦਿ ਨੱਥੀ ਕਰਨ ਵਾਲੀ ਇਕ ਤਰ੍ਹਾਂ ਦੀ ਸੂਈ*—ਇਨ੍ਹਾਂ ਸਾਰੇ ਕਾਗ਼ਜ਼ਾਂ ਨੂੰ ਪਿਨ ਲਾ ਕੇ ਸੰਭਾਲ ਦਿਉ।

**ਪਿੰਨਾ**—*ਪੁ. ਰੱਸੀ, ਡੋਰ ਆਦਿ ਨੂੰ ਵਲ੍ਹੇਟ ਕੇ ਗੋਲ ਕੀਤਾ ਹੋਇਆ ਵੱਡਾ ਗੋਲਾ*—ਬੱਚੇ ਲਈ ਬਜ਼ਾਰੋਂ ਡੋਰ ਦਾ ਇਕ ਪਿੰਨਾ ਲੈ ਆਉਣਾ।

**ਪਿੰਨੀ**—*ਇ. ਪਿੰਜਣੀ, ਛੋਟਾ ਪਿੰਨਾ; ਇਕ ਕਿਸਮ ਦੀ ਮਿਠਾਈ*—ਕੁਝ ਦਿਨ ਇਸ ਤੇਲ ਨਾਲ ਮਾਲਸ਼ ਕੀਤਿਆਂ ਪਿੰਨੀਆਂ ਦਾ ਦਰਦ ਦੂਰ ਹੋ ਜਾਵੇਗਾ; ਬੱਚਾ ਪਿੰਨੀ ਤੇ ਡੋਰ ਵਲ੍ਹੇਟ ਰਿਹਾ ਹੈ; ਅਸੀਂ ਹਰ ਸਾਲ ਸਰਦੀਆਂ ਵਿਚ ਪਿੰਨੀਆਂ ਬਣਾਉਂਦੇ ਹਾਂ।

**ਪਿੱਪਲ ਪੱਤੀਆਂ**—*ਇ. ਬਵ. ਇਸਤਰੀਆਂ ਦੇ ਕੰਨ ਦਾ ਗਹਿਣਾ*—ਕਈ ਇਸਤਰੀਆਂ ਦੇ ਪਿੱਪਲ ਪੱਤੀਆਂ ਪਾਈਆਂ ਬੜੀਆਂ ਸੁਹਣੀਆਂ ਲਗਦੀਆਂ ਹਨ।

**ਪਿਰਚ**—*ਇ. ਪਲੇਟ*—ਅੱਜ ਕਲ੍ਹ ਹਰ ਘਰ ਵਿਚ ਪਿਰਚਾਂ ਅਤੇ ਪਿਆਲੀਆਂ ਦੀ ਵਰਤੋਂ ਹੁੰਦੀ ਹੈ।

**ਪਿਰਤ**—*ਇ. ਰਿਵਾਜ*—ਖ਼ਾਨਦਾਨੀ ਪਿਰਤ ਨੂੰ ਤੋੜਨਾ ਮੁਸ਼ਕਲ ਹੁੰਦਾ ਹੈ।

**ਪਿਲਪਿਲਾ**—*ਵਿ. ਨਰਮ, ਪੋਲਾ*—ਕੇਲੇ ਵੇਖ ਕੇ ਲਿਆਉਣਾ ਕਿਤੇ ਬਹੁਤ ਜ਼ਿਆਦਾ ਪਿਲਪਿਲੇ ਨਾ ਹੋਣ।

**ਪਿੱਲਾ**—*ਵਿ. ਜੋ ਪੂਰੀ ਤਰ੍ਹਾਂ ਪੱਕਿਆ ਨਾ ਹੋਵੇ*—ਪਿੱਲਾ ਘੜਾ ਗਰਮੀਆਂ ਵਿਚ ਠੰਢਾ ਪਾਣੀ ਰੱਖਣ ਦੇ ਕੰਮ ਆਉਂਦਾ ਹੈ।

**ਪਿੜ**—*ਪੁ. ਉਹ ਥਾਂ ਜਿੱਥੇ ਗਾਹੁਣ ਲਈ ਅਨਾਜ ਇਕੱਠਾ ਕੀਤਾ ਹੋਵੇ; ਕੁਸ਼ਤੀ ਜਾਂ ਖੇਡਾਂ ਕਰਨ ਦੀ ਥਾਂ*—ਪਿੜ ਵਿਚ ਕਣਕ ਦੀਆਂ ਭਰੀਆਂ ਦਾ ਢੇਰ ਲੱਗਿਆ ਹੋਇਆ ਹੈ; ਪਿੜਾਂ ਵਿਚ ਕੁਸ਼ਤੀ ਕਰਦੇ ਪਹਿਲਵਾਨਾਂ ਨੂੰ ਲੋਕੀ ਬੜੀ ਚਾਹ ਨਾਲ ਵੇਖਦੇ ਹਨ।

**ਪੀਹ**—*ਇ. ਤਾਸ਼ ਦੀ ਖੇਡ ਵਿਚ ਹਾਰਨ ਵਾਲੇ ਦਾ ਤਾਸ਼ ਵੰਡਣ ਦਾ ਕੰਮ*—ਤੇਰੀ ਇਹ ਕਿੰਨਵੀਂ ਪੀਹ ਹੈ ?

**ਪੀਹਣਾ**—*ਕ੍ਰਿ. ਸਕ. ਚੱਕੀ ਆਦਿ ਨਾਲ ਕਿਸੇ ਚੀਜ਼ ਨੂੰ ਬਰੀਕ ਕਰਨਾ; ਤਾਸ਼ ਵੰਡਣਾ; ਰਗੜਨਾ*—ਸਾਡੇ ਮਾਤਾ ਜੀ ਹਲਦੀ, ਮਸਾਲਾ ਆਦਿ ਘਰ ਵਿਚ ਆਪ ਹੀ ਪੀਂਹਦੇ ਹਨ; ਸ਼ਾਮ ਨੂੰ ਤਾਸ਼ ਪੀਂਹਦਿਆਂ ਪੂਰਾ ਇਕ ਘੰਟਾ ਹੋ ਗਿਆ ਹੈ; ਮਸਾਲੇ ਨੂੰ ਥੋੜ੍ਹਾ ਹੋਰ ਪੀਹ ਲਉ।

**ਪੀਹਣਾ ਪਾਉਣਾ**—*ਮੁਹਾ. ਖਿਲਾਰਾ ਪਾਉਣਾ*—ਕਈ ਬੰਦੇ ਕੰਮ ਘੱਟ ਕਰਦੇ ਹਨ ਅਤੇ ਪੀਹਣਾ ਜ਼ਿਆਦਾ ਪਾਉਂਦੇ ਹਨ।

**ਪੀਕ**—*ਇ. ਪਾਕ; ਤਰਲ ਪਦਾਰਥ ਨੂੰ ਸ਼ੀਸ਼ੀ ਆਦਿ ਵਿਚ ਪਾਉਣ ਲਈ ਇਕ ਚੀਜ਼*—ਫੋੜੇ ਵਿਚ ਪੀਕ ਪੈ ਗਈ ਹੈ; ਬਾਜ਼ਾਰੋਂ ਪਲਾਸਟਕ ਦੀ ਇਕ ਪੀਕ ਲਿਆਉਣਾ।

**ਪੀਂਘ**—*ਇ. ਝੂਟਣ ਲਈ ਰੁੱਖ ਆਦਿ ਨਾਲ ਬੰਨ੍ਹਿਆ ਰੱਸਾ; ਸਤ-ਰੰਗੀ ਪੀਂਘ*—ਸਾਉਣ ਦੇ ਮਹੀਨੇ ਵਿਚ ਕੁੜੀਆਂ ਥਾਂ-ਥਾਂ ਤੇ ਪੀਂਘਾਂ ਪਾ ਕੇ ਝੂਟਦੀਆਂ ਹਨ; ਬਾਰਸ਼ ਤੋਂ ਪਿੱਛੋਂ ਆਸਮਾਨ ਤੇ ਪਈ ਪੀਂਘ ਕਿੰਨੀ ਸੁੰਦਰ ਲਗਦੀ ਹੈ।

**ਪੀਚੋ**—*ਇ. ਬੱਚਿਆਂ ਦੀ ਇਕ ਖੇਡ, ਸਟਾਪੂ*—ਪੀਚੋ ਬੱਚਿਆਂ ਦੀ ਇਕ ਹਰਮਨ ਪਿਆਰੀ ਖੇਡ ਹੈ।

**ਪੀ. ਟੀ.**—*ਇ. ਡਰਿੱਲ*—ਸਾਨੂੰ ਸਕੂਲ ਵਿਚ ਹਰ ਰੋਜ਼ ਪੀ. ਟੀ. ਕਰਾਈ ਜਾਂਦੀ ਹੈ।

*ਪੁ. ਪੀ. ਟੀ. ਸਿਖਾਉਣ ਵਾਲਾ ਅਧਿਆਪਕ*—ਮੇਰਾ ਭਰਾ ਸਰਕਾਰੀ ਸਕੂਲ ਵਿਚ ਪੀ. ਟੀ. ਲੱਗਾ ਹੋਇਆ ਹੈ।

**ਪੀਠੀ**—*ਇ. ਪਾਣੀ ਵਿਚ ਭਿਉਂ ਕੇ ਅਤੇ ਪੀਹ ਕੇ ਬਣਾਈ ਮਾਂਹ ਦੀ ਦਾਲ*—ਵੜੇ ਪੀਠੀ ਦੇ ਬਣਦੇ ਹਨ।

**ਪੀਢਾ**—*ਵਿ. ਸਖ਼ਤ*—ਰੱਸੇ ਦੀ ਗੰਢ ਬੜੀ ਪੀਢੀ ਹੈ, ਮੇਰੇ ਤੋਂ ਨਹੀਂ ਖੁਲ੍ਹਦੀ।

**ਪੀਨਕ**—*ਇ. ਊਂਘ*—ਅਫ਼ੀਮੀ ਨੂੰ ਅਫ਼ੀਮ ਖਾ ਕੇ ਅਕਸਰ ਪੀਨਕ ਲੱਗ ਜਾਂਦੀ ਹੈ।

**ਪੀਣਾ**—*ਕ੍ਰਿ. ਸਕ. ਕਿਸੇ ਤਰਲ ਪਦਾਰਥ ਨੂੰ ਮੂੰਹ ਰਾਹੀਂ ਅੰਦਰ ਲੰਘਾਉਣਾ; ਚੂੰਘਣਾ; ਬਰਦਾਸ਼ਤ ਕਰਨਾ*—ਮੈਂ ਚਾਹ ਪੀ ਕੇ ਤੁਹਾਡੇ ਨਾਲ ਚਲਦਾ ਹਾਂ; ਬੱਚਾ ਬੋਤਲ ਨਾਲ ਦੁੱਧ ਪੀ ਰਿਹਾ ਹੈ; ਤੇਰੀ ਲਿਹਾਜ਼ ਕਰਕੇ ਮੈਂ ਅੱਜ ਗੁੱਸਾ ਪੀ ਗਿਆ ਹਾਂ।

**ਪੀਪਣੀ**—*ਇ. ਨੜ ਜਾਂ ਪਿੱਪਲ ਦੇ ਪੱਤੇ ਦੀ ਬਣਾਈ ਸੀਟੀ*—ਪਿੰਡਾਂ ਵਿਚ ਬੱਚੇ ਪਿਪਲ ਦੇ ਪੱਤਿਆਂ ਦੀਆਂ ਪੀਪਣੀਆਂ ਬਣਾ ਕੇ ਵਜਾਉਂਦੇ ਰਹਿੰਦੇ ਹਨ।

**ਪੀਰੀ**—*ਇ. ਪੀਰ ਦਾ ਰੁਤਬਾ*—ਛੇਵੇਂ ਪਾਤਸ਼ਾਹ ਨੇ ਦੋ ਤਲਵਾਰਾਂ ਧਾਰਨ ਕੀਤੀਆਂ-ਇਕ ਮੀਰੀ ਦੀ ਤੇ ਦੂਜੀ ਪੀਰੀ ਦੀ।

**ਪੀਲਾ**—*ਵਿ. ਹਲਦੀ ਦੇ ਰੰਗ ਵਰਗਾ*—ਬਸੰਤ ਨੂੰ ਆਮ ਲੋਕੀ ਪੀਲੀ ਪੱਗ ਬੰਨ੍ਹਦੇ ਹਨ।

**ਪੀਲਾ ਭੂਕ**—*ਵਿ. ਬਿਲਕੁਲ ਪੀਲਾ*—ਖ਼ੂਨ ਦੀ ਕਮੀ ਕਾਰਣ ਉਸ ਦਾ ਰੰਗ ਪੀਲਾ ਭੂਕ ਹੋ ਗਿਆ ਹੈ।

**ਪੀਲੀਆ**—*ਪੁ. ਇਕ ਰੋਗ ਜਿਸ ਵਿਚ ਸਰੀਰ ਅਤੇ ਅੱਖਾਂ ਪੀਲੀਆਂ ਹੋ ਜਾਂਦੀਆਂ ਹਨ, ਜਰਕਾਨ*—ਪੀਲੀਆ ਇਕ ਭਿਆਨਕ ਬੀਮਾਰੀ ਹੈ।

**ਪੀੜ**—*ਇ. ਦਰਦ*—ਸਿਰ ਪੀੜ ਬਹੁਤੀ ਵੇਰ ਪੇਟ ਦੇ ਸਾਫ਼ ਨਾ ਹੋਣ ਕਾਰਣ ਹੁੰਦੀ ਹੈ।

**ਪੀੜਤ**—*ਵਿ. ਦੁਖੀ, ਦੁਖਿਆਰਾ*—ਪੀੜਤ ਮਨੁੱਖ ਦੀ ਸਹਾਇਤਾ ਕਰਨਾ ਸਭ ਤੋਂ ਵੱਡਾ ਧਰਮ ਹੈ।

**ਪੀੜ੍ਹਾ**—*ਪੁ. ਚਾਰ ਪਾਵਿਆਂ ਵਾਲੀ ਬੈਠਣ ਵਾਲੀ ਘੱਟ ਉੱਚੀ ਇਕ ਚੀਜ਼*—ਸੁਆਣੀ ਪੀੜ੍ਹੇ ਤੇ ਬੈਠ ਕੇ ਦੁੱਧ ਰਿੜਕਦੀ ਹੈ।

**ਪੀੜ੍ਹੀ**—*ਇ. ਛੋਟਾ ਪੀੜ੍ਹਾ; ਪੁਸ਼ਤ; ਪਿੰਨੇ ਤੇ ਲਪੇਟੀ ਹੋਈ ਡੋਰ ਦੀ ਇਕ ਤਹਿ*—ਮਾਤਾ ਜੀ ਰਸੋਈ ਵਿਚ ਪੀੜ੍ਹੀ ਤੇ ਬੈਠੇ ਰੋਟੀ ਪਕਾ ਰਹੇ ਹਨ; ਸਾਡੇ ਘਰ ਵਾਲੇ ਦੋ ਪੀੜ੍ਹੀਆਂ ਤੋਂ ਦੁਕਾਨਦਾਰੀ ਹੀ ਕਰਦੇ ਹਨ; ਪਿੰਨੇ ਤੇ ਡੋਰ ਦੀਆਂ ਪੀੜ੍ਹੀਆਂ ਜ਼ਰਾ ਪੀਢੀਆਂ ਬਣਾਈਂ।

**ਪੁਆਂਦ, ਪੈਂਦ**—*ਇ. ਮੰਜੇ ਦਾ ਦੱਖਣ ਵਾਲਾ ਪਾਸਾ*—ਚਾਰ-ਪੰਜ ਬੱਚਿਆਂ ਦੇ ਮੰਜੇ ਉੱਤੇ ਟੱਪਣ ਨਾਲ ਪੁਆਂਦ ਟੁੱਟ ਗਈ।

**ਪੁਆੜਾ**—*ਪੁ. ਫੱਟ*—ਦੁਨੀਆ ਦੇ ਬਹੁਤ ਪੁਆੜੇ ਪੈਸੇ ਤੋਂ ਹੀ ਪੈਦਾ ਹੁੰਦੇ ਹਨ।

**ਪੁਆੜੇ ਹੱਥਾ**—*ਵਿ. ਝਗੜਾਲੂ*—ਛੋਟੇ ਬੱਚੇ ਆਮ ਤੌਰ ਤੇ ਪੁਆੜੇ ਹੱਥੇ ਹੁੰਦੇ ਹਨ।

**ਪੁਸ਼ਟ**—*ਵਿ. ਤਾਕਤ ਵਧਾਉਣ ਵਾਲਾ*—ਸਰੀਰ ਨੂੰ ਤਕੜਾ ਬਣਾਉਣ ਲਈ ਪੁਸ਼ਟ ਖ਼ੁਰਾਕ ਦੀ ਲੋੜ ਹੈ।

**ਪੁਸ਼ਟੀ**—*ਇ. ਪੌੜਤਾ*—ਅੱਜ ਦੀ ਮੀਟਿੰਗ ਵਿਚ ਸਭ ਨੇ ਮੇਰੇ ਮਤੇ ਦੀ ਪੁਸ਼ਟੀ ਕੀਤੀ ਹੈ।

**ਪੁਸ਼ਤ**—*ਇ. ਪੀੜ੍ਹੀ*—ਅਸੀਂ ਇਸ ਮਕਾਨ ਵਿਚ ਕਈ ਪੁਸ਼ਤਾਂ ਤੋਂ ਰਹਿ ਰਹੇ ਹਾਂ।

**ਪੁਸਤਕ**—*ਇ. ਕਿਤਾਬ*—ਅੱਜ ਕਲ੍ਹ ਪੰਜਾਬੀ ਵਿਚ ਹਰ ਵਿਸ਼ੇ ਤੇ ਪੁਸਤਕਾਂ ਮਿਲ ਜਾਂਦੀਆਂ ਹਨ।

**ਪੁਸਤਕ ਪ੍ਰਦਰਸ਼ਨੀ**—*ਇ. ਪੁਸਤਕਾਂ ਦੀ ਨੁਮਾਇਸ਼*—ਭਾਸ਼ਾ ਵਿਭਾਗ ਵੱਲੋਂ ਪੰਜਾਬੀ ਦੇ ਵਧੀਆ ਸਾਹਿਤ ਦੀਆਂ ਪ੍ਰਦਰਸ਼ਨੀਆਂ ਲਾਈਆਂ ਜਾਂਦੀਆਂ ਹਨ।

**ਪੁਸਤਕਾਲਾ**—*ਪੁ. ਲਾਇਬ੍ਰੇਰੀ*—ਪਟਿਆਲੇ ਦੇ ਕੇਂਦਰੀ ਪੁਸਤਕਾਲੇ ਵਿਚ ਬੜੀਆਂ ਦੁਰਲੱਭ ਪੁਸਤਕਾਂ ਮਿਲਦੀਆਂ ਹਨ।

**ਪੁਸ਼ਤੀ**—*ਵਿ. ਖ਼ਾਨਦਾਨੀ, ਜੱਦੀ*—ਮਿਲਖਾ ਸਿੰਘ ਨੇ ਆਪਣੀ ਸਾਰੀ ਪੁਸ਼ਤੀ ਜਾਇਦਾਦ ਜੂਏ ਵਿਚ ਬਰਬਾਦ ਕਰ ਦਿੱਤੀ।

**ਪੁਸ਼ਾਕ**—*ਇ. ਪਹਿਰਾਵਾ, ਲਿਬਾਸ*—ਚੰਗੀ ਖ਼ੁਰਾਕ ਤੇ ਚੰਗੀ ਪੁਸ਼ਾਕ ਉੱਚੇ ਜੀਵਨ-ਪੱਧਰ ਦਾ ਸੂਚਕ ਹੈ।

**ਪੁਕਾਰ**—*ਇ. ਪੁਕਾਰਨ ਦੀ ਕਿਰਿਆ ਜਾਂ ਭਾਵ, ਦੁਹਾਈ*—ਬੱਚੇ ਦੀ ਪੁਕਾਰ ਸੁਣ ਕੇ ਮਾਂ ਦੌੜਦੀ ਆਈ; ਮੈਂ ਬੜਾ ਰੌਲਾ ਪਾਇਆ ਪਰ ਕਿਸੇ ਨੇ ਮੇਰੀ ਪੁਕਾਰ ਨਾ ਸੁਣੀ।

**ਪੁਕਾਰਨਾ**—*ਕ੍ਰਿ. ਸਕ. ਹਾਕ ਮਾਰਨਾ, ਆਵਾਜ਼ ਦੇਣਾ*—'ਸ਼ੇਰ ਆਇਆ, ਸ਼ੇਰ ਆਇਆ' ਕਹਾਣੀ ਵਿਚ ਅਸਲ ਸ਼ੇਰ ਦੇ ਆਉਣ ਤੇ ਆਜੜੀ ਦੇ ਪੁਕਾਰਨ ਤੇ ਵੀ ਲੋਕ ਉਸ ਦੀ ਮਦਦ ਲਈ ਨਾ ਆਏ।

**ਪੁੱਗਣਾ**—*ਕ੍ਰਿ. ਅਕ. ਕਿਸੇ ਕੰਮ ਦਾ ਸਿਰੇ ਚੜ੍ਹਨਾ*—ਗਰੀਬ ਅਤੇ ਅਮੀਰ ਦਾ ਰਿਸ਼ਤਾ ਪੁੱਗਣਾ ਬੜਾ ਮੁਸ਼ਕਲ ਹੁੰਦਾ ਹੈ।

**ਪੁੰਗਰਨਾ**—*ਕ੍ਰਿ. ਅਕ. ਨਵੇਂ ਪੱਤੇ ਜਾਂ ਸ਼ਾਖ ਆਦਿ ਦਾ ਨਿਕਲਣਾ*—ਬਸੰਤ ਵਿਚ ਨਵੀਆਂ ਟਾਹਣੀਆਂ ਅਤੇ ਨਵੇਂ ਪੱਤ ਪੁੰਗਰਨ ਨਾਲ ਵਾਤਾਵਰਣ ਬੜਾ ਸੁਹਾਵਣਾ ਹੋ ਜਾਂਦਾ ਹੈ।

**ਪੁੰਗਾਰ**—*ਪੁ. ਪੁੰਗਰਨ ਦਾ ਭਾਵ*—ਬੂਟੇ ਦੇ ਪੁੰਗਾਰ ਤੋਂ ਪਤਾ ਲਗਦਾ ਹੈ ਕਿ ਬੂਟਾ ਹੁਣ ਠੀਕ ਲੱਗ ਰਿਹਾ ਹੈ।

**ਪੁਚਕਾਰਨਾ**—*ਕ੍ਰਿ. ਸਕ. ਲਾਡ ਪਿਆਰ ਕਰਨਾ*—ਬੱਚਿਆਂ ਨੂੰ ਹੱਦ ਤੋਂ ਵਧ ਪੁਚਕਾਰਨਾ ਵੀ ਠੀਕ ਨਹੀਂ ਹੁੰਦਾ।

**ਪੁਚ ਪੁਚ**—*ਇ. ਖ਼ੁਸ਼ਾਮਦ, ਚਾਪਲੂਸੀ*—ਕਈ ਕਰਮਚਾਰੀਆਂ ਨੂੰ ਅਫ਼ਸਰਾਂ ਦੀ ਪੁਚ ਪੁਚ ਕਰਨ ਦੀ ਆਦਤ ਹੁੰਦੀ ਹੈ।

**ਪੁੱਛ**—*ਇ. ਜੋਤਸ਼ੀ ਤੋਂ ਪੁੱਛਿਆ ਜਾਣ ਵਾਲਾ ਪ੍ਰਸ਼ਨ; ਸਵਾਲ, ਪ੍ਰਸ਼ਨ*—ਅਨਪੜ੍ਹ ਲੋਕ ਅਜੇ ਵੀ ਪੁੱਛਾਂ ਵਿਚ ਯਕੀਨ ਰਖਦੇ ਹਨ; ਤੁਹਾਡੀ ਪੁੱਛ ਦਾ ਜਵਾਬ ਮੈਂ ਇਸ ਵੇਲੇ ਨਹੀਂ ਦੇ ਸਕਦਾ।

**ਪੁੱਛ-ਗਿੱਛ**—*ਇ. ਕਿਸੇ ਗੱਲ ਬਾਰੇ ਜਾਣਕਾਰੀ*—ਵਧੇਰੇ ਪੁੱਛ-ਗਿੱਛ ਲਈ ਦਫ਼ਤਰ ਨਾਲ ਚਿੱਠੀ-ਪੱਤਰ ਕਰੋ।

**ਪੁੱਛਣਾ**—*ਕ੍ਰਿ. ਸਕ. ਦੂਸਰੇ ਤੋਂ ਕੋਈ ਗੱਲ ਪਤਾ ਕਰਨਾ; ਸਵਾਲ ਕਰਨਾ, ਪ੍ਰਸ਼ਨ ਕਰਨਾ; ਬੀਮਾਰ ਦੀ ਖ਼ਬਰ ਲੈਣਾ*—ਸਾਹ, ਸਾਰੀ ਗੱਲ ਉਸ ਤੋਂ ਪੁੱਛ ਕੇ ਆ; ਜੇ ਤੁਹਾਨੂੰ ਕੋਈ ਸ਼ੰਕਾ ਹੋਵੇ ਤਾਂ ਪੁੱਛ ਸਕਦੇ ਹੋ; ਹਰ ਮਰੀਜ਼ ਚਾਹੁੰਦਾ ਹੈ ਕਿ ਉਸ ਨੂੰ ਕੋਈ ਪੁੱਛਣ ਲਈ ਆਵੇ।

**ਪੁੱਜਣਾ**—*ਕ੍ਰਿ. ਸਕ. ਪਹੁੰਚਣਾ, ਅੱਪੜਨਾ; ਭੇਜੀ ਹੋਈ ਚੀਜ਼ ਪ੍ਰਾਪਤ ਹੋਣਾ*—ਅਸੀਂ ਪਟਿਆਲੇ ਤੋਂ ਸਵੇਰੇ 8 ਵਜੇ ਵਾਲੀ ਬਸ ਤੇ ਬੈਠ ਕੇ ਸ਼ਾਮ ਨੂੰ ਸੱਤ ਵਜੇ ਜੰਮੂ ਪੁੱਜੇ; ਤੁਹਾਡੀ ਭੇਜੀ ਹੋਈ ਸੁਗਾਤ ਮੈਨੂੰ ਪੁੱਜ ਗਈ ਹੈ।

**ਪੁਜਾਰੀ**—*ਪੁ. ਉਹ ਆਦਮੀ ਜਿਹੜਾ ਮੰਦਰ ਆਦਿ ਵਿਚ ਦੇਵਤਾ ਦੀ ਪੂਜਾ ਕਰਦਾ ਹੈ, ਪੂਜਾ ਕਰਨ ਵਾਲਾ, ਉਪਾਸਕ*—ਪੁਜਾਰੀ ਜੀ ਪ੍ਰਸ਼ਾਦ ਵੰਡ ਰਹੇ ਹਨ; ਸ਼ਸ਼ੀ ਦੇ ਪਿਤਾ ਜੀ ਸ਼ਿਵਜੀ ਦੇ ਪੁਜਾਰੀ ਹਨ।

**ਪੁੱਟਣਾ**—*ਕ੍ਰਿ. ਸਕ. ਖੋਦਣਾ; ਉਖੇੜਨਾ*—ਜਿਥੇ ਪਾਣੀ ਇਕੱਠਾ ਹੋ ਗਿਆ ਹੈ, ਇਥੇ ਇਕ ਟੋਆ ਪੁੱਟ ਦਿਉ; ਮਾਲੀ ਸੁੱਕੇ ਬੂਟਿਆਂ ਨੂੰ ਪੁੱਟ ਸੁੱਟਦਾ ਹੈ।

**ਪੁਟਾਉਣਾ**—*ਕ੍ਰਿ. ਪ੍ਰੇ. ਪੁਟਾਈ ਦਾ ਕੰਮ ਕਿਸੇ ਤੋਂ ਕਰਵਾਉਣਾ*—ਅਸੀਂ ਆਪਣੇ ਮਕਾਨ ਦੀਆਂ ਨੀਹਾਂ ਪੁਟਾਉਣੀਆਂ ਸ਼ੁਰੂ ਕਰਵਾ ਦਿੱਤੀਆਂ ਹਨ।

**ਪੁਟਾਈ**—*ਇ. ਪੁੱਟਣ ਦਾ ਕੰਮ ਜਾਂ ਉਸ ਦੀ ਮਜ਼ਦੂਰੀ*—ਸਾਡੇ ਮਕਾਨ ਦੀਆਂ ਨੀਹਾਂ ਦੀ ਪੁਟਾਈ ਸ਼ੁਰੂ ਹੋ ਗਈ ਹੈ।

**ਪੁੱਟਿਆ ਪਹਾੜ ਤੇ ਨਿਕਲਿਆ ਚੂਹਾ**—*ਅਖੌ. ਜਦੋਂ ਬਹੁਤ ਜ਼ਿਆਦਾ ਕੋਸ਼ਿਸ਼ ਕਰਨ ਤੇ ਉਸ ਦਾ ਨਤੀਜਾ ਕੁਝ ਨਾ ਨਿਕਲੇ ਤਾਂ ਕਹਿੰਦੇ ਹਨ*—ਵੱਡਿਆਂ ਦਾ ਦੱਬਿਆ ਧਨ ਕੱਢਣ ਲਈ ਘਰ ਦੇ ਸਾਰੇ ਫ਼ਰਸ਼ ਪੁੱਟ ਸੁੱਟੇ ਪਰ ਇਕ ਖ਼ਾਲੀ ਪਿੱਤਲ ਦੀ ਗਾਗਰ ਨਿਕਲੀ, ਗੱਲ ਉਹੀ ਹੋਈ ਕਿ ਪੁੱਟਿਆ ਪਹਾੜ ਤੇ ਨਿਕਲਿਆ ਚੂਹਾ।

**ਪੁੱਠ**—*ਇ. ਮੂਲ ਚੀਜ਼ ਵਿਚ ਕਿਸੇ ਹੋਰ ਚੀਜ਼ ਦਾ ਅਸਰ ਲਿਆਉਣ ਦਾ ਭਾਵ; ਸਿੱਧੇ ਪਾਸੇ ਦਾ ਉਲਟ; ਬੱਕਰੇ ਦਾ ਪਿਛਲੇ ਪਾਸੇ ਦਾ ਮਾਸ ਆਦਿ*—ਸ੍ਰੀ ਗੋਪਾਲ ਕ੍ਰਿਸ਼ਨ ਗੋਖਲੇ ਨੇ ਆਰਥਕ ਤੇ ਰਾਜਨੀਤਕ ਸਮੱਸਿਆਵਾਂ ਨੂੰ ਸਦਾਚਾਰ ਦੀ ਪੁੱਠ ਦੇ ਕੇ ਕਮਿਸ਼ਨ ਦੇ ਸਾਹਮਣੇ ਪੇਸ਼ ਕੀਤਾ; ਇਸ ਕੱਪੜੇ ਦੀ ਪੁੱਠ ਦੀ ਲਿਸ਼ਕ ਵੀ ਸਿੱਧੇ ਪਾਸੇ ਜਿੰਨੀ ਹੈ; ਜੇ ਪੁੱਠ ਦਾ ਮਾਸ ਮਿਲੇ ਤਾਂ ਲਿਆਵੀਂ ਨਹੀਂ ਤਾਂ ਨਾ ਲਿਆਵੀਂ।

**ਪੁੱਠ ਚਾੜ੍ਹਨਾ**—*ਮੁਹਾ. ਕਿਸੇ ਇਕ ਚੀਜ਼ ਤੇ ਦੂਜੀ ਦਾ ਪ੍ਰਭਾਵ ਚਾੜ੍ਹਨਾ*—ਲੱਲਾਰੀ ਕੱਪੜਿਆਂ ਨੂੰ ਰੰਗਾਂ ਦੀ ਪੁੱਠ ਚਾੜ੍ਹ ਦਿੰਦੇ ਹਨ।

**ਪੁੱਠਾ**—*ਵਿ. ਉਲਟਾ*—ਪਤਾ ਨਹੀਂ ਕੀ ਗੱਲ, ਉਸ ਦਾ ਹਰ ਕੰਮ ਹੀ ਪੁੱਠਾ ਹੁੰਦਾ ਹੈ।

**ਪੁੱਠੀਆਂ ਛਾਲਾਂ ਮਾਰਨਾ**—*ਮੁਹਾ. ਬਹੁਤ ਜ਼ਿਆਦਾ ਖ਼ੁਸ਼ ਹੋਣਾ*—ਜਦੋਂ ਦੀ ਉਸ ਦੀ ਲਾਟਰੀ ਨਿਕਲੀ ਹੈ ਉਦੋਂ ਦਾ ਉਹ ਪੁੱਠੀਆਂ ਛਾਲਾਂ ਮਾਰ ਰਿਹਾ ਹੈ।

**ਪੁਤਲਾ**—*ਪੁ. ਲੱਕੜੀ, ਕੱਪੜੇ ਆਦਿ ਦੀ ਬਣੀ ਮਨੁੱਖੀ ਸ਼ਕਲ*—ਰਾਮ ਲੀਲ੍ਹਾ ਗਰਾਊਂਡ ਵਿਚ ਬਣੇ ਰਾਵਣ, ਕੁੰਭਕਰਨ ਅਤੇ ਮੇਘਨਾਥ ਦੇ ਪੁਤਲਿਆਂ ਨੂੰ ਵੇਖਣ ਲਈ ਭੀੜ ਲੱਗੀ ਹੋਈ ਹੈ।

**ਪੁਤਲੀ**—*ਇ. ਤਮਾਸ਼ਾ ਕਰਨ ਲਈ ਲੱਕੜੀ ਜਾਂ ਲੀਰਾਂ ਦਾ ਬਣਿਆ ਹੋਇਆ ਛੋਟਾ ਪੁਤਲਾ*—ਅੱਜ ਸਾਡੇ ਸਕੂਲ ਵਿਚ ਪੁਤਲੀਆਂ ਦਾ ਤਮਾਸ਼ਾ ਹੋਵੇਗਾ।

**ਪੁਦੀਨਾ**—*ਪੁ. ਇਕ ਪ੍ਰਕਾਰ ਦਾ ਪੌਦਾ ਜਿਸ ਦੇ ਪੱਤਿਆਂ ਦੀ ਚਟਣੀ ਬਣਾਈ ਜਾਂਦੀ ਹੈ*—ਤੁਸੀਂ ਪੁਦੀਨੇ ਦੀ ਚਟਣੀ ਖਾਣੀ ਪਸੰਦ ਕਰੋਗੇ ਜਾਂ ਇਮਲੀ ਦੀ?

**ਪੁੰਨ**—*ਪੁ. ਸ਼ੁਭ ਕਰਮ; ਦਾਨ*—ਹਿੰਦੂਆਂ ਵਿਚ ਤੀਰਥਾਂ ਤੇ ਇਸ਼ਨਾਨ ਕਰਨ ਨੂੰ ਪੁੰਨ ਮੰਨਿਆ ਜਾਂਦਾ ਹੈ; ਆਪਣੀ ਕਮਾਈ ਵਿਚੋਂ ਕੁਝ ਨਾ ਕੁਝ ਪੁੰਨ ਕਰ ਦਿਆ ਕਰੋ।

**ਪੁੰਨ-ਦਾਨ**—*ਪੁ. ਖ਼ੈਰਾਤ*—ਇਨਸਾਨ ਨੂੰ ਆਪਣੀ ਜ਼ਿੰਦਗੀ ਵਿਚ ਪੁੰਨ-ਦਾਨ ਕਰਦੇ ਹੀ ਰਹਿਣਾ ਚਾਹੀਦਾ ਹੈ।

**ਪੁਨਰ**—*ਅਵ. ਫੇਰ, ਫਿਰ*—ਅੱਜ ਰਾਮ ਲੀਲ੍ਹਾ ਵਿਚ ਸ੍ਰੀ ਰਾਮ ਚੰਦਰ ਅਤੇ ਭਰਤ ਦੇ ਪੁਨਰ ਮਿਲਾਪ ਦੀ ਝਾਕੀ ਵਿਖਾਈ ਜਾਵੇਗੀ।

**ਪੁਨਰ ਜਨਮ**—*ਪੁ. ਮਰਨ ਪਿੱਛੋਂ ਫੇਰ ਦੂਸਰੇ ਸਰੀਰ ਵਿਚ ਜਨਮ ਲੈਣ ਦਾ ਭਾਵ*—ਮੁਸਲਮਾਨ ਪੁਨਰ-ਜਨਮ ਵਿਚ ਵਿਸ਼ਵਾਸ ਨਹੀਂ ਰਖਦੇ।

**ਪੁੰਨਿਆ**—*ਇ. ਪੂਰਨਮਾਸ਼ੀ*—ਪੁੰਨਿਆ ਤੋਂ ਮਗਰੋਂ ਚੰਨ ਘਟਣਾ ਸ਼ੁਰੂ ਹੋ ਜਾਂਦਾ ਹੈ।

**ਪੁਰ**—*ਵਿ. ਭਰਿਆ ਹੋਇਆ*—ਬੱਸ ਪੁਰ ਹੋ ਚੁੱਕੀ ਹੈ, ਕੋਈ ਸੀਟ ਖ਼ਾਲੀ ਨਹੀਂ।

*ਕ੍ਰਿ. ਵਿ. ਉੱਤੇ, ਉੱਪਰ*—ਮਾਲਕ ਨੂੰ ਨੌਕਰ ਦੀ ਮੂਰਖਤਾ ਪੁਰ ਬੜਾ ਕ੍ਰੋਧ ਆਇਆ।

*ਪਛੇ. ਸ਼ਹਿਰਾਂ, ਨਗਰਾਂ ਆਦਿ ਦੇ ਨਾਂ ਮਗਰੋਂ ਆਉਣ ਵਾਲਾ ਇਕ ਪਿਛੇਤਰ*—ਸਾਡਾ ਨੌਕਰ ਹੁਸ਼ਿਆਰਪੁਰ ਦਾ ਰਹਿਣ ਵਾਲਾ ਹੈ।

**ਪੁਰਸ਼**—*ਪੁ. ਆਦਮੀ, ਮਨੁੱਖ; ਪੁਰਖ*—ਸਾਨੂੰ ਹਮੇਸ਼ਾ ਭਲੇ ਪੁਰਸ਼ਾਂ ਦੀ ਸੰਗਤ ਕਰਨੀ ਚਾਹੀਦੀ ਹੈ, ਮੈਂ ਅਤੇ ਅਸੀਂ ਉੱਤਮ ਪੁਰਸ਼ ਦੇ ਸੂਚਕ ਹਨ।

**ਪੁਰਸਕਾਰ**—*ਪੁ. ਇਨਾਮ*—ਅੱਜ ਮੰਤਰੀ ਜੀ ਨੇ ਹਾਕੀ ਦੇ ਜੇਤੂਆਂ ਨੂੰ ਪੁਰਸਕਾਰ ਵੰਡੇ।

**ਪੁਰਸ਼ਾਰਥ**—*ਪੁ. ਉੱਦਮ*—ਕੋਈ ਵੀ ਕੰਮ ਕਰਨਾ ਹੋਵੇ ਆਦਮੀ ਨੂੰ ਪੁਰਸ਼ਾਰਥ ਤਾਂ ਕਰਨਾ ਹੀ ਪੈਂਦਾ ਹੈ।

**ਪੁਰਖ**—*ਪੁ. ਆਦਮੀ, ਪੁਰਸ਼, ਵਿਆਕਰਣ ਵਿਚ ਪੜਨਾਂਵ ਦਾ ਉਹ ਰੂਪ ਜੋ ਬੋਲਣ, ਸੁਣਨ ਜਾਂ ਉਸ ਤੋਂ ਬਿਨਾਂ ਕਿਸੇ ਹੋਰ ਵਿਅਕਤੀ ਨੂੰ ਪ੍ਰਗਟ ਕਰਦਾ ਹੈ*—ਜਦੋਂ ਵੀ ਦੁਨੀਆ ਵਿਚ ਪਾਪ ਵਧ ਜਾਂਦੇ ਹਨ ਤਾਂ ਕਿਸੇ ਮਹਾਂਪੁਰਖ ਦਾ ਜਨਮ ਹੁੰਦਾ ਹੈ; ਉਹ ਅੱਨਿਆ ਪੁਰਖ ਦਾ ਸੂਚਕ ਹੈ।

**ਪੁਰਜ਼ਾ**—*ਪੁ. ਮਸ਼ੀਨ ਆਦਿ ਦਾ ਕੋਈ ਇਕ ਭਾਗ; ਟੁਕੜਾ*—ਮੇਰੇ ਸਾਈਕਲ ਦੇ ਕਈ ਪੁਰਜ਼ੇ ਬਦਲਣ ਵਾਲੇ ਹਨ, ਤੂੰ ਐਵੇਂ ਕਾਗਜ਼ਾਂ ਦੇ ਪੁਰਜ਼ੇ ਕਿਉਂ ਕਰ ਰਿਹਾ ਏਂ ?

**ਪੁਰਜ਼ਾ ਪੁਰਜ਼ਾ**—*ਵਿ. ਟੁਕੜਾ ਟੁਕੜਾ*—ਬੱਸ ਖੱਡ ਵਿਚ ਡਿੱਗ ਕੇ ਪੁਰਜ਼ਾ ਪੁਰਜ਼ਾ ਹੋ ਗਈ।

**ਪੁਰਜ਼ੋਰ**—*ਵਿ. ਜ਼ੋਰਦਾਰ, ਜ਼ੋਰਵਾਲਾ*—ਅੱਜ ਕੱਲ੍ਹ ਨੌਕਰੀਆਂ ਲਈ ਪੁਰਜ਼ੋਰ ਸਿਫ਼ਾਰਿਸ਼ ਦੀ ਲੋੜ ਪੈਂਦੀ ਹੈ।

**ਪੁਰਬ**—*ਪੁ. ਉਤਸਵ, ਤਿਉਹਾਰ*—ਦੀਵਾਲੀ ਦਾ ਪੁਰਬ ਸਾਰੇ ਭਾਰਤ ਵਿਚ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ।

**ਪੁਰਾ**—*ਪੁ. ਪੂਰਬ ਦੀ ਹਵਾ*—ਪੁਰਾ ਚੱਲ ਰਿਹਾ ਹੈ, ਜ਼ਰੂਰ ਬਾਰਸ਼ ਹੋਵੇਗੀ।

**ਪੁਰਾਣ**—*ਪੁ. ਹਿੰਦੂਆਂ ਦੇ ਧਾਰਮਕ ਗ੍ਰੰਥਾਂ ਵਿਚੋਂ ਕੋਈ ਇਕ*—ਪੁਰਾਣ ਵਿਚ ਸ੍ਰਿਸ਼ਟੀ ਦੀ ਉਤਪੱਤੀ, ਨਾਸ਼, ਰਿਸ਼ੀਆਂ, ਦੇਵੀ ਦੇਵਤਿਆਂ ਅਤੇ ਜੋਧਿਆਂ ਦਾ ਵਰਣਨ ਹੈ।

**ਪੁਰਾਣਾ**—*ਵਿ. ਬੀਤਿਆ ਹੋਇਆ, ਪੁਰਾਤਨ; ਘਸਿਆ ਹੋਇਆ; ਜਿਸ ਦਾ ਰਿਵਾਜ ਨਾ ਰਿਹਾ ਹੋਵੇ*—ਪੁਰਾਣੇ ਜ਼ਮਾਨੇ ਵਿਚ ਲੋਕ ਜੱਥੇ ਬਣਾ ਕੇ ਸਫ਼ਰ ਕਰਦੇ ਹੁੰਦੇ ਸਨ, ਜ਼ਨਾਨੀਆਂ ਹੁਣ ਪੁਰਾਣੇ ਕੱਪੜੇ ਦੇ ਕੇ ਭਾਂਡੇ ਲੈ ਲੈਂਦੀਆਂ ਹਨ; ਜ਼ਨਾਨੀਆਂ ਵਿਚ ਪਰਦੇ ਦਾ ਰਿਵਾਜ ਹੁਣ ਪੁਰਾਣਾ ਹੋ ਗਿਆ ਹੈ।

**ਪੁਰਾਤੱਤਵ**—*ਪੁ. ਇਤਿਹਾਸਕ ਚੀਜ਼ਾਂ ਨੂੰ ਸੰਭਾਲਣ ਵਾਲੀ ਸੰਸਥਾ*—ਪੁਰਾਤੱਤਵ ਵਿਭਾਗ ਪੁਰਾਣੀਆਂ ਇਤਿਹਾਸਕ ਵਸਤੂਆਂ ਦੀ ਸੰਭਾਲ ਕਰਦਾ ਹੈ।

**ਪੁਰਾਤਨ**—*ਵਿ. ਪੁਰਾਣਾ, ਪ੍ਰਾਚੀਨ*—ਵੇਦ ਭਾਰਤ ਦੇ ਸਭ ਤੋਂ ਪੁਰਾਤਨ ਗ੍ਰੰਥ ਹਨ।

**ਪੁਲ**—*ਪੁ. ਦਰਿਆ ਆਦਿ ਨੂੰ ਪਾਰ ਕਰਨ ਲਈ ਲੱਕੜੀ, ਲੋਹੇ ਆਦਿ ਦਾ ਢਾਂਚਾ*—ਸ਼ਾਹਬਾਦ ਮਾਰਕੰਡਾ ਦਾ ਪਹਿਲਾ ਪੁਲ ਪੁਰਾਣਾ ਹੋਣ ਕਰਕੇ ਹੁਣ ਇਕ ਨਵਾਂ ਪੁਲ ਬਣ ਗਿਆ ਹੈ।

**ਪੁਲਸੀਆ**—*ਪੁ. ਪੁਲਿਸ ਦਾ ਸਿਪਾਹੀ*—ਸਰਕਾਰ ਨੇ ਪੁਲਸੀਆਂ ਨੂੰ ਕਾਫ਼ੀ ਸਹੂਲਤਾਂ ਦੇਣ ਦਾ ਐਲਾਨ ਕੀਤਾ ਹੈ।

**ਪੁਲੰਦਾ**—*ਪੁ. ਬਹੁਤ ਸਾਰੇ ਕਾਗ਼ਜ਼ਾਂ ਦਾ ਬੰਡਲ*—ਉਸਦੀਆਂ ਲਿਖੀਆਂ ਹੋਈਆਂ ਕਹਾਣੀਆਂ ਵਾਲੇ ਕਾਗ਼ਜ਼ਾਂ ਦਾ ਪੁਲੰਦਾ ਮੀਂਹ ਨਾਲ ਗਿੱਲਾ ਹੋ ਗਿਆ।

**ਪੁਲਾਅ**—*ਪੁ. ਮਿੱਠਾ ਜਾਂ ਨਮਕ ਆਦਿ ਪਾ ਕੇ ਬਣਾਏ ਹੋਏ ਖਿੜਵੇਂ ਚਾਵਲ*—ਇਸ ਐਤਵਾਰ ਨੂੰ ਅਸੀਂ ਪੁਲਾਅ ਬਣਾਇਆ ਸੀ।

**ਪੁਲਾਂਘ**—*ਇ. ਕਦਮ*—ਬਹੁਤ ਜ਼ਿਆਦਾ ਥਕਾਵਟ ਕਾਰਣ ਮੈਨੂੰ ਤਾਂ ਹੁਣ ਇਕ ਪੁਲਾਂਘ ਵੀ ਤੁਰਨਾ ਔਖਾ ਹੋ ਗਿਆ ਹੈ।

**ਪੁਲਾੜ**—*ਪੁ. ਧਰਤੀ ਅਤੇ ਅਸਮਾਨ ਦੇ ਵਿਚਾਕਾਰਲੀ ਥਾਂ*—ਵਿਗਿਆਨੀਆਂ ਨੇ ਹੁਣ ਪੁਲਾੜ ਵਿਚ ਵੀ ਕਈ ਪ੍ਰਯੋਗਸ਼ਾਲਾਵਾਂ ਬਣਾ ਲਈਆਂ ਹਨ।

**ਪੁਲਿਸ**—*ਇ. ਨਾਗਰਿਕ ਰੱਖਿਆ ਲਈ ਸਰਕਾਰ ਦੁਆਰਾ ਕਾਇਮ ਕੀਤਾ ਵਿਭਾਗ ; ਉਕਤ ਵਿਭਾਗ ਦੇ ਕਰਮਚਾਰੀ*—ਮੇਰਾ ਛੋਟਾ ਭਰਾ ਪੁਲਿਸ ਵਿਚ ਥਾਣੇਦਾਰ ਲੱਗਾ ਹੋਇਆ ਹੈ; ਜਲੂਸ ਦੇ ਨਾਲ ਨਾਲ ਪੁਲਿਸ ਵੀ ਜਾ ਰਹੀ ਸੀ।

**ਪੁਲੀ**—*ਇ. ਛੋਟਾ ਪੁਲ*—ਮੈਨੂੰ ਨਹਿਰ ਦੀ ਪੁਲੀ ਤੇ ਉਤਾਰ ਦੇਣਾ।

**ਪੁੜ**—*ਪੁ. ਚੱਕੀ ਦੇ ਦੋ ਪੱਥਰਾਂ ਵਿਚੋਂ ਕੋਈ ਇਕ*—ਚੱਕੀ ਦਾ ਉੱਪਰਲਾ ਪੁੜ ਠੀਕ ਕਰਾਉਣ ਵਾਲਾ ਹੈ।

**ਪੁੜਪੁੜੀ**—*ਇ. ਅੱਖ ਅਤੇ ਕੰਨ ਦੇ ਵਿਚਕਾਰਲੀ ਥਾਂ*—ਜਦੋਂ ਉਸ ਨੇ ਮੇਰੀ ਪੁੜਪੁੜੀ ਤੇ ਮੁੱਕਾ ਮਾਰਿਆ ਤਾਂ ਮੈਨੂੰ ਹੋਸ਼ ਨਾ ਰਹੀ।

**ਪੁੜੀ**—*ਇ. ਕਾਗ਼ਜ਼ ਨੂੰ ਲਪੇਟ ਕੇ ਬਣਾਇਆ ਇਕ ਆਕਾਰ ਜਿਸ ਵਿਚ ਕੋਈ ਚੀਜ਼ ਪਾਈ ਹੁੰਦੀ ਹੈ; ਕਾਗ਼ਜ਼ ਵਿਚ ਲਪੇਟੀ ਹੋਈ ਦਵਾਈ ਦੀ ਇਕ ਖੁਰਾਕ*—ਸੰਤਰਿਆਂ ਦੇ ਨਾਲ ਲੂਣ ਮਿਰਚ ਦੀ ਪੁੜੀ ਵੀ ਦੇ ਦੇਣਾ; ਪੁੜੀ ਲੈਣ ਦੀ ਦੇਰ ਸੀ ਕਿ ਮੇਰਾ ਬੁਖ਼ਾਰ ਉਤਰ ਗਿਆ।

**ਪੂਛ**—*ਇ. ਪੰਛੀਆਂ, ਜਾਨਵਰਾਂ ਆਦਿ ਦਾ ਪਿਛਲਾ ਲੰਮਾ ਹਿੱਸਾ; ਗੁੱਡੀ ਦੇ ਹੇਠਾਂ ਲਮਕਦਾ ਪਤਲੇ ਕਾਗ਼ਜ਼ ਦਾ ਗੁੱਛਾ*—ਸਾਡੀ ਮੋਰ ਦੀ ਪੂਛ ਕੱਟੀ ਹੋਈ ਹੈ; ਪੂਛ ਤੋਂ ਕਾਗ਼ਜ਼ ਲਾਹ ਕੇ ਗੁੱਡੀ ਜੋੜ ਲਉ।

**ਪੂਛਲ**—*ਇ. ਪੂਛ*—ਜਾਨਵਰਾਂ ਦੀ ਪੂਛਲ ਮੱਖੀਆਂ ਆਦਿ ਉਡਾਉਣ ਦਾ ਕੰਮ ਦਿੰਦੀ ਹੈ।

**ਪੂਜਣਾ**—*ਕ੍ਰਿ. ਸਕ. ਪੂਜਾ ਕਰਨਾ; ਸਤਿਕਾਰ ਕਰਨਾ*—ਕਈ ਲੋਕ ਅੱਜ ਕਲ੍ਹ ਵੀ ਪਿੱਪਲ ਨੂੰ ਪੂਜਦੇ ਹਨ; ਰਾਮਿੰਦਰ ਬੜਾ ਆਗਿਆਕਾਰ ਪੁੱਤਰ ਹੈ, ਉਹ ਤਾਂ ਆਪਣੇ ਮਾਪਿਆਂ ਨੂੰ ਪੂਜਦਾ ਹੈ।

**ਪੂੰਜੀ**—*ਇ. ਰਾਸ*—ਮੈਨੂੰ ਤਾਂ ਕੋਈ ਅਜਿਹਾ ਕੰਮ ਦੱਸੋ ਜਿਸ ਵਿਚ ਥੋੜ੍ਹੀ ਪੂੰਜੀ ਲਗਦੀ ਹੋਵੇ।

**ਪੂੰਝਣਾ**—*ਕ੍ਰਿ. ਸਕ. ਕੱਪੜੇ ਆਦਿ ਨਾਲ ਕਿਸੇ ਚੀਜ਼ ਨੂੰ ਸਾਫ਼ ਕਰਨਾ; ਮਿਟਾਉਣਾ*—ਕਮੀਜ਼ ਤੇ ਚਾਹ ਡੁਲ੍ਹ ਗਈ ਹੈ, ਇਸ ਨੂੰ ਕਿਸੇ ਗਿੱਲੇ ਕੱਪੜੇ ਨਾਲ ਪੂੰਝ ਦਿਉ; ਕੋਈ ਕੱਪੜਾ ਲੈ ਕੇ ਦੀਵਾਰ ਤੇ ਪਏ ਸਾਰੇ ਕਾਲੇ ਨਿਸ਼ਾਨ ਪੂੰਝ ਦਿਉ।

**ਪੂੰਝਾ**—*ਪੁ. ਪੰਛੀਆਂ ਦੇ ਖੰਭਾਂ ਦਾ ਪਿਛਲਾ ਹਿੱਸਾ; ਸਲੇਟ ਆਦਿ ਨੂੰ ਸਾਫ਼ ਕਰਨ ਲਈ ਨਾਲ ਬੱਧੀ ਲੀਰ*—ਮੋਰ ਪੈਲਾਂ ਪਾਉਣ ਸਮੇਂ ਆਪਣਾ ਪੂੰਝਾ ਖਿਲਾਰ ਲੈਂਦਾ ਹੈ; ਪੂੰਝਾ ਸੁੱਕ ਗਿਆ ਹੈ, ਇਸ ਨੂੰ ਥੋੜਾ ਗਿੱਲਾ ਕਰ ਲਵੋ।

**ਪੂਣੀ**—*ਇ. ਕੱਤਣ ਲਈ ਸਿਲਾਈ ਤੇ ਲਪੇਟ ਕੇ ਤਿਆਰ ਕੀਤੀ ਪਿੰਜੀ ਹੋਈ ਰੂੰ*—ਗੋਹੜਿਆਂ ਤੋਂ ਪੂਣੀਆਂ ਬਣਦੀਆਂ ਹਨ।

**ਪੂਣੀ ਰੰਗ ਹੋਣਾ**—*ਮੁਹਾ. ਬੀਮਾਰੀ ਕਾਰਣ ਰੰਗ ਪੀਲਾ ਹੋਣਾ, ਬਹੁਤ ਕਮਜ਼ੋਰ ਹੋ ਜਾਣਾ*—ਮਲੇਰੀਆ ਬੁਖ਼ਾਰ ਨਾਲ ਸਤੀਸ਼ ਦਾ ਦਿਨਾਂ ਵਿਚ ਹੀ ਪੂਣੀ ਰੰਗ ਹੋ ਗਿਆ।

**ਪੂਰ**—*ਪੁ. ਇੱਕੋ ਸਮੇਂ ਤੰਦੂਰ ਵਿਚ ਲੱਗੀਆਂ ਰੋਟੀਆਂ ਦਾ ਸਮੂਹ*—ਇਹ ਆਟਾ ਤਾਂ ਇੱਕੋ ਪੂਰ ਵਿਚ ਪੱਕ ਜਾਵੇਗਾ।

**ਪੂਰ ਚੜ੍ਹਨਾ**—*ਮੁਹਾ. ਨੇਪਰੇ ਚੜ੍ਹਨਾ*—ਕੰਮ ਹੋਇਆ ਉਦੋਂ ਹੀ ਸਮਝਣਾ ਚਾਹੀਦਾ ਹੈ, ਜਦੋਂ ਪੂਰ ਚੜ੍ਹ ਜਾਵੇ।

**ਪੂਰਤੀ**—*ਇ. ਕਿਸੇ ਕੰਮ ਦੇ ਸਿਰੇ ਚੜ੍ਹਨ ਦਾ ਭਾਵ*—ਆਪਣੀਆਂ ਮੰਗਾਂ ਦੀ ਪੂਰਤੀ ਲਈ ਸੰਘਰਸ਼ ਕਰਨਾ ਹੀ ਪੈਂਦਾ ਹੈ।

**ਪੂਰਨ**—*ਵਿ. ਪੂਰਾ, ਮੁਕੰਮਲ; ਸਾਰਾ, ਸਭ*—ਇਸ ਕਾਰਜ ਦੇ ਪੂਰਨ ਹੋਣ ਤੇ ਕੁਝ ਸਮਾਂ ਲੱਗੇਗਾ; ਕਿਸੇ ਵੀ ਮਨੁੱਖ ਨੂੰ ਪੂਰਨ ਸੁਖ ਪ੍ਰਾਪਤ ਨਹੀਂ ਹੋ ਸਕਦੇ।

**ਪੂਰਨਾ**—*ਪੁ. ਛੋਟੇ ਬੱਚਿਆਂ ਨੂੰ ਲਿਖਣਾ ਸਿਖਾਉਣ ਲਈ ਪੈਂਸਲ ਆਦਿ ਨਾਲ ਲਿਖ ਕੇ ਦਿੱਤੇ ਅੱਖਰ*—ਪੂਰਨਿਆਂ ਉੱਤੇ ਲਿਖਣ ਨਾਲ ਲਿਖਣਾ ਛੇਤੀ ਆ ਜਾਂਦਾ ਹੈ।

*ਕ੍ਰਿ. ਸਕ. ਖ਼ਾਲੀ ਥਾਂ ਨੂੰ ਕਿਸੇ ਚੀਜ਼ ਨਾਲ ਪੂਰਾ ਕਰਨਾ*—ਵਿਹੜੇ ਵਿਚ ਪਏ ਟੋਇਆਂ ਨੂੰ ਮਿੱਟੀ ਨਾਲ ਪੂਰ ਦਿਉ।

**ਪੂਰਨਿਆਂ ਉੱਤੇ ਤੁਰਨਾ**—*ਮੁਹਾ. ਕਿਸੇ ਦੀਆਂ ਪਾਈਆਂ ਲੀਹਾਂ ਉੱਤੇ ਚੱਲਣਾ*—ਜੇ ਤੂੰ ਚੰਗੇ ਕੰਮ ਕਰੇਂਗਾ ਤਾਂ ਹੀ ਤੇਰਾ ਛੋਟਾ ਭਰਾ ਤੇਰੇ ਪੂਰਨਿਆਂ ਉੱਤੇ ਤੁਰੇਗਾ।

**ਪੂਰਬ**—*ਪੁ. ਉਹ ਦਿਸ਼ਾ ਜਿਸ ਪਾਸਿਉਂ ਸੂਰਜ ਚੜ੍ਹਦਾ ਹੈ, ਚੜ੍ਹਦਾ ਪਾਸਾ; ਗੰਗਾ ਨਦੀ ਦੇ ਚੜ੍ਹਦੇ ਵੱਲ ਨੂੰ ਕਾਨਪੁਰ ਤੋਂ ਲੈ ਕੇ ਬਿਹਾਰ ਤਕ ਦਾ ਇਲਾਕਾ; ਦੁਨੀਆਂ ਦਾ ਯੂਰਪ ਦੇ ਪੂਰਬ ਵੱਲ ਦਾ ਭਾਗ, ਏਸ਼ੀਆ*—ਸਾਡੇ ਮਕਾਨ ਦਾ ਮੱਥਾ ਪੂਰਬ ਵੱਲ ਹੈ; ਅੱਜ ਕਲ੍ਹ ਪੰਜਾਬ ਦੇ ਸ਼ਹਿਰਾਂ ਵਿਚ ਮਜ਼ਦੂਰੀ ਦਾ ਕੰਮ ਵਧੇਰੇ ਕਰਕੇ ਪੂਰਬ ਦੇ ਲੋਕਾਂ ਨੇ ਸੰਭਾਲ ਲਿਆ ਹੈ; ਪੱਛਮੀ ਦੇਸ਼ਾਂ ਦੇ ਟਾਕਰੇ ਤੇ ਪੂਰਬ ਅਜੇ ਘੱਟ ਉੱਨਤ ਹੈ।

**ਪੂਰਬੀ**—*ਵਿ. ਪੂਰਬ ਦਾ, ਪੂਰਬ ਨਾਲ ਸਬੰਧਤ*—ਆਜ਼ਾਦੀ ਤੋਂ ਬਾਅਦ ਪੂਰਬੀ ਪੰਜਾਬ ਨੇ ਬਹੁਤ ਤਰੱਕੀ ਕੀਤੀ ਹੈ।

**ਪੂਰਬੀਆ**—*ਪੁ. ਪੂਰਬ ਦੇ ਇਲਾਕੇ ਦਾ ਰਹਿਣ ਵਾਲਾ ਵਿਅਕਤੀ*—ਅੱਜ ਕਲ੍ਹ ਸ਼ਹਿਰਾਂ ਵਿਚ ਰਿਕਸ਼ਾ ਚਲਾਉਣ ਵਾਲੇ ਵਧੇਰੇ ਕਰਕੇ ਪੂਰਬੀਏ ਹੀ ਹੁੰਦੇ ਹਨ।

**ਪੂਰਵ**—*ਵਿ. ਪਹਿਲਾਂ ਦਾ*—ਮੈਂ ਆਪਣੀ ਡਿਊਟੀ ਤੇ ਪੂਰਵ-ਦੁਪਹਿਰ ਹਾਜ਼ਰ ਹੋਇਆ ਸੀ।

**ਪੂਰਵਜ**—*ਪੁ. ਬਜ਼ੁਰਗ, ਵੱਡੇ ਵਡੇਰੇ*—ਸਾਡਾ ਫ਼ਰਜ਼ ਬਣਦਾ ਹੈ ਕਿ ਅਸੀ ਆਪਣੇ ਪੂਰਵਜਾਂ ਦੇ ਪੂਰਨਿਆਂ ਤੇ ਚੱਲੀਏ।

**ਪੂਰਾ**—*ਵਿ. ਸਾਰਾ, ਸਮੁੱਚਾ; ਪੂਰਨ, ਮੁਕੰਮਲ; ਸਾਬਤ*—ਮੈਂ ਪੂਰਾ ਪ੍ਰੋਗਰਾਮ ਸੁਣ ਕੇ ਹੀ ਜਾਵਾਂਗਾ; ਮਕਾਨ ਪੂਰਾ ਹੋਣ ਵਿਚ ਘੱਟੋ ਘੱਟ ਇਕ ਮਹੀਨਾ ਹੋਰ ਲੱਗੇਗਾ; ਇਸ ਨੂੰ ਹੋਰ ਸੇਕ ਨਾ ਦੇਣਾ, ਇਹ ਪਹਿਲਾ ਹੀ ਪੂਰਾ ਪਾ ਚੁੱਕਾ ਹੈ।

**ਪੂਲਾ**—*ਪੁ. ਘਾਹ ਆਦਿ ਦੀ ਭਰੀ*—ਇਨ੍ਹਾਂ ਪੂਲਿਆਂ ਦੇ ਤੂੰ ਕਿੰਨੇ ਪੈਸੇ ਲਵੇਂਗਾ?

**ਪੇਸ਼**—*ਕ੍ਰਿ. ਵਿ. ਸਾਹਮਣੇ*—ਦੇਰ ਨਾਲ ਆਏ ਬੱਚਿਆਂ ਨੂੰ ਪਹਿਲਾਂ ਹੈੱਡਮਾਸਟਰ ਸਾਹਿਬ ਦੇ ਪੇਸ਼ ਹੋਣਾ ਪੈਂਦਾ ਹੈ।

**ਪੇਸ਼ਕਸ਼**—*ਇ. ਤਜਵੀਜ਼ ਰੱਖਣ ਦਾ ਭਾਵ*—ਯੂਨੀਵਰਸਿਟੀ ਵੱਲੋਂ ਮੈਨੂੰ ਖੋਜ ਪੱਤਰ ਲਿਖਣ ਲਈ ਪੇਸ਼ਕਸ਼ ਕੀਤੀ ਗਈ ਹੈ।

**ਪੇਸ਼ਗੀ**—*ਇ. ਕਿਸੇ ਕੰਮ ਲਈ ਅਗਾਊਂ ਦਿੱਤੀ ਰਕਮ, ਸਾਈ, ਬਿਆਨਾ*—ਪਲਾਟ ਖਰੀਦਣ ਲਈ 20,000 ਰੁਪਏ ਦੀ ਰਕਮ ਪੇਸ਼ਗੀ ਵਜੋਂ ਦੇ ਦਿੱਤੀ ਹੈ।

**ਪੇਸ਼ ਨਾ ਜਾਣ ਦੇਣਾ**—*ਮੁਹਾ. ਵੱਸ ਨਾ ਚਲਣ ਦੇਣਾ*—ਮੈਂ ਤਾਂ ਆਪਣੇ ਵੱਲੋਂ ਸਮੇਂ ਸਿਰ ਪੁੱਜਣ ਦੀ ਬੜੀ ਕੋਸ਼ਿਸ਼ ਕੀਤੀ ਪਰ ਤੇਜ਼ ਮੀਂਹ ਨੇ ਮੇਰੀ ਪੇਸ਼ ਨਾ ਜਾਣ ਦਿੱਤੀ।

**ਪੇਸ਼ਵਾ**—*ਪੁ. ਮਰਹੱਟਿਆਂ ਦੇ ਪ੍ਰਧਾਨ ਮੰਤਰੀਆਂ ਦੀ ਪਦਵੀ*—ਮਰਹੱਟਾ ਰਾਜ ਦੇ ਪ੍ਰਧਾਨ ਮੰਤਰੀ ਨੂੰ ਪੇਸ਼ਵਾ ਸ਼ਬਦ ਨਾਲ ਸੰਬੋਧਨ ਕੀਤਾ ਜਾਂਦਾ ਸੀ।

**ਪੇਸ਼ਾ**—*ਪੁ. ਕੰਮ-ਧੰਦਾ*—ਭਾਰਤ ਵਿਚ 80% ਲੋਕਾਂ ਦਾ ਪੇਸ਼ਾ ਖੇਤੀ ਬਾੜੀ ਹੈ।

**ਪੇਸ਼ਾਵਰ**—*ਪੁ. ਖ਼ਾਸ ਕਿਸਮ ਦਾ ਕਿੱਤਾ ਕਰਨ ਵਾਲਾ ਵਿਅਕਤੀ*—ਉਹ ਇਕ ਪੇਸ਼ਾਵਰ ਗਾਇਕ ਹੈ।

**ਪੇਸੀ**—*ਇ. ਧੇਲੀ*—ਮੈਨੂੰ ਤਾਂ ਗੁੜ ਦੀਆਂ ਦੋ ਚਾਰ ਪੇਸੀਆਂ ਹੀ ਕਾਫ਼ੀ ਹਨ।

**ਪੇਸ਼ੀ**—*ਇ. ਸਾਹਮਣੇ ਪੇਸ਼ ਹੋਣ ਦੀ ਕਿਰਿਆ ਜਾਂ ਭਾਵ; ਅਦਾਲਤ ਆਦਿ ਵਿਚ ਮੁਕੱਦਮਾ ਸੁਣਨ ਦਾ ਦਿਨ*—ਕਲ੍ਹ ਵਾਲੀ ਘਟਨਾ ਦੇ ਸਬੰਧ ਵਿਚ ਅੱਜ ਮੇਰੀ ਹੈੱਡਮਾਸਟਰ ਸਾਹਿਬ ਦੇ ਦਫ਼ਤਰ ਵਿਚ ਪੇਸ਼ੀ ਹੈ; ਤੁਹਾਨੂੰ ਅਗਲੀ ਪੇਸ਼ੀ ਕਿਸ ਤਾਰੀਖ਼ ਦੀ ਮਿਲੀ ਹੈ?

**ਪੇਚ**—*ਪੁ. ਪੱਗ ਆਦਿ ਦਾ ਲੜ; ਇਕ ਕਿਸਮ ਦਾ ਕਿੱਲ*—ਮੇਰੀ ਪੱਗ ਦੇ ਛੇ ਪੇਚ ਆਉਂਦੇ ਹਨ; ਦਰਵਾਜ਼ੇ ਦੀ ਚਿਟਕਣੀ ਦੇ ਪੇਚ ਕਸਣ ਵਾਲੇ ਹਨ।

**ਪੇਚਸ**—*ਇ. ਦਸਤਾਂ ਦੀ ਬੀਮਾਰੀ*—ਬਰਸਾਤਾਂ ਦੇ ਦਿਨਾਂ ਵਿਚ ਪੇਚਸ ਦੀ ਬੀਮਾਰੀ ਆਮ ਹੋ ਜਾਂਦੀ ਹੈ।

**ਪੇਚਾ**—*ਪੁ. ਪਤੰਗਾਂ ਦੀ ਖੇਡ ਵਿਚ ਡੋਰਾਂ ਦਾ ਪਾਇਆ ਉਲਝਾ*—ਪਤੰਗ ਉਡਾਉਣ ਸਮੇਂ ਬੱਚੇ ਪਤੰਗਾਂ ਦਾ ਪੇਚਾ ਪਾਕੇ ਬੜੇ ਖੁਸ਼ ਹੁੰਦੇ ਹਨ।

**ਪੇਟ**—*ਪੁ. ਢਿੱਡ*—ਕਈ ਦਿਨਾਂ ਤੋਂ ਮੇਰਾ ਪੇਟ ਖਰਾਬ ਹੈ।

**ਪੇਟ ਪਾਲਣਾ**—*ਮੁਹਾ. ਗੁਜ਼ਾਰਾ ਕਰਨਾ, ਨਿਰਬਾਹ ਕਰਨਾ*—ਪੇਟ ਪਾਲਣ ਲਈ ਇਨਸਾਨ ਨੂੰ ਕੋਈ ਨਾ ਕੋਈ ਕੰਮ ਕਰਨਾ ਹੀ ਪੈਂਦਾ ਹੈ।

**ਪੇਟ ਵਿਚ ਫੁਲਕਾ ਪੈਣਾ**—*ਮੁਹਾ. ਰੋਜ਼ੀ ਮਿਲਣਾ, ਰੋਟੀ ਮਿਲਣਾ*—ਸਾਰੇ ਦਿਨ ਦੀ ਕਰੜੀ ਮਿਹਨਤ ਪਿੱਛੋਂ ਗਰੀਬ ਆਦਮੀ ਦੇ ਪੇਟ ਵਿਚ ਕਿਤੇ ਫੁਲਕਾ ਪੈਂਦਾ ਹੈ।

**ਪੇਟੀ**—*ਇ. ਚਮੜੇ ਆਦਿ ਦਾ ਉਹ ਚੌੜਾ ਫੀਤਾ ਜਿਸ ਨੂੰ ਲੱਕ ਦੁਆਲੇ ਬੰਨ੍ਹਿਆ ਜਾਂਦਾ ਹੈ; ਵੱਡਾ ਟਰੰਕ*—ਮੇਰੇ ਚਾਚਾ ਜੀ ਪੈਂਟ ਦੇ ਉੱਪਰ ਪੇਟੀ ਬੰਨ੍ਹਦੇ ਹਨ; ਅਸੀਂ ਬਿਸਤਰੇ ਪੇਟੀ ਵਿਚ ਰਖਦੇ ਹਾਂ।

**ਪੇਟੂ**—*ਵਿ. ਬਹੁਤ ਖਾਣ ਵਾਲਾ*—ਪੇਟੂ ਹੋਣਾ ਸਿਹਤ ਲਈ ਹਾਨੀਕਾਰਕ ਹੈ।

**ਪੇਂਡੂ**—*ਵਿ. ਪਿੰਡ ਦਾ, ਪਿੰਡ ਨਾਲ ਸਬੰਧਤ; ਪਿੰਡ ਦਾ ਵਸਨੀਕ*—ਪੇਂਡੂ ਵਸੋਂ ਦੀ ਖੁਸ਼ਹਾਲੀ ਨਾਲ ਹੀ ਦੇਸ਼ ਤਰੱਕੀ ਕਰ ਸਕਦਾ ਹੈ; ਹੁਣ ਤਾਂ ਪੇਂਡੂ ਲੋਕਾਂ ਵਿਚ ਵੀ ਬੜੀ ਜਾਗ੍ਰਤੀ ਆ ਗਈ ਹੈ।

**ਪੇਪੜੀ**—*ਇ. ਕੰਨ ਦਾ ਹੇਠਲਾ ਗੋਲ ਤੇ ਨਰਮ ਭਾਗ; ਬੁਲ੍ਹਾਂ ਤੇ ਆਈ ਸਿਕਰੀ; ਸੁੱਕਣ ਜਾਂ ਸੁੰਗੜਨ ਨਾਲ ਜ਼ਮੀਨ ਦੀ ਉਤੋਂ ਹੋਈ ਤਹਿ*—ਕਾਂਟੇ ਕੰਨ ਦੀ ਪੇਪੜੀ ਵਿਚ ਪਾਏ ਜਾਂਦੇ ਹਨ; ਖੁਸ਼ਕ ਮੌਸਮ ਵਿਚ ਪੇਪੜੀ ਜੰਮਣ ਕਾਰਣ ਬੁਲ੍ਹ ਫਟ ਜਾਂਦੇ ਹਨ; ਸਲ੍ਹਾਬ ਕਾਰਣ ਕੰਧਾਂ ਤੇ ਸਫੈਦੀ ਦੀਆਂ ਪੇਪੜੀਆਂ ਬਣ ਜਾਂਦੀਆਂ ਹਨ।

**ਪੇੜਾ**—*ਪੁ. ਗੁੰਨ੍ਹੇ ਹੋਏ ਆਟੇ ਜਾਂ ਮੱਖਣ ਆਦਿ ਦਾ ਬਣਾਇਆ ਛੋਟਾ ਗੋਲਾ; ਖੋਏ ਵਿਚ ਖੰਡ ਮਿਲਾ ਕੇ ਬਣਾਈ ਇਕ ਕਿਸਮ ਦੀ ਮਿਠਾਈ*—ਪੇੜੇ ਬਹੁਤ ਵੱਡੇ ਨਾ ਕਰੋ, ਛੋਟੇ ਹੀ ਰੱਖਣ ਦਿਓ; ਮਥਰਾ ਦੇ ਪੇੜੇ ਬਹੁਤ ਮਸ਼ਹੂਰ ਹਨ।

**ਪੈਸਾ**—*ਪੁ. ਰੁਪਏ ਦਾ ਸੌਵਾਂ ਹਿੱਸਾ, ਤਾਂਬੇ ਦਾ ਪੁਰਾਣਾ ਸਿੱਕਾ, ਧਨ*—ਮੈਂ ਆਪਣੇ ਬੂਟ 45 ਰੁਪਏ 45 ਪੈਸੇ ਦੇ ਖਰੀਦੇ ਹਨ; ਰੁਪਏ ਦੇ ਪੁਰਾਣੇ 64 ਪੈਸੇ ਹੁੰਦੇ ਸਨ; ਪੈਸੇ ਵਾਲੇ ਦੀ ਹਰ ਥਾਂ ਇੱਜ਼ਤ ਹੁੰਦੀ ਹੈ।

**ਪੈਂਚਰ**—*ਪੁ. ਕਿਸੇ ਕਿੱਲ ਆਦਿ ਦੇ ਖੁਭ ਜਾਣ ਨਾਲ ਰਬੜ ਆਦਿ ਵਿਚ ਹੋਈ ਮੋਰੀ*—ਮੇਰੇ ਸਾਈਕਲ ਦੇ ਪਿਛਲੇ ਪਹੀਏ ਵਿਚ ਪੈਂਚਰ ਹੋ ਗਿਆ ਹੈ।

**ਪੈਂਟ**—*ਇ. ਅੰਗ੍ਰੇਜ਼ੀ ਢੰਗ ਦਾ ਇਕ ਤਰ੍ਹਾਂ ਦਾ ਪਜਾਮਾ*—ਸਾਡੇ ਸਕੂਲ ਦੀ ਵਰਦੀ ਖ਼ਾਕੀ ਰੰਗ ਦੀ ਪੈਂਟ ਅਤੇ ਸਫੈਦ ਕਮੀਜ਼ ਹੈ।

**ਪੈਠ**—*ਇ. ਰੋਹਬ, ਦਬਦਬਾ*—ਭਾਵੇਂ ਉਸ ਨੂੰ ਸਾਡੇ ਮੁਹੱਲੇ ਵਿਚ ਆਇਆ ਥੋੜ੍ਹਾ ਚਿਰ ਹੀ ਹੋਇਆ ਹੈ ਪਰ ਉਸ ਦੇ ਚੰਗੇ ਸਲੂਕ ਕਾਰਣ ਉਸ ਦੀ ਬੜੀ ਪੈਠ ਪੈ ਗਈ ਹੈ।

**ਪੈਡਲ**—*ਪੁ. ਸਾਈਕਲ ਆਦਿ ਦਾ ਉਹ ਹਿੱਸਾ ਜਿਸ ਉੱਤੇ ਪੈਰ ਰੱਖ ਕੇ ਉਸ ਨੂੰ ਚਲਾਉਂਦੇ ਹਨ*—ਮੇਰੇ ਸਾਈਕਲ ਦਾ ਪੈਡਲ ਬਦਲਣ ਵਾਲਾ ਹੈ।

**ਪੈਂਡਾ**—*ਪੁ. ਰਸਤਾ, ਰਾਹ; ਫ਼ਾਸਲਾ*—ਤੁਹਾਡਾ ਪਿੰਡ ਪਤਾ ਨਹੀਂ ਅਜੇ ਕਿੰਨੀ ਦੂਰ ਹੈ, ਪੈਂਡਾ ਮੁੱਕਣ ਵਿਚ ਹੀ ਨਹੀਂ ਆਉਂਦਾ; ਸਾਡੇ ਘਰ ਤੋਂ ਬਸ ਸਟੈਂਡ ਦਾ ਪੈਂਡਾ ਲਗਭਗ ਇਕ ਮੀਲ ਹੋਵੇਗਾ।

**ਪੈਂਤਰਾ, ਪੈਂਤੜਾ**—*ਪੁ. ਕੁਸ਼ਤੀ ਲੜਨ ਜਾਂ ਗਤਕੇ, ਤਲਵਾਰ ਆਦਿ ਦੇ ਵਾਰ ਕਰਨ ਸਮੇਂ ਕਿਸੇ ਵਿਸ਼ੇਸ਼ ਢੰਗ ਨਾਲ ਪੈਰ ਬਦਲਣ ਦੀ ਕਿਰਿਆ; ਚਲਾਕੀ ਨਾਲ ਭਰੀ ਹੋਈ ਚਾਲ*—ਅਜੇ ਤਾਂ ਮੈਂ ਗਤਕੇ ਦੇ ਮੁਢਲੇ ਪੈਂਤੜੇ ਹੀ ਸਿੱਖ ਰਿਹਾ ਹਾਂ; ਰਾਮ ਬੜਾ ਖ਼ਤਰਨਾਕ ਆਦਮੀ ਹੈ, ਤੂੰ ਉਸ ਦੇ ਪੈਂਤੜਿਆਂ ਤੋਂ ਬਚ ਕੇ ਰਹੀਂ।

**ਪੈਦਲ**—*ਵਿ. ਪੈਰੀਂ ਤੁਰਨ ਵਾਲਾ, ਬਿਨਾਂ ਸਵਾਰੀ ਤੋਂ ਜਾਣ ਵਾਲਾ*—ਵੱਡੇ ਵੱਡੇ ਸ਼ਹਿਰਾਂ ਵਿਚ ਪੈਦਲ ਲੋਕਾਂ ਦੇ ਤੁਰਨ ਲਈ ਸੜਕਾਂ ਦੇ ਦੋਹੀਂ ਪਾਸੀਂ ਪਟੜੀਆਂ ਬਣੀਆਂ ਹੁੰਦੀਆਂ ਹਨ।

*ਕ੍ਰਿ. ਵਿ. ਪੈਰਾਂ ਨਾਲ, ਪੈਰੀਂ*—ਇੰਨੀ ਦੂਰ ਪੈਦਲ ਜਾਣਾ ਮੁਸ਼ਕਲ ਹੈ, ਰਿਕਸ਼ਾ ਹੀ ਕਰ ਲਈਏ।

**ਪੈਦਾ**—*ਵਿ. ਜੰਮਿਆ; ਉਤਪੰਨ*—ਮੈਂ 1955 ਵਿਚ ਪੈਦਾ ਹੋਇਆ ਸੀ; ਐਤਕੀ ਝੋਨੇ ਦੀ ਭਰਪੂਰ ਫਸਲ ਪੈਦਾ ਹੋਈ ਹੈ।

**ਪੈਦਾਇਸ਼**—*ਇ. ਜਨਮ*—ਮੇਰੀ ਪੈਦਾਇਸ਼ ਪਾਕਿਸਤਾਨ ਦੀ ਹੈ।

**ਪੈਦਾ ਕਰਨਾ**—*ਮੁਹਾ. ਜਿਸ ਤਰ੍ਹਾਂ ਵੀ ਹੋ ਸਕੇ ਕਿਤੋਂ ਨਾ ਕਿਤੋਂ ਲਿਆਉਣਾ*—ਮੈਨੂੰ ਤਾਂ ਪੈਸੇ ਚਾਹੀਦੇ ਹਨ, ਜਿੱਥੋਂ ਮਰਜ਼ੀ ਪੈਦਾ ਕਰੋ।

**ਪੈਦਾਵਾਰ**—*ਇ. ਉਪਜ*—ਪੰਜਾਬ ਵਿਚ ਝੋਨੇ ਦੀ ਪੈਦਾਵਾਰ ਲਗਾਤਾਰ ਵਧ ਰਹੀ ਹੈ।

**ਪੈਨ**—*ਪੁ. ਇਕ ਪ੍ਰਕਾਰ ਦੀ ਕਲਮ ਜਿਸ ਵਿਚ ਸਿਆਹੀ ਭਰੀ ਜਾ ਸਕਦੀ ਹੈ ਅਤੇ ਜੇਬ ਵਿਚ ਰੱਖਿਆ ਜਾ ਸਕਦਾ ਹੈ; ਸਾਧਾਰਣ ਕਲਮ*—ਮੇਰੇ ਵੱਡੇ ਭਾਈ ਸਾਹਿਬ ਨੇ ਮੇਰੇ ਲਈ ਕੈਨੇਡਾ ਤੋਂ ਇਕ ਪੈਨ ਲਿਆਂਦਾ ਹੈ ; ਪੈਨ ਕਈ ਕਿਸਮਾਂ ਦੇ ਹੁੰਦੇ ਹਨ।

**ਪੈਨਸ਼ਨ**—*ਇ. ਸਰਕਾਰੀ ਕਰਮਚਾਰੀ ਦੇ ਰੀਟਾਇਰ ਹੋਣ ਤੇ ਉਸ ਨੂੰ ਸਰਕਾਰ ਵੱਲੋਂ ਦਿੱਤੀ ਜਾਣ ਵਾਲੀ ਮਾਹਵਾਰੀ ਰਕਮ*—ਮੇਰੇ ਪਿਤਾ ਜੀ ਨੂੰ 250 ਰੁਪਏ ਮਹੀਨਾ ਪੈਨਸ਼ਨ ਮਿਲਦੀ ਹੈ।

**ਪੈਮਾਇਸ਼**—*ਇ. ਨਾਪ, ਮਿਣਤੀ*—ਪਲਾਟ ਖਰੀਦਣ ਤੋਂ ਪਹਿਲਾਂ ਜ਼ਮੀਨ ਦੀ ਪੂਰੀ ਪੈਮਾਇਸ਼ ਕਰਵਾ ਲੈਣਾ।

**ਪੈਮਾਨਾ**—*ਪੁ. ਉਹ ਚੀਜ਼ ਜਿਸ ਨਾਲ ਕੁਝ ਨਾਪਿਆ ਜਾਵੇ;*—ਲੇਖਕਾਂ ਦੀ ਬੌਧਿਕ ਪੱਧਰ ਨੂੰ ਮਾਪਣ ਦਾ ਸਹੀ ਪੈਮਾਨਾ ਉਸਦੀਆਂ ਰਚਨਾਵਾਂ ਹੁੰਦੀਆਂ ਹਨ।

**ਪੈਰ**—*ਪੁ. ਸਰੀਰ ਦਾ ਉਹ ਅੰਗ ਜਿਸ ਨਾਲ ਚੱਲਿਆ ਜਾਂਦਾ ਹੈ*—ਸਾਨੂੰ ਨੰਗੇ ਪੈਰੀਂ ਨਹੀਂ ਚੱਲਣਾ ਚਾਹੀਦਾ।

**ਪੈਰ ਚੁੰਮਣਾ**—*ਮੁਹਾ. ਮਗਰੋਂ ਮਗਰ ਫਿਰਨਾ*—ਜਿਹੜਾ ਮਨੁੱਖ ਦ੍ਰਿੜਤਾ ਅਤੇ ਸਵੈ-ਵਿਸ਼ਵਾਸ ਨਾਲ ਕੰਮ ਕਰਦਾ ਹੈ, ਸਫ਼ਲਤਾ ਉਸ ਦੇ ਪੈਰ ਚੁੰਮਦੀ ਹੈ।

**ਪੈਰ ਪਾਉਣਾ**—*ਮੁਹਾ. ਕਿਸੇ ਦੇ ਘਰ ਜਾਣਾ*—ਜੇ ਤੂੰ ਮੇਰੀ ਗੱਲ ਨਾ ਮੰਨੀ ਤਾਂ ਮੈਂ ਤੇਰੇ ਘਰ ਪੈਰ ਨਹੀਂ ਪਾਉਣਾ।

**ਪੈਰ ਪੁੱਟਣਾ**—*ਮੁਹਾ. ਕਦਮ ਚੁੱਕਣਾ, ਤੁਰਨਾ*—ਮੈਂ ਇਨਾ ਥੱਕਿਆ ਹੋਇਆ ਹਾਂ ਕਿ ਪੈਰ ਪੁੱਟਣਾ ਵੀ ਮੁਸ਼ਕਲ ਹੋ ਗਿਆ ਹੈ।

**ਪੈਰਵੀ**—*ਇ. ਪਿੱਛੇ ਜਾਣ ਦਾ ਭਾਵ*—ਸਾਨੂੰ ਹਮੇਸ਼ਾ ਆਪਣੇ ਵੱਡੇ ਵਡੇਰਿਆਂ ਦੇ ਪਾਏ ਪੂਰਨਿਆਂ ਦੀ ਪੈਰਵੀ ਕਰਨੀ ਚਾਹੀਦੀ ਹੈ।

**ਪੈਰਾਸ਼ੂਟ**—*ਇ. ਉਡਦੇ ਹਵਾਈ ਜਹਾਜ਼ ਤੋਂ ਉੱਤਰਨ ਦਾ ਇਕ ਛਾਤਾ*—ਹਵਾਈ ਜਹਾਜ਼ ਦੇ ਕਰਮਚਾਰੀਆਂ ਨੂੰ ਪੈਰਾਸ਼ੂਟ ਦੁਆਰਾ ਧਰਤੀ ਤੇ ਉੱਤਰਨ ਦੀ ਸਿਖਲਾਈ ਦਿਤੀ ਜਾਂਦੀ ਹੈ।

**ਪੈਰਾਂ ਤੇ ਪਾਣੀ ਨਾ ਪੈਣ ਦੇਣਾ**—*ਮੁਹਾ. ਕੋਈ ਪੇਸ਼ ਨਾ ਚੱਲਣ ਦੇਣਾ*—ਉਹ ਬੜਾ ਚਲਾਕ ਆਦਮੀ ਹੈ, ਉਸਨੇ ਗ਼ਲਤੀ ਕਰਕੇ ਵੀ ਪੈਰਾਂ ਤੇ ਪਾਣੀ ਨਹੀਂ ਪੈਣ ਦੇਣਾ।

**ਪੈਰੋਕਾਰ**—*ਵਿ. ਕਿਸੇ ਧਰਮ ਜਾਂ ਮਤ ਦਾ ਅਨੁਯਾਈ, ਚੇਲਾ, ਮੁਰੀਦ*—ਮਹਾਤਮਾ ਬੁੱਧ ਨੇ ਬੁੱਧ ਧਰਮ ਦੇ ਪ੍ਰਚਾਰ ਦੁਆਰਾ ਬਹੁਤ ਸਾਰੇ ਪੈਰੋਕਾਰ ਬਣਾ ਲਏ।

**ਪੈਲ**—*ਇ. ਖ਼ੁਸ਼ੀ ਵਿਚ ਆਕੇ ਮੋਰ ਦੇ ਖੰਭ ਖਿਲਾਰਨ ਦੀ ਕਿਰਿਆ*—ਮੋਰ ਖੁਸ਼ੀ ਵਿਚ ਆਕੇ ਪੈਲਾਂ ਪਾਉਣ ਲੱਗ ਪੈਂਦਾ ਹੈ।

**ਪੈਲਾਂ ਪਾਉਣਾ**—*ਮੁਹਾ. ਖ਼ੁਸ਼ੀ ਨਾਲ ਨੱਚਣਾ, ਬਹੁਤ ਖ਼ੁਸ਼ ਹੋਣਾ*—ਅੱਜ ਕੋਈ ਖਾਸ ਗੱਲ ਲਗਦੀ ਹੈ ਜਿਹੜਾ ਤੂੰ ਪੈਲਾਂ ਪਾ ਰਿਹਾ ਹੈਂ।

**ਪੈਲੀ**—*ਇ. ਖੇਤ, ਖੇਤੀ, ਫ਼ਸਲ*—ਅਸੀਂ ਆਪਣੀਆਂ ਪੈਲੀਆਂ ਵਿਚ ਟਿਊਬਵੈੱਲ ਲਗਾਇਆ ਹੋਇਆ ਹੈ; ਕਈ ਜ਼ਿਲ੍ਹਿਆਂ ਵਿਚ ਹੜ੍ਹਾਂ ਕਾਰਣ ਸਾਉਣੀ ਦੀ ਪੈਲੀ ਨੂੰ ਬੜਾ ਨੁਕਸਾਨ ਪੁੱਜਾ ਹੈ।

**ਪੈੜ**—*ਇ. ਪੈਰ ਜਾਂ ਖੁਰਾਂ ਦਾ ਨਿਸ਼ਾਨ*—ਪੁਲਿਸ ਚੋਰ ਦਾ ਪਿੱਛਾ ਉਸ ਦੀਆਂ ਪੈੜਾਂ ਤੋਂ ਕਰਦੀ ਹੈ।

**ਪੋਈਆ**—*ਪੁ. ਘੋੜੇ ਦੀ ਤਿਖੀ ਚਾਲ*—ਘੋੜਾ ਪੋਈਏ ਪੈ ਗਿਆ ਹੈ, ਹੁਣ ਤਾਂ ਜਲਦੀ ਹੀ ਪਹੁੰਚ ਜਾਵਾਂਗੇ।

**ਪੋਈਏ ਪੋਈਏ**—*ਕ੍ਰਿ. ਵਿ. ਹੌਲੀ ਹੌਲੀ*—ਬੱਚੇ ਨੇ ਪੋਈਏ ਪੋਈਏ ਤੁਰ ਕੇ ਮਾਂ ਨੂੰ ਜਾ ਕੇ ਝੱਟ ਜੱਫੀ ਪਾ ਲਈ।

**ਪੋਸਤ**—*ਪੁ. ਅਫੀਮ ਦਾ ਪੌਦਾ ਤੇ ਉਸਦਾ ਛਿਲਕਾ ਆਦਿ*—ਪੋਸਤ ਪੀਣ ਦਾ ਝੱਸ ਬੜਾ ਭੈੜਾ ਹੁੰਦਾ ਹੈ।

**ਪੋਸਤੀ**—*ਵਿ. ਪੋਸਤ ਪੀਣ ਵਾਲਾ, ਅਮਲੀ*—ਪੋਸਤੀ ਵਿਅਕਤੀ ਨੂੰ ਪੋਸਤ ਨਾ ਮਿਲਣ ਤੇ ਤੋੜ ਲੱਗ ਜਾਂਦੀ ਹੈ।

**ਪੋਚ**—*ਪੁ. ਨਸਲ*—ਅੱਜ ਕਲ੍ਹ ਦਾ ਨਵਾਂ ਪੋਚ ਪੁਰਾਣੇ ਰਸਮਾਂ ਰਿਵਾਜਾਂ ਵਿਚ ਬਹੁਤ ਘੱਟ ਵਿਸ਼ਵਾਸ ਰਖਦਾ ਹੈ।

**ਪੋਚਣਾ**—*ਕ੍ਰਿ. ਸਕ. ਪਾਂਡੂ, ਗਾਚਣੀ ਆਦਿ ਦਾ ਪੋਚਾ ਮਾਰਨਾ*—ਲਿਖਣ ਤੋਂ ਪਹਿਲਾਂ ਫੱਟੀ ਨੂੰ ਚੰਗੀ ਤਰ੍ਹਾਂ ਪੋਚਣਾ ਚਾਹੀਦਾ ਹੈ।

**ਪੋਚਾ**—*ਪੁ. ਉਹ ਕੱਪੜਾ ਜਿਸ ਨਾਲ ਫਰਸ਼ ਆਦਿ ਨੂੰ ਸਾਫ ਕੀਤਾ ਜਾਂਦਾ ਹੈ*—ਫਰਸ਼ ਬੜਾ ਗੰਦਾ ਹੋ ਗਿਆ ਹੈ, ਪੋਚੇ ਨਾਲ ਸਾਫ ਕਰ ਦਿਉ।

**ਪੋਟਲੀ**—*ਇ. ਨਿੱਕੀ ਗੰਢ, ਗਠੜੀ*—ਸਾਰੇ ਸਾਮਾਨ ਦੀ ਇਕ ਪੋਟਲੀ ਬਣਾ ਦਿਉ ਤਾਂ ਜੋ ਵਿਚੋਂ ਕੁਝ ਡਿੱਗੇ ਨਾ।

**ਪੋਟਾ**—*ਪੁ. ਉਂਗਲੀ ਦੇ ਤਿੰਨ ਹਿੱਸਿਆਂ ਵਿਚੋਂ ਇਕ ਹਿੱਸਾ*—ਉਸੰਡ੍ਰੀ ਕਰਦੇ ਹੋਏ ਮੇਰੇ ਪੋਟੇ ਵਿਚ ਸੂਈ ਚੁਭ ਗਈ ਹੈ।

**ਪੋਠੋਹਾਰੀ**—*ਇ. ਪੋਠੋਹਾਰ ਦੀ ਬੋਲੀ*—ਪੋਠੋਹਾਰੀ ਪੰਜਾਬੀ ਭਾਸ਼ਾ ਦੀ ਉਪਬੋਲੀ ਹੈ।

**ਪੋਣਾ**—*ਪੁ. ਰੋਟੀਆਂ ਵਲ੍ਹੇਟਣ ਵਾਲਾ ਕੱਪੜੇ ਦਾ ਛੋਟਾ ਟੁਕੜਾ; ਸਰੋਵਰ ਦੇ ਕਿਨਾਰੇ ਤੇ ਇਸਤਰੀਆਂ ਦੇ ਨਹਾਉਣ ਲਈ ਬਣਿਆ ਓਹਲਾ*—ਰੋਟੀਆਂ ਨੂੰ ਸੁੱਕਣ ਤੋਂ ਬਚਾਉਣ ਲਈ ਪੋਣੇ ਵਿਚ ਲਪੇਟਿਆ ਜਾਂਦਾ ਹੈ; ਧਾਰਮਕ ਸਥਾਨਾਂ ਤੇ ਇਸਤਰੀਆਂ ਦੇ ਇਸ਼ਨਾਨ ਕਰਨ ਲਈ ਪੋਣੇ ਬਣੇ ਹੁੰਦੇ ਹਨ।

**ਪੋਣੀ**—*ਇ. ਪੁਣਨ ਵਾਲੀ ਛਾਣਨੀ*—ਚਾਹ ਪੋਣੀ ਦੁਆਰਾ ਪੁਣ ਕੇ ਪੀਤੀ ਜਾਂਦੀ ਹੈ।

**ਪੋਤੜਾ**—*ਪੁ. ਨਵਜੰਮੇ ਬੱਚੇ ਨੂੰ ਬੰਨ੍ਹਿਆ ਜਾਣ ਵਾਲਾ ਤਿਕੋਨਾ ਕੱਪੜਾ*—ਮਾਵਾਂ ਅਕਸਰ ਬਹੁਤ ਛੋਟੇ ਬੱਚਿਆਂ ਨੂੰ ਪੋਤੜੇ ਹੀ ਬੰਨ੍ਹਦੀਆਂ ਹਨ।

**ਪੋਤੜਿਆਂ ਤਕ ਦਾ ਜਾਣੂ ਹੋਣਾ**—*ਮੁਹਾ. ਕਿਸੇ ਬਾਰੇ ਪੂਰੀ ਜਾਣਕਾਰੀ ਰੱਖਣਾ*—ਪੁਰਾਣੀ ਸਾਂਝ ਹੋਣ ਕਾਰਣ ਦੋਵੇਂ ਦੋਸਤ ਇਕ ਦੂਜੇ ਦੇ ਪੋਤੜਿਆਂ ਤਕ ਦੇ ਜਾਣੂ ਹਨ।

**ਪੋਥੀ**—*ਇ. ਪੁਸਤਕ, ਕਿਤਾਬ; ਧਾਰਮਕ ਗ੍ਰੰਥ*—ਪੰਜਾਬੀ ਦੀ ਪੰਜਵੀਂ ਪੋਥੀ ਇਸ ਸਾਲ ਬਦਲ ਗਈ ਹੈ; ਸਾਨੂੰ ਪੋਥੀ ਰੁਮਾਲ ਵਿਚ ਲਪੇਟ ਕੇ ਰੱਖਣੀ ਚਾਹੀਦੀ ਹੈ।

**ਪੋਰੀ**—*ਇ. ਉਂਗਲੀ, ਗੰਨੇ, ਬਾਂਸ ਆਦਿ ਦੀਆਂ ਦੋ ਗੰਢਾਂ ਦਾ ਵਿਚਕਾਰਲਾ ਹਿੱਸਾ*—ਮਸ਼ੀਨ ਵਿਚ ਆ ਜਾਣ ਕਰਕੇ ਉਸ ਦੀ ਉਂਗਲੀ ਦੀ ਉੱਪਰਲੀ ਪੋਰੀ ਕੱਟੀ ਗਈ ਹੈ।

**ਪੋਲਾ**—*ਵਿ. ਵਿਚੋਂ ਖ਼ਾਲੀ; ਨਰਮ*—ਬਾਂਸ ਅੰਦਰੋਂ ਪੋਲਾ ਹੁੰਦਾ ਹੈ; ਅਚਾਰ ਲਈ ਅੰਬ ਸਖ਼ਤ ਹੋਣ, ਪੋਲੇ ਨਾ ਲਿਆਉਣਾ।

**ਪੋਲੋ**—*ਇ. ਇਕ ਤਰ੍ਹਾਂ ਦੀ ਖੇਡ ਜਿਹੜੀ ਲੱਕੜੀ ਦੀ ਗੇਂਦ ਅਤੇ ਲੰਮੇ ਡੰਡੇ ਨਾਲ ਘੋੜੇ ਤੇ ਚੜ੍ਹ ਕੇ ਖੇਡੀ ਜਾਂਦੀ ਹੈ*—ਲੋਕ ਪੋਲੋ ਦਾ ਮੈਚ ਵੇਖ ਰਹੇ ਹਨ।

**ਪੌਂਚਾ**—*ਪੁ. ਸ਼ੇਰ, ਕੁੱਤੇ, ਬਿੱਲੀ, ਬਾਜ਼ ਆਦਿ ਦਾ ਪੰਜਾ; ਪਜਾਮੇ ਸਲਵਾਰ ਆਦਿ ਦੀ ਲੱਤ ਦੀ ਮੂਹਰੀ*—ਬਿੱਲੀ ਨੇ ਚੂਹੇ ਨੂੰ ਆਪਣੇ ਪੌਂਚੇ ਨਾਲ ਫੜ ਲਿਆ ਹੈ, ਸਲਵਾਰਾਂ ਅਤੇ ਪੈਂਟਾਂ ਦੇ ਪੌਂਚਿਆਂ ਦਾ ਰਿਵਾਜ ਨਿੱਤ ਬਦਲਦਾ ਰਹਿੰਦਾ ਹੈ।

**ਪੌਂਡ**—*ਪੁ. ਸੋਨੇ ਦਾ ਇਕ ਸਿੱਕਾ; ਇਕ ਤੋਲ ਜਿਹੜਾ 454 ਗ੍ਰਾਮ ਦੇ ਬਰਾਬਰ ਹੁੰਦਾ ਹੈ*—ਉਸ ਨੇ ਲੜਕੀ ਦੇ ਸ਼ਗਨ ਵਿਚ ਮੁੰਡੇ ਨੂੰ ਪੰਜ ਪੌਂਡ ਦਿੱਤੇ ਹਨ; ਉੱਨ ਪੌਂਡਾਂ ਦੇ ਹਿਸਾਬ ਵਿਕਦੀ ਹੈ।

**ਪੌਣ**—*ਇ. ਹਵਾ, ਵਾਯੂ*—ਅੱਜ ਬੱਦਲਾਂ ਕਰਕੇ ਬੜੀ ਠੰਢੀ ਪੌਣ ਚੱਲ ਰਹੀ ਹੈ।

**ਪੌਣ ਪਾਣੀ**—*ਪੁ. ਜਲਵਾਯੂ*—ਪੰਜਾਬ ਦਾ ਪੌਣ ਪਾਣੀ ਗਰਮੀਆਂ ਵਿਚ ਬਹੁਤ ਗਰਮ ਅਤੇ ਸਰਦੀਆਂ ਵਿਚ ਬਹੁਤ ਠੰਡਾ ਹੁੰਦਾ ਹੈ।

**ਪੌਣਾ**—*ਵਿ. ਕਿਸੇ ਇਕ ਚੀਜ਼ ਦੇ ਚਾਰ ਹਿੱਸਿਆਂ ਵਿਚੋਂ ਤਿੰਨ ਹਿੱਸੇ*—ਪੌਣੇ ਘੰਟੇ ਵਿਚ ਪੰਤਾਲੀ ਮਿੰਟ ਹੁੰਦੇ ਹਨ।

**ਪੌਦ**—*ਇ. ਪਨੀਰੀ*—ਗੰਢਿਆਂ ਦੀ ਥੋੜ੍ਹੀ ਪੌਦ ਲਿਆ ਕੇ ਘਰ ਵਿਚ ਲਾ ਦਿਉ।

**ਪੌਦਾ**—*ਪੁ. ਛੋਟੇ ਆਕਾਰ ਦਾ ਬੂਟਾ*—ਅਸੀਂ ਆਪਣੇ ਘਰ ਕਈ ਫੁੱਲਾਂ ਦੇ ਪੌਦੇ ਲਾਏ ਹੋਏ ਹਨ।

**ਪੌੜੀ**—*ਇ. ਕਿਸੇ ਉੱਪਰਲੀ ਥਾਂ ਤੇ ਚੜ੍ਹਨ ਲਈ ਇੱਟਾਂ, ਲੱਕੜ ਆਦਿ*

ਦਾ ਬਣਿਆ ਢਾਂਚਾ; ਪੌੜੀ ਦਾ ਡੰਡਾ, ਚੜ੍ਹੀ ਆਦਿ—ਅਸੀਂ ਚੁਬਾਰੇ ਤੇ ਚੜ੍ਹਨ ਲਈ ਲੱਕੜ ਦੀ ਪੌੜੀ ਲਾਈ ਹੋਈ ਹੈ; ਅੱਜ ਬੱਚਾ ਧੁਰ ਉਪਰਲੀ ਪੌੜੀ ਤੋਂ ਡਿੱਗ ਪਿਆ ਸੀ ਪਰ ਬਚਾ ਹੋ ਗਿਆ।

## ਫ

**ਫਸਣਾ**—*ਕ੍ਰਿ. ਅਕ. ਜਾਲ ਵਿਚ ਆਉਣਾ, ਕਿਸੇ ਮਾਮਲੇ ਵਿਚ ਉਲਝਣਾ*—ਚੂਹਾ ਪਿੰਜਰੇ ਵਿਚ ਫਸ ਗਿਆ ਹੈ; ਤੈਨੂੰ ਇਸ ਝਗੜੇ ਵਿਚ ਫਸਣ ਦੀ ਕੀ ਲੋੜ ਸੀ।

**ਫਸਲ**—*ਇ. ਤਿਆਰ ਜਾਂ ਪੱਕੀ ਖੇਤੀ; ਪੈਦਾਵਾਰ*—ਵਿਸਾਖੀ ਤੇ ਹਾੜ੍ਹੀ ਦੀ ਫਸਲ ਦੀ ਵਾਢੀ ਸ਼ੁਰੂ ਹੋ ਜਾਂਦੀ ਹੈ; ਵਧੇਰੀ ਫ਼ਸਲ ਲਈ ਖਾਦਾਂ ਦੀ ਵਰਤੋਂ ਬੜੀ ਜ਼ਰੂਰੀ ਹੈ।

**ਫਸਾਉਣਾ**—*ਕ੍ਰਿ. ਸਕ. ਜਾਲ ਵਿਚ ਲਿਆਉਣਾ; ਕਿਸੇ ਮਾਮਲੇ ਵਿਚ ਉਲਝਾਉਣਾ*—ਮਛੇਰੇ ਮੱਛੀਆਂ ਨੂੰ ਫਸਾਉਣ ਲਈ ਦਰਿਆ ਵਿਚ ਜਾਲ ਸੁੱਟਦੇ ਹਨ; ਤੂੰ ਤਾਂ ਮੈਨੂੰ ਇਸ ਝਗੜੇ ਵਿਚ ਐਵੇਂ ਹੀ ਫਸਾ ਲਿਆ ਹੈ।

**ਫਸਾਦ**—*ਪੁ. ਲੜਾਈ, ਪੁਆੜਾ, ਝਗੜਾ*—ਅੱਜ ਸ਼ਹਿਰ ਵਿਚ ਫਸਾਦ ਨੂੰ ਰੋਕਣ ਲਈ ਪੁਲਿਸ ਦੀ ਗਸ਼ਤ ਤੇਜ਼ ਕਰ ਦਿੱਤੀ ਗਈ ਹੈ; ਤੂੰ ਤਾਂ ਮੇਰੇ ਲਈ ਨਿੱਤ ਕੋਈ ਨਾ ਕੋਈ ਨਵਾਂ ਫਸਾਦ ਖੜ੍ਹਾ ਕਰੀ ਰਖਦਾ ਏਂ।

**ਫਸਾਦੀ**—*ਵਿ. ਪੁ. ਫਸਾਦ ਕਰਨ ਵਾਲਾ*—ਫਸਾਦੀ ਲੋਕਾਂ ਕਾਰਣ ਸਮਾਜ ਵਿਚ ਰਹਿਣ ਵਾਲੇ ਆਮ ਲੋਕਾਂ ਦਾ ਜੀਣਾ ਵੀ ਕਠਿਨ ਹੋ ਜਾਂਦਾ ਹੈ।

**ਫਸੀਲ**—*ਇ. ਕਿਲ੍ਹੇ ਜਾਂ ਨਗਰ ਦੇ ਆਲੇ ਦੁਆਲੇ ਰੱਖਿਆ ਲਈ ਬਣਾਈ ਉੱਚੀ ਕੰਧ*—ਪਹਿਲਾਂ ਪਹਿਲ ਦੁਸ਼ਮਣ ਤੋਂ ਬਚਾ ਲਈ ਸ਼ਹਿਰ ਦੁਆਲੇ ਫਸੀਲਾਂ ਬਣਾਈਆਂ ਜਾਂਦੀਆਂ ਸਨ।

**ਫਹਿਆ**—*ਪੁ. ਰੂੰ ਦਾ ਫੰਬਾ*—ਜ਼ਖ਼ਮ ਨੂੰ ਸਾਫ਼ ਕਰਨ ਲਈ ਸਾਫ਼ ਫਹਿਆ ਵਰਤਣਾ ਚਾਹੀਦਾ ਹੈ।

**ਫਹੁੜਾ**—*ਪੁ. ਕਹੀ ਦੀ ਸ਼ਕਲ ਦਾ ਬਣਿਆ ਹੋਇਆ ਲੱਕੜ ਦਾ ਇਕ ਸੰਦ*—ਫਹੁੜਾ ਡੰਗਰਾਂ ਦਾ ਗੋਹਾ ਆਦਿ ਹਟਾਉਣ ਦੇ ਕੰਮ ਆਉਂਦਾ ਹੈ।

**ਫਹੁੜੀ**—*ਇ. ਬਸਾਖੀ, ਫੱਟੀ*—ਲੰਗੜੇ ਵਿਅਕਤੀ ਨੂੰ ਫਹੁੜੀ ਦਾ ਹੀ ਸਹਾਰਾ ਹੁੰਦਾ ਹੈ।

**ਫੱਕ**—*ਇ. ਮਸ਼ੀਨ ਵਿਚ ਛੱਡਣ ਤੋਂ ਮਗਰੋਂ ਨਿਕਲੇ ਛੱਲੇ ਦੇ ਬਰੀਕ ਛਿਲਕੇ*—ਫੱਕ ਬਾਲਣ ਦੇ ਕੰਮ ਆਉਂਦੀ ਹੈ।

**ਫੱਕਣਾ**—*ਕ੍ਰਿ. ਸਕ. ਹੱਥ ਦੀ ਤਲੀ ਤੇ ਕੋਈ ਚੀਜ਼ ਰੱਖ ਕੇ ਇੱਕੋ ਵਾਰੀ ਮੂੰਹ ਵਿਚ ਪਾਉਣਾ*—ਦਵਾਈ ਜ਼ਰਾ ਕੌੜੀ ਹੈ, ਫੱਕ ਕੇ ਉੱਤੋਂ ਦੀ ਕਾਫ਼ੀ ਪਾਣੀ ਪੀ ਲੈਣਾ।

**ਫੱਕਰ**—*ਪੁ. ਬੇਪਰਵਾਹ ਆਦਮੀ*—ਮਹਿੰਦਰ ਦਾ ਪਿਤਾ ਤਾਂ ਫੱਕਰ ਤਬੀਅਤ ਦਾ ਆਦਮੀ ਹੈ।

**ਫੱਕੜ ਤੋਲਣਾ**—*ਮੁਹਾ. ਝੂਠ ਬੋਲਣਾ, ਗੱਪ ਮਾਰਨਾ*—ਉਸ ਨੂੰ ਤਾਂ ਸ਼ੁਰੂ ਤੋਂ ਹੀ ਫੱਕੜ ਤੋਲਣ ਦੀ ਆਦਤ ਹੈ।

**ਫੱਕਾ**—*ਪੁ. ਕਿਸੇ ਸੁੱਕੀ ਚੀਜ਼ ਨੂੰ ਤਲੀ ਤੇ ਰੱਖ ਕੇ ਇਕੋ ਵਾਰ ਮੂੰਹ ਵਿਚ ਪਾਉਣ ਦੀ ਕਿਰਿਆ*—ਰੋਟੀ ਤੋਂ ਪਿੱਛੋਂ ਸ਼ੱਕਰ ਦਾ ਫੱਕਾ ਮਾਰਨਾ ਲਾਭਦਾਇਕ ਹੁੰਦਾ ਹੈ।

**ਫੱਕੀ**—*ਇ. ਪੀਸ ਕੇ ਬਣਾਈ ਹੋਈ ਫੱਕਣ ਵਾਲੀ ਚੀਜ਼*—ਹਕੀਮ ਦੀ ਦਿੱਤੀ ਹੋਈ ਫੱਕੀ ਨਾਲ ਮਰੀਜ਼ ਦੀ ਢਿੱਡ ਪੀੜ ਠੀਕ ਹੋ ਗਈ।

**ਫ਼ਕੀਰ**—*ਪੁ. ਸਾਧੂ, ਸੰਤ, ਮੰਗਤਾ*—ਸਾਈਂ ਮੀਆਂ ਮੀਰ ਲਾਹੌਰ ਦੇ ਇਕ ਪ੍ਰਸਿੱਧ ਫਕੀਰ ਹੋਏ ਹਨ; ਬਾਹਰ ਫ਼ਕੀਰ ਖੜ੍ਹਾ ਹੈ, ਉਸ ਨੂੰ ਥੋੜ੍ਹਾ ਆਟਾ ਪਾ ਦਿਉ।

**ਫ਼ਕੀਰੀ**—*ਵਿ. ਫ਼ਕੀਰ ਦਾ, ਫ਼ਕੀਰ ਵਰਗਾ*—ਬਾਬਾ ਬੁੱਲ੍ਹੇ ਸ਼ਾਹ ਬਚਪਨ ਤੋਂ ਹੀ ਫ਼ਕੀਰੀ ਸੁਭਾ ਦੇ ਸਨ।

*ਇ. ਫ਼ਕੀਰ ਹੋਣ ਦਾ ਭਾਵ*—ਫ਼ਕੀਰ ਬਣਨਾ ਤਾਂ ਸੌਖਾ ਹੈ ਪਰ ਫਕੀਰੀ ਨਿਭਾਉਣੀ ਬੜੀ ਔਖੀ ਹੈ।

**ਫ਼ਖ਼ਰ**—*ਪੁ. ਮਾਣ, ਨਾਜ਼*—ਦੇਸ਼ ਦੇ ਸ਼ਹੀਦਾਂ ਤੇ ਸਾਰੀ ਕੌਮ ਨੂੰ ਫ਼ਖ਼ਰ ਹੈ।

**ਫ਼ਜ਼ੂਲ**—*ਵਿ. ਨਿਰਰਥਕ; ਵਾਧੂ*—ਸਾਨੂੰ ਜਿੱਥੋਂ ਤਕ ਹੋ ਸਕੇ ਫ਼ਜ਼ੂਲ ਖ਼ਰਚ ਤੋਂ ਬਚਣਾ ਚਾਹੀਦਾ ਹੈ, ਕੰਮ ਦੀ ਗੱਲ ਕਰ ਫ਼ਜ਼ੂਲ ਗੱਲ ਕਰਨ ਦੀ ਲੋੜ ਨਹੀਂ।

**ਫਟਕਣਾ**—*ਕ੍ਰਿ. ਸਕ. ਛੱਟਣਾ, ਛੱਟਣਾ*—ਪਿਹਾਉਣ ਤੋਂ ਪਹਿਲਾਂ ਅਨਾਜ ਨੂੰ ਚੰਗੀ ਤਰ੍ਹਾਂ ਫਟਕਣਾ ਚਾਹੀਦਾ ਹੈ।

**ਫਟਣਾ**—*ਕ੍ਰਿ. ਅਕ. ਪਾਟਣਾ; ਪਟਾਕੇ ਬੰਬ ਆਦਿ ਦਾ ਚੱਲਣਾ; ਦੁੱਧ ਦਾ ਫਿੱਟਣਾ*—ਅੱਜ ਸਾਈਕਲ ਵਿਚ ਅੜ ਕੇ ਮੇਰੀ ਪਤਲੂਣ ਫਟ ਗਈ ਹੈ; ਅਜੇ ਪਟਾਕਾ ਫਟਿਆ ਨਹੀਂ, ਕੋਲ ਨਾ ਜਾਣਾ; ਜੇ ਦੁੱਧ ਫਟ ਗਿਆ ਹੈ ਤਾਂ ਪਨੀਰ ਬਣਾ ਲਉ।

**ਫੱਟਾ**—*ਪੁ. ਲੱਕੜੀ ਦਾ ਚੀਰਿਆ ਹੋਇਆ ਵਧੇਰੇ ਲੰਮਾ ਪਰ ਘੱਟ ਚੌੜਾ ਅਤੇ ਥੋੜ੍ਹਾ ਮੋਟਾ ਟੁਕੜਾ; ਲੱਕੜੀ ਜਾਂ ਲੋਹੇ ਆਦਿ ਦਾ ਉਹ ਤਖ਼ਤਾ ਜਿਸ ਉੱਤੇ ਕਿਸੇ ਦੁਕਾਨ ਜਾਂ ਆਦਮੀ ਦਾ ਨਾਂ ਲਿਖਿਆ ਹੁੰਦਾ ਹੈ*—ਸ਼ਤੀਰੀਆਂ ਦੇ ਫੱਟੇ ਬਣਦੇ ਹਨ; ਦੁਕਾਨ ਦਾ ਫੱਟਾ ਪੁਰਾਣਾ ਹੋ ਗਿਆ ਹੈ, ਇਸ ਨੂੰ ਬਦਲ ਦਿਉ।

**ਫਟਾ ਫਟ**—*ਕ੍ਰਿ. ਵਿ. ਛੇਤੀ, ਜਲਦੀ; ਫੁਰਤੀ ਨਾਲ, ਤੇਜ਼ੀ ਨਾਲ*—ਨੌਕਰ ਨੂੰ ਫਟਾ ਫਟ ਬਜ਼ਾਰ ਭੇਜੋ ਪਰਾਹੁਣੇ ਆ ਗਏ ਹਨ; ਸਾਡਾ ਨੌਕਰ ਬੜਾ ਫੁਰਤੀਲਾ ਹੈ, ਕੰਮ ਫਟਾ-ਫਟ ਮੁਕਾ ਲੈਂਦਾ ਹੈ।

**ਫੰਡ**—*ਪੁ. ਜਮ੍ਹਾਂ ਹੋਈ ਰਕਮ*—ਤੁਹਾਡੀ ਸੰਸਥਾ ਪਾਸ ਇਸ ਸਮੇਂ ਕਿੰਨਾ ਫੰਡ ਹੈ?

**ਫੰਡਣਾ**—*ਕ੍ਰਿ. ਸਕ. ਮਾਰਨਾ, ਕੁੱਟਣਾ*—ਅਧਿਆਪਕ ਨੂੰ ਕਈ ਵਾਰ ਸ਼ਰਾਰਤੀ ਬੱਚਿਆਂ ਨੂੰ ਫੰਡਣਾ ਵੀ ਪੈਂਦਾ ਹੈ।

**ਫੰਡਰ**—*ਇ. ਦੁੱਧੋਂ ਸੁੱਕੀ ਗਾਂ ਜਾਂ ਮੱਝ*—ਫੰਡਰ ਪਸ਼ੂਆਂ ਦੀ ਕੋਈ ਚੰਗੀ ਤਰ੍ਹਾਂ ਸੰਭਾਲ ਨਹੀਂ ਕਰਦਾ।

**ਫਣ**—*ਪੁ. ਕੁਝ ਕੁ ਸੱਪਾਂ ਦੇ ਸਿਰ ਦਾ ਉਹ ਰੂਪ ਜਿਹੜਾ ਫੈਲ ਜਾਂਦਾ ਹੈ*—ਆਮ ਕਰਕੇ ਸੱਪ ਗੁੱਸੇ ਵਿਚ ਆ ਕੇ ਆਪਣਾ ਫਣ ਫੈਲਾ ਲੈਂਦਾ ਹੈ।

**ਫ਼ਣੀਅਰ**—ਵਿ. ਫਣ ਵਾਲਾ—ਫ਼ਣੀਅਰ ਸੱਪ ਦਾ ਡੰਗਿਆ ਆਦਮੀ ਮੁਸ਼ਕਲ ਨਾਲ ਹੀ ਬਚਦਾ ਹੈ।

ਪੁ. ਫਣ ਵਾਲਾ ਸੱਪ—ਮਦਾਰੀ ਦੇ ਬੀਨ ਵਜਾਉਣ ਦੀ ਦੇਰ ਸੀ ਕਿ ਫ਼ਣੀਅਰ ਆਪਣਾ ਫਣ ਫੈਲਾ ਕੇ ਝੂਮਣ ਲੱਗ ਪਿਆ।

**ਫ਼ਤਹਿ**—ਇ. ਜਿੱਤ—ਪਰਮਾਤਮਾ ਕਰੇ ਤੇਰੀ ਇਸ ਕੰਮ ਵਿੱਚ ਫ਼ਤਹਿ ਹੋਵੇ।

**ਫਤੂਹੀ**—ਇ. ਬਿਨਾ ਬਾਹਾਂ ਦੀ ਜਾਂ ਛੋਟੀ ਜਾਕਟ, ਵਾਸਕਟ—ਸਰਦੀਆਂ ਵਿਚ ਕਈ ਲੋਕ ਫਤੂਹੀ ਪਾਉਂਦੇ ਹਨ।

**ਫ਼ਤੂਰ**—ਪੁ. ਫ਼ਸਾਦ, ਲੜਾਈ; (ਦਿਮਾਗ਼ ਆਦਿ ਵਿਚ) ਖ਼ਰਾਬੀ, ਨੁਕਸ—ਗੱਲ ਮਾਮੂਲੀ ਸੀ ਪਰ ਉਨ੍ਹਾਂ ਨੇ ਐਵੇਂ ਹੀ ਇਨਾ ਫ਼ਤੂਰ ਖੜ੍ਹਾ ਕਰ ਦਿੱਤਾ ਹੈ; ਇਨ੍ਹੀਂ ਦਿਨੀਂ ਉਸ ਦੇ ਦਿਮਾਗ਼ ਵਿਚ ਕੁਝ ਫ਼ਤੂਰ ਆਇਆ ਜਾਪਦਾ ਹੈ।

**ਫੰਦਾ**—ਪੁ. ਫਾਹੀ, ਜਾਲ—ਸ਼ਿਕਾਰੀ ਪੰਛੀਆਂ ਨੂੰ ਫੰਦਾ ਲਾ ਕੇ ਫਸਾ ਲੈਂਦੇ ਹਨ।

**ਫੱਫ ਕੁੱਟਣ, ਫੱਫੇ ਕੁੱਟਣੀ**—ਇ. ਉਹ ਜਨਾਨੀ ਜਿਸ ਦੇ ਦਿਲ ਵਿਚ ਤਾਂ ਨਫ਼ਰਤ ਹੋਵੇ ਪਰ ਬਾਹਰੋਂ ਪਿਆਰ ਜਤਾਵੇ—ਉਸ ਦੀ ਮਤ੍ਰੇਈ ਮਾਂ ਬੜੀ ਫੱਫ ਕੁੱਟਣੀ ਹੈ।

**ਫਬਣਾ**—ਕ੍ਰਿ. ਅਕ. ਚੰਗਾ ਲੱਗਣਾ, ਸੁਹਣਾ ਲੱਗਣਾ—ਅਮਰ ਸਿੰਘ ਦੇ ਚਿਹਰੇ ਤੇ ਲਾਲ ਪਗੜੀ ਬੜੀ ਫਬਦੀ ਹੈ।

**ਫੰਬਾ**—ਪੁ. ਰੂੰ ਦਾ ਥੋੜ੍ਹਾ ਜਿਹਾ ਟੁਕੜਾ—ਜ਼ਖ਼ਮ ਉੱਤੇ ਦਵਾਈ ਦਾ ਫੰਬਾ ਰੱਖ ਕੇ ਪੱਟੀ ਕਰ ਦਿਉ।

**ਫਰਸ਼**—ਪੁ. ਇੱਟਾਂ, ਸੀਮਿੰਟ ਆਦਿ ਲਾ ਕੇ ਬਣਾਈ ਪੱਕੀ ਥਾਂ—ਵਿਹੜੇ ਵਿਚ ਤਾਂ ਇਨ੍ਹਾਂ ਦਾ ਹੀ ਫਰਸ਼ ਲੱਗਾ ਜਾਵੇਗਾ।

**ਫਰਸ਼ੀ**—ਵਿ. ਫਰਸ਼ ਦਾ—ਹੁਣ ਤਾਂ ਸਭ ਸਾਮਾਨ ਆ ਗਿਆ ਹੈ, ਸਿਰਫ਼ ਫਰਸ਼ੀ ਦਰੀ ਹੀ ਲਿਆਉਣ ਵਾਲੀ ਹੈ।

**ਫ਼ਰਕ**—ਪੁ. ਅੰਤਰ, ਭੇਦ, ਵਿੱਥ, ਫ਼ਾਸਲਾ—ਉਸ ਦੇ ਕਹਿਣ ਅਤੇ ਕਰਨ ਵਿਚ ਬੜਾ ਫ਼ਰਕ ਹੈ; ਮੇਜ਼ ਨੂੰ ਦੀਵਾਰ ਦੇ ਬਿਲਕੁਲ ਨਾਲ ਨਾ ਲਾਉ, ਮਾਮੂਲੀ ਜਿਹਾ ਫ਼ਰਕ ਰੱਖੋ।

**ਫਰਕਣਾ**—ਕ੍ਰਿ. ਅਕ. ਅੱਖ ਆਦਿ ਕਿਸੇ ਅੰਗ ਦਾ ਅਚਾਨਚੇਤ ਆਪੇ ਹਿਲਣਾ—ਅੱਜ ਸਵੇਰ ਦੀ ਮੇਰੀ ਖੱਬੀ ਅੱਖ ਫਰਕ ਰਹੀ ਹੈ, ਰੱਬ ਸੁੱਖ ਕਰੇ।

**ਫ਼ਰਕ ਨਾ ਛੱਡਣਾ**—ਮੁਹਾ. ਕਸਰ ਨਾ ਛੱਡਣਾ—ਇਲਾਜ ਵਿਚ ਤਾਂ ਉਨ੍ਹਾਂ ਕੋਈ ਫ਼ਰਕ ਨਹੀਂ ਛੱਡਿਆ ਪਰ ਮੌਤ ਅੱਗੇ ਕਿਸੇ ਦਾ ਜ਼ੋਰ ਨਹੀਂ।

**ਫ਼ਰਜ਼**—ਪੁ. ਕਰਤੱਵ, ਡਿਊਟੀ—ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਮਾਤਾ ਪਿਤਾ ਦੀ ਸੇਵਾ ਕਰੀਏ।

**ਫ਼ਰਜ਼ੀ**—ਵਿ. ਜੋ ਅਸਲੀ ਨਾ ਹੋਵੇ, ਨਕਲੀ, ਕਲਪਤ—ਕਈ ਲੇਖਕ ਜਾਂ ਕਵੀ ਆਪਣੀਆਂ ਰਚਨਾਵਾਂ ਫ਼ਰਜ਼ੀ ਨਾਂ ਹੇਠ ਹੀ ਛਪਵਾ ਦਿੰਦੇ ਹਨ; ਭੂਤਾਂ, ਪਰੀਆਂ ਦੀਆਂ ਕਹਾਣੀਆਂ ਤਾਂ ਫ਼ਰਜ਼ੀ ਹੀ ਹੁੰਦੀਆਂ ਹਨ।

**ਫ਼ਰਮਾਉਣਾ**—ਕ੍ਰਿ. ਸਕ. ਹੁਕਮ ਦੇਣਾ, ਕਹਿਣਾ—ਫ਼ਰਮਾਓ ਜੀ, ਅਸੀਂ ਤੁਹਾਡੀ ਕੀ ਸੇਵਾ ਕਰ ਸਕਦੇ ਹਾਂ।

**ਫ਼ਰਮਾਇਸ਼**—ਇ. ਸਿਫ਼ਾਰਸ਼, ਮੰਗ—ਟੈਲੀਵਿਜ਼ਨ ਤੇ ਦਰਸ਼ਕਾਂ ਦੀ ਫ਼ਰਮਾਇਸ਼ ਤੇ ਵਧੀਆ ਪ੍ਰੋਗ੍ਰਾਮ ਦੁਬਾਰਾ ਦਿਖਾਏ ਜਾਂਦੇ ਹਨ; ਬੱਚੇ ਮਾਪਿਆਂ ਅੱਗੇ ਕੋਈ ਨਾ ਕੋਈ ਫ਼ਰਮਾਇਸ਼ ਪਾਈ ਹੀ ਰੱਖਦੇ ਹਨ।

**ਫ਼ਰਮਾਨ**—ਪੁ. ਸ਼ਾਹੀ ਹੁਕਮ—ਬਾਦਸ਼ਾਹ ਦਾ ਫ਼ਰਮਾਨ ਸਾਰੀ ਪਰਜਾ ਤੇ ਲਾਗੂ ਹੁੰਦਾ ਹੈ।

**ਫ਼ਰਲਾਂਗ**—ਪੁ. 220 ਗਜ਼ ਦੀ ਲੰਬਾਈ—ਇਕ ਮੀਲ ਅੱਠ ਫ਼ਰਲਾਂਗ ਦਾ ਹੁੰਦਾ ਹੈ।

**ਫਰਲੋ**—ਇ. ਹਾਜ਼ਰੀ ਲਵਾਉਣ ਉਪਰੰਤ ਖਿਸਕ ਜਾਣ ਦਾ ਭਾਵ—ਕਈ ਕਰਮਚਾਰੀਆਂ ਨੂੰ ਫਰਲੋ ਮਾਰਨ ਦੀ ਆਦਤ ਹੁੰਦੀ ਹੈ।

**ਫਰਾਈਵੀਲ**—ਪੁ. ਸਾਈਕਲ ਦੇ ਪਿਛਲੇ ਪਹੀਏ ਦੀ ਹੱਬੀ ਤੇ ਮੜ੍ਹਿਆ ਇਕ ਪ੍ਰਕਾਰ ਦਾ ਛੋਟਾ ਜਿਹਾ ਗੋਲ ਯੰਤਰ—ਮੇਰੀ ਸਾਈਕਲ ਦਾ ਫਰਾਈਵੀਲ ਨਵਾਂ ਪੁਆਉਣ ਵਾਲਾ ਹੈ।

**ਫਰਾਖ਼ਦਿਲ**—ਵਿ. ਖੁੱਲ੍ਹੇ ਦਿਲ ਵਾਲਾ—ਮਹਿੰਦਰ ਦੇ ਪਿਤਾ ਜੀ ਅਮੀਰ ਵੀ ਹਨ ਤੇ ਫਰਾਖ਼ਦਿਲ ਵੀ।

**ਫ਼ਰਾਰ**—ਵਿ. ਪੁ. ਭਗੌੜਾ—ਪੁਲਿਸ ਫ਼ਰਾਰ ਹੋਏ ਕੈਦੀਆਂ ਨਾਲ ਬਹੁਤ ਸਖ਼ਤੀ ਵਰਤਦੀ ਹੈ।

**ਫ਼ਰਿਆਦ**—ਇ. ਸਹਾਇਤਾ ਲਈ ਕੀਤੀ ਪੁਕਾਰ—ਜੇ ਰੱਬ ਅੱਗੇ ਸੱਚੇ ਦਿਲੋਂ ਫ਼ਰਿਆਦ ਕੀਤੀ ਜਾਵੇ ਤਾਂ ਉਹ ਜ਼ਰੂਰ ਸੁਣਦਾ ਹੈ।

**ਫ਼ਰਿਆਦੀ**—ਪੁ. ਫ਼ਰਿਆਦ ਕਰਨ ਵਾਲਾ—ਪਰਮਾਤਮਾ ਦੇ ਘਰੋਂ ਕੋਈ ਵੀ ਫ਼ਰਿਆਦੀ ਖ਼ਾਲੀ ਨਹੀਂ ਜਾਂਦਾ।

**ਫ਼ਰਿਸ਼ਤਾ**—ਪੁ. ਦੇਵਤਾ—ਇਜ਼ਰਾਈਲ ਨੂੰ ਮੁਸਲਮਾਨ ਮੌਤ ਦਾ ਫ਼ਰਿਸ਼ਤਾ ਮੰਨਦੇ ਹਨ।

**ਫ਼ਰੇਬ**—ਪੁ. ਧੋਖਾ—ਸਾਨੂੰ ਕਦੇ ਕਿਸੇ ਨਾਲ ਫ਼ਰੇਬ ਨਹੀਂ ਕਰਨਾ ਚਾਹੀਦਾ।

**ਫ਼ਰੇਬੀ**—ਵਿ. ਧੋਖਾ ਕਰਨ ਵਾਲਾ—ਸਾਨੂੰ ਫ਼ਰੇਬੀ ਆਦਮੀ ਤੋਂ ਹਮੇਸ਼ਾ ਬਚਣਾ ਚਾਹੀਦਾ ਹੈ।

**ਫ਼ਰੇਮ**—ਪੁ. ਚੌਖਟਾ, ਢਾਂਚਾ—ਇਸ ਤਸਵੀਰ ਦਾ ਫ਼ਰੇਮ ਬਦਲਣ ਵਾਲਾ ਹੈ; ਮੇਰੇ ਸਾਈਕਲ ਦਾ ਫ਼ਰੇਮ ਟੁੱਟ ਗਿਆ ਹੈ।

**ਫਲ**—ਪੁ. ਅੰਬ, ਸਿਉ, ਕੇਲੇ ਆਦਿ; ਨਤੀਜਾ—ਗਰਮੀਆਂ ਦਾ ਮੁੱਖ ਫਲ ਅੰਬ ਹੈ; ਜਿਸ ਤਰ੍ਹਾਂ ਦਾ ਕੋਈ ਕੰਮ ਕਰਦਾ ਹੈ, ਉਸੇ ਤਰ੍ਹਾਂ ਦਾ ਉਸ ਨੂੰ ਫਲ ਮਿਲਦਾ ਹੈ।

**ਫਲਸਰੂਪ**—ਕ੍ਰਿ. ਵਿ. ਨਤੀਜੇ ਦੇ ਤੌਰ ਤੇ, ਸਿੱਟੇ ਵਜੋਂ—ਪੁੱਤਰ ਦੇ ਕੀਤੇ ਮਾੜੇ ਕੰਮਾਂ ਦੇ ਫਲਸਰੂਪ ਪਿਉ ਨੂੰ ਥਾਣੇ ਜਾਣਾ ਪਿਆ।

**ਫਲਣਾ**—ਕ੍ਰਿ. ਅਕ. ਫਲ ਲੱਗਣਾ; ਤਰੱਕੀ ਕਰਨਾ—ਮਾਲੀ ਬੂਟਿਆਂ ਨੂੰ ਫਲਦਿਆਂ ਵੇਖ ਕੇ ਖ਼ੁਸ਼ ਹੁੰਦਾ ਹੈ; ਆਪਣੀ ਮਿਹਨਤ ਅਤੇ ਨੇਕ-ਨੀਤੀ ਸਦਕਾ ਇਨਸਾਨ ਹਮੇਸ਼ਾ ਹੀ ਫਲਦਾ ਹੈ।

**ਫਲਦਾਰ**—ਵਿ. ਫਲ ਦੇਣ ਵਾਲਾ—ਤੁਸੀਂ ਆਪਣੀ ਕੋਠੀ ਵਿਚ ਕਿੰਨੇ ਕੁ ਫਲਦਾਰ ਦਰਖ਼ਤ ਲਾਏ ਹੋਏ ਹਨ।

**ਫਲੀਟ**—ਪੁ. ਕੱਪੜੇ ਦਾ ਬੂਟ ਜਿਸ ਦਾ ਤਲਾ ਰਬੜ ਦਾ ਹੁੰਦਾ ਹੈ—ਖੇਡਣ ਵੇਲੇ ਤਾਂ ਫਲੀਟ ਹੀ ਪਾਉਣੇ ਚਾਹੀਦੇ ਹਨ।

**ਫਲੂਦਾ**—*ਪੁ. ਪਾਣੀ ਵਿਚ ਉਬਾਲ ਕੇ ਬਣਾਈਆਂ ਇਕ ਤਰ੍ਹਾਂ ਦੀਆਂ ਸੇਵੀਆਂ*—ਗਰਮੀਆਂ ਦੀ ਰੁੱਤ ਵਿਚ ਲੋਕ ਕੁਲਫ਼ੀ ਅਤੇ ਬਰਫ਼ ਦੇ ਗੋਲਿਆਂ ਤੇ ਫਲੂਦਾ ਪਾ ਕੇ ਖਾਣਾ ਬਹੁਤ ਪਸੰਦ ਕਰਦੇ ਹਨ।

**ਫੜ੍ਹ**—*ਇ. ਸ਼ੇਖੀ, ਸ਼ੇਖ਼ੀ, ਗੱਪ*—ਕਈ ਵਿਅਕਤੀਆਂ ਨੂੰ ਵੱਡੀਆਂ ਫੜ੍ਹਾਂ ਮਾਰਨ ਦੀ ਆਦਤ ਹੁੰਦੀ ਹੈ।

**ਫੜਕਾਉਣਾ**—*ਕ੍ਰਿ. ਸਕ. ਮਾਰਨਾ, ਕੁੱਟਣਾ*—ਪੁਲਿਸ ਨੇ ਚੋਰ ਨੂੰ ਬਹੁਤ ਫੜਕਾਇਆ।

**ਫੜਨਾ**—*ਕ੍ਰਿ. ਸਕ. ਪਕੜਨਾ, ਗ੍ਰਿਫ਼ਤਾਰ ਕਰਨਾ*—ਪਤੀਲੇ ਨੂੰ ਦੋਹਾਂ ਹੱਥਾਂ ਨਾਲ ਫੜਨਾ ਕਿਤੇ ਡਿੱਗ ਨਾ ਪਵੇ. ਪੁਲਿਸ ਚੋਰ ਨੂੰ ਫੜਨ ਵਿਚ ਅਜੇ ਕਾਮਯਾਬ ਨਹੀਂ ਹੋਈ।

**ਫੜਫੜਾਉਣਾ**—*ਕ੍ਰਿ. ਸਕ. ਖੰਭਾਂ ਨੂੰ ਜ਼ੋਰ ਨਾਲ ਹਿਲਾਉਣਾ*—ਕਬੂਤਰ ਨੇ ਆਪਣੇ ਖੰਭ ਫੜਫੜਾਏ ਅਤੇ ਉੱਡ ਗਿਆ।

**ਫੜਫੜਾਹਟ**—*ਇ. ਖੰਭਾਂ ਦੇ ਫੜਫੜਾਉਣ ਦੀ ਆਵਾਜ਼*—ਗੋਲੀ ਦੀ ਅਵਾਜ਼ ਨਾਲ ਉਜਾੜ ਹਵੇਲੀ ਪੰਛੀਆਂ ਦੀ ਫੜਫੜਾਹਟ ਨਾਲ ਗੂੰਜ ਉੱਠੀ।

**ਫੜਾਉਣਾ**—*ਕ੍ਰਿ. ਸਕ. ਹੱਥ ਵਿਚ ਦੇਣਾ, ਪਕੜਾਉਣਾ; ਗ੍ਰਿਫ਼ਤਾਰ ਕਰਾਉਣਾ*—ਇਹ ਪੈਸੇ ਤੂੰ ਮਾਤਾ ਜੀ ਨੂੰ ਆਪ ਫੜਾਈਂ; ਜਿਹੜਾ ਆਦਮੀ ਮੁਖ਼ਤਿਆਰ ਡਾਕੂ ਨੂੰ ਫੜਾਏਗਾ ਉਸ ਨੂੰ ਦਸ ਹਜ਼ਾਰ ਰੁਪਿਆ ਇਨਾਮ ਦਿੱਤਾ ਜਾਵੇਗਾ।

**ਫਾਇਦਾ**—*ਪੁ. ਲਾਭ, ਨਫ਼ਾ; ਲਾਭ, ਭਲਾ*—ਉਸ ਨੂੰ ਇਸ ਸੌਦੇ ਵਿਚ ਹਜ਼ਾਰਾਂ ਰੁਪਿਆਂ ਦਾ ਫਾਇਦਾ ਹੋਇਆ; ਜੇ ਤੂੰ ਨਾਇਕ ਬਣੇਂਗਾ ਤਾਂ ਤੇਰਾ ਹੀ ਫਾਇਦਾ ਹੋਵੇਗਾ।

**ਫ਼ਾਇਰ**—*ਪੁ. ਬੰਦੂਕ ਆਦਿ ਨਾਲ ਗੋਲੀ ਚਲਾਉਣ ਦੀ ਕਿਰਿਆ*—ਪੁਲਿਸ ਨੂੰ ਭੀੜ ਖਿੰਡਾਉਣ ਲਈ ਹਵਾ ਵਿਚ ਫ਼ਾਇਰ ਕਰਨੇ ਪਏ।

**ਫ਼ਾਇਰਮੈਨ**—*ਪੁ. ਇੰਜਣ ਵਿਚ ਕੋਲਾ ਪਾਉਣ ਵਾਲਾ ਆਦਮੀ; ਉਹ ਵਿਅਕਤੀ ਜੋ ਅੱਗ ਬੁਝਾਉਣ ਦਾ ਕੰਮ ਕਰਦਾ ਹੈ*—ਫ਼ਾਇਰਮੈਨ ਇੰਜਣ ਵਿਚ ਕੋਲਾ ਪਾ ਰਿਹਾ ਹੈ; ਫ਼ਾਇਰਮੈਨ ਅੱਗ ਬੁਝਾਉਣ ਵਿਚ ਲੱਗੇ ਹੋਏ ਹਨ।

**ਫ਼ਾਈਲ**—*ਇ. ਮਿਸਲ*—ਇਹ ਸਾਰੇ ਕਾਗਜ਼ ਫ਼ਾਈਲ ਵਿਚ ਲਾ ਦਿਉ।

**ਫ਼ਾਸਲਾ**—*ਪੁ. ਦੋ ਥਾਵਾਂ ਜਾਂ ਚੀਜ਼ਾਂ ਦੀ ਵਿਚਕਾਰਲੀ ਲੰਬਾਈ; ਵਿੱਥ, ਦੂਰੀ*—ਮੇਜ਼ ਲਾਉਣ ਸਮੇਂ ਇਕ ਇਕ ਫੁੱਟ ਦਾ ਫ਼ਾਸਲਾ ਰੱਖਣਾ; ਤੁਹਾਡੇ ਘਰ ਤੋਂ ਬੱਸ ਸਟੈਂਡ ਦਾ ਕਿੰਨਾ ਫ਼ਾਸਲਾ ਹੈ?

**ਫਾਹਾ**—*ਪੁ. ਫਾਂਸੀ*—ਦੋਸ਼ੀ ਨੂੰ ਫਾਹੇ ਲਾ ਦਿੱਤਾ ਗਿਆ ਹੈ।

**ਫਾਹੇ ਟੰਗਣਾ**—*ਮੁਹਾ. ਤੰਗ ਕਰਨਾ, ਤਕਲੀਫ਼ ਦੇਣਾ*—ਖ਼ਾਹਮਖ਼ਾਹ ਤੁਸੀਂ ਮੈਨੂੰ ਸਵੇਰ ਦਾ ਫਾਹੇ ਟੰਗਿਆ ਹੋਇਆ ਹੈ।

**ਫਾਗ**—*ਪੁ. ਇਕ ਪ੍ਰਕਾਰ ਦਾ ਲੋਕ-ਨਾਚ*—ਹੋਲੀ ਵਾਲੇ ਦਿਨ ਕੁੜੀਆਂ ਫਾਗ ਨੱਚਦੀਆਂ ਹਨ।

**ਫ਼ਾਨੀ**—*ਵਿ. ਨਾਸ਼ ਹੋਣ ਵਾਲਾ*—ਇਸ ਦੁਨੀਆਂ ਦੀ ਹਰੇਕ ਚੀਜ਼ ਫ਼ਾਨੀ ਹੈ।

**ਫ਼ਾਰਮ**—*ਪੁ. ਛਾਪਿਆ ਹੋਇਆ ਬੇਨਤੀ ਪੱਤਰ*—ਦਸਵੀਂ ਦੀ ਪਰੀਖਿਆ ਲਈ ਫ਼ਾਰਮ ਭੇਜਣ ਦੀ ਆਖ਼ਰੀ ਤਾਰੀਖ਼ ਇਸ ਮਹੀਨੇ ਦੀ 30 ਹੈ।

**ਫ਼ਾਰਮੂਲਾ**—*ਪੁ. ਢੰਗ, ਤਰੀਕਾ; ਗੁਰ*—ਜੇ ਤੂੰ ਕੰਮ ਕਰਨ ਲਈ ਤਿਆਰ ਹੈਂ ਤਾਂ ਇਸ ਦਾ ਫ਼ਾਰਮੂਲਾ ਮੈਂ ਤੈਨੂੰ ਦਸਦਾ ਹਾਂ; ਬੀਜ ਗਣਿਤ ਦੇ ਸਵਾਲ ਫ਼ਾਰਮੂਲੇ ਯਾਦ ਕੀਤੇ ਬਿਨਾਂ ਨਹੀਂ ਨਿਕਲਦੇ।

**ਫ਼ਾਲਸਾ**—*ਪੁ. ਇਕ ਪ੍ਰਕਾਰ ਦਾ ਖੱਟਾ ਮਿੱਠਾ ਫਲ*—ਫ਼ਾਲਸਾ ਸ਼ਰਬਤ ਬਣਾਉਣ ਦੇ ਕੰਮ ਆਉਂਦਾ ਹੈ।

**ਫ਼ਾਲਤੂ**—*ਵਿ. ਵਾਧੂ, ਬੇਲੋੜਾ*—ਘਰ ਵਿਚ ਬਹੁਤਾ ਫ਼ਾਲਤੂ ਸਾਮਾਨ ਨਹੀਂ ਰੱਖਣਾ ਚਾਹੀਦਾ।

**ਫਾੜਨਾ**—*ਕ੍ਰਿ. ਸਕ. ਪਾੜਨਾ*—ਤੂੰ ਤਾਂ ਨਵੀਂ ਕਮੀਜ਼ ਹੀ ਫਾੜ ਲਈ ਹੈ।

**ਫਾੜੀ**—*ਇ. ਫਲ, ਸਬਜ਼ੀ ਆਦਿ ਦਾ ਕੁਦਰਤੀ ਹਿੱਸਾ; ਕਿਸੇ ਚੀਜ਼ ਦਾ ਨਿੱਕਾ ਟੁਕੜਾ*—ਇਕ ਸੰਤਰੇ ਵਿਚ 9-10 ਫਾੜੀਆਂ ਹੁੰਦੀਆਂ ਹਨ; ਮੈਨੂੰ ਬਸ ਅੰਬ ਦੀਆਂ ਇਕ ਦੋ ਫਾੜੀਆਂ ਹੀ ਦੇਣਾ।

**ਫਿਸਲਣਾ**—*ਕ੍ਰਿ. ਅਕ. ਤਿਲ੍ਹਕਣਾ*—ਫ਼ਰਸ਼ ਗਿੱਲਾ ਹੋਣ ਕਰਕੇ ਮੇਰਾ ਪੈਰ ਫਿਸਲ ਗਿਆ।

**ਫਿਸਲਾਉਣਾ**—*ਕ੍ਰਿ. ਸਕ. ਤਿਲ੍ਹਕਾਉਣਾ*—ਜੇ ਮੈਂ ਕੰਧ ਨੂੰ ਨਾ ਫੜਿਆ ਹੁੰਦਾ ਤੁਸੀਂ ਤਾਂ ਮੈਨੂੰ ਫਿਸਲਾ ਹੀ ਦੇਣਾ ਸੀ।

**ਫਿਹਣਾ**—*ਕ੍ਰਿ. ਸਕ. ਕਚੂਮਰ ਕੱਢਣਾ, ਮਿਧਣਾ*—ਆਲੂਆਂ ਦੇ ਪਰੌਂਠੇ ਬਣਾਉਣ ਲਈ ਆਲੂਆਂ ਨੂੰ ਚੰਗੀ ਤਰ੍ਹਾਂ ਫਿਹਣਾ ਪੈਂਦਾ ਹੈ।

**ਫਿੱਕ**—*ਇ. ਸਬੰਧਾਂ ਵਿਚ ਆਇਆ ਫ਼ਰਕ*—ਲੋਭ ਲਾਲਚ ਪੱਕੇ ਮਿੱਤਰਾਂ ਦੇ ਸਬੰਧਾਂ ਵਿਚ ਵੀ ਫਿੱਕ ਪਾ ਦਿੰਦਾ ਹੈ।

**ਫ਼ਿਕਰ**—*ਪੁ. ਚਿੰਤਾ*—ਪਿਤਾ ਜੀ ਦਾ ਖ਼ਤ ਨਾ ਆਉਣ ਕਾਰਣ ਮੈਨੂੰ ਬੜਾ ਫ਼ਿਕਰ ਹੋ ਰਿਹਾ ਹੈ।

**ਫ਼ਿਕਰ ਫ਼ਾਕਾ**—*ਪੁ. ਚਿੰਤਾ*—ਫ਼ਿਕਰ ਫ਼ਾਕਾ ਸਿਹਤ ਨੂੰ ਵਿਗਾੜ ਦਿੰਦਾ ਹੈ।

**ਫ਼ਿਕਰਮੰਦ**—*ਵਿ. ਚਿੰਤਾਤੁਰ*—ਅੱਜ ਕੱਲ੍ਹ ਤਾਂ ਆਪਣੇ ਭਵਿੱਖ ਲਈ ਬੱਚਿਆਂ ਨੂੰ ਸ਼ੁਰੂ ਤੋਂ ਹੀ ਫ਼ਿਕਰਮੰਦ ਹੋਣਾ ਚਾਹੀਦਾ ਹੈ।

**ਫਿੱਕਾ**—*ਵਿ. ਜਿਸ ਵਿਚ ਲੂਣ ਜਾਂ ਖੰਡ ਆਦਿ ਨਾ ਹੋਵੇ, ਹਲਕਾ*—ਮੈਂ ਫਿੱਕਾ ਦੁੱਧ ਨਹੀਂ ਪੀ ਸਕਦਾ; ਉਹ ਮੇਰੇ ਵੱਲ ਵੇਖ ਕੇ ਕੁਝ ਫਿੱਕਾ ਜਿਹਾ ਮੁਸਕਰਾਇਆ।

**ਫਿੱਟ**—*ਵਿ. ਠੀਕ, ਨਾਪ ਵਿਚ ਪੂਰਾ*—ਮੈਂ ਇਸ ਕੰਮ ਦੇ ਬਿਲਕੁਲ ਫਿੱਟ ਨਹੀਂ ਹਾਂ; ਇਹ ਕਮੀਜ਼ ਮੇਰੇ ਬਿਲਕੁਲ ਫਿੱਟ ਹੈ।

**ਫਿਟਕਾਰਨਾ**—*ਕ੍ਰਿ. ਸਕ. ਲਾਹਨਤ ਪਾਉਣਾ, ਫਿਟਕਾਰਨਾ*—ਸਵੇਰੇ ਸਵੇਰੇ ਸ਼ੌਕੀਆਂ ਦਾ ਮੂੰਹ ਨਹੀਂ ਫਿਟਕਾਰਨਾ ਚਾਹੀਦਾ।

**ਫਿੱਟਣਾ**—*ਕ੍ਰਿ. ਅਕ. ਹੰਕਾਰ ਹੋ ਜਾਣਾ; ਦੁੱਧ ਦਾ ਫਟਣਾ*—ਉਨ੍ਹਾਂ ਕੋਲ ਪੈਸਾ ਕੀ ਆਇਆ ਹੈ, ਉਹ ਤਾਂ ਫਿੱਟ ਹੀ ਗਏ ਹਨ; ਗਰਮੀ ਜ਼ਿਆਦਾ ਹੋਣ ਕਾਰਣ ਅੱਜ ਸਾਡਾ ਦੁੱਧ ਫਿੱਟ ਗਿਆ ਹੈ।

**ਫਿਟਾਉਣਾ**—*ਕ੍ਰਿ. ਸਕ. ਗਰਮ ਦੁੱਧ ਵਿਚ ਕੋਈ ਖੱਟੀ ਚੀਜ਼ ਪਾ ਕੇ ਉਸ ਦਾ ਪਾਣੀ ਵੱਖ ਕਰਨਾ*—ਪਨੀਰ ਦੁੱਧ ਨੂੰ ਫਿਟਾ ਕੇ ਬਣਾਇਆ ਜਾਂਦਾ ਹੈ।

**ਫਿੱਟੇ ਮੂੰਹ**—ਇ. ਇਕ ਤਰ੍ਹਾਂ ਦੀ ਗਾਲ੍ਹ—ਫਿੱਟੇ ਮੂੰਹ ਉਸ ਦੇ ਜਿਹੜਾ ਮਿੱਤਰਾਂ ਨਾਲ ਧ੍ਰੋਹ ਕਰੇ।

**ਫਿੱਡਾ**—ਵਿ. ਫਿਸਿਆ ਹੋਇਆ—ਫਿੱਡਾ ਬੂਟ ਅਕਸਰ ਪੈਰ ਵਿਚੋਂ ਨਿਕਲ ਜਾਂਦਾ ਹੈ।

**ਫ਼ਿਤਰਤ**—ਇ. ਸੁਭਾਅ—ਖ਼ੁਸ਼ੀ ਸਮੇਂ ਫੁੱਲਣਾ ਅਤੇ ਦੁੱਖ ਵਿਚ ਝੁਰਨਾ ਮਨੁੱਖੀ ਫ਼ਿਤਰਤ ਹੈ।

**ਫਿਫਟੀ**—ਇ. ਪੱਗ ਹੇਠ ਬੰਨ੍ਹੀ ਜਾਣ ਵਾਲੀ ਪੱਟੀ—ਪੱਗ ਹੇਠ ਫਿਫਟੀ ਬੰਨ੍ਹੀ ਸੋਹਣੀ ਲੱਗਦੀ ਹੈ।

**ਫਿਮਣੀ**—ਇ. ਫਿਣਸੀ—ਅੱਖ ਤੇ ਨਿਕਲੀ ਫਿਮਣੀ ਬਹੁਤ ਤੰਗ ਕਰਦੀ ਹੈ।

**ਫ਼ਿਰਕਾ**—ਪੁ. ਕਿਸੇ ਵੀ ਧਰਮ ਦੇ ਲੋਕ—ਭਾਰਤ ਵਿਚ ਕਈ ਫ਼ਿਰਕਿਆਂ ਦੇ ਲੋਕ ਰਹਿੰਦੇ ਹਨ।

**ਫ਼ਿਰਕਾਪ੍ਰਸਤ**—ਵਿ. ਜੋ ਕੇਵਲ ਆਪਣੇ ਫ਼ਿਰਕੇ ਦੀ ਗੱਲ ਕਰੇ—ਫ਼ਿਰਕਾਪ੍ਰਸਤ ਲੋਕ ਸਮੁੱਚੇ ਸਮਾਜ ਦੀ ਭਲਾਈ ਨਹੀਂ ਸੋਚਦੇ।

**ਫ਼ਿਰਕਾਪ੍ਰਸਤੀ**—ਇ. ਫ਼ਿਰਕੇਦਾਰੀ—ਫ਼ਿਰਕਾਪ੍ਰਸਤੀ ਨੇ ਸਾਡੇ ਦੇਸ਼ ਦਾ ਬੜਾ ਨੁਕਸਾਨ ਕੀਤਾ ਹੈ।

**ਫਿਰਕੀ**—ਇ. ਬੱਚਿਆਂ ਦਾ ਇਕ ਭੰਬੀਰੀ ਵਰਗਾ ਖਿਡਾਉਣਾ; ਕੱਪੜੇ ਸੀਉਣ ਵਾਲੀ ਮਸ਼ੀਨ ਦਾ ਇਕ ਪੁਰਜਾ—ਛੋਟੇ ਬੱਚੇ ਫਿਰਕੀ ਨਾਲ ਹੀ ਪਰਚੇ ਰਹਿੰਦੇ ਹਨ; ਫਿਰਕੀ ਵਿਚੋਂ ਧਾਗਾ ਮੁਕ ਗਿਆ ਹੈ।

**ਫ਼ਿਰਕੂ**—ਵਿ. ਕਿਸੇ ਵਿਸ਼ੇਸ਼ ਫ਼ਿਰਕੇ ਨਾਲ ਸਬੰਧਤ—ਅੱਜ ਕੱਲ੍ਹ ਹਰ ਪਾਸੇ ਫ਼ਿਰਕੂ ਹਨੇਰੀ ਝੁਲ ਰਹੀ ਹੈ।

**ਫ਼ਿਰਕੇਦਾਰੀ**—ਇ. ਫ਼ਿਰਕਾਪ੍ਰਸਤੀ—ਨਫ਼ਰਤ ਦੀ ਅਸਲ ਜੜ੍ਹ ਫ਼ਿਰਕੇਦਾਰੀ ਹੀ ਹੈ।

**ਫਿਰਤੂ**—ਵਿ. ਫਿਰਦਾ ਤੁਰਦਾ ਰਹਿਣ ਵਾਲਾ—ਫਿਰਤੂ ਡਿਸਪੈਂਸਰੀਆਂ ਪਿੰਡਾਂ ਵਿਚ ਪੁੱਜ ਕੇ ਰੋਗੀਆਂ ਦੀ ਸੇਵਾ ਕਰਦੀਆਂ ਹਨ।

**ਫਿਰਨੀ**—ਇ. ਪਿੰਡ ਦੇ ਦੁਆਲੇ ਦਾ ਰਸਤਾ—ਹੁਣ ਸਾਡੇ ਪਿੰਡ ਦੀ ਫਿਰਨੀ ਪੱਕੀ ਬਣ ਗਈ ਹੈ।

**ਫ਼ਿਲਹਾਲ**—ਕ੍ਰਿ. ਵਿ. ਹਾਲ ਦੀ ਘੜੀ, ਅਜੇ—ਫ਼ਿਲਹਾਲ ਤਾਂ ਉਸ ਦੀ ਸ਼ਾਦੀ ਔਖੀ ਪੈ ਗਈ ਹੈ।

**ਫਿਲਟਰ**—ਪੁ. ਪਾਣੀ ਆਦਿ ਸਾਫ਼ ਕਰਨ ਵਾਲਾ ਯੰਤਰ—ਬਰਸਾਤਾਂ ਵਿਚ ਪਾਣੀ ਫਿਲਟਰ ਕਰਕੇ ਪੀਣਾ ਚਾਹੀਦਾ ਹੈ।

**ਫ਼ਿਲਮੀ**—ਵਿ. ਫ਼ਿਲਮ ਦਾ, ਫ਼ਿਲਮ ਸਬੰਧੀ—ਅੱਜ ਕੱਲ੍ਹ ਬੱਚਿਆਂ ਤੇ ਫ਼ਿਲਮੀ ਗੀਤਾਂ ਦਾ ਬਹੁਤ ਪ੍ਰਭਾਵ ਹੈ।

**ਫ਼ਿਲਾਸਫ਼ਰ**—ਵਿ. ਵਿਚਾਰਵਾਨ—ਡਾਕਟਰ ਰਾਧਾ ਕ੍ਰਿਸ਼ਨਨ ਭਾਰਤ ਦੇ ਬਹੁਤ ਵੱਡੇ ਫ਼ਿਲਾਸਫ਼ਰ ਸਨ।

**ਫ਼ਿਲਾਸਫ਼ੀ**—ਇ. ਦਰਸ਼ਨ ਸ਼ਾਸਤਰ—ਦਰਸ਼ਨਾ ਨੇ ਫ਼ਿਲਾਸਫ਼ੀ ਦੀ ਐਮ. ਏ. ਪਹਿਲੇ ਦਰਜੇ ਵਿਚ ਪਾਸ ਕੀਤੀ ਹੈ।

**ਫ਼ੀਸ**—ਇ. ਉਹ ਰਕਮ ਜੋ ਵਿਦਿਆਰਥੀਆਂ ਨੂੰ ਪੜ੍ਹਾਈ ਲਈ ਸਕੂਲ ਜਾਂ ਕਾਲਜ ਆਦਿ ਵਿਚ ਦੇਣੀ ਪੈਂਦੀ ਹੈ, ਡਾਕਟਰ ਆਦਿ ਨੂੰ ਵਿਖਾਉਣ ਲਈ ਦਿੱਤੀ ਜਾਣ ਵਾਲੀ ਰਕਮ—ਸਰਕਾਰੀ ਸਕੂਲਾਂ ਦੇ ਟਾਕਰੇ ਪ੍ਰਾਈਵੇਟ ਸਕੂਲਾਂ ਦੀਆਂ ਫ਼ੀਸਾਂ ਜ਼ਿਆਦਾ ਹੁੰਦੀਆਂ ਹਨ; ਮੈਂ ਡਾਕਟਰ ਨੂੰ ਫ਼ੀਸ ਦੇ ਕੇ ਵਿਖਾਇਆ ਹੈ।

**ਫ਼ੀਸਦੀ**—ਵਿ. ਪ੍ਰਤੀਸ਼ਤ—ਮੈਡੀਕਲ ਵਿਚ ਦਾਖ਼ਲਾ ਲੈਣ ਲਈ ਨੱਬੇ ਫ਼ੀਸਦੀ ਨੰਬਰ ਲੈਣੇ ਜ਼ਰੂਰੀ ਹਨ।

**ਫੀਤਾ**—ਪੁ. ਸੂਤ ਜਾਂ ਰੇਸ਼ਮ ਆਦਿ ਦੀ ਬਣੀ ਹੋਈ ਘੱਟ ਚੌੜੀ ਪੱਟੀ; ਬੂਟਾਂ ਦੇ ਤਸਮੇ—ਸਤਿਕਾਰਯੋਗ ਮੁੱਖ ਮੰਤਰੀ ਜੀ ਫੀਤਾ ਕੱਟ ਕੇ ਇਸ ਫੈਕਟਰੀ ਦਾ ਉਦਘਾਟਨ ਕਰ ਰਹੇ ਹਨ; ਮੈਂ ਫੀਤਿਆਂ ਵਾਲੇ ਬੂਟਾਂ ਦੇ ਟਾਕਰੇ ਚੱਪਲ ਵਧੇਰੇ ਪਸੰਦ ਕਰਦਾ ਹਾਂ।

**ਫੀਨਾ**—ਵਿ. ਫਿੱਡੇ ਨੱਕ ਵਾਲਾ—ਚੀਨੀ ਅਤੇ ਜਪਾਨੀ ਲੋਕ ਜ਼ਿਆਦਾਤਰ ਫੀਨੇ ਹੁੰਦੇ ਹਨ।

**ਫੀਨਾਇਲ**—ਇ. ਕੀੜੇ ਮਾਰਨ ਵਾਲੀ ਦਵਾਈ—ਫੀਨਾਇਲ ਕੀਟਾਣੂਆਂ ਨੂੰ ਨਾਸ਼ ਕਰਨ ਵਿਚ ਬੜਾ ਅਸਰਦਾਰ ਹੈ।

**ਫੁਸਲਾਉਣਾ**—ਕ੍ਰਿ. ਸਕ. ਭਰਮਾਉਣਾ, ਭੁਚਲਾਉਣਾ—ਕਈ ਵਿਅਕਤੀ ਆਪਣਾ ਉੱਲੂ ਸਿੱਧਾ ਕਰਨ ਲਈ ਦੂਜੇ ਵਿਅਕਤੀਆਂ ਨੂੰ ਫੁਸਲਾਉਣਾ ਜਾਣਦੇ ਹਨ।

**ਫੁਹਾਰਾ**—ਪੁ. ਇਕ ਤਰ੍ਹਾਂ ਦਾ ਯੰਤਰ ਜਿਸ ਵਿਚ ਪਾਣੀ ਕਣੀਆਂ ਦੀ ਸ਼ਕਲ ਵਿਚ ਉੱਤੇ ਨੂੰ ਨਿਕਲ ਕੇ ਹੇਠਾਂ ਡਿੱਗ ਪੈਂਦਾ ਹੈ—ਪਾਰਕ ਵਿਚ ਲੱਗੇ ਫੁਹਾਰੇ ਪਾਰਕ ਨੂੰ ਹੋਰ ਵੀ ਸੁੰਦਰ ਬਣਾ ਦਿੰਦੇ ਹਨ।

**ਫੁਕਰਾ**—ਵਿ. ਫੜ੍ਹਾਂ ਮਾਰਨ ਵਾਲਾ, ਹੋਛਾ—ਫੁਕਰਾ ਵਿਅਕਤੀ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ।

**ਫੁੰਕਾਰਨਾ**—ਕ੍ਰਿ. ਸਕ. ਸੱਪ ਆਦਿ ਦਾ ਜ਼ੋਰ ਨਾਲ ਸਾਹ ਬਾਹਰ ਕੱਢਣਾ—ਸੱਪ ਦਾ ਫੁੰਕਾਰਨਾ ਹੀ ਬੰਦੇ ਦਾ ਸਾਹ ਕੱਢ ਲੈਂਦਾ ਹੈ।

**ਫੁੰਕਾਰਾ**—ਪੁ. ਜ਼ੋਰ ਦੀ ਮਾਰੀ ਫੂਕ—ਘੋੜਾ ਫੁੰਕਾਰੇ ਮਾਰ ਰਿਹਾ ਹੈ।

**ਫੁੱਟ**—ਪੁ. ਬਾਰ੍ਹਾਂ ਇੰਚ ਦਾ ਮਾਪ—ਵੀਨਾ ਦਾ ਕੱਦ ਪੰਜ ਫੁੱਟ ਦੋ ਇੰਚ ਹੈ।

**ਫੁੱਟਣਾ**—ਕ੍ਰਿ. ਅਕ. ਜ਼ੋਰ ਦੇ ਕੇ ਬਾਹਰ ਨੂੰ ਆਉਣਾ, ਕਿਸੇ ਠੋਸ ਚੀਜ਼ ਦਾ ਸੱਟ ਨਾਲ ਟੁੱਟਣਾ—ਬੀਜ ਧਰਤੀ ਵਿਚੋਂ ਫੁੱਟ ਕੇ ਨਿਕਲਦੇ ਹਨ; ਸ਼ੀਸ਼ੇ ਦੇ ਬਰਤਨ ਛੇਤੀ ਫੁੱਟਦੇ ਹਨ।

**ਫੁੱਟਾ**—ਪੁ. ਪੈਮਾਨਾ—ਰੇਖਾ ਗਣਿਤ ਵਿਚ ਫੁੱਟਾ ਬਹੁਤ ਜ਼ਰੂਰੀ ਹੁੰਦਾ ਹੈ।

**ਫੁੰਡਣਾ**—ਕ੍ਰਿ. ਸਕ. ਨਿਸ਼ਾਨੇ ਉੱਤੇ ਤੀਰ, ਪੱਥਰ, ਗੋਲੀ ਆਦਿ ਮਾਰਨਾ—ਦੇਵਦੱਤ ਨੇ ਉੱਡਦੇ ਪੰਛੀ ਨੂੰ ਤੀਰ ਨਾਲ ਫੁੰਡ ਦਿੱਤਾ।

**ਫੁੰਦਾ**—ਪੁ. ਲਟਕਣ ਵਾਲਾ ਰੇਸ਼ਮ ਦਾ ਫੁੱਲ, ਫੁੰਮਣ—ਦੁਪੱਟੇ ਦੀ ਸ਼ਾਨ ਵਧਾਉਣ ਲਈ ਉਸਨੂੰ ਫੁੰਦੇ ਲਾਏ ਜਾਂਦੇ ਹਨ।

**ਫੁੱਫੜ**—ਪੁ. ਭੂਆ ਦਾ ਪਤੀ—ਮੇਰੇ ਫੁੱਫੜ ਜੀ ਬਹੁਤ ਹੀ ਨੇਕ ਵਿਅਕਤੀ ਹਨ।

**ਫੁਫਿਅੱਹਰਾ**—ਪੁ. ਪਤੀ ਦਾ ਫੁੱਫੜ—ਮੇਰਾ ਫੁਫਿਅੱਹਰਾ ਬੈਂਕ ਵਿਚ ਕੰਮ ਕਰਦਾ ਹੈ।

**ਫੁਫੇਹਸ**—ਇ. ਪਤੀ ਦੀ ਭੂਆ—ਮੇਰੀ ਫੁਫੇਹਸ ਬਹੁਤ ਹੀ ਚੰਗੀ ਹੈ।

**ਫੁੰਮਣ**—ਪੁ. ਸੂਤ ਜਾਂ ਰੇਸ਼ਮ ਦਾ ਫੁੱਲ—ਪਰਾਂਦੀਆਂ ਨੂੰ ਫੁੰਮਣ ਲੱਗੇ ਬੜੇ ਖ਼ੂਬਸੂਰਤ ਲਗਦੇ ਹਨ।

**ਫੁਰਨਾ**—ਕ੍ਰਿ. ਅਕ. ਚੇਤੇ ਆਉਣਾ—ਉਸ ਦਾ ਨਾਂ ਤਾਂ ਮੈਨੂੰ ਪਤਾ ਹੈ ਪਰ ਇਸ ਵੇਲੇ ਫੁਰ ਨਹੀਂ ਰਿਹਾ।

**ਫੁਰਨਾ ਫੁਰਨਾ**—*ਮੁਹਾ. ਅਚਾਨਕ ਕਿਸੇ ਗੱਲ ਦਾ ਖ਼ਿਆਲ ਵਿਚ ਆਉਣਾ*—ਜੰਗਲ ਵਿਚ ਪਏ ਪਾਣੀ ਦੇ ਘੜੇ ਨੂੰ ਵੇਖ ਕੇ ਕਾਂ ਨੂੰ ਇਕ ਵਧੀਆ ਫੁਰਨਾ ਫੁਰਿਆ।

**ਫੁੱਲਣਾ**—*ਕ੍ਰਿ. ਅਕ. ਖ਼ੁਸ਼ ਹੋਣਾ; ਕਿਸੇ ਚੀਜ਼ ਦਾ ਬਾਹਰ ਨੂੰ ਆਉਣਾ, ਉਭਰਨਾ*—ਪਰੀਖਿਆ ਵਿਚ ਫਸਟ ਆਉਣ ਦੀ ਖ਼ਬਰ ਸੁਣ ਕੇ ਮੇਰਾ ਮਿੱਤਰ ਫੁੱਲ ਗਿਆ; ਸੇਕ ਘੱਟ ਹੋਣ ਕਰਕੇ ਫੁਲਕੇ ਫੁੱਲ ਨਹੀਂ ਰਹੇ।

**ਫੁੱਲਦਾਨ**—*ਪੁ. ਸਜਾਵਟ ਲਈ ਫੁੱਲ ਰੱਖਣ ਵਾਲਾ ਬਰਤਨ*—ਗੁਲਦਸਤਿਆਂ ਨੂੰ ਫੁੱਲਦਾਨ ਵਿਚ ਲਗਾ ਦਿਉ।

**ਫੁੱਲਵਾਂ**—*ਵਿ. ਫੁਲਾਵਟ ਵਾਲਾ*—ਫੁੱਲਵਾਂ ਫੁਲਕਾ ਛੇਤੀ ਹਜ਼ਮ ਆ ਜਾਂਦਾ ਹੈ।

**ਫੂਹੀ ਫੂਹੀ**—*ਇ. ਨਿੱਕੀ ਨਿੱਕੀ ਚੀਜ਼*—ਗ਼ਰੀਬ ਬੱਚੇ ਫੂਹੀ ਫੂਹੀ ਨੂੰ ਤਰਸਦੇ ਹਨ।

**ਫੂਕ**—*ਇ. ਮੂੰਹ ਆਦਿ ਰਾਹੀਂ ਜ਼ੋਰ ਨਾਲ ਛੱਡੀ ਹਵਾ; ਹਵਾ*—ਬੱਚਾ ਬੁਲਬੁਲੇ ਵਿਚ ਫੂਕ ਭਰ ਰਿਹਾ ਹੈ; ਅੱਜ ਕਲ੍ਹ ਟਾਇਰਾਂ ਵਿਚ ਫੂਕ ਮਸ਼ੀਨ ਰਾਹੀਂ ਭਰੀ ਜਾਂਦੀ ਹੈ।

**ਫੂਕ ਛਕਣਾ**—*ਮੁਹਾ. ਫੋਕੀ ਵਡਿਆਈ ਸੁਣ ਕੇ ਖ਼ੁਸ਼ ਹੋਣਾ*—ਉਸ ਨੂੰ ਫੂਕ ਛਕਣ ਦੀ ਬੜੀ ਆਦਤ ਹੈ।

**ਫੂਕਣਾ**—*ਕ੍ਰਿ. ਸਕ. ਸਾੜਨਾ, ਜਲਾਉਣਾ*—ਮੁਸਲਮਾਨ ਮੁਰਦੇ ਨੂੰ ਦਬਦੇ ਅਤੇ ਹਿੰਦੂ ਫੂਕਦੇ ਹਨ।

**ਫੂਕਣੀ**—*ਇ. ਬਾਂਸ ਜਾਂ ਲੋਹੇ ਦੀ ਪੋਰੀ*—ਚੁੱਲ੍ਹੇ ਵਿਚ ਅੱਗ ਬਾਲਣ ਸਮੇਂ ਫੂਕਣੀ ਨਾਲ ਫੂਕ ਮਾਰੀ ਜਾਂਦੀ ਹੈ।

**ਫੂੜ੍ਹੀ**—*ਇ. ਮੋਟੀ ਚਟਾਈ*—ਸਾਰਾ ਪਰਿਵਾਰ ਫੂੜ੍ਹੀ ਤੇ ਬੈਠ ਕੇ ਰੋਟੀ ਖਾ ਰਿਹਾ ਹੈ।

**ਫੇਰ**—*ਪੁ. ਮੁੜ, ਫਿਰ; ਦੂਸਰੀ ਵਾਰ*—ਫੇਰ ਉਸ ਤੋਂ ਬਾਅਦ ਕੀ ਹੋਇਆ; ਇਹ ਗ਼ਲਤੀ ਫੇਰ ਨਾ ਕਰੀਂ।

**ਫੇਰਨਾ**—*ਕ੍ਰਿ. ਸਕ. ਘੁਮਾਉਣਾ*—ਮਾਂ ਬੱਚੇ ਨੂੰ ਬੜੇ ਚਿਰ ਲਈ ਬਾਜ਼ਾਰ ਫੇਰ ਲਿਆ।

**ਫੇਰੀ ਵਾਲਾ**—*ਪੁ. ਫਿਰ ਟੁਰ ਕੇ ਚੀਜ਼ਾਂ ਵੇਚਣ ਵਾਲਾ*—ਸਾਡੀ ਗਲੀ ਵਿਚ ਹਰ ਕਿਸਮ ਦੇ ਫੇਰੀ ਵਾਲੇ ਆਉਂਦੇ ਹਨ।

**ਫੇਰੇ**—*ਪੁ. ਲਾਵਾਂ*—ਫੇਰੇ ਹੋਣ ਉਪਰੰਤ ਹੀ ਵਿਆਹ ਨੂੰ ਮਾਨਤਾ ਦਿੱਤੀ ਜਾਂਦੀ ਹੈ।

**ਫੈਸ਼ਨ**—*ਪੁ. ਰਿਵਾਜ*—ਅੱਜ ਦਾ ਯੁੱਗ ਫੈਸ਼ਨ ਦਾ ਯੁੱਗ ਹੈ।

**ਫ਼ੈਕਟਰੀ**—*ਇ. ਉਹ ਥਾਂ ਜਿੱਥੇ ਚੀਜ਼ਾਂ ਬਣਦੀਆਂ ਹਨ, ਕਾਰਖ਼ਾਨਾ*—ਡਾਲੀਮਾ ਬਿਸਕੁਟ ਫ਼ੈਕਟਰੀ ਰਾਜਪੁਰਾ ਵਿਖੇ ਹੈ।

**ਫੋਸੜ**—*ਵਿ. ਢਿੱਲਾ, ਸੁਸਤ*—ਜ਼ਿੰਦਗੀ ਦੀ ਦੌੜ ਵਿਚ ਫੋਸੜ ਵਿਅਕਤੀ ਪਿੱਛੇ ਹੀ ਰਹਿ ਜਾਂਦਾ ਹੈ।

**ਫੋਕਾ**—*ਵਿ. ਝੂਠਾ; ਥੋਥਾ, ਖ਼ਾਲੀ*—ਫੋਕੇ ਲਾਰੇ ਲਾਉਣ ਦੀ ਆਦਤ ਚੰਗੀ ਨਹੀਂ ਹੁੰਦੀ; ਇਹ ਬਾਂਸ ਫੋਕਾ ਹੈ।

**ਫੋਕੀ**—*ਇ. ਸਿੰਗੀ*—ਦਰਦ ਦੂਰ ਕਰਨ ਲਈ ਕਈ ਲੋਕ ਪਿੰਡੇ ਤੇ ਫੋਕੀ ਲਵਾ ਲੈਂਦੇ ਹਨ।

**ਫ਼ੋਟੋਗ੍ਰਾਫ਼ਰ**—*ਪੁ. ਕੈਮਰੇ ਨਾਲ ਫ਼ੋਟੋ ਖਿਚਣ ਵਾਲਾ ਵਿਅਕਤੀ*—ਅੱਜ ਕੱਲ੍ਹ ਹਰ ਸਮਾਗਮ ਵਿਚ ਫ਼ੋਟੋ ਗ੍ਰਾਫ਼ਰ ਬੁਲਾਉਣ ਦਾ ਰਿਵਾਜ਼ ਹੋ ਗਿਆ ਹੈ।

**ਫ਼ੋਟੋਗ੍ਰਾਫ਼ੀ**—*ਇ. ਕੈਮਰੇ ਰਾਹੀਂ ਫ਼ੋਟੋ ਖਿਚਣ ਦਾ ਕੰਮ ਜਾਂ ਹੁਨਰ*—ਫ਼ੋਟੋਗ੍ਰਾਫ਼ੀ ਵੀ ਇਕ ਹੁਨਰ ਹੈ, ਜਿਸ ਨੂੰ ਹਰ ਵਿਅਕਤੀ ਨਹੀਂ ਸਿਖ ਸਕਦਾ।

**ਫੋਨੋਗ੍ਰਾਫ਼**—*ਪੁ. ਉਹ ਮਸ਼ੀਨ ਜਿਸ ਦੇ ਬੋਲਣ ਤੇ ਆਵਾਜ਼ ਮੁੜ ਉਸੇ ਤਰ੍ਹਾਂ ਸੁਣੀ ਜਾ ਸਕਦੀ ਹੈ*—ਫੋਨੋਗ੍ਰਾਫ਼ ਦੀ ਕਾਢ ਟਾਮਸ ਅਲਵਾ ਐਡੀਸਨ ਨੇ ਕੱਢੀ ਸੀ।

**ਫੋਲਕ**—*ਪੁ. ਛਿੱਲੜ, ਛਿਲਕਾ*—ਸੇਬ ਦਾ ਫੋਲਕ ਉਤਾਰ ਕੇ ਨਹੀਂ ਖਾਣਾ ਚਾਹੀਦਾ।

**ਫੋਲਾ**—*ਪੁ. ਅੱਖ ਵਿਚਲਾ ਚਿੱਟਾ ਦਾਗ*—ਮਾਤਾ ਨਿਕਲਣ ਨਾਲ ਕਈ ਵਾਰੀ ਅੱਖ ਵਿਚ ਫੋਲਾ ਪੈ ਜਾਂਦਾ ਹੈ।

**ਫੋੜਾ**—*ਪੁ. ਪਿੰਡੇ ਉੱਤੇ ਨਿਕਲਿਆ ਉਭਾਰ ਵਾਲਾ ਪਾਕਾ*—ਜ਼ਿਆਦਾ ਗੁੜ ਖਾਣ ਨਾਲ ਫੋੜੇ ਫਿਨਸੀਆਂ ਨਿਕਲ ਆਉਂਦੀਆਂ ਹਨ।

**ਫ਼ੌਜ**—*ਇ. ਦੇਸ਼ ਅਤੇ ਦੇਸ਼ ਤੋਂ ਬਾਹਰ ਦੀ ਰਾਖੀ ਕਰਨ ਵਾਲੇ ਸਿਪਾਹੀਆਂ ਦਾ ਇਕੱਠ*—ਉਹੀ ਦੇਸ਼ ਤਾਕਤਵਰ ਮੰਨਿਆ ਜਾਂਦਾ ਹੈ, ਜਿਸ ਦੀ ਹਵਾਈ ਫ਼ੌਜ ਤਕੜੀ ਹੋਵੇ।

**ਫ਼ੌਜਦਾਰੀ**—*ਇ. ਲੜਾਈ-ਝਗੜਾ*—ਪਿੰਡਾਂ ਵਿਚ ਫੌਜਦਾਰੀਆਂ ਕਾਰਨ ਹਰ ਸਾਲ ਕਤਲ ਹੁੰਦੇ ਹਨ।

**ਫ਼ੌਜੀ**—*ਪੁ. ਫ਼ੌਜ ਦਾ ਜਵਾਨ*—ਸਾਡੇ ਫ਼ੌਜੀ ਆਪਣੇ ਦੇਸ਼ ਲਈ ਮਰ ਮਿਟਦੇ ਹਨ।

**ਫ਼ੌਰੀ**—*ਕ੍ਰਿ. ਵਿ. ਤੁਰੰਤ*—ਇਸ ਮਾਮਲੇ ਤੇ ਫੌਰੀ ਕਾਰਵਾਈ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ।

**ਫੌਲਾਦ**—*ਪੁ. ਵਧੀਆ ਕਿਸਮ ਦਾ ਲੋਹਾ*—ਸਾਡੇ ਦੇਸ਼ ਵਿਚ ਫੌਲਾਦ ਦੇ ਕਈ ਕਾਰਖ਼ਾਨੇ ਹਨ।

## ਬ

**ਬੱਸ**—*ਵਿ. ਖ਼ਤਮ*—ਅਜੇ ਉਨ੍ਹਾਂ ਨੇ ਰੋਟੀ ਖਾਣੀ ਬੱਸ ਨਹੀਂ ਸੀ ਕੀਤੀ।
*ਅਵ. ਸਿਰਫ਼, ਕੇਵਲ*—ਰੋਟੀ, ਕੱਪੜਾ ਤੇ ਮਕਾਨ ਬੱਸ ਇਹ ਜੀਵਨ ਦੀਆਂ ਪ੍ਰਮੁੱਖ ਲੋੜਾਂ ਹਨ।
*ਇ. ਲਾਰੀ*—ਅੱਜ ਕਲ੍ਹ ਤਾਂ ਬੱਸਾਂ ਪਿੰਡਾਂ ਵਿਚ ਵੀ ਜਾਣੀਆਂ ਸ਼ੁਰੂ ਹੋ ਗਈਆਂ ਹਨ।

**ਬੰਸ**—*ਪੁ. ਕੁਲ, ਖ਼ਾਨਦਾਨ*—ਸ੍ਰੀ ਗੁਰੂ ਨਾਨਕ ਦੇਵ ਜੀ ਬੇਦੀ ਬੰਸ ਵਿਚੋਂ ਸਨ।

**ਬੱਸ ਸਟੈਂਡ**—*ਪੁ. ਬੱਸਾਂ ਦਾ ਅੱਡਾ*—ਪੰਜਾਬ ਦੇ ਕਈ ਸ਼ਹਿਰਾਂ ਵਿਚ ਨਵੇਂ ਬੱਸ ਸਟੈਂਡ ਬਣ ਰਹੇ ਹਨ।

**ਬਸੰਤ**—ਇ. ਰੌਣਕ ਅਤੇ ਵਿਸਮਾਦ ਭਰ ਆਉਣ ਵਾਲੀ ਰੁੱਤ, ਬਹਾਰ—ਪਤਝੜ ਤੋਂ ਪਿੱਛੋਂ ਬਸੰਤ ਆਉਂਦੀ ਹੈ।

ਪੁ. ਇਕ ਪ੍ਰਸਿੱਧ ਤਿਉਹਾਰ, ਇਕ ਪ੍ਰਸਿੱਧ ਰਾਗ ਜੋ ਬਸੰਤ ਰੁੱਤ ਵਿਚ ਜਾਂ ਰਾਤ ਸਮੇਂ ਗਾਇਆ ਜਾਂਦਾ ਹੈ—ਪੰਜਾਬ ਵਿਚ ਬਸੰਤ ਅਤੇ ਲੋਹੜੀ ਦੇ ਨੇੜੇ ਬੱਚੇ ਪਤੰਗ ਉਡਾਉਂਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰਨਾ ਰਾਗਾਂ ਦੇ ਨਾਲ ਬਸੰਤ ਵਿਚ ਵੀ ਬਾਣੀ ਮਿਲਦੀ ਹੈ।

**ਬਸੰਤ ਪੰਚਮੀ**—ਇ. ਮਾਘ ਮਹੀਨੇ ਦਾ ਇਕ ਮਸ਼ਹੂਰ ਤਿਉਹਾਰ—ਪਟਿਆਲੇ ਵਿਚ ਬਸੰਤ ਪੰਚਮੀ ਦਾ ਮੇਲਾ ਬਹੁਤ ਭਰਦਾ ਹੈ।

**ਬਸਤਰ**—ਪੁ. ਪੁਸ਼ਾਕ, ਲਿਬਾਸ, ਕੱਪੜਾ—ਬਸਤਰ ਹਮੇਸ਼ਾ ਸਾਫ਼ ਸੁਥਰੇ ਪਹਿਨਣੇ ਚਾਹੀਦੇ ਹਨ।

**ਬਸੰਤੀ**—ਵਿ. ਪੀਲੇ ਰੰਗ ਦਾ—ਬਸੰਤ ਵਾਲੇ ਦਿਨ ਪਹਿਲਾਂ ਲੋਕ ਬਸੰਤੀ ਪੱਗਾਂ ਬੰਨ੍ਹਿਆ ਕਰਦੇ ਸਨ।

**ਬੰਸਾਵਲੀ**—ਇ. ਉਹ ਕਾਗ਼ਜ਼ ਜਿਸ ਤੇ ਕਿਸੇ ਕੁਲ ਦੇ ਬਜ਼ੁਰਗਾਂ ਦਾ ਵੇਰਵਾ ਦਿੱਤਾ ਹੋਵੇ—ਇਸ ਪੁਸਤਕ ਦੇ ਅੰਤ ਵਿਚ ਖੰਦੀਆਂ ਦੀ ਬੰਸਾਵਲੀ ਦਿੱਤੀ ਹੋਈ ਹੈ।

**ਬਹਾਨਾ**—ਪੁ. ਪੱਜ—ਕੁਲਵਿੰਦਰ ਸਿੰਘ ਬੀਮਾਰੀ ਦਾ ਬਹਾਨਾ ਲਾ ਕੇ ਸਕੂਲੋਂ ਘਰ ਰਿਹਾ ਹੈ।

**ਬਹਾਨੇ ਬਣਾਉਣਾ**—ਮੁਹਾ. ਟਾਲਣ ਦੀ ਕੋਸ਼ਿਸ਼ ਕਰਨਾ—ਜੇ ਤੂੰ ਮੇਰਾ ਕੰਮ ਕਰਨਾ ਹੈ ਤਾਂ ਕਰ ਦੇ, ਬਹਾਨੇ ਬਣਾਉਣ ਦੀ ਕੀ ਲੋੜ ਹੈ।

**ਬਹਾਰ**—ਇ. ਬਸੰਤ—ਬਹਾਰ ਤੋਂ ਪਿੱਛੋਂ ਲਗਭਗ ਸਰਦੀ ਦਾ ਮੌਸਮ ਖ਼ਤਮ ਹੋ ਜਾਂਦਾ ਹੈ।

**ਬਹਾਰ ਆਉਣਾ**—ਮੁਹਾ. ਖੇੜਾ ਆਉਣਾ—ਰੌਣਕ, ਚੇਤ ਦੇ ਮਹੀਨੇ ਸਾਰੀ ਬਨਾਸਪਤੀ ਤੇ ਬਹਾਰ ਆ ਜਾਂਦੀ ਹੈ।

**ਬਹਾਲ**—ਇ. ਪੁਨਰ ਨਿਯੁਕਤ—ਕੋਰਟ ਨੇ ਮੁਅੱਤਲ ਕਰਮਚਾਰੀ ਨੂੰ ਬਹਾਲ ਕਰ ਦਿੱਤਾ।

**ਬਹਾਵਲਪੁਰੀਆ**—ਪੁ. ਪਾਕਿਸਤਾਨ ਦੇ ਇਲਾਕੇ ਬਹਾਵਲਪੁਰ ਦਾ ਵਸਨੀਕ—ਇਸ ਮਾਰਕੀਟ ਵਿਚ ਬਹਾਵਲਪੁਰੀਆਂ ਦੀਆਂ ਬੜੀਆਂ ਦੁਕਾਨਾਂ ਹਨ।

**ਬਹਿਸ**—ਇ. ਵਾਦ ਵਿਵਾਦ—ਅੱਜ ਸਾਡੇ ਸਕੂਲ ਵਿਚ ਸਾਂਝੀ ਵਿੱਦਿਆ ਦੇ ਵਿਸ਼ੇ ਤੇ ਬਹਿਸ ਹੋਣੀ ਹੈ।

**ਬਹਿਸ਼ਤ**—ਪੁ. ਸਵਰਗ—ਚੰਗੇ ਕੰਮ ਕਰਨ ਵਾਲੇ ਮਨੁੱਖ ਮਰਨ ਪਿੱਛੋਂ ਬਹਿਸ਼ਤ ਵਿਚ ਜਾਂਦੇ ਹਨ।

**ਬਹਿਕਣਾ**—ਕ੍ਰਿ. ਅਕ. ਕਿਸੇ ਦੇ ਝਾਂਸੇ ਵਿਚ ਆਉਣਾ, ਧੋਖਾ ਖਾਣਾ—ਕਿਸੇ ਦੀਆਂ ਚਿਕਣੀਆਂ ਚੋਪੜੀਆਂ ਗੱਲਾਂ ਵਿਚ ਆ ਕੇ ਬਹਿਕਣਾ ਨਹੀਂ ਚਾਹੀਦਾ।

**ਬਹਿਲਾਉਣਾ**—ਕ੍ਰਿ. ਸਕ. ਮਨ ਪਰਚਾਉਣਾ, ਦਿਲ ਲਗਾਉਣਾ—ਨੱਚਣ ਗਾਉਣ ਵਾਲਿਆਂ ਦਾ ਕੰਮ ਲੋਕਾਂ ਦੇ ਦਿਲ ਨੂੰ ਬਹਿਲਾਉਣਾ ਹੁੰਦਾ ਹੈ।

**ਬਹੁਕਰ**—ਇ. ਝਾੜੂ—ਮੇਰੇ ਪਿਤਾ ਜੀ ਸਵੇਰੇ ਉੱਠਦਿਆਂ ਹੀ ਬਹੁਕਰ ਦੇਣ ਦਾ ਕੰਮ ਕਰ ਲੈਂਦੇ ਹਨ।

**ਬਹੁਤਾ**—ਵਿ. ਜ਼ਿਆਦਾ, ਵਧੇਰਾ—ਅੱਜ ਕਲ ਉਸ ਦਾ ਬਹੁਤਾ ਸਮਾਂ ਤਾਂ ਪੜ੍ਹਾਈ ਵਿਚ ਹੀ ਲੰਘਦਾ ਹੈ; ਜੇ ਕਰ ਕਿਸੇ ਕੰਮ ਨੂੰ ਬਹੁਤੇ ਆਦਮੀ ਕਰਨ ਤਾਂ ਉਹ ਛੇਤੀ ਨਿਬੜ ਜਾਂਦਾ ਹੈ।

**ਬਹੁ-ਪੱਖੀ**—ਵਿ. ਕਈ ਪਹਿਲੂਆਂ ਵਾਲਾ—ਇਸ ਪੁਸਤਕ ਤੋਂ ਸਾਨੂੰ ਵਿਗਿਆਨ ਸੰਬੰਧੀ ਬਹੁ-ਪੱਖੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

**ਬਹੁਭਾਂਤੀ**—ਵਿ. ਕਈ ਪ੍ਰਕਾਰ ਦਾ, ਕਈ ਤਰ੍ਹਾਂ ਦਾ—ਭਾਈ ਵੀਰ ਸਿੰਘ ਦੀ ਕਵਿਤਾ ਵਿਚ ਕੁਦਰਤ ਦਾ ਬਹੁਭਾਂਤੀ ਵਰਣਨ ਮਿਲਦਾ ਹੈ।

**ਬਹੁਮੁੱਲਾ**—ਵਿ. ਬਹੁਤ ਜ਼ਿਆਦਾ ਕੀਮਤ ਵਾਲਾ—ਧਰਤੀ ਮਾਤਾ ਸਾਨੂੰ ਕਈ ਬਹੁਮੁੱਲੀਆਂ ਦਾਤਾਂ ਦਿੰਦੀ ਹੈ।

**ਬਹੁਰੰਗਾ**—ਵਿ. ਕਈ ਪ੍ਰਕਾਰ ਦਾ—ਅੱਜ ਦੇ ਸਾਹਿਤ ਦਾ ਘੇਰਾ ਬੜਾ ਵਿਸ਼ਾਲ ਹੋ ਗਿਆ ਹੈ, ਇਸ ਵਿਚ ਬਹੁ-ਰੰਗੀ ਵੰਨਗੀਆਂ ਦੇ ਦਰਸ਼ਨ ਹੁੰਦੇ ਹਨ।

**ਬਹੁਲਤਾ**—ਇ. ਬਹੁਤਾਤ, ਅਧਿਕਤਾ—ਕਿਸੇ ਚੀਜ਼ ਦੀ ਵੀ ਬਹੁਲਤਾ ਨੁਕਸਾਨਦੇਹ ਹੋ ਸਕਦੀ ਹੈ।

**ਬਹੁਲੀ**—ਇ. ਸੱਜਰ ਸੂਈ ਗਾਂ, ਮੱਝ ਦਾ ਪਹਿਲਾ ਗਾੜ੍ਹਾ ਦੁੱਧ—ਬਹੁਲੀ ਬਹੁਤ ਹੀ ਤਾਕਤਵਰ ਹੁੰਦੀ ਹੈ।

**ਬਹੂ**—ਇ. ਘਰ ਵਾਲੀ, ਵਹੁਟੀ, ਨਵੀਂ ਵਿਆਹੀ ਕੁੜੀ—ਮੇਰੀ ਸਹੇਲੀ ਦੇ ਭਰਾ ਦੀ ਬਹੂ ਬਹੁਤ ਸੁੰਦਰ ਹੈ; ਵਿਆਹ ਵਿਚ ਬਹੂ ਦੀ ਪਛਾਣ ਉਸਦੇ ਪਹਿਰਾਵੇ ਤੋਂ ਹੀ ਹੋ ਜਾਂਦੀ ਹੈ।

**ਬਹੇੜਾ**—ਪੁ. ਇਕ ਉੱਚੇ ਕੱਦ ਦਾ ਰੁੱਖ ਤੇ ਉਸ ਦਾ ਬੇਰ ਜਿਹਾ ਫਲ—ਬਹੇੜਾ ਤ੍ਰਿਫਲ ਵਿਚ ਪਾਇਆ ਜਾਂਦਾ ਹੈ।

**ਬਕਸਾ**—ਪੁ. ਸੰਦੂਕ—ਹੁਣ ਗਰਮੀ ਆ ਗਈ ਹੈ, ਸਾਰੇ ਗਰਮ ਕੱਪੜੇ ਬਕਸੇ ਵਿਚ ਰੱਖ ਦਿਉ।

**ਬਕਸੂਆ**—ਪੁ. ਦੋ ਚੀਜ਼ਾਂ ਨੂੰ ਜੋੜਨ ਲਈ ਤਾਰ ਦੀ ਬਣੀ ਪਿੰਨ—ਜੇਬ ਵਿਚੋਂ ਚੀਜ਼ਾਂ ਨੂੰ ਡਿੱਗਣ ਤੋਂ ਬਚਾਉਣ ਲਈ ਕਈ ਲੋਕ ਉਸ ਤੇ ਬਕਸੂਆ ਲਾ ਲੈਂਦੇ ਹਨ।

**ਬਕਰੀਦ**—ਇ. ਮੁਸਲਮਾਨਾਂ ਦੀ ਈਦ ਦਾ ਉਹ ਤਿਉਹਾਰ ਜਿਸ ਵਿਚ ਬੱਕਰੇ ਦੀ ਬਲੀ ਦਿੱਤੀ ਜਾਂਦੀ ਹੈ—ਮੁਸਲਮਾਨਾਂ ਵਿਚ ਬਕਰੀਦ ਦਾ ਤਿਉਹਾਰ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ।

**ਬੱਕਲੀਆਂ**—ਇ. (ਬ.ਵ.) ਉਬਾਲਿਆ ਹੋਇਆ ਅਨਾਜ—ਡੰਗਰਾਂ ਨੂੰ ਬਾਜਰੇ, ਕਣਕ ਆਦਿ ਦੀਆਂ ਬੱਕਲੀਆਂ ਚਾਰੀਆਂ ਜਾਂਦੀਆਂ ਹਨ।

**ਬਕਵਾਸ**—ਪੁ. ਬੇਮੱਤੀ ਗੱਲ—ਉਸ ਦੀ ਗੱਲ ਛੱਡ, ਉਸ ਨੂੰ ਤਾਂ ਹਮੇਸ਼ਾ ਬਕਵਾਸ ਕਰਨ ਦੀ ਆਦਤ ਹੈ।

**ਬਕਵਾਸੀ**—ਪੁ. ਬਕਵਾਸ ਕਰਨ ਵਾਲਾ ਆਦਮੀ—ਉਸ ਵਰਗੇ ਬਕਵਾਸੀ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ।

**ਬਕਾਇਆ**—ਪੁ. ਬਾਕੀ ਬਚਦੀ ਰਕਮ, ਬਾਕੀ—ਕੰਡਕਟਰ ਨੇ ਬਕਾਇਆ ਰਕਮ ਟਿਕਟ ਤੇ ਲਿਖ ਦਿੱਤੀ ਹੈ।

**ਬਖ਼ਸ਼ਸ਼, (ਬਖ਼ਸ਼ਿਸ਼)**—ਇ. ਮਿਹਰ, ਦਾਤ—ਵਾਹਿਗੁਰੂ ਦੀ ਬਖ਼ਸ਼ਸ਼ ਹੋਵੇ ਤਾਂ ਆਦਮੀ ਦਾ ਕੁਝ ਨਹੀਂ ਵਿਗੜਦਾ; ਮੇਰੇ ਘਰ ਜੋ ਕੁਝ ਵੀ ਹੈ, ਇਹ ਸਭ ਵਾਹਿਗੁਰੂ ਦੀਆਂ ਬਖ਼ਸ਼ਸ਼ਾਂ ਹਨ।

**ਬਖ਼ਸ਼ਣਾ**—ਕ੍ਰਿ. ਸਕ. ਦੇਣਾ, ਮਾਫ਼ ਕਰਨਾ—ਤੁਸਾਂ ਮੈਨੂੰ ਜੋ ਮਾਣ ਬਖ਼ਸ਼ਿਆ ਹੈ ਉਸ ਲਈ ਮੈਂ ਬੜਾ ਧੰਨਵਾਦੀ ਹਾਂ; ਪਰਮਾਤਮਾ ਸਭ ਦੀਆਂ ਭੁੱਲਾਂ ਬਖ਼ਸ਼ਦਾ ਹੈ।

**ਬਗਲ**—*ਇ.* ਕੱਛ—ਬੱਚੇ ਦੀ ਬਗਲ ਵਿਚ ਥਰਮਾਮੀਟਰ ਲਾ ਕੇ ਬੁਖ਼ਾਰ ਵੇਖ ਲਵੋ।

**ਬਗਲਾ**—*ਪੁ.* ਮੱਛੀਆਂ ਖਾਣ ਵਾਲਾ ਚਿੱਟੇ ਰੰਗ ਦਾ ਇਕ ਪ੍ਰਸਿੱਧ ਪੰਛੀ—ਆਮ ਕਰਕੇ ਬਗਲੇ ਤਲਾ ਦੇ ਕੰਢੇ ਬੈਠ ਕੇ ਮੱਛੀਆਂ ਖਾਂਦੇ ਹਨ।

**ਬੰਗਲਾ**—*ਪੁ.* ਚਹੁੰ ਪਾਸਿਉਂ ਜਗ੍ਹਾ ਛੱਡ ਕੇ ਬਣਾਇਆ ਮਕਾਨ—ਇਸ ਸੜਕ ਤੇ ਦੁਪਾਸੇ ਮਕਾਨ ਬੰਗਲਿਆਂ ਦੀ ਕਿਸਮ ਦੇ ਬਣੇ ਹੋਏ ਹਨ।

**ਬਗਲਾ ਭਗਤ**—*ਪੁ.* ਉਹ ਆਦਮੀ ਜੋ ਵੇਖਣ ਨੂੰ ਤਾਂ ਸਾਧੂ ਪ੍ਰਤੀਤ ਹੋਵੇ ਪਰ ਅੰਦਰੋ ਧੋਖਾ ਦੇਣ ਵਾਲਾ ਹੋਵੇ—ਜੰਨੂ ਬੜਾ ਬਗਲਾ ਭਗਤ ਹੈ, ਵੇਖਣਾ ਉਹ ਤੁਹਾਨੂੰ ਕਿਤੇ ਠੱਗ ਨਾ ਲਵੇ।

**ਬਗਲੀ**—*ਇ.* ਮੋਢੇ ਤੇ ਲਮਕਾਉਣ ਵਾਲੀ ਮੂੰਹ ਝੋਲੀ, ਜਿਸ ਵਿਚ ਆਮ ਤੌਰ ਤੇ ਫ਼ਕੀਰ ਭਿੱਛਿਆ ਪਾਉਂਦੇ ਹਨ—ਫਕੀਰ ਦੀ ਬਗਲੀ ਆਟੇ ਨਾਲ ਭਰੀ ਹੋਈ ਸੀ।

**ਬੱਗਾ**—*ਵਿ.* ਚਿੱਟਾ, ਸਫ਼ੈਦ—ਬੀਮਾਰੀ ਕਾਰਣ ਉਸ ਦੇ ਵਾਲ ਜਲਦੀ ਬੱਗੇ ਹੋ ਗਏ ਹਨ।

**ਬੰਗਾਲੀ**—*ਪੁ.* ਬੰਗਾਲ ਦਾ ਵਸਨੀਕ—ਦੁਰਗਾ ਪੂਜਾ ਬੰਗਾਲੀਆਂ ਦਾ ਇਕ ਪ੍ਰਸਿੱਧ ਤਿਉਹਾਰ ਹੈ।

*ਇ.* ਬੰਗਾਲ ਦੀ ਭਾਸ਼ਾ—ਮੈਂ ਬੰਗਾਲੀ ਚੰਗੀ ਤਰ੍ਹਾਂ ਪੜ੍ਹ ਤੇ ਲਿਖ ਸਕਦਾ ਹਾਂ।

**ਬਘਿਆੜ**—*ਪੁ.* ਇਕ ਤਰ੍ਹਾਂ ਦਾ ਜੰਗਲੀ ਜਾਨਵਰ—ਬਘਿਆੜ ਦੀ ਸ਼ਕਲ ਕੁੱਤੇ ਨਾਲ ਮਿਲਦੀ ਜੁਲਦੀ ਹੈ।

**ਬੱਘੀ**—*ਇ.* ਚਾਰ ਪਹੀਆਂ ਵਾਲਾ ਇਕ ਤਰ੍ਹਾਂ ਦਾ ਟਾਂਗਾ—ਪੁਰਾਣੇ ਜ਼ਮਾਨੇ ਵਿਚ ਅਮੀਰ ਲੋਕ ਮੋਟਰ ਦੀ ਥਾਂ ਬੱਘੀ ਦੀ ਸਵਾਰੀ ਕਰਿਆ ਕਰਦੇ ਸਨ।

**ਬਚਕਾਨਾ**—*ਵਿ.* ਬੱਚਿਆਂ ਵਰਗਾ, ਬੱਚਿਆਂ ਸਮਾਨ—ਸਿਆਣੇ ਬੰਦਿਆਂ ਨੂੰ ਬਚਕਾਨਾ ਗੱਲਾਂ ਸ਼ੋਭਾ ਨਹੀਂ ਦਿੰਦੀਆਂ।

**ਬਚਣਾ**—*ਕ੍ਰਿ. ਅਕ.* ਬਾਕੀ ਰਹਿਣਾ, ਕਿਸੇ ਖ਼ਾਸ ਕਾਰਣ ਕਰਕੇ ਕਿਸੇ ਕੰਮ ਆਦਿ ਤੋਂ ਅਲੱਗ ਰਹਿਣਾ, ਮੁਸੀਬਤ ਆਦਿ ਤੋਂ ਸੁਰੱਖਿਅਤ ਰਹਿਣਾ, ਲਾਭ ਹੋਣਾ—ਬੱਤੀ ਨੂੰ ਤਿੰਨ ਨਾਲ ਭਾਗ ਦਿੱਤਿਆਂ ਬਾਕੀ ਦੋ ਬਚਦੇ ਹਨ; ਰਵੀ ਨੂੰ ਚੋਰੀ ਦੀ ਆਦਤ ਹੈ, ਉਸ ਤੋਂ ਬਚ ਕੇ ਰਹਿਣਾ; ਅੱਜ ਮੇਰੀ ਸਾਈਕਲ ਦੀ ਟੱਕਰ ਸਕੂਟਰ ਨਾਲ ਹੋ ਜਾਣੀ ਸੀ ਪਰ ਮੈਂ ਬੜੀ ਮੁਸ਼ਕਲ ਨਾਲ ਬਚਿਆ; ਇਸ ਵਾਰ ਉਨ੍ਹਾਂ ਨੂੰ ਕੱਪੜੇ ਦੇ ਵਪਾਰ ਵਿਚ ਬੜਾ ਪੈਸਾ ਬਚਿਆ ਹੈ।

**ਬਚਨ**—*ਪੁ.* ਬੋਲ; ਇਕਰਾਰ—ਸਾਨੂੰ ਹਰ ਕਿਸੇ ਨਾਲ ਮਿੱਠੇ ਬਚਨ ਬੋਲਣੇ ਚਾਹੀਦੇ ਹਨ; ਸਾਨੂੰ ਆਪਣੇ ਬਚਨਾਂ ਤੋਂ ਕਦੇ ਵੀ ਨਹੀਂ ਮੁੱਕਰਨਾ ਚਾਹੀਦਾ।

**ਬਚਨ ਲੈਣਾ**—*ਮੁਹਾ.* ਇਕਰਾਰ ਕਰਾਉਣਾ—ਹਰ ਸਕਾਊਟ ਪਾਸੋਂ ਦੇਸ਼ ਲਈ ਵਫ਼ਾਦਾਰ ਰਹਿਣ ਦਾ ਬਚਨ ਲਿਆ ਜਾਂਦਾ ਹੈ।

**ਬਚਪਣ**—*ਪੁ.* ਛੋਟੀ ਉਮਰ; ਵਧੇਰੇ ਸੂਝ ਬੂਝ ਨਾ ਹੋਣ ਦਾ ਭਾਵ—ਸੋਹਣ ਸਿੰਘ ਮੇਰਾ ਬਚਪਣ ਦਾ ਦੋਸਤ ਹੈ; ਉਮਰ ਵਿਚ ਭਾਵੇਂ ਉਹ ਵੱਡਾ ਹੈ ਪਰ ਉਸ ਦੀ ਗੱਲ-ਬਾਤ ਵਿਚ ਅਜੇ ਬਚਪਣ ਹੈ।

**ਬਜਟ**—*ਪੁ.* ਕੁਝ ਨਿਸ਼ਚਿਤ ਸਮੇਂ ਲਈ ਆਮਦਨੀ ਤੇ ਖ਼ਰਚ ਆਦਿ ਦਾ ਪਹਿਲਾਂ ਤੋਂ ਹੀ ਅੰਦਾਜ਼ੇ ਨਾਲ ਤਿਆਰ ਕੀਤਾ ਲੇਖਾ—ਅਸੈਂਬਲੀਆਂ ਵਿਚ ਆਮ ਤੌਰ ਤੇ ਬਜਟ ਮਾਰਚ ਦੇ ਮਹੀਨੇ ਵਿਚ ਪੇਸ਼ ਹੁੰਦਾ ਹੈ।

**ਬਜਾਜ**—*ਪੁ.* ਕੱਪੜੇ ਦੀ ਦੁਕਾਨ ਕਰਨ ਵਾਲਾ ਆਦਮੀ—ਇਹ ਬਜਾਜਾਂ ਦਾ ਬਾਜ਼ਾਰ ਹੈ।

**ਬਜਾਜੀ**—*ਇ.* ਕੱਪੜੇ ਦਾ ਕੰਮ—ਮੇਰੇ ਪਿਤਾ ਜੀ ਬਜਾਜੀ ਦੀ ਦੁਕਾਨ ਕਰਦੇ ਹਨ।

**ਬਜ਼ੁਰਗ**—*ਵਿ.* ਵੱਡੀ ਉਮਰ ਦਾ, ਬਿਰਧ—ਉਸ ਦੇ ਮਾਤਾ ਜੀ ਹੁਣ ਕਾਫ਼ੀ ਬਜ਼ੁਰਗ ਹੋ ਗਏ ਹਨ।

*ਪੁ.* ਵਡੇਰਾ—ਸਾਨੂੰ ਹਮੇਸ਼ਾ ਬਜ਼ੁਰਗਾਂ ਦਾ ਅਦਬ ਕਰਨਾ ਚਾਹੀਦਾ ਹੈ।

**ਬਜ਼ੁਰਗੀ**—*ਇ.* ਬਜ਼ੁਰਗ ਹੋਣ ਦਾ ਭਾਵ—ਉਂਜ ਤਾਂ ਮੈਂ ਸਿਰਫ਼ ਉਨ੍ਹਾਂ ਦੀ ਬਜ਼ੁਰਗੀ ਕਰਕੇ ਹੀ ਚੁੱਪ ਹੋ ਗਿਆ ਸਾਂ।

**ਬੱਟ**—*ਪੁ.* ਬੰਦੂਕ ਦਾ ਕੁੰਦਾ—ਸਿਪਾਹੀ ਨੇ ਚੋਰ ਨੂੰ ਬੰਦੂਕ ਦਾ ਬੱਟ ਮਾਰ ਕੇ ਸੁੱਟ ਲਿਆ।

**ਬੰਟਾ**—*ਪੁ.* ਕੱਚ ਦੀ ਗੋਲੀ—ਬੱਚੇ ਬੰਟੇ ਖੇਡਣ ਦੇ ਬੜੇ ਸ਼ੌਕੀਨ ਹੁੰਦੇ ਹਨ।

**ਬਟਾਲੀਅਨ**—*ਇ.* ਫ਼ੌਜ ਦੀ ਪਲਟਨ—ਲੜਾਈ ਵਿਚ ਪੂਰੀ ਦੀ ਪੂਰੀ ਬਟਾਲੀਅਨ ਮਾਰੀ ਗਈ ਹੈ।

**ਬਟੇਰਾ**—*ਪੁ.* ਤਿੱਤਰ ਵਰਗਾ ਇਕ ਛੋਟਾ ਪੰਛੀ—ਪਹਿਲੇ ਜ਼ਮਾਨੇ ਵਿਚ ਲੋਕਾਂ ਨੂੰ ਬਟੇਰੇ ਰੱਖਣ ਦਾ ਬੜਾ ਸ਼ੌਕ ਹੁੰਦਾ ਸੀ।

**ਬਟੋਰਨਾ**—*ਕ੍ਰਿ. ਸਕ.* ਮੁੱਛਣਾ, ਠੱਗਣਾ—ਠੱਗਾਂ ਨੂੰ ਪਤਾ ਹੁੰਦਾ ਹੈ ਕਿ ਧਨ ਕਿਵੇਂ ਬਟੋਰਨਾ ਹੈ।

**ਬਣ ਸੰਵਰ ਕੇ**—*ਕ੍ਰਿ. ਵਿ.* ਸਜ ਧਜ ਕੇ—ਕਈ ਆਦਮੀ ਹਮੇਸ਼ਾ ਹੀ ਬਣ ਸੰਵਰ ਕੇ ਰਹਿੰਦੇ ਹਨ।

**ਬਣਤ ਬਣਾਉਣਾ**—*ਮੁਹਾ.* ਵਿਉਂਤ ਬਣਾਉਣਾ—ਆਪਣੇ ਵੱਲੋਂ ਆਦਮੀ ਬਣਤਾਂ ਤਾਂ ਬਹੁਤ ਬਣਾਉਂਦਾ ਹੈ ਪਰ ਪੂਰੀ ਕੋਈ ਹੀ ਹੁੰਦੀ ਹੈ।

**ਬਣਤਰ**—*ਇ.* ਬਣਾਵਟ—ਇਸ ਮਕਾਨ ਦੀ ਬਣਤਰ ਬਿਲਕੁਲ ਨਵੀਂ ਕਿਸਮ ਦੀ ਹੈ।

**ਬਣਨਾ**—*ਕ੍ਰਿ. ਅਕ.* ਤਿਆਰ ਹੋਣਾ, ਰਿੱਝਣਾ; ਕਿਸੇ ਅਹੁਦੇ ਤੇ ਨਿਯੁਕਤ ਹੋਣਾ—ਦੁੱਧ ਤੋਂ ਕਈ ਕਿਸਮ ਦੀਆਂ ਮਿਠਾਈਆਂ ਬਣਦੀਆਂ ਹਨ; ਕੁੱਕਰ ਵਿਚ ਚੀਜ਼ਾਂ ਬਹੁਤ ਛੇਤੀ ਬਣਦੀਆਂ ਹਨ; ਸੋਹਣ ਸਿੰਘ ਦਾ ਭਰਾ ਵੱਡਾ ਅਫ਼ਸਰ ਬਣ ਗਿਆ ਹੈ।

**ਬਣਾਉਟੀ, ਬਣਾਵਟੀ**—*ਵਿ.* ਮਸਨੂਈ, ਨਕਲੀ—ਅੱਜ ਕਲ੍ਹ ਇਸਤਰੀਆਂ ਵਿਚ ਬਣਾਉਟੀ ਵਾਲ ਲਾਉਣ ਦਾ ਆਮ ਰਿਵਾਜ ਹੋ ਗਿਆ ਹੈ; ਅੱਜ ਕਲ੍ਹ ਬਣਾਉਟੀ ਚੀਜ਼ਾਂ ਇਨੀਆਂ ਬਣਨ ਲੱਗ ਪਈਆਂ ਹਨ ਕਿ ਗਾਹਕ ਅਸਲੀ ਦੀ ਪਛਾਣ ਹੀ ਨਹੀਂ ਕਰ ਸਕਦਾ।

**ਬਣਾਉਣਾ**—*ਕ੍ਰਿ. ਸਕ.* ਤਿਆਰ ਕਰਨਾ, ਪਕਾਉਣਾ, ਰਿੰਨ੍ਹਣਾ—ਤਰਖਾਣ ਨੇ ਅਜੇ ਪਲੰਘ ਨਹੀਂ ਬਣਾਏ; ਮੈਨੂੰ ਦੱਸ ਦਿਉ ਤੁਹਾਡੇ ਲਈ ਕਿੰਨੇ ਫੁਲਕੇ ਬਣਾਵਾਂ; ਅੱਜ ਅਸੀਂ ਖੀਰ ਬਣਾਈ ਹੈ।

**ਬਣਾਵਟ**—*ਇ.* ਸ਼ਕਲ ਦਾ ਢਾਂਚਾ; ਸਟਰਕਚਰ—ਬਘਿਆੜ ਦੀ ਬਣਾਵਟ ਕੁੱਤੇ ਨਾਲ ਮਿਲਦੀ ਜੁਲਦੀ ਹੈ; ਇਸ ਬਾਜ਼ਾਰ ਦੀਆਂ ਸਾਰੀਆਂ ਦੁਕਾਨਾਂ ਦੀ ਬਣਾਵਟ ਇੱਕੋ ਜਿਹੀ ਹੈ।

**ਬਣਿਆ ਬਣਾਇਆ**—*ਵਿ. ਤਿਆਰ*—ਅੱਜ ਕਲ ਹਰ ਚੀਜ਼ ਬਾਜ਼ਾਰ ਬਣੀ ਬਣਾਈ ਮਿਲ ਜਾਂਦੀ ਹੈ।

**ਬਣੇ ਨੂੰ ਵਿਗਾੜਨਾ**—*ਮੁਹਾ. ਬਣੇ ਹੋਏ ਕੰਮ ਨੂੰ ਖ਼ਰਾਬ ਕਰਨਾ*—ਬਣੇ ਕੰਮ ਨੂੰ ਵਿਗਾੜਨਾ ਤਾਂ ਆਸਾਨ ਹੈ ਪਰ ਉਸ ਨੂੰ ਸੰਵਾਰਨਾ ਬੜਾ ਮੁਸ਼ਕਲ ਹੈ।

**ਬੱਤੀ**—*ਇ. ਦੀਵੇ ਜਾਂ ਲੈਂਪ ਵਿਚ ਪਾਈ ਜਾਣ ਵਾਲੀ ਕੱਪੜੇ ਜਾਂ ਰੂੰ ਆਦਿ ਦੀ ਵੱਟੀ; ਬਿਜਲੀ ਦਾ ਲਾਟੂ*—ਲੈਂਪ ਦੀ ਬੱਤੀ ਜ਼ਰਾ ਉੱਚੀ ਕਰ ਦਿਉ; ਕਿਰਪਾ ਕਰ ਕੇ ਬੱਤੀ ਬੁਝਾ ਦੇਣਾ ਜੀ।

**ਬਤੌਰ**—*ਕ੍ਰਿ. ਵਿ. ਦੇ ਤੌਰ ਤੇ, ਦੇ ਰੂਪ ਵਿਚ*—ਬਤੌਰ ਕਲਰਕ ਕੰਮ ਕਰਨ ਲਈ ਦਸਵੀਂ ਪਾਸ ਹੋਣਾ ਲਾਜ਼ਮੀ ਹੈ।

**ਬਦ**—*ਵਿ. ਭੈੜਾ, ਬੁਰਾ*—ਇਹ ਕਿਹਾ ਜਾਂਦਾ ਹੈ ਕਿ ਬਦ ਤੋਂ ਬਦਨਾਮ ਬੁਰਾ ਹੁੰਦਾ ਹੈ।

**ਬੰਦ**—*ਵਿ. ਭੀੜਿਆ ਹੋਇਆ; ਨਾ ਖੁੱਲ੍ਹਿਆ ਹੋਇਆ; ਖ਼ਤਮ; ਰੁਕਿਆ ਹੋਇਆ; ਮੀਟਿਆ ਹੋਇਆ*—ਦਰਵਾਜ਼ਾ ਤਾਂ ਬੰਦ ਹੈ, ਪਤਾ ਨਹੀਂ ਕੋਈ ਅੰਦਰ ਹੈ ਜਾਂ ਨਹੀਂ; ਇਹ ਦੁਕਾਨ ਹਰ ਐਤਵਾਰ ਨੂੰ ਬੰਦ ਰਹਿੰਦੀ ਹੈ; ਬਸ ਹੁਣ ਰੌਲਾ ਪਾਉਣਾ ਬੰਦ ਕਰ ਦਿਉ; ਸਫ਼ਾਈ ਨਾ ਹੋਣ ਕਾਰਨ ਨਾਲੀ ਦਾ ਪਾਣੀ ਬੰਦ ਹੋ ਗਿਆ ਹੈ; ਬੱਚੇ ਨੇ ਅੱਖਾਂ ਤਾਂ ਬੰਦ ਕੀਤੀਆਂ ਹੋਈਆਂ ਹਨ ਪਰ ਅਜੇ ਸੁੱਤਾ ਨਹੀਂ ਜਾਪਦਾ।

*ਪੁ. ਕਵਿਤਾ ਵਿਚ ਦੋ, ਚਾਰ ਜਾਂ ਪੰਜ ਤੁਕਾਂ ਦਾ ਸਮੂਹ*—ਇਸ ਕਵਿਤਾ ਦਾ ਆਖ਼ਰੀ ਬੰਦ ਬੜਾ ਰੋਚਕ ਹੈ।

**ਬੰਦਸ਼**—*ਇ. ਬੰਧਨ*—ਅੱਜ ਦਾ ਮਨੁੱਖ ਬਹੁਤੀਆਂ ਬੰਦਸ਼ਾਂ ਵਿਚ ਰਹਿਣਾ ਪਸੰਦ ਨਹੀਂ ਕਰਦਾ।

**ਬਦਸ਼ਗਨੀ**—*ਇ. ਕੁਸਗਨ, ਅਪਸ਼ਗਨ*—ਸ਼ੁਭ ਕਾਰਜ ਸਮੇਂ ਬਦਸ਼ਗਨੀ ਹੋਣਾ ਮਾੜਾ ਸਮਝਿਆ ਜਾਂਦਾ ਹੈ।

**ਬਦਸਲੂਕੀ**—*ਇ. ਭੈੜਾ ਵਰਤਾਉ*—ਉਸ ਦੀ ਬਦਸਲੂਕੀ ਤੇ ਮੈਨੂੰ ਬੜਾ ਰੋਸ ਹੈ।

**ਬਦਹਜ਼ਮੀ**—*ਇ. ਹਜ਼ਮ ਨਾ ਹੋਣ ਦਾ ਭਾਵ*—ਲੋੜ ਤੋਂ ਵੱਧ ਖਾਣ ਨਾਲ ਬਦਹਜ਼ਮੀ ਹੋ ਜਾਂਦੀ ਹੈ।

**ਬੰਦ-ਖ਼ਲਾਸੀ**—*ਇ. ਛੁਟਕਾਰਾ*—ਕਿਰਪਾ ਕਰ ਕੇ ਮੇਰੀ ਹੁਣ ਉਸ ਤੋਂ ਕਿਵੇਂ ਨਾ ਕਿਵੇਂ ਬੰਦ-ਖ਼ਲਾਸੀ ਕਰਾ ਦਿਉ।

**ਬਦਖੋਈ**—*ਇ. ਨਿੰਦਿਆ*—ਕਿਸੇ ਦੀ ਬਦਖੋਈ ਕਰਨ ਤੋਂ ਪਹਿਲਾ ਸਾਨੂੰ ਆਪਣੇ ਵੱਲ ਵੀ ਵੇਖ ਲੈਣਾ ਚਾਹੀਦਾ ਹੈ।

**ਬੰਦਗੀ**—*ਇ. ਭਗਤੀ*—ਪਰਮਾਤਮਾ ਦੀ ਬੰਦਗੀ ਕਰਨ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ।

**ਬਦਚਲਣ**—*ਵਿ. ਦੁਰਾਚਾਰੀ, ਬਦਮਾਸ਼*—ਬਦਚਲਨ ਵਿਅਕਤੀ ਨਾਲ ਕੋਈ ਵੀ ਉੱਠਣਾ ਬੈਠਣਾ ਪਸੰਦ ਨਹੀਂ ਕਰਦਾ।

**ਬਦਜ਼ਬਾਨ**—*ਵਿ. ਭੈੜਾ ਬੋਲ ਬੋਲਣ ਵਾਲਾ*—ਬਦਜ਼ਬਾਨ ਆਦਮੀ ਹਰ ਕਿਸੇ ਨੂੰ ਛੇਤੀ ਹੀ ਨਾਰਾਜ਼ ਕਰ ਲੈਂਦਾ ਹੈ।

**ਬਦਤਮੀਜ਼**—*ਵਿ. ਜਿਸ ਨੂੰ ਤਮੀਜ਼ ਨਾ ਹੋਵੇ, ਗੁਸਤਾਖ਼*—ਬੱਚਿਆਂ ਨੂੰ ਬਦਤਮੀਜ਼ ਨਹੀਂ ਹੋਣਾ ਚਾਹੀਦਾ।

**ਬਦਦੁਆ**—*ਇ. ਦੁਰਅਸੀਸ*—ਸਾਨੂੰ ਕਿਸੇ ਦੀ ਬਦਦੁਆ ਨਹੀਂ ਲੈਣੀ ਚਾਹੀਦੀ।

**ਬਦਨਸੀਬ**—*ਵਿ. ਅਭਾਗਾ*—ਹਿੰਮਤ ਅਤੇ ਮਿਹਨਤ ਨਾਲ ਬਦਨਸੀਬ ਵਿਅਕਤੀ ਵੀ ਆਪਣੀ ਕਿਸਮਤ ਨੂੰ ਬਦਲ ਸਕਦਾ ਹੈ।

**ਬਦਨਾਮ**—*ਵਿ. ਜੋ ਬੁਰਾ ਪ੍ਰਸਿੱਧ ਹੋ ਗਿਆ ਹੋਵੇ*—ਤੈਨੂੰ ਉਸ ਦੀ ਸੰਗਤ ਨਹੀਂ ਕਰਨੀ ਚਾਹੀਦੀ, ਉਹ ਤਾਂ ਬੜਾ ਬਦਨਾਮ ਆਦਮੀ ਹੈ।

**ਬਦਨਾਮੀ**—*ਇ. ਬਦਨਾਮ ਹੋਣ ਦਾ ਭਾਵ*—ਚੋਰੀ ਕਰਨ ਕਰਕੇ ਇੰਦਰਜੀਤ ਦੀ ਸਕੂਲ ਵਿਚ ਬੜੀ ਬਦਨਾਮੀ ਹੋਈ ਹੈ।

**ਬਦਬੂ**—*ਇ. ਭੈੜੀ ਬੂ*—ਇਸ ਗਲੀ ਵਿਚੋਂ ਐਨੀ ਬਦਬੂ ਆਉਂਦੀ ਹੈ ਕਿ ਲੰਘਣਾ ਹੀ ਮੁਸ਼ਕਲ ਹੋ ਗਿਆ ਹੈ।

**ਬਦਮਾਸ਼**—*ਵਿ. ਭੈੜੇ ਕੰਮ ਕਰਨ ਵਾਲਾ, ਸ਼ਰਾਰਤੀ*—ਜੱਗੂ ਆਪਣੇ ਪਿੰਡ ਦਾ ਮੰਨਿਆ ਹੋਇਆ ਬਦਮਾਸ਼ ਹੈ; ਤੂੰ ਤਾਂ ਦਿਨੋਂ ਦਿਨ ਬਦਮਾਸ਼ ਹੁੰਦਾ ਜਾ ਰਿਹਾ ਹੈਂ।

**ਬਦਮਾਸ਼ੀ**—*ਇ. ਭੈੜਾ ਕੰਮ*—ਜੇ ਤੂੰ ਬਦਮਾਸ਼ੀ ਨਹੀਂ ਛੱਡੇਂਗਾ ਤਾਂ ਤੈਨੂੰ ਨੁਕਸਾਨ ਉਠਾਉਣਾ ਪਵੇਗਾ।

**ਬੱਦਲ**—*ਪੁ. ਆਸਮਾਨ ਵਿਚ ਇਕੱਠੀ ਹੋਈ ਭਾਫ਼ ਜਿਸ ਤੋਂ ਮੀਂਹ ਵਰ੍ਹਦਾ ਹੈ*—ਬੱਦਲਾਂ ਨੇ ਸੂਰਜ ਨੂੰ ਢਕ ਲਿਆ ਹੈ।

**ਬਦਲਣਾ**—*ਕ੍ਰਿ. ਅਕ. ਇਕ ਥਾਂ ਤੋਂ ਦੂਜੀ ਥਾਂ ਚਲੇ ਜਾਣਾ; ਰੰਗ ਆਦਿ ਦਾ ਫਿੱਕਾ ਪੈਣਾ; ਵਟਾਉਣਾ*—ਸੁਰਜੀਤ ਦੇ ਪਿਤਾ ਜੀ ਪਟਿਆਲੇ ਤੋਂ ਲੁਧਿਆਣੇ ਬਦਲ ਗਏ ਹਨ; ਪਹਿਲੀ ਵਾਰੀ ਧੋਣ ਨਾਲ ਹੀ ਮੇਰੀ ਚੁੰਨੀ ਦਾ ਰੰਗ ਬਦਲ ਗਿਆ ਹੈ; ਜੇ ਇਹ ਚੀਜ਼ ਖ਼ਰਾਬ ਹੈ ਤਾਂ ਤੁਸੀਂ ਜਾ ਕੇ ਦੁਕਾਨਦਾਰ ਤੋਂ ਬਦਲ ਲਵੋ।

*ਕ੍ਰਿ. ਸਕ. ਪਹਿਲੇ ਕੱਪੜੇ ਲਾਹ ਕੇ ਹੋਰ ਪਾਉਣਾ*—ਸਮਾਂ ਥੋੜ੍ਹਾ ਹੈ, ਤੁਸੀਂ ਜਲਦੀ ਕੱਪੜੇ ਬਦਲ ਲਵੋ।

**ਬਦਲਾ**—*ਪੁ. ਕਿਸੇ ਰਾਹੀਂ ਕੀਤੇ ਗਏ ਮਾੜੇ ਵਰਤਾਉ ਲਈ ਉਸ ਨਾਲ ਉਸੇ ਤਰ੍ਹਾਂ ਦਾ ਜਾਂ ਵੱਧ ਘੱਟ ਕੀਤਾ ਵਰਤਾਉ*—ਜੇ ਮੈਂ ਜਿਊਂਦਾ ਰਿਹਾ ਤਾਂ ਵੈਰੀ ਕੋਲੋਂ ਬਦਲਾ ਜ਼ਰੂਰ ਲਵਾਂਗਾ।

**ਬਦਲਾਉਣਾ**—*ਕ੍ਰਿ. ਸਕ. ਵਟਾਉਣਾ*—ਭੈਣ ਜੀ ਕੱਪੜਾ ਬਦਲਾਉਣ ਲਈ ਬਾਜ਼ਾਰ ਗਏ ਹੋਏ ਹਨ।

**ਬਦਲਾ ਚੁਕਾਉਣਾ**—*ਮੁਹਾ. ਕਿਸੇ ਦੀ ਕੀਤੀ ਬੁਰਾਈ ਜਾਂ ਚੰਗਿਆਈ ਦੇ ਬਦਲੇ ਉਸ ਨਾਲ ਉਹੋ ਜਿਹਾ ਹੀ ਵਰਤਾਉ ਕਰਨਾ*—ਮਹਿੰਦਰ ਨੇ ਮੇਰੇ ਨਾਲ ਜੋ ਨੇਕੀ ਕੀਤੀ ਹੈ, ਉਸ ਦਾ ਮੈਂ ਸਾਰੀ ਜ਼ਿੰਦਗੀ ਬਦਲਾ ਨਹੀਂ ਚੁਕਾ ਸਕਦਾ।

**ਬਦਲੀ**—*ਇ. ਤਬਦੀਲੀ*—ਮੋਹਣ ਦੇ ਪਿਤਾ ਜੀ ਦੀ ਬਦਲੀ ਹੋਣ ਵਾਲੀ ਹੈ।

**ਬਦਲੇ**—*ਕ੍ਰਿ. ਵਿ.* ਦੀ ਥਾਂ ਤੇ—ਇਨ੍ਹਾਂ ਸਾਰੀਆਂ ਪੁਰਾਣੀਆਂ ਕਿਤਾਬਾਂ ਦੇ ਬਦਲੇ ਮੈਨੂੰ ਕਾਪੀਆਂ ਦੇ ਦਿਓ।

**ਬੰਦਾ**—*ਪੁ.* ਜੀਵ, ਪ੍ਰਾਣੀ—ਕਈ ਵਾਰੀ ਬੰਦਾ ਸੋਚਦਾ ਕੁਝ ਹੈ ਤੇ ਹੋ ਕੁਝ ਹੋਰ ਜਾਂਦਾ ਹੈ।

**ਬੰਦਾ ਬਣਨਾ**—*ਮੁਹਾ.* ਸੁਧਰ ਜਾਣਾ—ਅਧਿਆਪਕ ਨੇ ਸ਼ਰਾਰਤੀ ਬੱਚੇ ਨੂੰ ਤਾੜਨਾ ਕਰਕੇ ਕਿਹਾ ਕਿ ਜੇ ਬੰਦਾ ਬਣਨਾ ਹੈ ਤਾਂ ਬਣ ਜਾ ਨਹੀਂ ਤਾਂ ਤੈਨੂੰ ਸਕੂਲੋਂ ਕੱਢ ਦਿੱਤਾ ਜਾਵੇਗਾ।

**ਬਦਾਮ**—*ਪੁ.* ਇਕ ਪ੍ਰਕਾਰ ਦਾ ਖ਼ੁਸ਼ਕ ਮੇਵਾ—ਦਿਮਾਗ਼ ਦੀ ਕਮਜ਼ੋਰੀ ਲਈ ਬਦਾਮਾਂ ਦੀ ਵਰਤੋਂ ਕਰਨੀ ਚਾਹੀਦੀ ਹੈ।

**ਬਦਾਮੀ**—*ਵਿ.* ਬਦਾਮ ਦੇ ਰੰਗ ਦਾ—ਤੁਹਾਨੂੰ ਬਦਾਮੀ ਰੰਗ ਦਾ ਸੂਟ ਬੜਾ ਫੱਬਦਾ ਹੈ।

**ਬਦੀ**—*ਇ.* ਬੁਰਾਈ—ਜੇ ਕਿਸੇ ਨਾਲ ਨੇਕੀ ਨਹੀਂ ਕਰ ਸਕਦੇ ਤਾਂ ਉਸ ਨਾਲ ਬਦੀ ਕਿਉਂ ਕਰੀਏ।

**ਬੰਦੀ**—*ਪੁ.* ਕੈਦੀ, ਹਵਾਲਾਤੀ—ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ 52 ਬੰਦੀ ਰਾਜਿਆਂ ਨੂੰ ਰਿਹਾਅ ਕਰਵਾਇਆ।

**ਬੰਦੀਖਾਨਾ**—*ਪੁ.* ਜੇਲ੍ਹ—ਅੱਜ ਕਲ ਬੰਦੀਖਾਨਿਆਂ ਵਿਚ ਕੈਦੀਆਂ ਨੂੰ ਕਈ ਕਿਸਮ ਦੇ ਕੰਮ ਸਿਖਾਏ ਜਾਂਦੇ ਹਨ।

**ਬੰਦੇ ਮਾਤਰਮ**—*ਪੁ.* ਭਾਰਤ ਦਾ ਇਕ ਕੌਮੀ ਗੀਤ—ਸਮਾਗਮ ਆਰੰਭ ਹੋਣ ਤੋਂ ਪਹਿਲਾਂ ਬੰਦੇ ਮਾਤਰਮ ਗਾਇਆ ਗਿਆ।

**ਬੰਦੋਬਸਤ**—*ਪੁ.* ਪ੍ਰਬੰਧ—ਵਿਆਹ ਦਾ ਸਾਰਾ ਬੰਦੋਬਸਤ ਮੁਕੰਮਲ ਹੋ ਗਿਆ ਹੈ।

**ਬਦੌਲਤ**—*ਕ੍ਰਿ. ਵਿ.* ਕਾਰਨ—ਮੈਨੂੰ ਇਹ ਨੌਕਰੀ ਸਿਰਫ਼ ਤੁਹਾਡੀ ਬਦੌਲਤ ਹੀ ਮਿਲੀ ਹੈ।

**ਬੰਧਨ**—*ਪੁ.* ਜੰਜਾਲ, ਬੰਧੇਜ—ਜਿਉਂ ਜਿਉਂ ਪਰਿਵਾਰ ਵਧਦਾ ਹੈ, ਤਿਉਂ ਤਿਉਂ ਬੰਧਨ ਵੀ ਵਧਦੇ ਜਾਂਦੇ ਹਨ; ਅੱਜ ਕਲ ਦੇ ਬੱਚੇ ਕਿਸੇ ਤਰ੍ਹਾਂ ਦੇ ਬੰਧਨ ਵਿਚ ਨਹੀਂ ਰਹਿਣਾ ਚਾਹੁੰਦੇ।

**ਬੰਧਪ**—*ਪੁ.* ਰਿਸ਼ਤੇਦਾਰ—"ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ, ਤੂੰ ਮੇਰਾ ਬੰਧਪ, ਤੂੰ ਮੇਰਾ ਭ੍ਰਾਤਾ।" (ਪੰ. ਪੁ. ੪)

**ਬੱਧੀ**—*ਕ੍ਰਿ. ਵਿ.* ਤਕ, ਤਾਈਂ—ਮੈਂ ਉਸ ਦੀ ਘੰਟਿਆਂ ਬੱਧੀ ਉਡੀਕ ਕਰਦੀ ਰਹੀ ਪਰ ਉਹ ਨਾ ਆਈ।

**ਬੰਨ**—*ਪੁ.* ਵਟਣਾ—ਵਿਆਹ ਸਮੇਂ ਮੁੰਡੇ ਕੁੜੀ ਨੂੰ ਵੇਸਣ ਅਤੇ ਹਲਦੀ ਘੋਲ ਕੇ ਬੰਨ ਲਾਇਆ ਜਾਂਦਾ ਹੈ।

**ਬਨਸਪਤੀ ਘਿਉ**—*ਪੁ.* ਨਾਰੀਅਲ, ਮੂੰਗਫਲੀ, ਵੜੇਵੇਂ ਆਦਿ ਦਾ ਸਾਫ਼ ਕੀਤਾ ਤੇਲ—ਅੱਜ ਕੱਲ੍ਹ ਲੋਕ ਬਨਸਪਤੀ ਘਿਉ ਤੋਂ ਰੀਫਾਈਂਡ ਤੇਲ ਵੱਲ ਜ਼ਿਆਦਾ ਰੁਚਿਤ ਹੋ ਰਹੇ ਹਨ।

**ਬਨਜਾਰਨ**—*ਇ.* ਮੁੰਦੀਆਂ ਆਦਿ ਵੇਚਣ ਵਾਲੀ ਇਸਤਰੀ—"ਮੈਂ ਬਨਜਾਰਨਿ ਰਾਮ ਕੀ" (ਪੰ. ਪੁ. ੪)

**ਬੰਨ੍ਹਣਾ**—*ਕ੍ਰਿ. ਸਕ.* ਰੱਸੀ ਡੋਰੀ ਆਦਿ ਨਾਲ ਕਿਸੇ ਚੀਜ਼ ਨੂੰ ਕਸਣਾ, ਪੱਗ ਜਾਂ ਦਸਤਾਰ ਆਦਿ ਲਪੇਟਣਾ, ਬਣਾਉਣਾ, ਜਿਲਦ ਕਰਨਾ—ਬਿਸਤਰ ਨੂੰ ਚੰਗੀ ਤਰ੍ਹਾਂ ਬੰਨ੍ਹਣਾ ਕਿਤੇ ਰਸਤੇ ਵਿਚ ਖੁੱਲ੍ਹ ਨਾ ਜਾਏ; ਮੈਂ ਪਗੜੀ ਹਰ ਰੋਜ਼ ਬੰਨ੍ਹਦਾ ਹਾਂ; ਇਨ੍ਹਾਂ ਸਾਰੀਆਂ ਕਿਤਾਬਾਂ ਨੂੰ ਜਿਲਦਾਂ ਬੰਨ੍ਹਣ ਲਈ ਦੇ ਆਉ।

**ਬਨਫ਼ਸ਼ਾ**—*ਪੁ.* ਇਕ ਬੂਟੀ ਜਿਸ ਦੇ ਫੁੱਲ, ਪੱਤੀਆਂ ਅਤੇ ਜੜ੍ਹਾਂ ਦਵਾਈ ਦੇ ਰੂਪ ਵਿਚ ਵਰਤੀਆਂ ਜਾਂਦੀਆਂ ਹਨ—ਥੋੜ੍ਹਾ ਬਨਫ਼ਸ਼ਾ ਕਾੜ੍ਹ ਕੇ ਪੀ ਲਉ, ਗਲਾ ਠੀਕ ਹੋ ਜਾਵੇਗਾ।

**ਬੰਨਾ**—*ਪੁ.* ਪਾਸਾ, ਵੱਟ—ਕਬੱਡੀ ਦੀ ਖੇਡ ਵਿਚ ਸਾਡੇ ਬੰਨੇ ਦੇ ਖਿਡਾਰੀ ਬੜੇ ਚੁਸਤ ਸਨ; ਮੀਂਹ ਨਾਲ ਖੇਤਾਂ ਦੇ ਬੰਨੇ ਟੁੱਟ ਗਏ ਹਨ।

**ਬਨਾਤ**—*ਪੁ.* ਇਕ ਤਰ੍ਹਾਂ ਦਾ ਊਨੀ ਕੱਪੜਾ—ਪੁਰਾਣੇ ਸਮੇਂ ਵਿਚ ਲੋਕ ਕਾਗ਼ਜ਼ ਦੀ ਥਾਂ ਬਨਾਤ ਅਤੇ ਰੇਸ਼ਮੀ ਕੱਪੜਿਆਂ ਉੱਤੇ ਲਿਖਿਆ ਕਰਦੇ ਸਨ।

**ਬੰਨੀ**—*ਇ.* ਲਾੜੀ, ਵਹੁਟੀ, ਸਰਹੱਦ—ਵਿਆਹ ਉਪਰੰਤ ਜੋੜੀ ਦੇ ਘਰ ਪਹੁੰਚਣ ਤੇ ਇਕ ਗੀਤ "ਪਾਣੀ ਵਾਰ ਬੰਨੇ ਦੀਏ ਮਾਏ ਬੰਨਾ ਬੰਨੀ ਸਾਹਵੇਂ ਖੜੇ" ਗਾਇਆ ਜਾਂਦਾ ਹੈ; ਸਾਡੇ ਕੋਠੇ ਦੀ ਬੰਨੀ ਬਹੁਤ ਛੋਟੀ ਹੈ।

**ਬੰਬ**—*ਪੁ.* ਉਹ ਗੋਲਾ ਜੋ ਦੁਸ਼ਮਣ ਉੱਤੇ ਮਾਰਨ ਲਈ ਸੁੱਟਿਆ ਜਾਂਦਾ ਹੈ, ਇਕ ਤਰ੍ਹਾਂ ਦੀ ਆਤਿਸ਼ਬਾਜ਼ੀ—ਪੁਲਿਸ ਨੂੰ ਸਾਡੇ ਸ਼ਹਿਰ ਵਿਚ ਇਕ ਬੰਬ ਬਣਾਉਣ ਵਾਲੀ ਫ਼ੈਕਟਰੀ ਦਾ ਪਤਾ ਲੱਗਾ ਹੈ; ਬੰਬ ਧਿਆਨ ਨਾਲ ਚਲਾਉਣਾ ਕਿਤੇ ਹੱਥ ਨਾ ਸੜ ਜਾਏ।

**ਬੰਬਮਾਰ**—*ਵਿ.* ਬੰਬਾਰੀ ਕਰਨ ਵਾਲਾ, ਬੰਬ ਸੁੱਟਣ ਵਾਲਾ—ਬੰਬਮਾਰ ਹਵਾਈ ਜਹਾਜ਼ਾਂ ਨੇ ਦੁਸ਼ਮਣ ਦੇ ਇਲਾਕੇ ਦੀ ਬੜੀ ਤਬਾਹੀ ਕੀਤੀ ਹੈ।

**ਬੰਬਾਰੀ**—*ਇ.* ਹਵਾਈ ਜਹਾਜ਼ ਜਾਂ ਤੋਪਾਂ ਨਾਲ ਬੰਬ ਸੁੱਟਣ ਦੀ ਕਿਰਿਆ—ਦੁਸ਼ਮਣ ਵੱਲੋਂ ਬੰਬਾਰੀ ਦਾ ਡਰ ਹੋਣ ਕਾਰਨ ਸਰਹੱਦ ਨਾਲ ਦਾ ਸਾਰਾ ਇਲਾਕਾ ਖਾਲੀ ਕਰਵਾ ਲਿਆ ਗਿਆ ਹੈ।

**ਬਰਸਾਤ**—*ਇ.* ਮੀਂਹ ਦੀ ਰੁੱਤ, ਵਰਖਾ ਰੁੱਤ, ਵਰਖਾ, ਮੀਂਹ—ਬਰਸਾਤ ਦੇ ਦਿਨਾਂ ਵਿਚ ਮਲੇਰੀਆ ਆਮ ਹੋ ਜਾਂਦਾ ਹੈ; ਅੱਜ ਸਵੇਰ ਤੋਂ ਬਰਸਾਤ ਹੋ ਰਹੀ ਹੈ।

**ਬਰਸਾਤੀ**—*ਵਿ.* ਬਰਸਾਤ ਦਾ—ਕਈ ਬਰਸਾਤੀ ਨਾਲੇ ਵਰਖਾ ਰੁੱਤ ਵਿਚ ਬਹੁਤ ਚੜ੍ਹ ਜਾਂਦੇ ਹਨ।

*ਇ.* ਮੀਂਹ ਆਦਿ ਦੇ ਬਚਾਉ ਲਈ ਉਪਰਲੀ ਛੱਤ ਤੇ ਬਣਾਇਆ ਕਮਰਾ ਜੋ ਆਮ ਤੌਰ ਤੇ ਖੁੱਲ੍ਹਾ ਹੁੰਦਾ ਹੈ—ਅਸੀਂ ਆਪਣੇ ਮਕਾਨ ਉੱਤੇ ਬਰਸਾਤੀ ਵੀ ਬਣਾਈ ਹੋਈ ਹੈ।

**ਬਰਸੀ**—*ਇ.* ਵਰ੍ਹੇ ਪਿੱਛੋਂ ਆਉਣ ਵਾਲਾ ਮਰਨ ਦਿਹਾੜਾ—ਮਹਾਂ ਪੁਰਸ਼ਾਂ ਦੀ ਬਰਸੀ ਬੜੀ ਧੂਮ ਧਾਮ ਨਾਲ ਮਨਾਈ ਜਾਂਦੀ ਹੈ।

**ਬਰਸੀਨ**—*ਪੁ.* ਇਕ ਕਿਸਮ ਦਾ ਚਾਰਾ, ਛਟਾਲਾ—ਡੰਗਰ ਬਰਸੀਨ ਦਾ ਚਾਰਾ ਬੜੇ ਖ਼ੁਸ਼ ਹੋ ਕੇ ਖਾਂਦੇ ਹਨ।

**ਬ੍ਰਹਮ**—*ਪੁ.* ਪਰਮਾਤਮਾ—ਬ੍ਰਹਮ ਦੀ ਲੀਲ੍ਹਾ ਨੂੰ ਕੋਈ ਨਹੀਂ ਜਾਣ ਸਕਦਾ।

**ਬ੍ਰਹਮਗਿਆਨੀ**—*ਪੁ.* ਜਿਸਨੂੰ ਰੱਬ ਦਾ ਗਿਆਨ ਹੋਵੇ—ਸੰਤ ਈਸ਼ਰ ਸਿੰਘ ਜੀ ਪੂਰਨ ਬ੍ਰਹਮਗਿਆਨੀ ਸਨ।

**ਬ੍ਰਹਮਚਾਰੀ**—*ਪੁ.* ਜਤੀ ਸਤੀ—ਹਨੂੰਮਾਨ ਜੀ ਨੂੰ ਬ੍ਰਹਮਚਾਰੀ ਦੀ ਸੰਗਿਆ ਦਿੱਤੀ ਜਾਂਦੀ ਹੈ।

**ਬ੍ਰਹਮਾ**—*ਪੁ.* ਹਿੰਦੂਆਂ ਦੇ ਤਿੰਨ ਮੁੱਖ ਦੇਵਤਿਆਂ ਵਿਚੋਂ ਇਕ—ਬ੍ਰਹਮਾ ਨੂੰ ਇਸ ਸ੍ਰਿਸ਼ਟੀ ਦਾ ਰਚਣ ਵਾਲਾ ਮੰਨਿਆ ਜਾਂਦਾ ਹੈ।

**ਬ੍ਰਹਮ ਸਮਾਜ**—*ਪੁ.* ਹਿੰਦੂਆਂ ਦੀ ਇਕ ਵਰਤਮਾਨ ਸੰਪਰਦਾਇ ਜੋ ਕੇਵਲ ਬ੍ਰਹਮ ਨੂੰ ਹੀ ਮੰਨਦੀ ਹੈ—ਰਾਜਾ ਰਾਮ ਮੋਹਨ ਰਾਏ ਬ੍ਰਹਮ ਸਮਾਜ ਦੇ ਬਾਨੀ ਸਨ।

**ਬ੍ਰਹਿਮੰਡ**—*ਪੁ.* ਸਾਰੀ ਦੁਨੀਆ—ਸਾਰਾ ਬ੍ਰਹਿਮੰਡ ਪਰਮਾਤਮਾ ਦੇ ਹੁਕਮ ਵਿਚ ਚੱਲ ਰਿਹਾ ਹੈ।

**ਬਰਕਤ**—*ਇ.* ਵਾਧਾ, ਕਿਰਪਾ, ਮਿਹਰ—[illegible] ਨਾਲ ਕਮਾਈ ਵਿਚ ਬਰਕਤ ਪੈਂਦੀ ਹੈ; ਅੱਜ ਕਲ੍ਹ ਕਿੰਨ੍ਹਾਂ ਤੇ ਚੀਜ਼ ਦੀ ਬੜੀ ਬਰਕਤ ਹੈ।

**ਬਰਕਤ ਨਾ ਰਹਿਣਾ**—*ਮੁਹਾ.* ਕਿਸੇ ਦੀ ਮਹੱਤਤਾ ਘਟ ਜਾਣਾ—ਅੱਜ ਕਲ੍ਹ ਮਹਿੰਗਾਈ ਇੰਨੀ ਵਧ ਗਈ ਹੈ ਕਿ ਪੈਸੇ ਵਿਚ ਬਰਕਤ ਹੀ ਨਹੀਂ ਰਹੀ।

**ਬਰਖ਼ਾਸਤ**—*ਕਿ. ਵਿ.* ਨੌਕਰੀ ਤੋਂ ਹਟਾਇਆ ਹੋਇਆ, ਬਰਤਰਫ਼—ਬੇਈਮਾਨ ਕਰਮਚਾਰੀ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਜਾਂਦਾ ਹੈ।

**ਬਰਖ਼ਿਲਾਫ਼**—*ਕਿ. ਵਿ.* ਉਲਟ, ਵਿਰੁੱਧ—ਸਾਨੂੰ ਸਮਾਜ ਵਿਚ ਹੋ ਰਹੇ ਜ਼ੁਲਮਾਂ ਦੇ ਬਰਖ਼ਿਲਾਫ਼ ਆਵਾਜ਼ ਉਠਾਉਣੀ ਚਾਹੀਦੀ ਹੈ।

**ਬਰਛਾ**—*ਪੁ.* ਨੇਜ਼ਾ—ਨਿਹੰਗ ਸਿੰਘ ਆਮ ਕਰਕੇ ਹੱਥ ਵਿਚ ਬਰਛਾ ਰਖਦੇ ਹਨ।

**ਬਰਛੀ**—*ਇ.* ਛੋਟਾ ਬਰਛਾ—ਪਿੰਡਾਂ ਦੇ ਲੋਕ ਆਮ ਕਰਕੇ ਬਾਹਰ ਜਾਣ ਲੱਗਿਆਂ ਹੱਥ ਵਿਚ ਬਰਛੀ ਜਾਂ ਗੰਡਾਸਾ ਆਦਿ ਹਥਿਆਰ ਜ਼ਰੂਰ ਰਖਦੇ ਹਨ।

**ਬਰਦਾਸ਼ਤ**—*ਇ.* ਸਹਿਣ ਕਰਨ ਦਾ ਭਾਵ, ਸਹਿਣਸ਼ੀਲਤਾ—ਅੱਜ ਕੱਲ੍ਹ ਲੋਕਾਂ ਵਿਚ ਬਰਦਾਸ਼ਤ ਦਾ ਮਾਦਾ ਬਹੁਤ ਘਟ ਗਿਆ ਹੈ।

**ਬਰਫ਼**—*ਇ.* ਠੰਢ ਨਾਲ ਜੰਮਿਆ ਪਾਣੀ, ਮਸ਼ੀਨਾਂ ਆਦਿ ਨਾਲ ਜਮਾਇਆ ਪਾਣੀ—ਇਸ ਵਾਰ ਪਹਾੜਾਂ ਤੇ ਬੜੀ ਜਲਦੀ ਬਰਫ਼ ਪੈਣੀ ਸ਼ੁਰੂ ਹੋ ਗਈ ਹੈ; ਬਿਜਲੀ ਨਾ ਹੋਣ ਕਾਰਣ ਫ਼੍ਰਿਜ ਵਿਚ ਬਰਫ਼ ਨਹੀਂ ਜੰਮੀ।

**ਬਰਫ਼ਾਨੀ**—*ਵਿ.* ਬਹੁਤ ਠੰਢਾ—ਪਹਾੜਾਂ ਤੇ ਆਮ ਤੌਰ ਤੇ ਬਰਫ਼ਾਨੀ ਮੌਸਮ ਹੁੰਦਾ ਹੈ।

**ਬਰਫ਼ੀ**—*ਇ.* ਇਕ ਤਰ੍ਹਾਂ ਦੀ ਮਿਠਾਈ—ਦੁੱਧ ਤੋਂ ਬਰਫ਼ੀ ਆਦਿ ਕਈ ਚੀਜ਼ਾਂ ਬਣਦੀਆਂ ਹਨ।

**ਬਰਫ਼ੀਲਾ**—*ਵਿ.* ਬਰਫ਼ ਦਾ, ਬਰਫ਼ ਵਾਲਾ, ਬਹੁਤ ਠੰਢਾ—ਹਿਮਾਲਾ ਦੀਆਂ ਬਰਫ਼ੀਲੀਆਂ ਚੋਟੀਆਂ ਦੂਰੋਂ ਬੜੀਆਂ ਸੁੰਦਰ ਲਗਦੀਆਂ ਹਨ; ਅੱਜ ਬਰਫ਼ੀਲੀ ਹਵਾ ਚੱਲ ਰਹੀ ਹੈ।

**ਬਰਬਾਦੀ**—*ਇ.* ਤਬਾਹੀ, ਉਜਾੜਾ—ਮਾਪਿਆਂ ਵੱਲੋਂ ਕੀਤੀ ਲਾਪਰਵਾਹੀ ਬੱਚਿਆਂ ਨੂੰ ਬਰਬਾਦੀ ਵੱਲ ਲੈ ਜਾਂਦੀ ਹੈ।

**ਬ੍ਰਾਹਮਣ**—*ਪੁ.* ਹਿੰਦੂਆਂ ਦੀਆਂ ਚਾਰ ਜਾਤਾਂ ਵਿਚੋਂ ਇਕ ਜਾਤ—ਮੇਰਾ ਦੋਸਤ ਜਾਤ ਦਾ ਬ੍ਰਾਹਮਣ ਹੈ।

**ਬ੍ਰਾਹਮਣੀ**—*ਇ.* ਬ੍ਰਾਹਮਣ ਜਾਤ ਦੀ ਇਸਤਰੀ—ਰਵਿੰਦਰ ਆਪ ਤਾਂ ਖੱਤਰੀ ਹੈ, ਪਰ ਉਸ ਦੀ ਪਤਨੀ ਬ੍ਰਾਹਮਣੀ ਹੈ।

**ਬ੍ਰਾਂਚ**—*ਇ.* ਸ਼ਾਖ਼ਾ (ਦਫ਼ਤਰ, ਬੈਂਕ, ਸਕੂਲ ਆਦਿ ਦੀ)—ਸਟੇਟ ਬੈਂਕ ਆਫ਼ ਪਟਿਆਲਾ ਦੀਆਂ ਹਰ ਸ਼ਹਿਰ ਵਿਚ ਬ੍ਰਾਂਚਾਂ ਹਨ।

**ਬ੍ਰਾਡਕਾਸਟ**—*ਪੁ.* ਪ੍ਰਸਾਰ—ਅੱਜ ਰੇਡੀਓ ਤੋਂ ਪ੍ਰਧਾਨ ਮੰਤਰੀ ਜੀ ਦਾ ਇਕ ਵਿਸ਼ੇਸ਼ ਭਾਸ਼ਣ ਬ੍ਰਾਡਕਾਸਟ ਕੀਤਾ ਜਾਵੇਗਾ।

**ਬਰਾਤ**—*ਇ.* ਜੰਞ—ਅੱਜ ਕਲ੍ਹ ਬਰਾਤ ਵਿਚ ਘੱਟ ਤੋਂ ਘੱਟ ਬਰਾਤੀ ਜਾਣੇ ਚਾਹੀਦੇ ਹਨ।

**ਬਰਾਤੀ**—*ਪੁ.* ਬਰਾਤ ਨਾਲ ਜਾਣ ਵਾਲਾ ਆਦਮੀ, ਜਾਂਞੀ—ਅਸੀਂ ਤਾਂ ਬਰਾਤ ਵਿਚ ਕੁੱਲ ਗਿਆਰਾਂ ਬਰਾਤੀ ਬੁਲਾਏ ਹਨ।

**ਬਰਾਬਰ**—*ਵਿ.* ਇਕੋ ਜਿੰਨਾ, ਸਮਾਨ, ਜਿਹੜਾ ਉੱਚਾ ਨੀਵਾਂ ਨਾ ਹੋਵੇ—ਕਾਨੂੰਨ ਅਨੁਸਾਰ ਹਰ ਭਾਰਤਵਾਸੀ ਨੂੰ ਬਰਾਬਰ ਦੇ ਹੱਕ ਦਿੱਤੇ ਗਏ ਹਨ; ਵਿਹੜੇ ਅਤੇ ਕਮਰੇ ਦਾ ਫ਼ਰਸ਼ ਉੱਚਾ ਨੀਵਾਂ ਨਾ ਹੋਵੇ, ਬਰਾਬਰ ਹੀ ਰੱਖਣਾ।

**ਬਰਾਬਰੀ**—*ਇ.* ਸਮਾਨਤਾ; ਮੁਕਾਬਲਾ—ਸਾਰੇ ਧਰਮ ਹਰੇਕ ਮਨੁੱਖ ਨਾਲ ਬਰਾਬਰੀ ਦਾ ਵਰਤਾਉ ਕਰਨ ਦਾ ਉਪਦੇਸ਼ ਦਿੰਦੇ ਹਨ; ਇਸ ਕੰਮ ਵਿਚ ਮੈਂ ਤੁਹਾਡੀ ਬਰਾਬਰੀ ਨਹੀਂ ਕਰ ਸਕਦਾ।

**ਬਰਾਮਦ**—*ਵਿ.* ਬਾਹਰ ਭੇਜਿਆ ਹੋਇਆ; ਪ੍ਰਾਪਤ ਕੀਤਾ / ਕਢਵਾਇਆ ਹੋਇਆ (ਚੋਰ ਆਦਿ ਤੋਂ)—ਭਾਰਤ ਅੱਜ ਕੱਲ੍ਹ ਕਈ ਚੀਜ਼ਾਂ ਬਰਾਮਦ ਕਰਦਾ ਹੈ; ਚੋਰਾਂ ਕੋਲੋਂ ਪੁਲਿਸ ਨੇ ਕਈ ਲੱਖਾਂ ਦਾ ਮਾਲ ਬਰਾਮਦ ਕੀਤਾ।

**ਬ੍ਰਿਛ**—*ਪੁ.* ਰੁੱਖ—ਇਸ ਸੜਕ ਦੇ ਦੋਹੀਂ ਪਾਸੀਂ ਬ੍ਰਿਛ ਲੱਗੇ ਹੋਏ ਹਨ।

**ਬ੍ਰਿਜ ਭਾਸ਼ਾ**—*ਇ.* ਬ੍ਰਜ ਭਾਸ਼ਾ—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਧੇਰੇ ਬਾਣੀ ਬ੍ਰਿਜ ਭਾਸ਼ਾ ਵਿਚ ਹੈ।

**ਬਰੀਕ**—*ਵਿ.* ਪਤਲਾ, ਬਹੁਤ ਜ਼ਿਆਦਾ ਪੀਸਿਆ ਹੋਇਆ—ਇਸ ਦਵਾਈ ਨੂੰ ਪਹਿਲਾਂ ਕਿਸੇ ਬਰੀਕ ਕੱਪੜੇ ਵਿਚ ਛਾਣ ਲਵੋ; ਮੈਂ ਬਹੁਤ ਬਰੀਕ ਆਟਾ ਪਸੰਦ ਨਹੀਂ ਕਰਦਾ।

**ਬਰੀਕਬੀਨੀ**—*ਇ.* ਕਿਸੇ ਗੱਲ ਦੀ ਤਹਿ ਤਕ ਪੁੱਜਣ ਦਾ ਭਾਵ—ਹਰਜਿੰਦਰ ਸਿੰਘ ਹਰ ਗੱਲ ਦੀ ਬੜੀ ਬਰੀਕਬੀਨੀ ਨਾਲ ਪੜਤਾਲ ਕਰਦਾ ਹੈ।

**ਬਰੀਕੀ**—*ਇ.* ਬਰੀਕ ਹੋਣ ਦਾ ਭਾਵ; ਕਿਸੇ ਗੱਲ ਦੀ ਤਹਿ ਤੱਕ ਪੁੱਜਣ ਦਾ ਭਾਵ—ਇਸ ਕੱਪੜੇ ਦੀ ਬਰੀਕੀ ਪਹਿਲੇ ਵਾਲੇ ਕੱਪੜੇ ਨਾਲੋਂ ਜ਼ਿਆਦਾ ਹੈ; ਮੈਂ ਸਾਰੀ ਗੱਲ ਦੀ ਬਰੀਕੀ ਤਕ ਪੁੱਜਣ ਦੀ ਕੋਸ਼ਿਸ਼ ਕਰ ਰਿਹਾ ਹਾਂ।

**ਬਰੂਦ**—*ਪੁ.* ਗੰਧਕ ਆਦਿ ਤੋਂ ਬਣਿਆ ਇਕ ਪ੍ਰਕਾਰ ਦਾ ਪੂੜਾ ਜੋ ਅੱਗ ਲੱਗਣ ਤੇ ਝਟ ਉੱਡਦਾ ਹੈ—ਬਰੂਦ ਬਣਾਉਣ ਦੇ ਵਧੇਰੇ ਕਾਰਖ਼ਾਨੇ ਦੱਖਣੀ ਭਾਰਤ ਵਿਚ ਹਨ।

**ਭੁਰਕਨਾ**—*ਕ੍ਰਿ. ਸਕ.* ਧੂੜਨਾ, ਛਿੜਕਣਾ—ਸਲਾਦ ਉੱਤੇ ਨਮਕ ਪਾਣ ਤੋਂ ਥੋੜ੍ਹੀ ਦੇਰ ਪਹਿਲੇ ਹੀ ਭੁਰਕਨਾ ਚਾਹੀਦਾ ਹੈ।

**ਬ੍ਰੇਕ**—*ਇ. ਗੱਡੀ, ਮੋਟਰ ਅਤੇ ਸਾਈਕਲ ਆਦਿ ਵਿਚ ਲੱਗਾ ਇਕ ਤਰ੍ਹਾਂ ਦਾ ਯੰਤਰ, ਜਿਸ ਨਾਲ ਇਨ੍ਹਾਂ ਨੂੰ ਚੱਲਣ ਤੋਂ ਰੋਕਿਆ ਜਾਂਦਾ ਹੈ*—ਮੋਟਰ ਬਸ ਆਦਿ ਨੂੰ ਇਕਦਮ ਬ੍ਰੇਕ ਨਹੀਂ ਲਾਉਣੀ ਚਾਹੀਦੀ।

**ਬ੍ਰੈਕਟ**—*ਇ. ਕੁਝ ਸ਼ਬਦਾਂ ਜਾਂ ਅੰਕਾਂ ਨੂੰ ਵਾਕੀਆਂ ਨਾਲੋਂ ਨਿਖੇੜਨ ਲਈ ਉਨ੍ਹਾਂ ਦੇ ਸ਼ੁਰੂ ਅਤੇ ਅੰਤ ਵਿਚ ਲਾਇਆ ਗਿਆ ਚਿੰਨ੍ਹ*—ਬ੍ਰੈਕਟਾਂ ਚਾਰ ਕਿਸਮਾਂ ਦੀਆਂ ਹੁੰਦੀਆਂ ਹਨ।

**ਬਰੋਟਾ**—*ਪੁ. ਬੋਹੜ ਦਾ ਬ੍ਰਿਛ*—ਬੱਚੇ ਬਰੋਟੇ ਦੀ ਦਾੜ੍ਹੀ ਨਾਲ ਝੂਟ ਕੇ ਆਨੰਦ ਮਹਿਸੂਸ ਕਰਦੇ ਹਨ।

**ਬਲ**—*ਪੁ. ਤਾਕਤ, ਸ਼ਕਤੀ, ਜ਼ੋਰ*—ਚੰਗੀ ਖ਼ੁਰਾਕ ਖਾਣ ਨਾਲ ਸਰੀਰ ਨੂੰ ਬਲ ਮਿਲਦਾ ਹੈ; ਬੀਮਾਰੀ ਪਿੱਛੋਂ ਹੁਣ ਮੇਰੇ ਸਰੀਰ ਵਿਚ ਪਹਿਲਾਂ ਵਾਲਾ ਬਲ ਨਹੀਂ ਰਿਹਾ।

**ਬਲਕਿ**—*ਅਵ. ਸਗੋਂ*—ਲੜਾਈ ਵਿਚ ਕੇਵਲ ਮਾਲੀ ਨੁਕਸਾਨ ਹੀ ਨਹੀਂ ਬਲਕਿ ਜਾਨੀ ਨੁਕਸਾਨ ਵੀ ਹੁੰਦਾ ਹੈ।

**ਬਲਗਮ**—*ਇ. ਖੰਘਣ ਨਾਲ ਮੂੰਹ ਦੇ ਰਸਤੇ ਨਿਕਲਣ ਵਾਲਾ ਇਕ ਤਰ੍ਹਾਂ ਦਾ ਮਾਦਾ*—ਮੈਨੂੰ ਖੰਘ ਨਾਲ ਬਲਗਮ ਵੀ ਆਉਂਦੀ ਹੈ।

**ਬਲੱਡ ਪਰੈਸ਼ਰ**—*ਪੁ. ਲਹੂ ਦਾ ਦਬਾਅ, ਰਕਤਚਾਪ*—ਮਾਨਸਿਕ ਪਰੇਸ਼ਾਨੀਆਂ ਮਨੁੱਖ ਦੇ ਬਲੱਡ ਪਰੈਸ਼ਰ ਨੂੰ ਵਧਾ ਦਿੰਦੀਆਂ ਹਨ।

**ਬਲਣਾ**—*ਕ੍ਰਿ. ਅਕ. ਅੱਗ ਜਲਣਾ; ਜਗਾਣਾ*—ਅੱਗ ਐਵੇਂ ਹੀ ਬਲ ਰਹੀ ਹੈ, ਇਸ ਤੇ ਕੁਝ ਰੱਖ ਦਿਉ; ਕਾਕੇ ਦੇ ਹੱਥ ਵਿਚ ਬਲਦੀ ਮੋਮਬੱਤੀ ਨਾ ਫੜਾਉਣਾ।

**ਬਲਦ**—*ਪੁ. ਬੈਲ, ਢੱਗਾ*—ਪੁਰਾਣੇ ਜ਼ਮਾਨੇ ਵਿਚ ਜ਼ਿਆਦਾਤਰ ਕਿਸਾਨ ਬਲਦਾਂ ਨਾਲ ਹੀ ਖੇਤੀ ਕਰਦੇ ਸਨ।

**ਬਲਬੂਤਾ**—*ਪੁ. ਤਾਕਤ, ਜ਼ੋਰ*—ਆਪਣੇ ਬਲਬੂਤੇ ਸਦਕਾ ਹੀ ਸੁਰੇਸ਼ ਦੇ ਪਿਤਾ ਜੀ ਨੇ ਆਪਣੀ ਬਦਲੀ ਥੋੜ੍ਹੇ ਸਮੇਂ ਵਿਚ ਹੀ ਰੁਕਵਾ ਲਈ।

**ਬਲਮ**—*ਪੁ. ਨੇਜ਼ਾ*—ਚੌਕੀਦਾਰ ਹੱਥ ਵਿਚ ਬਲਮ ਲੈ ਕੇ ਕੋਠੀ ਅੱਗੇ ਪਹਿਰਾ ਦਿੰਦਾ ਹੈ।

**ਬਲਵਾਨ**—*ਵਿ. ਤਾਕਤ ਵਾਲਾ*—ਬਸ ਉਸ ਦਾ ਸਰੀਰ ਹੀ ਬਲਵਾਨ ਹੈ, ਦਿਲ ਦਾ ਤਾਂ ਬੜਾ ਹੀ ਕਮਜ਼ੋਰ ਹੈ।

**ਬਲਾ**—*ਇ. ਭੂਤ*—ਕਹਿੰਦੇ ਹਨ ਕਿ ਜੋਗਾ ਸਿੰਘ ਨੂੰ ਕੋਈ ਬਲਾ ਚਿੰਬੜੀ ਹੋਈ ਹੈ।

**ਬਲਾਕ**—*ਪੁ. ਤਸਵੀਰਾਂ ਆਦਿ ਛਾਪਣ ਲਈ ਲੱਕੜੀ, ਤਾਂਬੇ ਆਦਿ ਦਾ ਬਣਿਆ ਇਕ ਕਿਸਮ ਦਾ ਠੱਪਾ ; ਕਿਸੇ ਇਲਾਕੇ ਦੀ ਵੰਡ ਦਾ ਇਕ ਹਿੱਸਾ*—ਕੀ ਤੁਸੀਂ ਸਾਰੀਆਂ ਤਸਵੀਰਾਂ ਦੇ ਬਲਾਕ ਬਣਾ ਲਏ ਹਨ, ਸਾਡੀ ਬਸਤੀ ਦਸ ਬਲਾਕਾਂ ਵਿਚ ਵੰਡੀ ਹੋਈ ਹੈ।

**ਬਲਾ ਟਲਣਾ**—*ਮੁਹਾ. ਮੁਸੀਬਤ ਤੋਂ ਛੁਟਕਾਰਾ ਹੋਣਾ*—ਇਕ ਵਾਰ ਮੇਰੀ ਇਹ ਬਲਾ ਟਲ ਜਾਵੇ, ਫਿਰ ਮੈਨੂੰ ਕੋਈ ਪਰਵਾਹ ਨਹੀਂ।

**ਬਲਿਹਾਰ**—*ਵਿ. ਕੁਰਬਾਨ, ਸਦਕੇ*—ਹਰ ਮਾਂ ਆਪਣੇ ਬੱਚੇ ਤੋਂ ਬਲਿਹਾਰ ਹੋਣਾ ਚਾਹੁੰਦੀ ਹੈ।

*ਅਵ. ਸ਼ਾਬਾਸ਼*—ਬਲਿਹਾਰ ! ਬੇਟਾ ਬਲਿਹਾਰ ! ਤੂੰ ਤਾਂ ਕਮਾਲ ਹੀ ਕਰ ਦਿੱਤਾ ਹੈ।

**ਬਲੀ**—*ਵਿ. ਬਹਾਦਰ, ਸੂਰਮਾ*—ਰਾਵਣ ਜਿੱਥੇ ਬੜਾ ਬਲੀ ਸੀ ਉੱਥੇ ਬੜਾ ਵਿਦਵਾਨ ਵੀ ਸੀ।

*ਇ. ਕੁਰਬਾਨੀ; ਕਿਸੇ ਦੇਵੀ ਦੇਵਤਾ ਨੂੰ ਦਿੱਤੀ ਜਾਣ ਵਾਲੀ ਭੇਟ*—ਸਾਨੂੰ ਦੇਸ਼ ਲਈ ਹਰ ਤਰ੍ਹਾਂ ਦੀ ਬਲੀ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ; ਪੁਰਾਣੇ ਸਮੇਂ ਵਿਚ ਲੋਕ ਦੇਵੀ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਪਸ਼ੂਆਂ ਆਦਿ ਦੀ ਬਲੀ ਦਿੰਦੇ ਸਨ।

**ਬੱਲੀ**—*ਇ. ਜੌਂ, ਕਣਕ ਆਦਿ ਦਾ ਸਿੱਟਾ*—'ਕਣਕ ਦੀ ਬੱਲੀ' ਬਲਵੰਤ ਗਾਰਗੀ ਦਾ ਇਕ ਮਸ਼ਹੂਰ ਨਾਟਕ ਹੈ।

**ਬਲੀਦਾਨ**—*ਪੁ. ਕੁਰਬਾਨੀ*—ਸਿੱਖ ਇਤਿਹਾਸ ਸ਼ਹੀਦਾਂ ਦੇ ਬਲੀਦਾਨਾਂ ਨਾਲ ਭਰਿਆ ਪਿਆ ਹੈ।

**ਬਲੀ ਦਾ ਬੱਕਰਾ**—*ਪੁ. ਉਹ ਵਿਅਕਤੀ ਜਿਸ ਨੂੰ ਬਿਲਾਂ ਕਾਰਣ ਸਜ਼ਾ ਦਿੱਤੀ ਗਈ ਹੋਵੇ*—ਕੰਮ ਕਰਨ ਵਾਲਾ ਵਿਅਕਤੀ ਸਦਾ ਬਲੀ ਦਾ ਬੱਕਰਾ ਬਣਿਆ ਰਹਿੰਦਾ ਹੈ।

**ਬਲੂੰਗੜਾ**—*ਪੁ. ਬਿੱਲੀ ਦਾ ਬੱਚਾ*—ਸਾਡੇ ਘਰ ਬਿੱਲੀ ਨੇ ਤਿੰਨ ਬਲੂੰਗੜੇ ਦਿੱਤੇ ਹਨ।

**ਬੱਲੇ**—ਅਵ. ਸ਼ਾਬਾਸ਼—ਬੱਲੇ ਓਏ ਸ਼ੇਰਾ ! ਤੂੰ ਤਾਂ ਬੜੀ ਹੀ ਬਹਾਦਰੀ ਵਿਖਾਈ ਹੈ।

**ਬਲੇਡ**—*ਪੁ. ਲੋਹੇ ਦੀ ਪਤਲੀ ਜਿਹੀ ਪੱਤੀ ਜਿਸਦੇ ਦੋਵੇਂ ਸਿਰੇ ਤੇਜ਼ ਹੁੰਦੇ ਹਨ*—ਮੈਂ ਹਮੇਸ਼ਾ ਬਲੇਡ ਨਾਲ ਪੈਂਸਲ ਘੜਦਾ ਹਾਂ।

**ਬੱਲੇ ਬੱਲੇ**—ਅਵ. ਸ਼ਾਬਾਸ਼, ਬੱਲੇ-ਬੱਲੇ-ਬੱਲੇ ! ਅੱਜ ਤੂੰ ਮੇਰੀ ਦਿਲ ਦੀ ਇੱਛਾ ਪੂਰੀ ਕਰ ਦਿੱਤੀ ਹੈ।

**ਬਲੌਰ**—*ਪੁ. ਇਕ ਪ੍ਰਕਾਰ ਦਾ ਚਮਕਣ ਵਾਲਾ ਸ਼ੀਸ਼ਾ*—ਪੁਰਾਣੇ ਜ਼ਮਾਨੇ ਵਿਚ ਕਈ ਅਮੀਰਾਂ ਦੇ ਘਰਾਂ ਦੀਆਂ ਛੱਤਾਂ ਬਲੌਰਾਂ ਦੀਆਂ ਹੁੰਦੀਆਂ ਸਨ।

**ਬਵਾਸੀਰ**—*ਇ. ਇਕ ਤਰ੍ਹਾਂ ਦੀ ਗੁਦਾ ਦੀ ਬੀਮਾਰੀ ਜਿਸ ਵਿਚ ਕਈ ਵਾਰੀ ਗੁਦਾ ਵਿਚੋਂ ਖ਼ੂਨ ਵੀ ਆਉਂਦਾ ਹੈ*—ਜ਼ਿਆਦਾ ਮਿਰਚ ਖਾਣ ਨਾਲ ਬਵਾਸੀਰ ਹੋ ਜਾਂਦੀ ਹੈ।

**ਬਵਾਨ**—*ਪੁ. ਉਡਣ ਖਟੋਲਾ; ਸਜੀ ਹੋਈ ਅਰਥੀ*—ਮਿਥਿਹਾਸ ਵਿਚ ਕਈ ਥਾਂ ਬਵਾਨ ਦਾ ਜ਼ਿਕਰ ਆਉਂਦਾ ਹੈ; ਪੁੱਤ ਪੋਤਿਆਂ ਵਾਲੇ ਬਜ਼ੁਰਗ ਦੇ ਮਰਨ ਉਪਰੰਤ ਉਸ ਦਾ ਬਵਾਨ ਕੱਢਿਆ ਜਾਂਦਾ ਹੈ।

**ਬੜ੍ਹਕ**—*ਇ. ਗਰਜਣ ਦਾ ਭਾਵ*—ਮੈਂ ਤੇਰੀਆਂ ਬੜ੍ਹਕਾਂ ਤੋਂ ਬਿਲਕੁਲ ਨਹੀਂ ਡਰਦਾ।

**ਬੜਬੋਲਾ**—*ਵਿ. ਬਹੁਤਾ ਬੋਲਣ ਵਾਲਾ, ਗਾਲੜੀ*—ਬੜਬੋਲਾ ਵਿਅਕਤੀ ਦਿਲ ਦਾ ਸਾਫ਼ ਹੁੰਦਾ ਹੈ.

**ਬੜਾ**—*ਵਿ. ਵੱਡਾ; ਬਹੁਤ*,—ਬੜੇ ਆਦਮੀਆਂ ਨੂੰ ਛੋਟਿਆਂ ਨਾਲ ਚੰਗਾ ਵਰਤਾਓ ਕਰਨਾ ਚਾਹੀਦਾ ਹੈ; ਸ਼ਾਮ ਲਾਲ ਬੜਾ ਕੰਜੂਸ ਹੈ।

**ਬਾਊਲੀ**—*ਇ. ਇਕ ਕਿਸਮ ਦਾ ਪੌੜੀਆਂ ਵਾਲਾ ਖੂਹ*—ਸਾਡੇ ਪਿੰਡ ਵਿਚ ਇਕ ਪੁਰਾਣੀ ਬਾਊਲੀ ਹੈ।

**ਬਾਅਦ**—*ਅਵ. ਪਿੱਛੋਂ ; ਮਗਰੋਂ*—ਬੱਚੇ ਪੜ੍ਹਨ ਬਾਅਦ ਖੇਡਣਾ ਪਸੰਦ ਕਰਦੇ ਹਨ।

**ਬਾਇੜ**—*ਇ. ਉਹ ਰੱਸੀ ਜਿਸ ਨਾਲ ਚਰਖੇ ਦੇ ਦੋ ਚੱਕਰ ਆਪੋ ਵਿਚ ਕਸੇ ਰਹਿੰਦੇ ਹਨ*—ਸਾਡੇ ਚਰਖੇ ਦੀ ਬਾਇੜ ਟੁੱਟ ਗਈ ਹੈ।

**ਬਾਈਸਕੋਪ**—*ਪੁ. ਲੋਕਿਆਂ ਦੇ ਮਨ ਪਰਚਾਵੇ ਲਈ ਤਸਵੀਰਾਂ ਵਿਖਾਉਣ ਦਾ ਇਕ ਯੰਤਰ*—ਬੱਚੇ ਬਾਈਸਕੋਪ ਨਾਲ ਫਿਲਮਾਂ ਦੀਆਂ ਤਸਵੀਰਾਂ ਵੇਖਦੇ ਹਨ।

**ਬਾਸਕਿਟਬਾਲ**—*ਇ. ਇਕ ਖੇਡ ਜਿਸ ਵਿਚ ਇਕ ਉੱਚੇ ਲੱਗੇ ਜਾਲ ਵਿਚ ਗੇਂਦ ਸੁੱਟ ਕੇ ਗੋਲ ਕੀਤਾ ਜਾਂਦਾ ਹੈ*—ਰਮੇਸ਼ ਬਾਸਕਿਟਬਾਲ ਦੀ ਖੇਡ ਵਿਚ ਬੜਾ ਮਾਹਿਰ ਹੈ।

**ਬਾਸੀ**—*ਵਿ. ਬੇਹਾ*—ਬਾਸੀ ਖਾਣਾ ਜਿਗਰ ਲਈ ਨੁਕਸਾਨਦੇਹ ਹੁੰਦਾ ਹੈ।

**ਬਾਹਰ**—*ਕ੍ਰਿ. ਵਿ. ਅੰਦਰ ਦਾ ਉਲਟ*—ਅਸੀਂ ਗਰਮੀਆਂ ਵਿਚ ਬਾਹਰ ਸੌਂਦੇ ਹਾਂ।

*ਪੁ. ਕਿਸੇ ਹੋਰ ਥਾਂ; ਬਦੇਸ਼*—ਮੇਰੇ ਪਿਤਾ ਜੀ ਅੱਜ ਪਟਿਆਲਿਉਂ ਬਾਹਰ ਗਏ ਹੋਏ ਹਨ, ਭਾਰਤ ਤੋਂ ਬਾਹਰ ਚਿੱਠੀ ਪਾਉਣ ਲਈ ਇਕ ਖ਼ਾਸ ਤਰ੍ਹਾਂ ਦਾ ਲਿਫ਼ਾਫ਼ਾ ਹੁੰਦਾ ਹੈ।

**ਬਾਹਰਲਾ**—*ਵਿ. ਬਾਹਰ ਦਾ, ਬਾਹਰ ਵਾਲਾ*—ਇੱਥੇ ਗਰਮੀ ਹੈ, ਆਉ ਬਾਹਰਲੇ ਕਮਰੇ ਵਿਚ ਬੈਠੀਏ।

**ਬਾਹਰਵਾਰ**—*ਕ੍ਰਿ. ਵਿ. ਬਾਹਰਲੇ ਪਾਸੇ*—ਸਟੇਸ਼ਨ ਦੇ ਬਾਹਰ ਵਾਰ ਲੋਕਾਂ ਦੀ ਬੜੀ ਭੀੜ ਲੱਗੀ ਹੋਈ ਹੈ।

**ਬਾਹਲਾ**—*ਵਿ. ਬਹੁਤ ਜ਼ਿਆਦਾ*—ਬਾਹਲਾ ਕੰਮ ਕਰਨ ਨਾਲ ਉਸ ਦੀ ਸਿਹਤ ਖ਼ਰਾਬ ਹੋ ਗਈ ਹੈ।

*ਕ੍ਰਿ. ਵਿ. ਵਧੇਰੇ ਮਾਤਰਾ ਵਿਚ*—ਤੁਸੀਂ ਰਮੇਸ਼ ਨੂੰ ਤਾਂ ਸੇਬ ਬਾਹਲੇ ਦਿੱਤੇ ਹਨ, ਮੈਨੂੰ ਘੱਟ ਕਿਉਂ ?

**ਬਾਹੀ**—*ਇ. ਕਿਲ੍ਹੇ ਆਦਿ ਦੀ ਵੱਡੀ ਕੰਧ; ਮੰਜੇ, ਪੌੜੀ ਆਦਿ ਦੇ ਲੰਮੇ ਪਾਸੇ ਦੀ ਲੱਕੜ*—ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਹਰ ਬਾਹੀ ਚਾਲ੍ਹੀ ਫੁੱਟ ਹੈ; ਮੰਜੇ ਦੀ ਬਾਹੀ ਟੁੱਟ ਗਈ ਹੈ, ਬਾਜ਼ਾਰੋਂ ਨਵੀਂ ਲੈ ਆਉਣਾ।

**ਬਾਖੜ**—*ਇ. ਕਾਫ਼ੀ ਦੇਰ ਦੀ ਸੂਈ ਹੋਈ ਗਾਂ ਜਾਂ ਮੱਝ*—ਬਾਖੜ ਮੱਝ ਦਾ ਦੁੱਧ ਗਾੜ੍ਹਾ ਹੋ ਜਾਂਦਾ ਹੈ।

**ਬਾਗ਼**—*ਪੁ. ਉਹ ਥਾਂ ਜਿੱਥੇ ਬਹੁਤ ਸਾਰੇ ਫਲਾਂ, ਫੁੱਲਾਂ ਦੇ ਰੁੱਖ ਲੱਗੇ ਹੋਏ ਹੋਣ*—ਪਟਿਆਲੇ ਦਾ ਬਾਰਾਂਦਰੀ ਬਾਗ਼ ਵੇਖਣਯੋਗ ਹੈ।

**ਬਾਂਗ**—*ਇ. ਕੁੱਕੜ ਦੇ ਬੋਲਣ ਦੀ ਆਵਾਜ਼; ਉਹ ਉੱਚੀ ਆਵਾਜ਼ ਜਿਹੜੀ ਨਮਾਜ਼ ਦਾ ਵੇਲਾ ਦੱਸਣ ਲਈ ਮਸੀਤ ਵਿਚੋਂ ਦਿੱਤੀ ਜਾਂਦੀ ਹੈ*—ਪੁਰਾਣੇ ਸਮੇਂ ਵਿਚ ਲੋਕ ਕੁੱਕੜ ਦੇ ਬਾਂਗ ਦੇਣ ਤੇ ਜਾਗਦੇ ਸਨ; ਦਿਨ ਵਿਚ ਪੰਜ ਵਾਰ ਬਾਂਗ ਦਿੱਤੀ ਜਾਂਦੀ ਹੈ।

**ਬਾਗ਼ ਬਾਗ਼ ਹੋਣਾ**—*ਮੁਹਾ. ਬਹੁਤ ਖ਼ੁਸ਼ ਹੋਣਾ*—ਬਦੇਸ਼ੋਂ ਆਏ ਪੁੱਤਰ ਨੂੰ ਵੇਖ ਕੇ ਮਾਂ ਦਾ ਦਿਲ ਬਾਗ਼ ਬਾਗ਼ ਹੋ ਗਿਆ ਹੈ।

**ਬਾਗ਼ਵਾਨ**—*ਪੁ. ਮਾਲੀ*—ਅਸੀਂ ਆਪਣੀ ਬਗ਼ੀਚੀ ਲਈ ਇਕ ਬਾਗ਼ਵਾਨ ਵੀ ਰੱਖਿਆ ਹੋਇਆ ਹੈ।

**ਬਾਗ਼ਬਾਨੀ**—*ਇ. ਮਾਲੀ ਦਾ ਕੰਮ*—ਬਾਗ਼ਬਾਨੀ ਵਿਭਾਗ ਫੁੱਲਾਂ ਬੂਟਿਆਂ ਆਦਿ ਦੀਆਂ ਵਧੀਆ ਕਿਸਮਾਂ ਤਿਆਰ ਕਰਦਾ ਹੈ।

**ਬਾਗ਼ੀ**—*ਪੁ. ਹੁਕਮ ਨਾ ਮੰਨਣ ਵਾਲਾ, ਬਗ਼ਾਵਤ ਕਰਨ ਵਾਲਾ*—ਅੱਜ ਕਲ੍ਹ ਉਹ ਆਪਣੇ ਮਾਂ ਬਾਪ ਤੋਂ ਬਾਗ਼ੀ ਹੈ; ਬਾਦਸ਼ਾਹ ਨੇ ਬਾਗ਼ੀਆਂ ਨੂੰ ਫਾਂਸੀ ਦੇਣ ਦਾ ਹੁਕਮ ਦਿੱਤਾ।

**ਬਾਘ**—*ਪੁ. ਚੀਤਾ*—ਅੱਜ ਕੱਲ੍ਹ ਜੰਗਲਾਂ ਦੇ ਕੱਟਣ ਨਾਲ ਬਾਘ ਦੀ ਨਸਲ ਖ਼ਤਮ ਹੁੰਦੀ ਜਾ ਰਹੀ ਹੈ।

**ਬਾਜ਼ੀ**—*ਇ. ਤਾਸ਼ ਆਦਿ ਦੀ ਖੇਡ; ਤਾਸ਼ ਦੀ ਖੇਡ ਵਿਚ ਇਕ ਵਾਰੀ, ਸ਼ਰਤ*—ਆਉ ਜ਼ਰਾ ਤਾਸ਼ ਦੀ ਬਾਜ਼ੀ ਲਾਈਏ; ਕਈ ਆਦਮੀ ਪਹਿਲੀ ਬਾਜ਼ੀ ਵਿਚ ਹਾਰਨਾ ਚੰਗਾ ਸਮਝਦੇ ਹਨ, ਜਿਹੜਾ ਵੀ ਬਾਜ਼ੀ ਹਾਰ ਗਿਆ ਉਹ ਪਾਰਟੀ ਦੇਵੇਗਾ।

**ਬਾਜ਼ੀ ਹਾਰਨਾ**—*ਮੁਹਾ. ਅਸਫਲ ਹੋਣਾ*—ਭਾਵੇਂ ਉਹ ਜੀਵਨ ਖੇਲ ਵਿਚ ਕਈ ਵਾਰ ਬਾਜ਼ੀ ਹਾਰਿਆ ਹੈ ਪਰ ਉਸ ਨੇ ਹੌਸਲਾ ਨਹੀਂ ਛੱਡਿਆ।

**ਬਾਜ਼ੀਗਰ**—*ਪੁ. ਨਟ*—ਮੇਲੇ ਵਿਚ ਬਾਜ਼ੀਗਰ ਤਰ੍ਹਾਂ-ਤਰ੍ਹਾਂ ਦੇ ਕਰਤੱਬ ਵਿਖਾਉਂਦੇ ਹਨ।

**ਬਾਝ**—*ਕ੍ਰਿ. ਵਿ. ਬਿਨਾਂ, ਬਗ਼ੈਰ*—ਇਹ ਕੰਮ ਤੇਰੇ ਬਾਝ ਹੋਰ ਕੋਈ ਨਹੀਂ ਕਰ ਸਕਦਾ।

**ਬਾਝੋਂ**—*ਕ੍ਰਿ. ਵਿ. ਬਿਨਾਂ, ਬਗ਼ੈਰ*—ਮਾਂ ਪਿਉ ਬਾਝੋਂ ਬੱਚਿਆਂ ਦਾ ਜੀਵਨ ਤਬਾਹ ਹੋ ਜਾਂਦਾ ਹੈ।

**ਬਾਟੀ**—*ਇ. ਹੇਠੋਂ ਤੰਗ, ਉਪਰੋਂ ਖੁੱਲ੍ਹੇ ਮੂੰਹ ਵਾਲੀ ਕੌਲੀ*—ਗਰਮ ਚੀਜ਼ ਬਾਟੀ ਵਿਚ ਜਲਦੀ ਠੰਢੀ ਹੋ ਜਾਂਦੀ ਹੈ।

**ਬਾਣ**—*ਪੁ. ਤੀਰ*—ਸ਼ਿਕਾਰੀ ਨੇ ਪਹਿਲੇ ਬਾਣ ਨਾਲ ਹੀ ਹਿਰਨ ਨੂੰ ਮਾਰ ਦਿੱਤਾ।

**ਬਾਣੀ**—*ਇ. ਬਚਨ, ਬੋਲ; ਗੁਰੂ ਸਾਹਿਬਾਨ ਦੇ ਸ਼ਬਦ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ*—ਮਹਾਂਪੁਰਸ਼ਾਂ ਦੀ ਬਾਣੀ ਵਿਚ ਬੜਾ ਅਸਰ ਹੁੰਦਾ ਹੈ; ਮੇਰੇ ਪਿਤਾ ਜੀ ਹਰ ਰੋਜ਼ ਬਾਣੀ ਦਾ ਪਾਠ ਕਰਦੇ ਹਨ।

**ਬਾਥੂ**—*ਪੁ. ਇਕ ਪ੍ਰਕਾਰ ਦਾ ਸਾਗ*—ਬਾਥੂ, ਪਾਲਕ ਆਦਿ ਪਾਉਣ ਨਾਲ ਸਾਗ ਬਹੁਤ ਸੁਆਦ ਬਣ ਜਾਂਦਾ ਹੈ।

**ਬਾਦਸ਼ਾਹ**—*ਪੁ. ਰਾਜਾ; ਤਾਸ਼ ਦਾ ਇਕ ਪੱਤਾ ਜਿਸ ਤੇ ਬਾਦਸ਼ਾਹ ਦੀ ਤਸਵੀਰ ਹੁੰਦੀ ਹੈ*—ਅੱਜ ਕਲ੍ਹ ਬਾਦਸ਼ਾਹਾਂ ਦੇ ਰਾਜ ਦੀ ਥਾਂ ਲੋਕ ਰਾਜ ਕਾਇਮ ਹੋ ਗਏ ਹਨ; ਬਾਦਸ਼ਾਹ ਨਾਲੋਂ ਯੱਕਾ ਵੱਡਾ ਹੁੰਦਾ ਹੈ।

**ਬਾਂਦੀ**—*ਇ. ਦਾਸੀ*—ਪਹਿਲੇ ਜ਼ਮਾਨੇ ਵਿਚ ਰਾਜਿਆਂ ਦੇ ਮਹਿਲਾਂ ਵਿਚ ਕਈ ਬਾਂਦੀਆਂ ਹੋਇਆਂ ਕਰਦੀਆਂ ਸਨ।

**ਬਾਨ੍ਹਣੂੰ**—*ਪੁ. ਪ੍ਰਬੰਧ*—ਤੁਹਾਡਾ ਮੁੰਡਾ ਜਵਾਨ ਹੋ ਗਿਆ ਹੈ, ਹੁਣ ਇਸ ਦੇ ਵਿਆਹ ਦਾ ਕੋਈ ਬਾਨ੍ਹਣੂੰ ਬੰਨ੍ਹੋ।

**ਬਾਨੀ**—ਪੁ. ਮੋਢੀ—ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ ਸਨ।

**ਬਾਬਤ**—ਅਵ. ਲਈ, ਬਾਰੇ—21 ਰੁਪਏ ਬਾਬਤ ਚੰਦਾ ਪ੍ਰਤੀਮੁਖਾਨਾ ਸ. ਅਮਰਕ ਸਿੰਘ ਤੋਂ ਵਸੂਲ ਪਾਏ; ਤੁਹਾਡੀ ਨੌਕਰੀ ਬਾਬਤ ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ।

**ਬਾਬਲ**—ਪੁ. ਪਿਤਾ, ਬਾਪ—ਧੀਆਂ ਵਿਆਹੀਆਂ ਹੋ ਪਿਆਰੀਆਂ ਵਿਦਾ ਨਾ ਹੋਰ ਆਖਣ ਧੀਆਂ ਨੂੰ ਬਾਬਲ ਦਾ ਘਰ ਛੱਡਣਾ ਹੀ ਪੈਂਦਾ ਹੈ।

**ਬਾਬਾ**—ਪੁ. ਦਾਦਾ, ਬੁੱਢਾ ਆਦਮੀ; ਸਤਿਕਾਰਯੋਗ ਆਦਮੀ—ਸਾਡੇ ਬਾਬਾ ਜੀ 104 ਸਾਲ ਦੀ ਉਮਰ ਵਿਚ ਸੁਰਗਵਾਸ ਹੋਏ ਸਨ; ਬਾਹਰ ਤੁਹਾਨੂੰ ਕੋਈ ਬਾਬਾ ਮਿਲਣ ਵਾਸਤੇ ਆਇਆ ਹੈ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਦਾ ਨਾਂ ਬਾਬਾ ਅਜੀਤ ਸਿੰਘ ਸੀ।

**ਬਾਬਾ ਅਟੱਲ**—ਪੁ. ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਬਣਿਆ ਇਕ ਗੁਰਦੁਆਰਾ—ਬਾਬਾ ਅਟੱਲ ਦੀ ਇਮਾਰਤ ਨੌਂ ਛੱਤਾਂ ਦੀ ਬਣੀ ਹੋਈ ਹੈ।

**ਬਾਰ**—ਪੁ. ਪੱਛਮੀ ਪੰਜਾਬ (ਪਾਕਿਸਤਾਨ) ਦਾ ਇਕ ਇਲਾਕਾ; ਬੂਹਾ, ਦਰਵਾਜ਼ਾ—ਦੇਸ਼ ਦੀ ਵੰਡ ਤੋਂ ਪਹਿਲਾਂ ਬਾਰ ਵਿਚ ਸਭ ਤੋਂ ਵੱਧ ਅਨਾਜ ਪੈਦਾ ਹੁੰਦਾ ਸੀ; ਕਿਰਪਾ ਕਰ ਕੇ ਬਾਰ ਬੰਦ ਕਰ ਦੇਣਾ।

**ਬਾਰ-ਬਾਰ**—ਕ੍ਰਿ. ਵਿ. ਮੁੜ-ਮੁੜ—ਬਾਰ ਬਾਰ ਇੱਕੋ ਗੱਲ ਕਰਨ ਦਾ ਕੋਈ ਫ਼ਾਇਦਾ ਨਹੀਂ।

**ਬਾਰਾਂਸਿੰਗਾ**—ਪੁ. ਇਕ ਤਰ੍ਹਾਂ ਦਾ ਹਿਰਨ ਜਿਸ ਦੇ ਲਗ ਭਗ ਬਾਰਾਂ ਸਿੰਙ ਹੁੰਦੇ ਹਨ—ਬਾਰਾਂਸਿੰਗਾ ਦੇ ਹੋਰ ਅੰਗਾਂ ਦੇ ਟਾਕਰੇ ਤੇ ਉਸ ਦੀਆਂ ਲੱਤਾਂ ਸੁਹਣੀਆਂ ਨਹੀਂ ਹੁੰਦੀਆਂ।

**ਬਾਰਾ ਟਾਹਣੀ**—ਇ. ਇਕ ਖੇਡ ਜਿਸ ਨੂੰ ਜ਼ਮੀਨ ਉੱਤੇ ਲਕੀਰਾਂ ਪਾ ਕੇ ਦੋ ਆਦਮੀ ਖੇਡਦੇ ਹਨ—ਮੁੰਡੇ ਬਾਹਰ ਬੈਠੇ ਬਾਰਾਂ ਟਾਹਣੀ ਖੇਡ ਰਹੇ ਸਨ।

**ਬਾਲ**—ਪੁ. ਗੇਂਦ; ਬੱਚਾ, ਬਾਲਕ—ਕੁੜੀਆਂ ਬਾਲ ਨਾਲ ਗੀਟੇ ਖੇਡ ਰਹੀਆਂ ਸਨ; ਪੰਡਤ ਜਵਾਹਰ ਲਾਲ ਨਹਿਰੂ ਬਾਲਾਂ ਨਾਲ ਬੜਾ ਪਿਆਰ ਕਰਦੇ ਸਨ।

**ਬਾਲਗ**—ਪੁ. ਉਹ ਵਿਅਕਤੀ ਜਿਸ ਨੂੰ ਇਕ ਨਿਸ਼ਚਿਤ ਉਮਰ ਦਾ ਹੋਣ ਤੇ ਵਿਆਹ ਅਤੇ ਵੋਟ ਦੇ ਅਧਿਕਾਰ ਪ੍ਰਾਪਤ ਹੋ ਜਾਣ—ਸਾਡੇ ਦੇਸ਼ ਵਿਚ ਬਾਲਗ ਹੋਣ ਤੇ ਹੀ ਵੋਟ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ।

**ਬਾਲਣਾ**—ਕ੍ਰਿ. ਸਕ. ਅੱਗ ਆਦਿ ਨੂੰ ਜਲਾਉਣਾ, ਜਗਾਉਣਾ—ਅੱਜ ਕਲ ਸ਼ਹਿਰਾਂ ਵਿਚ ਲੋਕ ਆਮ ਕਰਕੇ ਮਿੱਟੀ ਦਾ ਤੇਲ ਹੀ ਬਾਲਦੇ ਹਨ; ਹਨੇਰਾ ਹੋ ਗਿਆ ਹੈ, ਲਾਈਟ ਬਾਲ ਦਿਉ।

**ਬਾਲਪਨ**—ਪੁ. ਬਚਪਨ—ਕੁਲਵਿੰਦਰ ਬਾਲਪਨ ਤੋਂ ਹੀ ਬੜਾ ਤੇਜ਼ ਤੇ ਫੁਰਤੀਲਾ ਹੈ।

**ਬਾਲ ਬੋਧ**—ਪੁ. ਬੱਚਿਆਂ ਨੂੰ ਭਾਸ਼ਾ ਸਿਖਾਉਣ ਦੀ ਪਹਿਲੀ ਪੁਸਤਕ; ਬਾਲ ਉਪਦੇਸ਼—ਸਕੂਲ ਵਿਚ ਬੱਚਿਆਂ ਨੂੰ ਸਭ ਤੋਂ ਪਹਿਲੀ ਕਲਾਸ ਵਿਚ ਬਾਲਬੋਧ ਪੜ੍ਹਾਇਆ ਜਾਂਦਾ ਹੈ।

**ਬਾਲਮੀਕ**—ਪੁ. ਇਕ ਪ੍ਰਸਿੱਧ ਰਿਸ਼ੀ—ਰਾਮਾਇਣ ਸਭ ਤੋਂ ਪਹਿਲਾਂ ਬਾਲਮੀਕ ਰਿਸ਼ੀ ਨੇ ਲਿਖੀ ਸੀ।

**ਬਾਲ ਵਰੇਸ**—ਇ. ਛੋਟੀ ਉਮਰ, ਬਾਲ ਅਵਸਥਾ—ਗ਼ਰੀਬੀ ਵਿਚ ਬੱਚਿਆਂ ਨੂੰ ਬਾਲ ਵਰੇਸ ਵਿਚ ਹੀ ਮਜ਼ਦੂਰੀ ਕਰਨੀ ਪੈਂਦੀ ਹੈ।

**ਬਾਲਾ**—ਪੁ. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਭਗਤ; ਛੱਤ ਨੂੰ ਸਹਾਰਾ ਦੇਣ ਲਈ ਕੰਧ ਜਾਂ ਸ਼ਤੀਰ ਉੱਤੇ ਰੱਖਿਆ ਜਾਣ ਵਾਲਾ ਲੱਕੜੀ ਦਾ ਲੰਮਾ ਟੁਕੜਾ—ਭਾਈ ਬਾਲਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਰੇ ਸਫ਼ਰਾਂ ਵਿਚ ਨਾਲ ਰਹੇ ਸਨ; ਅੱਜ ਕਲ੍ਹ ਬਾਲਿਆਂ ਵਾਲੀਆਂ ਛੱਤਾਂ ਦਾ ਰਿਵਾਜ ਬਹੁਤ ਘਟ ਗਿਆ ਹੈ।

**ਬਾਲੂਸ਼ਾਹੀ**—ਇ. ਇਕ ਤਰ੍ਹਾਂ ਦੀ ਮਿਠਾਈ—ਬਾਲੂਸ਼ਾਹੀ ਕਈ ਬੱਚਿਆਂ ਦੀ ਮਨਭਾਉਂਦੀ ਮਿਠਾਈ ਹੈ।

**ਬਾਵਾ**—ਪੁ. ਸੁਹਣਾ ਬੱਚਾ—ਤੇਰਾ ਮੁੰਡਾ ਤਾਂ ਨਿਰਾ ਬਾਵਾ ਹੈ।

**ਬਿਆਈ**—ਇ. ਸਰਦੀ ਵਿਚ ਖੁਸ਼ਕੀ ਕਾਰਣ ਅੱਡੀਆਂ ਫਟਣ ਦੀ ਬੀਮਾਰੀ—ਪੈਰ ਵਿਚ ਫਟੀ ਬਿਆਈ ਬਹੁਤ ਦਰਦ ਕਰਦੀ ਹੈ।

**ਬਿਆਨ**—ਪੁ. ਵਰਣਨ—ਕਾਂ ਅਤੇ ਲੂੰਬੜੀ ਦੀ ਕਹਾਣੀ ਨੂੰ ਆਪਣੇ ਸ਼ਬਦਾਂ ਵਿਚ ਬਿਆਨ ਕਰੋ।

**ਬਿਆਨਾ**—ਪੁ. ਪੇਸ਼ਗੀ ਰਕਮ, ਸਾਈ—ਸੌਦਾ ਹੋਣ ਉਪਰੰਤ ਸਿਰੇ ਨਾ ਚੜ੍ਹਨ ਤੇ ਬਿਆਨੇ ਦੀ ਰਕਮ ਜ਼ਬਤ ਹੋ ਜਾਂਦੀ ਹੈ।

**ਬਿਸਤਰਬੰਦ**—ਪੁ. ਕੱਪੜੇ ਦਾ ਇਕ ਵੱਡਾ ਥੈਲਾ—ਲੰਬੇ ਸਫ਼ਰ ਵਿਚ ਜਾਣ ਵੇਲੇ ਬਿਸਤਰਬੰਦ ਦੀ ਲੋੜ ਪੈਂਦੀ ਹੈ।

**ਬਿਸਤਰਾ**—ਪੁ. ਸੌਣ ਲਈ ਵਿਛਾਏ ਜਾਣ ਵਾਲੇ ਕੱਪੜੇ—ਰਾਮੂ ਤੂੰ ਅਜੇ ਬਿਸਤਰੇ ਵਿਛਾਏ ਹਨ ਕਿ ਨਹੀਂ।

**ਬਿਸਮਿੱਲਾ**—ਵਾ. ਅੰਸ਼. ਰੱਬ ਦੇ ਨਾਂ ਨਾਲ ਸ਼ੁਰੂ ਕਰਨਾ—ਮੁਸਲਮਾਨ ਹਰ ਕੰਮ ਕਰਨ ਤੋਂ ਪਹਿਲਾ ਬਿਸਮਿੱਲਾ ਕਹਿੰਦੇ ਹਨ।

**ਬਿਸਵੇਦਾਰ**—ਪੁ. ਉਹ ਆਦਮੀ ਜਿਹੜਾ ਪਿੰਡ ਦੇ ਕਿਸੇ ਹਿੱਸੇ ਦਾ ਮਾਲਕ ਹੋਵੇ—ਪੁਰਾਤਨ ਸਮੇਂ ਵਿਚ ਭਾਰਤ ਦੇ ਵਧੇਰੇ ਇਲਾਕਿਆਂ ਵਿਚ ਰਾਜਿਆਂ, ਜ਼ਿਮੀਂਦਾਰਾਂ ਅਤੇ ਬਿਸਵੇਦਾਰਾਂ ਦਾ ਰਾਜ ਸੀ।

**ਬਿਹਤਰ**—ਵਿ. ਠੀਕ—ਮੇਰੀ ਸਿਹਤ ਪਹਿਲਾਂ ਨਾਲੋਂ ਬਿਹਤਰ ਹੈ।

**ਬਿਹਤਰੀ**—ਇ. ਭਲਾਈ—ਭਾਰਤ ਸਰਕਾਰ ਜਨਤਾ ਦੀ ਬਿਹਤਰੀ ਲਈ ਬਹੁਤ ਕੁਝ ਕਰ ਰਹੀ ਹੈ।

**ਬਿਹਬਲ**—ਵਿ. ਬੇਚੈਨ—ਮਾਂ ਚਿਰਾਂ ਤੋਂ ਪਰਦੇਸ ਗਏ ਪੁੱਤਰ ਨੂੰ ਮਿਲਣ ਲਈ ਬੜੀ ਬਿਹਬਲ ਹੈ।

**ਬਿਹਾਰੀ**—ਇ. ਗੁਰਮੁਖੀ ਲਿਪੀ ਵਿਚ 'ਈ' ਲਈ ਵਰਤੀ ਜਾਣ ਵਾਲੀ ਮਾਤਰਾ (ੀ)—ਕੁਰਸੀ, ਤਖ਼ਤੀ ਆਦਿ ਸ਼ਬਦਾਂ ਵਿਚ ਬਿਹਾਰੀ ਦੀ ਵਰਤੋਂ ਕੀਤੀ ਗਈ ਹੈ।

ਪੁ. ਬਿਹਾਰ ਰਾਜ ਦਾ ਵਸਨੀਕ—ਡਾਕਟਰ ਰਾਜਿੰਦਰ ਪ੍ਰਸਾਦ ਬਿਹਾਰੀ ਸਨ।

**ਬਿਕਰਮੀ**—ਵਿ. ਵਿਕ੍ਰਮੀ—ਬਿਕਰਮੀ ਸੰਮਤ ਈਸਵੀ ਸੰਨ ਤੋਂ ਸਤਵੰਜਾ ਸਾਲ ਪਹਿਲਾਂ ਸ਼ੁਰੂ ਹੁੰਦਾ ਹੈ।

**ਬਿੱਛੂ**—ਪੁ. ਅਠੂਹਾ—ਬਿੱਛੂ ਦਾ ਕੱਟਣਾ ਬੰਦੇ ਨੂੰ ਬੁਰੀ ਤਰ੍ਹਾਂ ਤੜਫਾ ਦਿੰਦਾ ਹੈ।

**ਬਿਛੂਆ**—*ਪੁ. ਪੈਰਾਂ ਦੀਆਂ ਉਂਗਲਾਂ ਦਾ ਗਹਿਣਾ*—ਪੂਰਬ ਦੀਆਂ ਇਸਤਰੀਆਂ ਪੈਰਾਂ ਦੀਆਂ ਉਂਗਲਾਂ ਵਿਚ ਬਿਛੂਆ ਪਾ ਕੇ ਰੱਖਦੀਆਂ ਹਨ।

**ਬਿਜਲੀ**—*ਇ. ਵਰਖਾ ਸਮੇਂ ਬੱਦਲਾਂ ਦੀ ਰਗੜ ਨਾਲ ਪੈਦਾ ਹੋਣ ਵਾਲੀ ਲਿਸ਼ਕ, ਪਾਣੀ ਆਦਿ ਦੇ ਜ਼ੋਰ ਤੋਂ ਪੈਦਾ ਕੀਤੀ ਸ਼ਕਤੀ*—ਕਲ੍ਹ ਕਿੰਨੀ ਦੇਰ ਬਿਜਲੀ ਚਮਕਦੀ ਰਹੀ ਪਰ ਬਾਰਸ਼ ਨਹੀਂ ਹੋਈ, ਇਸ ਸਮੇਂ ਪੰਜਾਬ ਦੇ ਲਗਭਗ ਸਾਰੇ ਪਿੰਡਾਂ ਵਿਚ ਬਿਜਲੀ ਪਹੁੰਚ ਚੁੱਕੀ ਹੈ।

**ਬਿਜੜਾ**—*ਪੁ. ਇਕ ਛੋਟਾ ਪੰਛੀ*—ਬਿਜੜਾ ਬੜਾ ਸੁੰਦਰ ਆਲ੍ਹਣਾ ਬਣਾਉਂਦਾ ਹੈ।

**ਬਿਜਾਈ**—*ਇ. ਬੀਜਣ ਦਾ ਕੰਮ ਜਾਂ ਮਜ਼ਦੂਰੀ*—ਅਕਤੂਬਰ, ਨਵੰਬਰ ਦੇ ਮਹੀਨੇ ਵਿਚ ਕਣਕ ਦੀ ਬਿਜਾਈ ਸ਼ੁਰੂ ਹੋ ਜਾਂਦੀ ਹੈ।

**ਬਿੱਜੂ**—*ਪੁ. ਇਕ ਜਾਨਵਰ*—ਬਿੱਜੂ ਕਬਰਾਂ ਵਿਚੋਂ ਮੁਰਦੇ ਪੁੱਟ ਕੇ ਖਾ ਜਾਂਦਾ ਹੈ।

**ਬਿਟ ਬਿਟ**—*ਕ੍ਰਿ. ਵਿ. ਬਿਨਾਂ ਪਲਕ ਝਮਕੇ, ਲਗਾਤਾਰ*—ਬੱਚਾ ਹੈਰਾਨੀ ਨਾਲ ਖਿਡੌਣਿਆਂ ਵੱਲ ਬਿਟ ਬਿਟ ਤਕ ਰਿਹਾ ਸੀ।

**ਬਿਠਾਉਣਾ**—*ਕ੍ਰਿ. ਸਕ. ਬਹਾਉਣਾ; ਪੜ੍ਹਨ ਲਈ ਦਾਖ਼ਲ ਕਰਾਉਣਾ*—ਨੌਕਰ ਨੇ ਮਹਿਮਾਨਾਂ ਨੂੰ ਕਮਰੇ ਵਿਚ ਬਿਠਾ ਦਿੱਤਾ ਹੈ, ਅਜੇ ਅਸੀਂ ਆਪਣੇ ਲੜਕੇ ਨੂੰ ਸਕੂਲੇ ਨਹੀਂ ਬਿਠਾਇਆ।

**ਬਿੰਡਾ**—*ਪੁ. ਇਕ ਛੋਟਾ ਕੀੜਾ ਜੋ ਬਹੁਤ ਜ਼ੋਰ ਨਾਲ ਬੋਲਦਾ ਹੈ*—ਬਰਸਾਤ ਵਿਚ ਬਿੰਡੇ ਖੁੱਡਾਂ ਵਿਚੋਂ ਨਿਕਲ ਕੇ ਬੋਲਣ ਲੱਗ ਪੈਂਦੇ ਹਨ।

**ਬਿਤਾਉਣਾ**—*ਕ੍ਰਿ. ਸਕ. ਲੰਘਾਉਣਾ*—ਆਪਣੇ ਕੀਮਤੀ ਸਮੇਂ ਨੂੰ ਅਜਾਈਂ ਨਹੀਂ ਬਿਤਾਉਣਾ ਚਾਹੀਦਾ।

**ਬਿੰਦ**—*ਪੁ. ਥੋੜ੍ਹਾ ਚਿਰ*—*ਤੁਸੀਂ ਬਿੰਦ ਕੁ ਠਹਿਰ ਜਾਉ, ਮੈਂ ਵੀ ਤੁਹਾਡੇ ਨਾਲ ਚੱਲਾਂਗਾ।*

**ਬਿਦਣਾ**—*ਕ੍ਰਿ. ਸਕ. ਸ਼ਰਤ ਲਾਉਣਾ*—ਮੈਂ ਤੁਹਾਡੇ ਨਾਲ ਇਸ ਗੱਲ ਤੇ ਬਿਦਣ ਲਈ ਤਿਆਰ ਹਾਂ।

**ਬਿੰਦ ਦੀ ਬਿੰਦ**—*ਕ੍ਰਿ. ਵਿ. ਥੋੜ੍ਹੀ ਦੇਰ ਲਈ*—ਮੈਂ ਬਿੰਦ ਦੀ ਬਿੰਦ ਉੱਥੇ ਠਹਿਰ ਕੇ ਵਾਪਸ ਆ ਜਾਵਾਂਗਾ।

**ਬਿਦ ਬਿਦ ਕੇ**—*ਕ੍ਰਿ. ਵਿ. ਸ਼ਰਤਾਂ ਲਾ ਲਾ ਕੇ*—ਉਹ ਇਕ ਦੂਜੇ ਨੂੰ ਹਰਾਉਣ ਲਈ ਬਿੰਦ ਬਿੰਦ ਕੇ ਖੇਡ ਰਹੇ ਹਨ।

**ਬਿੰਦੀ**—*ਇ. ਵਿਆਕਰਣ ਵਿਚ ਅਨੁਨਾਸਿਕ ਧੁਨੀ*—ਕੰਨਾ, ਬਿਹਾਰੀ, ਲਾਂ, ਦੁਲਾਂ, ਹੋੜੇ ਅਤੇ ਕਨੌੜੇ ਤੋਂ ਬਾਅਦ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ।

**ਬਿੰਦੂ**—*ਇ. ਰੇਖਾ ਗਣਿਤ ਦਾ ਇਕ ਨੁਕਤਾ*—ਰੇਖਾ ਗਣਿਤ ਵਿਚ ਬਿੰਦੂ ਦਾ ਬੜਾ ਮਹੱਤਵ ਹੁੰਦਾ ਹੈ।

**ਬਿਧਾਤਾ**—*ਪੁ. ਪਰਮਾਤਮਾ*—ਵਿਧਾਤਾ ਦੀ ਲੀਲ੍ਹਾ ਨੂੰ ਕੌਣ ਸਮਝ ਸਕਦਾ ਹੈ।

**ਬਿਨਸਣਾ**—*ਕ੍ਰਿ. ਅਸਕ. ਨਾਸ਼ ਹੋਣਾ*—ਕੀ ਪਤਾ ਹੈ ਮਨੁੱਖ ਦਾ ਸਰੀਰ ਕਦੋਂ ਬਿਨਸ ਜਾਏ।

**ਬਿਨੈ ਪੱਤਰ**—*ਪੁ. ਅਰਜ਼ੀ, ਦਰਖ਼ਾਸਤ*—ਨੌਕਰੀ ਲੈਣ ਲਈ ਬਿਨੈ ਪੱਤਰ ਦੇਣਾ ਪਹਿਲਾ ਕੰਮ ਹੁੰਦਾ ਹੈ।

**ਬਿਪਤਾ**—*ਇ. ਮੁਸੀਬਤ*—ਜਦੋਂ ਬਿਪਤਾ ਆਉਂਦੀ ਹੈ ਤਾਂ ਕਿਸੇ ਨੂੰ ਪੁੱਛ ਕੇ ਨਹੀਂ ਆਉਂਦੀ।

**ਬਿੱਫਰਨਾ**—*ਕ੍ਰਿ. ਅਕ. ਗੁੱਸੇ ਵਿਚ ਆਉਣਾ*—ਐਵੇਂ ਹਰ ਗੱਲ ਵਿਚ ਨਹੀਂ ਬਿੱਫਰੀਦਾ।

**ਬਿੱਫਰਿਆ**—*ਵਿ. ਗੁੱਸੇ ਵਿਚ ਆਇਆ ਹੋਇਆ*—ਬਦੇਸ਼ੀ ਹਮਲਾ ਆਵਰ ਨਾਲ ਟੱਕਰ ਲੈਣ ਸਮੇਂ ਪੰਜਾਬੀ ਬਿੱਫਰੇ ਸ਼ੇਰ ਵਾਂਗ ਟੁੱਟ ਪੈਂਦੇ ਹਨ।

**ਬਿਰਹਾ**—*ਪੁ. ਜੁਦਾਈ, ਵਿਛੋੜਾ*—ਸ਼ਿਵ ਕੁਮਾਰ ਦੀ ਰਚਨਾ ਵਿਚ ਬਿਰਹਾ ਪ੍ਰਧਾਨ ਹੈ।

**ਬਿਰਤਾਂਤ**—*ਪੁ. ਬਿਆਨ, ਵਰਣਨ*—ਅਧਿਆਪਕ ਨੇ ਕਵਿਤਾ ਦਾ ਬਿਰਤਾਂਤ ਦੱਸ ਕੇ ਵਿਦਿਆਰਥੀਆਂ ਨੂੰ ਸਮਝਾਇਆ।

**ਬਿਰਤੀ**—*ਇ. ਟਿਕਾਅ, ਸੁਰਤ; ਸੁਭਾਅ*—ਪੜ੍ਹਨ ਸਮੇਂ ਬਿਰਤੀ ਇਕਾਗਰ ਹੀ ਰੱਖਣੀ ਚਾਹੀਦੀ ਹੈ; ਕਈ ਵਿਅਕਤੀ ਭੈੜੀ ਬਿਰਤੀ ਦੇ ਮਾਲਕ ਹੁੰਦੇ ਹਨ।

**ਬਿਰਥਾ**—*ਵਿ. ਫ਼ਜ਼ੂਲ, ਬੇ-ਫ਼ਾਇਦਾ*—ਬਿਨਾਂ ਸਮਝਿਆਂ ਕੀਤਾ ਕੰਮ ਬਿਰਥਾ ਹੀ ਜਾਂਦਾ ਹੈ।

**ਬਿਰਧ**—*ਵਿ. ਵਡੇਰੀ ਉਮਰ ਦਾ, ਬੁੱਢਾ*—ਬਿਰਧ ਆਦਮੀ ਨੂੰ ਕਿਸੇ ਨਾ ਕਿਸੇ ਦਾ ਸਹਾਰਾ ਜ਼ਰੂਰ ਹੋਣਾ ਚਾਹੀਦਾ ਹੈ।

*ਪੁ. ਬੁੱਢਾ ਆਦਮੀ*—ਸਾਡੇ ਸ਼ਹਿਰ ਵਿਚ ਬਿਰਧਾਂ ਲਈ ਇਕ ਆਸ਼ਰਮ ਬਣਿਆ ਹੋਇਆ ਹੈ।

**ਬਿਰਾਜਣਾ**—*ਕ੍ਰਿ. ਅਕ. ਬੈਠਣਾ; ਰਹਿਣਾ*—ਪ੍ਰਧਾਨ ਜੀ ਜਲਸੇ ਵਿਚ ਆਪਣੀ ਕੁਰਸੀ ਤੇ ਬਿਰਾਜੇ ਹੋਏ ਸਨ; ਸੰਤ ਜੀ ਸ਼ਹਿਰ ਤੋਂ ਬਾਹਰ ਇਕ ਕੁਟੀਆ ਵਿਚ ਬਿਰਾਜਦੇ ਹਨ।

**ਬਿਰਾਜਮਾਨ**—*ਵਿ. ਬੈਠਿਆ ਹੋਇਆ*—ਪ੍ਰਧਾਨ ਜੀ ਕੁਰਸੀ ਤੇ ਬਿਰਾਜਮਾਨ ਹਨ।

**ਬਿਲਪਣਾ**—*ਕ੍ਰਿ. ਅਕ. ਵਿਰਲਾਪ ਕਰਨਾ, ਰੋਣਾ*—"ਮੇਰਾ ਮਨ ਲੋਚੈ ਗੁਰ ਦਰਸਨ ਤਾਈ, ਬਿਲਪ ਕਰੇ ਚਾਤ੍ਰਿਕ ਕੀ ਨਿਆਈ" (ਪੰ. ਪੁ. ੬)

**ਬਿੱਲਾ**—*ਵਿ. ਬਿੱਲੀ ਵਰਗੀਆਂ ਅੱਖਾਂ ਵਾਲਾ*—ਸੋਹਣ ਦਾ ਭਰਾ ਬਿੱਲਾ ਹੈ।

*ਪੁ. ਬਿੱਲੀ ਦਾ ਨਰ*—ਬਿੱਲੇ ਨੂੰ ਵੇਖ ਕੇ ਬੱਚਾ ਡਰ ਗਿਆ।

**ਬਿੱਲੀ**—*ਇ. ਬਿੱਲੇ ਦੀ ਮਾਦਾ*—ਬਿੱਲੀ ਦੇ ਘਰ ਵਿਚ ਹੋਣ ਕਰਕੇ ਚੂਹੇ ਨਜ਼ਰ ਨਹੀਂ ਆਉਂਦੇ।

**ਬਿੱਲੀ ਨੂੰ ਚੂਹਿਆਂ ਦੇ ਸੁਪਨੇ**—*ਅਖੌ. ਜਦੋਂ ਕਿਸੇ ਨੂੰ ਆਪਣੇ ਮਤਲਬ ਦੀ ਗੱਲ ਹੀ ਸੁੱਝੇ ਤਾਂ ਕਹਿੰਦੇ ਹਨ*—ਬਿੱਲੀ ਨੂੰ ਚੂਹਿਆਂ ਦੇ ਸੁਪਨੇ, ਤੈਨੂੰ ਤਾਂ ਹਰ ਵਕਤ ਮਿਠਾਈ ਹੀ ਯਾਦ ਆਉਂਦੀ ਹੈ।

**ਬਿੜਕ**—*ਇ. ਪੈਰਾਂ ਦੀ ਆਵਾਜ਼*—ਕੁੱਤੇ ਦੇ ਕੰਨ ਮਨੁੱਖੀ ਕੰਨਾਂ ਨਾਲੋਂ ਬਿੜਕ ਸੁਣਨ ਵਿਚ ਬੜੇ ਤਿੱਖੇ ਹੁੰਦੇ ਹਨ।

**ਬੀਅਰ**—*ਇ. ਜੌਆਂ ਤੋਂ ਤਿਆਰ ਕੀਤੀ ਇਕ ਕਿਸਮ ਦੀ ਸ਼ਰਾਬ*—ਸਾਡੇ ਸ਼ਹਿਰ ਵਿਚ ਬੀਅਰ ਦਾ ਇੱਕ ਕਾਰਖ਼ਾਨਾ ਲੱਗਿਆ ਹੋਇਆ ਹੈ।

**ਬੀਆਬਾਨ**—*ਵਿ. ਉਜਾੜ*—ਜਦੋਂ ਅਸੀਂ ਬੀਆਬਾਨ ਜੰਗਲ ਵਿਚ ਪੁੱਜੇ ਤਾਂ ਡਾਕੂਆਂ ਨੇ ਸਾਨੂੰ ਘੇਰ ਲਿਆ।

**ਬੀਜਣਾ**—*ਕ੍ਰਿ. ਸਕ. ਉਗਾਉਣ ਲਈ ਜ਼ਮੀਨ ਵਿਚ ਬੀਜ ਪਾਉਣਾ*—ਬੀਜਣ ਤੋਂ ਬਾਅਦ ਖੇਤ ਨੂੰ ਪਾਣੀ ਦੇਣਾ ਜ਼ਰੂਰੀ ਹੁੰਦਾ ਹੈ।

**ਬੀਣਨਾ**—*ਕ੍ਰਿ. ਸਕ. ਚੁਣਨਾ, ਛਾਂਟਣਾ*—ਅਕਬਰ ਦਾ 'ਦੀਨ ਏ ਇਲਾਹੀ' ਧਰਮ ਸਾਰੇ ਧਰਮਾਂ ਦੀਆਂ ਚੰਗਿਆਈਆਂ ਨੂੰ ਬੀਣ ਬੀਣ ਕੇ ਕਾਇਮ ਕੀਤਾ ਗਿਆ ਸੀ।

**ਬੀਤਣਾ**—*ਕ੍ਰਿ. ਅਕ. ਲੰਘਣਾ*—ਵਿਹਲੇ ਬਹਿ ਕੇ ਸਮਾਂ ਨਹੀਂ ਬੀਤਦਾ।

**ਬੀਬਾ**—*ਵਿ. ਸਾਊ*—ਬੀਬੇ ਬੱਚੇ ਕਿਸੇ ਨਾਲ ਨਹੀਂ ਲੜਦੇ।

**ਬੀਬੀ**—*ਇ. ਇਸਤਰੀਆਂ ਲਈ ਸਤਿਕਾਰ ਪ੍ਰਗਟਾਉਣ ਵਾਲਾ ਸ਼ਬਦ; ਮਾਂ*—ਬੀਬੀ ਭਾਨੀ ਗੁਰੂ ਅਮਰਦਾਸ ਜੀ ਦੀ ਲੜਕੀ ਸੀ, ਤੁਹਾਨੂੰ ਪੱਕੀ ਗੱਲ ਮੈਂ ਆਪਣੀ ਬੀਬੀ ਨਾਲ ਸਲਾਹ ਕਰਕੇ ਦੱਸਾਂਗੀ।

**ਬੀਮਾ**—*ਪੁ. ਕਿਸੇ ਤਰ੍ਹਾਂ ਦੇ ਮਾਲੀ ਨੁਕਸਾਨ ਆਦਿ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ, ਜੋ ਕੁਝ ਨਿਸ਼ਚਿਤ ਰਕਮ ਲੈ ਕੇ ਉਸ ਦੇ ਬਦਲੇ ਲਈ ਜਾਂਦੀ ਹੈ*—ਮੈਂ ਆਪਣੇ ਮੋਟਰ ਸਾਈਕਲ ਦਾ ਬੀਮਾ ਕਰਵਾਇਆ ਹੋਇਆ ਹੈ।

**ਬੀੜਨਾ**—*ਕ੍ਰਿ. ਸਕ. ਤਰਤੀਬ ਅਨੁਸਾਰ ਕਰਨਾ*—ਖਿਲਰੀਆਂ ਕਿਤਾਬਾਂ ਨੂੰ ਬੀੜ ਕੇ ਰੱਖ ਦਿਉ।

**ਬੀੜਾ**—*ਪੁ. ਵੱਡੀ ਜ਼ਿੰਮੇਵਾਰੀ; ਕੱਪੜੇ ਜਾਂ ਧਾਗੇ ਦਾ ਬਣਿਆ ਬਟਨ*—ਜਦੋਂ ਤੁਸੀਂ ਇਸ ਕੰਮ ਨੂੰ ਪੂਰਾ ਕਰਨ ਦਾ ਬੀੜਾ ਚੁੱਕ ਹੀ ਲਿਆ ਹੈ ਤਾਂ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਇਸ ਨੂੰ ਮੁਕੰਮਲ ਕਰੋ; ਅੱਜ ਕਲ੍ਹ ਕੱਪੜਿਆਂ ਨੂੰ ਬੀੜੇ ਲਾਉਣ ਦਾ ਰਿਵਾਜ ਨਹੀਂ ਰਿਹਾ।

**ਬੀੜੀ**—*ਇ. ਇਕ ਕਿਸਮ ਦੀ ਸਿਗਰਟ*—ਬਸ ਵਿਚ ਬੀੜੀ, ਸਿਗਰਟ ਪੀਣਾ ਮਨ੍ਹਾ ਹੈ।

**ਬੁਸਕਣਾ**—*ਕ੍ਰਿ. ਅਕ. ਬਾਲਾਂ ਵਾਂਗ ਹੌਲੀ ਹੌਲੀ ਰੋਣਾ*—ਲਾਜਵੰਤੀ ਛੋਟੀ ਜਿਹੀ ਝਿੜਕ ਵੀ ਨਹੀਂ ਸਹਿ ਸਕਦੀ, ਝੱਟ ਬੁਸਕਣ ਲੱਗ ਪੈਂਦੀ ਹੈ।

**ਬੁਸ਼ਕਰ**—*ਇ. ਪਸ਼ੂ ਨੂੰ ਪੁਚਕਾਰ ਕੇ ਅੱਗੇ ਜਾਂ ਪਿੱਛੇ ਤੋਰਨ ਦੀ ਕਿਰਿਆ*—ਮਾਲਕ ਦੇ ਬੁਸ਼ਕਰ ਮਾਰਨ ਦੀ ਦੇਰ ਸੀ ਕਿ ਘੋੜਾ ਦੌੜਦਾ ਹੋਇਆ ਉਹਦੇ ਕੋਲ ਆ ਗਿਆ।

**ਬੁੱਕ**—*ਇ. ਦੋਹਾਂ ਹੱਥਾਂ ਨੂੰ ਇਕੱਠਾ ਕਰਨ ਨਾਲ ਬਣਿਆ ਹੋਇਆ ਜਿਹਾ*—ਮੰਗਤੇ ਨੂੰ ਇਕ ਬੁੱਕ ਆਟਾ ਪਾ ਦਿਉ।

**ਬੁਕਰਮ**—*ਪੁ. ਮਾਵਾ ਲੱਗਿਆ ਇਕ ਸਖ਼ਤ ਤੇ ਖੁਰਦਰਾ ਕੱਪੜਾ*— ਸਲਵਾਰ ਦੇ ਪੌਂਚਿਆਂ ਵਿਚ ਬੁਕਰਮ ਦੀ ਵਰਤੋਂ ਕੀਤੀ ਜਾਂਦੀ ਹੈ।

**ਬੁੱਕਲ**—*ਇ. ਚਾਦਰ ਜਾਂ ਦੁਪੱਟੇ ਦੇ ਓਢਣ ਦਾ ਇਕ ਢੰਗ*—ਸਰਦੀ ਕਰਕੇ ਕਿਸਾਨ ਨੇ ਖੇਸ ਦੀ ਬੁੱਕਲ ਮਾਰੀ ਹੋਈ ਸੀ।

**ਬੁੱਕਲ ਦਾ ਸੱਪ**—*ਪੁ. ਵਿਖਾਵੇ ਦਾ ਮਿੱਤਰ, ਵੈਰੀ*—ਕਈ ਦੋਸਤ ਬੁੱਕਲ ਦਾ ਸੱਪ ਹੀ ਸਾਬਤ ਹੁੰਦੇ ਹਨ।

**ਬੁਖ਼ਾਰ**—*ਪੁ. ਤਾਪ*—ਬੁਖ਼ਾਰ ਵਿਚ ਹਲਕਾ ਖਾਣਾ ਚੰਗਾ ਹੁੰਦਾ ਹੈ।

**ਬੁਖ਼ਾਰ ਚੜ੍ਹਨਾ**—*ਮੁਹਾ. ਫ਼ਿਕਰ ਲੱਗਣਾ*—ਜਦੋਂ ਦਾ ਮੈਂ ਕਰਜ਼ਾ ਲਿਆ ਹੈ, ਮੈਨੂੰ ਉਸ ਨੂੰ ਮੋੜਨ ਦਾ ਬੁਖ਼ਾਰ ਚੜ੍ਹਿਆ ਹੋਇਆ ਹੈ।

**ਬੁੱਗ**—*ਵਿ. ਮੂਰਖ, ਲੋਲ੍ਹਾ, ਘਤਾਲੋਲ*—ਜਮਾਤ ਵਿਚ ਕਈ ਬੱਚੇ ਬੁੱਗ ਬਣ ਕੇ ਹੀ ਬੈਠੇ ਰਹਿੰਦੇ ਹਨ।

**ਬੁੰਗਾ**—*ਪੁ. ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦੁਆਲੇ ਸਰਦਾਰਾਂ ਦੀਆਂ ਪਾਈਆਂ ਉੱਚੀਆਂ ਹਵੇਲੀਆਂ ਵਿਚੋਂ ਕੋਈ ਇਕ*—ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਬੁੰਗੇ ਢਾਹ ਕੇ ਚੌੜੀ ਕਰ ਦਿੱਤੀ ਗਈ ਹੈ।

**ਬੁੱਚੜਖ਼ਾਨਾ**—*ਪੁ. ਉਹ ਥਾਂ ਜਿਥੇ ਪਸ਼ੂ ਵੱਢੇ ਜਾਂਦੇ ਹਨ*—ਬੁੱਚੜਖ਼ਾਨਾ ਸ਼ਹਿਰ ਤੋਂ ਬਾਹਰ ਹੋਣਾ ਚਾਹੀਦਾ ਹੈ।

**ਬੁੱਚਾ**—*ਵਿ. ਜਿਸ ਦੇ ਕੰਨ ਛੋਟੇ ਤੇ ਕੱਟੇ ਹੋਏ ਹੋਣ*—ਬੁੱਚਾ ਵਿਅਕਤੀ ਵੇਖਣ ਨੂੰ ਚੰਗਾ ਨਹੀਂ ਲਗਦਾ।

**ਬੁਜ਼ਦਿਲ**—*ਵਿ. ਕਾਇਰ*—ਬੁਜ਼ਦਿਲ ਆਦਮੀ ਜੀਵਨ ਵਿਚ ਮੁਸੀਬਤਾਂ ਦਾ ਟਾਕਰਾ ਨਹੀਂ ਕਰ ਸਕਦਾ।

**ਬੁਜ਼ਦਿਲੀ**—*ਇ. ਕਾਇਰਤਾ*—ਬੁਜ਼ਦਿਲੀ ਕਿਉਂ ਵਿਖਾਉਂਦੇ ਹੋ, ਹਿੰਮਤ ਨਾਲ ਵੈਰੀ ਦਾ ਮੁਕਾਬਲਾ ਕਰੋ।

**ਬੁਝਣਾ**—*ਕ੍ਰਿ. ਅਕ. ਅੱਗ, ਲੈਂਪ ਆਦਿ ਦਾ ਬਲਣਾ ਬੰਦ ਹੋਣਾ*— ਤੇਲ ਪਾ ਦਿਉ ਤਾਂ ਜੋ ਦੀਵਾ ਬੁਝ ਨਾ ਜਾਵੇ।

**ਬੁੱਝਣਾ**—*ਕ੍ਰਿ. ਸਕ. ਸਮਝਣਾ; ਬੁਝਾਰਤ ਆਦਿ ਦਾ ਜਵਾਬ ਦੱਸਣਾ*—ਕਿ ਤੁਸੀਂ ਬੁੱਝ ਗਏ ਹੋ ਕਿ ਮੈਂ ਕੀ ਕਹਿਣਾ ਚਾਹੁੰਦਾ ਹਾਂ; ਲਉ ਹੁਣ ਤੁਸੀਂ ਮੇਰੀ ਬੁਝਾਰਤ ਬੁੱਝੋ।

**ਬੁੱਢਾ**—*ਵਿ. ਵੱਡੀ ਉਮਰ ਦਾ, ਬਿਰਧ; ਬਜ਼ੁਰਗ*—ਹੁਣ ਤਾਂ ਬੁੱਢਾ ਹੋਣ ਕਰਕੇ ਸੰਤੂ ਦਾ ਸਰੀਰ ਕਾਫ਼ੀ ਕਮਜ਼ੋਰ ਹੋ ਗਿਆ ਹੈ, ਸਾਨੂੰ ਬੁੱਢੇ ਆਦਮੀਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ।

**ਬੁੱਢਾ ਠੇਰਾ**—*ਵਿ. ਵਡੇਰੀ ਉਮਰ ਦਾ ਵਿਅਕਤੀ*—ਬੁੱਢੇ ਠੇਰੇ ਵਿਅਕਤੀਆਂ ਲਈ ਬੱਸ ਜਾਂ ਗੱਡੀ ਵਿਚ ਕੁਝ ਸੀਟਾਂ ਰਾਖਵੀਆਂ ਰੱਖਣੀਆਂ ਚਾਹੀਦੀਆਂ ਹਨ।

**ਬੁਢਾਪਾ**—*ਪੁ. ਵਡੇਰੀ ਉਮਰ, ਬਿਰਧ ਅਵਸਥਾ*—ਮੇਰੇ ਪਿਤਾ ਜੀ ਬੁਢਾਪੇ ਵਿਚ ਵੀ ਲਗਾਤਾਰ ਕਈ ਘੰਟੇ ਪੜ੍ਹਨ-ਲਿਖਣ ਦਾ ਕੰਮ ਕਰਦੇ ਰਹਿੰਦੇ ਹਨ।

**ਬੁੱਢੀ**—*ਇ. ਬਿਰਧ ਇਸਤਰੀ*—ਬੁੱਢੀ ਨੂੰ ਜ਼ਰਾ ਫੜ ਕੇ ਸੜਕ ਪਾਰ ਕਰਾ ਦੇਣਾ।

**ਬੁਣਤੀ**—*ਇ. ਉਣਨ ਦਾ ਕੰਮ; ਨਮੂਨਾ*—ਸ਼ੀਲਾ ਬੁਣਤੀ ਕਰ ਰਹੀ ਹੈ; ਅੱਜ ਕੱਲ੍ਹ ਬਜ਼ਾਰ ਵਿਚ ਨਵੀਂ-ਨਵੀਂ ਬੁਣਤੀ ਦੇ ਸਵੈਟਰ ਮਿਲਦੇ ਹਨ।

**ਬੁੱਤ**—*ਪੁ. ਪੱਥਰ ਜਾਂ ਕਿਸੇ ਧਾਤ ਆਦਿ ਦਾ ਬਣਿਆ ਆਕਾਰ, ਮੂਰਤੀ*—ਲੁਧਿਆਣੇ ਦੇ ਘੰਟਾਘਰ ਚੌਕ ਵਿਚ ਸ਼ਹੀਦ ਭਗਤ ਸਿੰਘ ਦਾ ਬੁੱਤ ਲੱਗਿਆ ਹੋਇਆ ਹੈ।

*ਵਿ. ਚੁੱਪ-ਚਾਪ*—ਤੂੰ ਬੁੱਤ ਬਣਾ ਕੇ ਕਿਉਂ ਖੜ੍ਹਾ ਹੈਂ, ਮੇਰੀ ਗੱਲ ਦਾ ਜਵਾਬ ਤਾਂ ਦੇ।

**ਬੁੱਤੀ**—*ਇ. ਪਲਾਟ ਆਦਿ ਨੂੰ ਘੇਰਨਾਂ ਤੋਂ ਨਿਖੇੜਨ ਲਈ ਚੌਹਾਂ ਕੋਣਿਆਂ ਤੇ ਲਾਏ ਗਏ ਪੱਥਰ ਆਦਿ ਦੇ ਨਿਸ਼ਾਨ*—ਅਸੀਂ ਆਪਣੇ ਪਲਾਟ ਦੇ ਚਾਰੇ ਕੋਣਿਆਂ ਤੇ ਬੁੱਤੀਆਂ ਲਾ ਦਿੱਤੀਆਂ ਹਨ।

**ਬੁਨਿਆਦ**—*ਇ. ਨੀਂਹ*—ਸਾਡੇ ਮਕਾਨ ਦੀਆਂ ਬੁਨਿਆਦਾਂ ਪੁੱਟਣ ਦਾ ਕੰਮ ਇਕ ਹਫਤੇ ਤਕ ਹੋ ਜਾਵੇਗਾ।

**ਬੁਨਿਆਦੀ**—*ਵਿ. ਮੁਢਲਾ*—ਦੁਨੀਆ ਦੇ ਹਰ ਧਰਮ ਦੇ ਬੁਨਿਆਦੀ ਅਸੂਲ ਲਗਭਗ ਇੱਕੋ ਜਿਹੇ ਹੁੰਦੇ ਹਨ।

**ਬੁਰ**—*ਇ. ਨਰਮ ਕੱਪੜੇ ਤੇ ਆਉਣ ਵਾਲੀ ਰੂੰ*—ਊਨੀ ਕੱਪੜਿਆਂ ਨੂੰ ਰਾਤ ਨੂੰ ਪਾਕੇ ਸੌਣ ਨਾਲ ਬੁਰ ਆ ਜਾਂਦੀ ਹੈ।

**ਬੁਰਸ਼**—*ਪੁ. ਕੱਪੜਿਆਂ, ਦੰਦਾਂ, ਜੁੱਤੀਆਂ ਆਦਿ ਨੂੰ ਸਾਫ ਕਰਨ ਲਈ ਇਕ ਕਿਸਮ ਦੀ ਚੀਜ਼; ਰੰਗ ਕਰਨ ਜਾਂ ਤਸਵੀਰਾਂ ਆਦਿ ਵਿਚ ਰੰਗ ਭਰਨ ਵਾਲੀ ਇਕ ਚੀਜ਼*—ਅਸੀਂ ਬੁਰਸ਼ ਨਾਲ ਕੋਟ ਸਾਫ਼ ਕਰਦੇ ਹਾਂ; ਬੱਚੇ ਬੁਰਸ਼ ਨਾਲ ਨਕਸ਼ੇ ਵਿਚ ਰੰਗ ਭਰਦੇ ਹਨ।

**ਬੁਰਕ**—*ਪੁ. ਚੱਕ ਜਾਂ ਬੁਰਕੀ*—ਕੁੱਤੇ ਨੇ ਬੱਚੇ ਨੂੰ ਬੁਰਕ ਵੱਢ ਲਿਆ।

**ਬੁਰਕਾ**—*ਪੁ. ਇਕ ਕੱਪੜਾ ਜਿਸ ਨੂੰ ਮੁਸਲਮਾਨ ਇਸਤਰੀਆਂ ਪੜਦਾ ਕਰਨ ਲਈ ਪਾਉਂਦੀਆਂ ਹਨ*—ਅੱਜ ਕਲ੍ਹ ਵੀ ਪੁਰਾਣੇ ਖ਼ਿਆਲ ਦੀਆਂ ਮੁਸਲਮਾਨ ਇਸਤਰੀਆਂ ਵਿਚ ਬੁਰਕਾ ਪਾਉਣ ਦਾ ਰਿਵਾਜ ਹੈ।

**ਬੁਰਕੀ**—*ਇ. ਗਰਾਹੀ*—ਅਜੇ ਮੈਂ ਮੂੰਹ ਵਿਚ ਬੁਰਕੀ ਪਾਈ ਹੀ ਸੀ ਕਿ ਸਾਡੇ ਘਰ ਮਹਿਮਾਨ ਆ ਗਏ।

**ਬੁਰਾ**—*ਵਿ. ਭੈੜਾ, ਮਾੜਾ*—ਬੁਰੇ ਆਦਮੀ ਤੋਂ ਹਰ ਕੋਈ ਬਚ ਕੇ ਰਹਿੰਦਾ ਹੈ।

*ਪੁ. ਨੁਕਸਾਨ*—ਚੰਗੇ ਆਦਮੀ ਕਦੇ ਕਿਸੇ ਦਾ ਬੁਰਾ ਨਹੀਂ ਕਰਦੇ।

**ਬੁਰਾਈ**—*ਇ. ਨਿੰਦਿਆ; ਬਦੀ*—ਸੰਤੋ ਦਾ ਤਾਂ ਦੂਜਿਆਂ ਦੀ ਬੁਰਾਈ ਕਰਨ ਤੋਂ ਸਿਵਾਇ ਹੋਰ ਕੋਈ ਕੰਮ ਨਹੀਂ; ਕਿਸੇ ਨਾਲ ਕਦੀ ਬੁਰਾਈ ਨਾ ਕਰੋ।

**ਬੁਰਾ ਭਲਾ ਕਹਿਣਾ**—*ਮੁਹਾ. ਗਾਲ੍ਹਾਂ ਕੱਢਣਾ*—ਉਸ ਨੇ ਮੈਨੂੰ ਸਿਰਫ ਕੁੱਟਿਆ ਹੀ ਨਹੀਂ, ਸਗੋਂ ਬੁਰਾ ਭਲਾ ਵੀ ਕਿਹਾ ਹੈ।

**ਬੁਲੰਦ**—*ਵਿ. ਉੱਚਾ*—ਬੁਲੰਦ ਇਰਾਦੇ ਰੱਖਣ ਵਾਲਾ ਬੱਚਾ ਇਕ ਦਿਨ ਜ਼ਰੂਰ ਵੱਡਾ ਆਦਮੀ ਬਣ ਜਾਂਦਾ ਹੈ।

**ਬੁਲਬੁਲ**—*ਇ. ਇਕ ਕਿਸਮ ਦੀ ਚਿੜੀ ਜਿਸ ਦੀ ਸੁਰੀਲੀ ਆਵਾਜ਼ ਹੁੰਦੀ ਹੈ*—ਬੁਲਬੁਲ ਅਤੇ ਫੁੱਲ ਦਾ ਪਿਆਰ ਪ੍ਰਸਿੱਧ ਹੈ।

**ਬੁਲਬੁਲਾ**—*ਪੁ. ਹਵਾ ਨਾਲ ਭਰਿਆ ਪਾਣੀ; ਗੁਬਾਰਾ*—ਸਾਬਣ ਨਾਲ ਬਣਦੇ ਬੁਲਬੁਲਿਆਂ ਨੂੰ ਵੇਖ ਕੇ ਬੱਚੇ ਬੜੇ ਖ਼ੁਸ਼ ਹੁੰਦੇ ਹਨ; ਬਾਜ਼ਾਰੋਂ ਵੱਡੇ ਬੁਲਬੁਲਿਆਂ ਦਾ ਇਕ ਪੈਕਟ ਲੈ ਆਉਣਾ।

**ਬੁਲ੍ਹੱੜ**—*ਵਿ. ਵੱਡੇ ਬੁੱਲ੍ਹਾਂ ਵਾਲਾ*—ਬੁੱਲ੍ਹੜ ਵਿਅਕਤੀ ਕੋਝਾ ਲਗਦਾ ਹੈ।

**ਬੁਲਾਉਣਾ**—*ਕ੍ਰਿ. ਸਕ. ਸੱਦਣਾ; ਸੱਦਾ ਭੇਜਣਾ; ਗੱਲ ਕਰਨਾ*—ਜ਼ਰਾ ਮਹਿੰਦਰ ਸਿੰਘ ਨੂੰ ਬੁਲਾਉਣਾ, ਮੈਂ ਉਸ ਨੂੰ ਮਿਲਣਾ ਚਾਹੁੰਦਾ ਹਾਂ; ਸਾਨੂੰ ਸਾਰਿਆਂ ਨੂੰ ਸੁਰਿੰਦਰ ਹੋਰਾਂ ਨੇ ਵਿਆਹ ਤੇ ਬੁਲਾਇਆ ਹੈ; ਮੈਂ ਤਾਂ ਉਸਨੂੰ ਬੁਲਾਉਣਾ ਚਾਹੁੰਦਾ ਸਾਂ, ਪਰ ਉਸ ਨੇ ਮੇਰੇ ਵੱਲ ਵੇਖਿਆ ਹੀ ਨਹੀਂ।

**ਬੁਲਾਰਾ**—*ਵਿ. ਭਾਸ਼ਣ ਦੇਣ ਵਾਲਾ*—ਚੰਗੇ ਤੋਂ ਚੰਗਾ ਬੁਲਾਰਾ ਵੀ ਕਈ ਵਾਰ ਸਟੇਜ ਉੱਤੇ ਜਾ ਕੇ ਝਿਜਕ ਜਾਂਦਾ ਹੈ।

**ਬੁਲਾਵਾ**—*ਪੁ. ਸੱਦਾ*—ਸਾਨੂੰ ਤਾਂ ਅਜੇ ਤਕ ਉਨ੍ਹਾਂ ਵੱਲੋਂ ਕੋਈ ਬੁਲਾਵਾ ਨਹੀਂ ਆਇਆ।

**ਬੁਲ੍ਹੇਸ਼ਾਹ**—*ਪੁ. ਇਕ ਪ੍ਰਸਿੱਧ ਸੂਫੀ ਫ਼ਕੀਰ*—ਪੰਜਾਬੀ ਸਾਹਿੱਤ ਵਿਚ ਬੁਲ੍ਹੇਸ਼ਾਹ ਦਾ ਵਿਸ਼ੇਸ਼ ਸਥਾਨ ਹੈ।

**ਬੁੜ੍ਹਕਣਾ**—*ਕ੍ਰਿ. ਅਕ. ਉੱਛਲਣਾ*—ਅੱਜ ਕੱਲ੍ਹ ਬੱਚਿਆਂ ਨੂੰ ਕੁਝ ਕਹਿਣ ਦੀ ਦੇਰ ਹੁੰਦੀ ਹੈ, ਉਹ ਗੁੱਸੇ ਵਿਚ ਬੁੜ੍ਹਕਣਾ ਸ਼ੁਰੂ ਕਰ ਦਿੰਦੇ ਹਨ।

**ਬੁੜਬੁੜ**—*ਇ. ਗੁੱਸੇ, ਰੋਸ ਆਦਿ ਵਜੋਂ ਮੂੰਹ ਵਿਚ ਹੌਲੀ ਹੌਲੀ ਕੁਝ ਨਾ ਕੁਝ ਬੋਲੀ ਜਾਣ ਦਾ ਭਾਵ*—ਉਸ ਨੂੰ ਤਾਂ ਹਰ ਵੇਲੇ ਬੁੜਬੁੜ ਕਰਨ ਦੀ ਆਦਤ ਹੈ।

**ਬੁੜਬੁੜਾਉਣਾ**—*ਕ੍ਰਿ. ਅਕ. ਬੁੜਬੁੜ ਕਰਨਾ*—ਜ਼ਿਆਦਾ ਬੁੜਬੁੜਾਉਣ ਦੀ ਲੋੜ ਨਹੀਂ, ਕੰਮ ਕਰਨਾ ਹੈ ਤਾਂ ਕਰ ਨਹੀਂ ਤਾਂ ਦੌੜ ਜਾ।

**ਬੂੰਹ**—*ਅਵ. ਬਹੁਤ*—"ਚਰਖਾ ਬੂੰਹ ਚੰਦਰਾ, ਮੇਰੀ ਨੀਂਦ ਗੁਆਵੇ"। (ਪੰ. ਪੁ. 7)

**ਬੂਝਾ**—*ਪੁ. ਸਰਕੜੇ ਦਾ ਝਾੜ*—ਆਮ ਕਰ ਕੇ ਨਦੀ ਦੇ ਕੰਢੇ ਆਦਿ ਤੇ ਬਹੁਤ ਸਾਰੇ ਬੂਝੇ ਲੱਗੇ ਹੁੰਦੇ ਹਨ।

**ਬੂਟਾ**—*ਪੁ. ਪੌਦਾ; ਕੱਪੜੇ ਜਾਂ ਕਾਗ਼ਜ਼ ਤੇ ਛਾਪਿਆ ਫੁੱਲ*—ਅਸੀਂ ਆਪਣੀ ਕੋਠੀ ਵਿਚ ਕਈ ਫਲਾਂ ਦੇ ਬੂਟੇ ਲਾਏ ਹੋਏ ਹਨ; ਪਹਿਲਾਂ ਚਿੱਟੀਆਂ ਚਾਦਰਾਂ ਤੇ ਬੂਟੇ ਕਢਾਉਣ ਦਾ ਬੜਾ ਰਿਵਾਜ ਸੀ।

**ਬੂਟੀ**—*ਇ. ਜੰਗਲਾਂ ਵਿਚ ਉੱਗਿਆ ਬੂਟਾ ਜਿਸ ਤੋਂ ਦਵਾਈ ਤਿਆਰ ਹੁੰਦੀ ਹੈ*—ਪੁਰਾਣੇ ਹਕੀਮ ਜਾਂ ਵੈਦ ਬੂਟੀਆਂ ਨਾਲ ਹੀ ਬੀਮਾਰਾਂ ਦਾ ਇਲਾਜ ਕਰਿਆ ਕਰਦੇ ਸਨ।

**ਬੂੰਦ**—*ਇ. ਤੁਪਕਾ; ਮੀਂਹ ਦੀ ਕਣੀ*—ਬੱਚੇ ਨੂੰ ਦਵਾਈ ਦੀਆਂ ਚਾਰ ਬੂੰਦਾਂ ਤੋਂ ਵੱਧ ਨਾ ਦੇਣਾ; ਕਈ ਦਿਨਾਂ ਤੋਂ ਮੀਂਹ ਦੀ ਇਕ ਬੂੰਦ ਨਹੀਂ ਪਈ।

**ਬੂੰਦਾ ਬਾਂਦੀ**—*ਇ. ਕਿਣਮਿਣ ਕਾਣੀ*—ਗਰਮੀਆਂ ਦੀ ਰੁੱਤ ਵਿਚ ਬੂੰਦਾ ਬਾਂਦੀ ਬੜੀ ਚੰਗੀ ਲਗਦੀ ਹੈ।

**ਬੂੰਦੀ**—*ਇ. ਵੇਸਣ ਦੀ ਇਕ ਤਰ੍ਹਾਂ ਦੀ ਮਿਠਾਈ; ਦਹੀਂ ਵਿਚ ਪਾਉਣ ਵਾਲੇ ਨਿੱਕੇ ਪਕੌੜੇ*—ਬਜ਼ਾਰੋਂ ਬਰੀਕ ਬੂੰਦੀ ਦੇ ਲੱਡੂ ਲਿਆਉਣਾ; ਦਹੀਂ ਵਿਚ ਆਲੂ ਪਾਉਂਗੇ ਜਾਂ ਬੂੰਦੀ ?

**ਬੂਰ**—*ਪੁ. ਅੰਬ, ਬੇਰੀ ਆਦਿ ਨੂੰ ਫਲ ਆਉਣ ਤੋਂ ਪਹਿਲਾਂ ਪਿਆ ਕਣ*—ਫਲਦਾਰ ਰੁੱਖਾਂ ਨੂੰ ਫਲ ਆਉਣ ਤੋਂ ਪਹਿਲਾਂ ਬੂਰ ਪੈਂਦਾ ਹੈ।

**ਬੂਰ ਦੇ ਲੱਡੂ**—*ਪੁ. ਬੂਰਾ ਪਾਕੇ ਬਣਾਏ ਲੱਡੂ*—ਬੂਰ ਦੇ ਲੱਡੂ ਖਾਣ ਵਿਚ ਬਹੁਤ ਸੁਆਦ ਹੁੰਦੇ ਹਨ।

**ਬੇਅਕਲ**—*ਵਿ. ਬੇਵਕੂਫ, ਮੂਰਖ*—ਅਧਿਆਪਕ ਬੇਅਕਲ ਵਿਦਿਆਰਥੀਆਂ ਨੂੰ ਅਕਲ ਦਿੰਦੇ ਹਨ।

**ਬੇਅੰਤ**—*ਵਿ. ਅਣਗਿਣਤ, ਬੇਸ਼ੁਮਾਰ*—ਸਾਡੇ ਸਕੂਲ ਲਈ ਇਕ ਦਾਨੀ ਨੇ ਬੇਅੰਤ ਮਾਇਆ ਦਾਨ ਕੀਤੀ ਹੈ।

**ਬੇਆਰਾਮ**—*ਵਿ. ਅਸ਼ਾਂਤ, ਬੇਚੈਨ*—ਕਿਸੇ ਦੇ ਘਰ ਦੇਰ ਨਾਲ ਜਾਣ ਕਾਰਣ ਸਾਰੇ ਬੇਆਰਾਮ ਹੋ ਜਾਂਦੇ ਹਨ।

**ਬੇਇੱਜ਼ਤ**—*ਵਿ. ਜਿਸ ਦੀ ਕੋਈ ਇੱਜ਼ਤ ਨ ਹੋਵੇ*—ਉਸ ਨੇ ਇਸ ਮਾਮਲੇ ਵਿਚ ਮੈਨੂੰ ਬੜਾ ਬੇਇੱਜ਼ਤ ਕੀਤਾ ਹੈ।

**ਬੇਇੱਜ਼ਤੀ**—*ਇ. ਇੱਜ਼ਤ ਨਾ ਕਰਨ ਦਾ ਭਾਵ*—ਘਰ ਆਏ ਦੀ ਬੇਇੱਜ਼ਤੀ ਕਰਨਾ ਬੜੀ ਮਾੜੀ ਗੱਲ ਹੈ।

**ਬੇਇਨਸਾਫ਼ੀ**—*ਇ. ਅਨਿਆਂ*—ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਕਿਸੇ ਨਾਲ ਬੇਇਨਸਾਫ਼ੀ ਨਹੀਂ ਹੁੰਦੀ ਸੀ।

**ਬੇਈਮਾਨ**—*ਵਿ. ਧੋਖੇਬਾਜ਼, ਦਿਲ ਦਾ ਖੋਟਾ*—ਬੇਈਮਾਨ ਵਿਅਕਤੀ ਤੇ ਕੋਈ ਵਿਸ਼ਵਾਸ ਨਹੀਂ ਕਰਦਾ।

**ਬੇਸਬਰਾ**—*ਵਿ. ਜਿਸ ਨੂੰ ਸਬਰ ਨਾ ਹੋਵੇ*—ਇਨਾ ਬੇਸਬਰਾ ਨਾ ਹੋ, ਤੇਰਾ ਹਿੱਸਾ ਤੈਨੂੰ ਮਿਲ ਹੀ ਜਾਏਗਾ।

**ਬੇਸਬਰੀ**—*ਇ. ਬੇਸਬਰਾ ਹੋਣ ਦਾ ਭਾਵ*—ਲੋਕ ਪ੍ਰਧਾਨ ਮੰਤਰੀ ਜੀ ਦਾ ਭਾਸ਼ਣ ਸੁਣਨ ਲਈ ਬੜੀ ਬੇਸਬਰੀ ਨਾਲ ਉਡੀਕ ਕਰ ਰਹੇ ਸਨ।

**ਬੇਸ਼ਰਮ**—*ਵਿ. ਜਿਸ ਨੂੰ ਸ਼ਰਮ ਨਾ ਹੋਵੇ*—ਉਹ ਬੜਾ ਬੇਸ਼ਰਮ ਆਦਮੀ ਹੈ, ਉਸ ਤੇ ਕਿਸੇ ਦੀ ਗੱਲ ਦਾ ਕੋਈ ਅਸਰ ਨਹੀਂ।

**ਬੇਸ਼ਰਮੀ**—*ਇ. ਬੇਸ਼ਰਮ ਹੋਣ ਦਾ ਭਾਵ*—ਗਲਤ ਕੰਮ ਕਰਨ ਨਾਲ ਬੇਸ਼ਰਮੀ ਤਾਂ ਹੁੰਦੀ ਹੀ ਹੈ।

**ਬੇਸੁਆਦਾ**—*ਵਿ. ਜੋ ਸੁਆਦ ਨਾ ਹੋਵੇ, ਫਕਫਕਾ*—ਬੇਸੁਆਦਾ ਭੋਜਨ ਕਿਸੇ ਨੂੰ ਵੀ ਸੁਆਦ ਨਹੀਂ ਲਗਦਾ।

**ਬੇਸੁਧ**—*ਵਿ. ਜਿਸ ਨੂੰ ਹੋਸ਼ ਨਾ ਹੋਵੇ*—ਟੋਨੀ ਕਲ੍ਹ ਸਾਰਾ ਦਿਨ ਬੁਖ਼ਾਰ ਨਾਲ ਬੇਸੁਧ ਪਿਆ ਰਿਹਾ।

**ਬੇਸ਼ੁਮਾਰ**—*ਵਿ. ਬੇਅੰਤ, ਅਣਗਿਣਤ*—ਬੇਸ਼ੁਮਾਰ ਦੌਲਤ ਕਿਸੇ ਨੂੰ ਸੁਖ ਦੇ ਸਕਦੀ ਹੈ, ਖ਼ੁਸ਼ੀ ਨਹੀਂ।

**ਬੇਹਿਸਾਬ, ਬੇਹਿਸਾਬਾ**—*ਵਿ. ਅਣਗਿਣਤ*—ਉਸ ਨੇ ਆਪਣੀ ਲੜਕੀ ਦੇ ਵਿਆਹ ਤੇ ਬੇਹਿਸਾਬ ਪੈਸਾ ਖ਼ਰਚ ਕੀਤਾ।

**ਬੇਹੁਰਮਤੀ**—*ਇ. ਬੇਇੱਜ਼ਤੀ*—ਦੇਸ਼ ਦੀ ਵੰਡ ਸਮੇਂ ਕਈ ਇਸਤਰੀਆਂ ਦੀ ਬੇਹੁਰਮਤੀ ਕੀਤੀ ਗਈ ਸੀ।

**ਬੇਹੋਸ਼**—*ਵਿ. ਜਿਹੜਾ ਹੋਸ਼ ਵਿਚ ਨਾ ਹੋਵੇ*—ਜਦੋਂ ਡਾਕਟਰ ਪੁੱਜਾ ਤਾਂ ਰੋਗੀ ਬੇਹੋਸ਼ ਪਿਆ ਸੀ।

**ਬੇਹੋਸ਼ੀ**—*ਇ. ਬੇਹੋਸ਼ ਹੋਣ ਦਾ ਭਾਵ*—ਰੋਗੀ ਨੂੰ ਬੇਹੋਸ਼ੀ ਦੀ ਹਾਲਤ ਵਿਚ ਹੀ ਹਸਪਤਾਲ ਲਿਜਾਇਆ ਗਿਆ ਸੀ।

**ਬੇਕਸੂਰ**—*ਵਿ. ਕਸੂਰ ਰਹਿਤ, ਬੇਗੁਨਾਹ*—ਕਈ ਵਾਰ ਅਦਾਲਤ ਵਿਚ ਬੇਕਸੂਰ ਵਿਅਕਤੀ ਨੂੰ ਵੀ ਸਜ਼ਾ ਮਿਲ ਜਾਂਦੀ ਹੈ।

**ਬੇਕਾਰ**—*ਵਿ. ਜਿਸ ਪਾਸ ਕੋਈ ਕੰਮ ਨਾ ਹੋਵੇ*—ਬੇਕਾਰ ਲੋਕਾਂ ਨੂੰ ਕੰਮ ਦੇਣਾ ਸਰਕਾਰ ਦੀ ਸਭ ਤੋਂ ਵੱਡੀ ਸਮੱਸਿਆ ਹੈ।

**ਬੇਖ਼ਬਰ**—*ਵਿ. ਜਿਸ ਨੂੰ ਪਤਾ ਨਾ ਹੋਵੇ*—ਮੈਂ ਉਨ੍ਹਾਂ ਦੇ ਘਰ ਦੇ ਹਾਲਾਤ ਤੋਂ ਬੇਖ਼ਬਰ ਹਾਂ।

**ਬੇਖ਼ਬਰੀ**—*ਇ. ਬੇਖ਼ਬਰ ਹੋਣ ਦੀ ਹਾਲਤ*—ਮੇਰਾ ਇਹ ਨੁਕਸਾਨ ਤਾਂ ਬੇਖ਼ਬਰੀ ਵਿਚ ਹੀ ਹੋ ਗਿਆ ਹੈ।

**ਬੇਗ਼ਾਨਾ**—*ਵਿ. ਓਪਰਾ*—ਬੇਗ਼ਾਨੇ ਆਦਮੀ ਦੇ ਸਾਹਮਣੇ ਬੱਚਿਆਂ ਨੂੰ ਝਿੜਕਣਾ ਚੰਗਾ ਨਹੀਂ ਲਗਦਾ।

**ਬੇਗ਼ੈਰਤਾ**—*ਵਿ. ਜਿਸ ਵਿਚ ਗੈਰਤ ਨਾ ਹੋਵੇ*—ਅਣਖੀ ਆਦਮੀ ਬੇਗੈਰਤੇ ਜੀਵਨ ਨਾਲੋਂ ਮਰਨਾ ਚੰਗਾ ਸਮਝਦਾ ਹੈ।

**ਬੇਘਰ**—*ਵਿ. ਜਿਸ ਦਾ ਘਰ ਨਾ ਹੋਵੇ*—ਆਸਾਮ ਵਿਚ ਹੜ੍ਹਾਂ ਕਾਰਣ ਹਰ ਸਾਲ ਹਜ਼ਾਰਾਂ ਆਦਮੀ ਬੇਘਰ ਹੋ ਜਾਂਦੇ ਹਨ।

**ਬੇਚੈਨ**—*ਵਿ. ਜਿਸ ਨੂੰ ਚੈਨ ਨਾ ਹੋਵੇ*—ਪਤਾ ਨਹੀਂ ਕਿਉਂ ਮੇਰਾ ਦਿਲ ਅੱਜ ਬੜਾ ਬੇਚੈਨ ਹੈ।

**ਬੇਜਾਨ**—*ਵਿ. ਜਿਸ ਵਿਚ ਜਾਨ ਨਾ ਹੋਵੇ*—ਕੁਰਸੀ, ਮੇਜ਼ ਆਦਿ ਬੇਜਾਨ ਚੀਜ਼ਾਂ ਹਨ।

**ਬੇਜੋੜ**—*ਵਿ. ਜਿਸ ਵਰਗਾ ਕੋਈ ਹੋਰ ਨਾ ਹੋਵੇ*—ਦੁਨੀਆਂ ਦੇ ਇਤਿਹਾਸ ਵਿਚ ਸਿੱਖ ਸ਼ਹੀਦਾਂ ਦੀਆਂ ਕੁਰਬਾਨੀਆਂ ਬੇਜੋੜ ਹਨ।

**ਬੇਟਾ**—*ਪੁ. ਪੁੱਤਰ*—ਬਹਾਦਰ ਦਾ ਬੇਟਾ ਬਹਾਦਰ ਹੀ ਹੁੰਦਾ ਹੈ।

**ਬੇਟੀ**—*ਇ. ਪੁੱਤਰੀ, ਧੀ*—ਹਰਭਜਨ ਸਿੰਘ ਨੂੰ ਆਪਣੀ ਬੇਟੀ ਨਾਲ ਬੜਾ ਪਿਆਰ ਹੈ।

**ਬੇਤਰਤੀਬ**—*ਵਿ. ਜੋ ਤਰਤੀਬ ਵਿਚ ਨਾ ਹੋਵੇ*—ਕਮਰੇ ਵਿਚ ਬੇਤਰਤੀਬ ਪਈਆਂ ਚੀਜ਼ਾਂ ਚੰਗੀਆਂ ਨਹੀਂ ਲਗਦੀਆਂ।

**ਬੇਤਰਤੀਬੀ**—*ਇ. ਤਰਤੀਬ ਨਾਲ ਨਾ ਹੋਣ ਦਾ ਭਾਵ*—ਜੇ ਤੁਸੀਂ ਇਸ ਤਰ੍ਹਾਂ ਬੇਤਰਤੀਬੀ ਨਾਲ ਕੰਮ ਕਰੋਗੇ ਤਾਂ ਤੁਹਾਡਾ ਸਾਰਾ ਕੰਮ ਖ਼ਰਾਬ ਹੋ ਜਾਵੇਗਾ।

**ਬੇਥਵ੍ਹਾ**—*ਵਿ. ਫ਼ਜ਼ੂਲ*—ਬੇਥਵ੍ਹਾ ਖ਼ਰਚ ਕਰਨ ਵਾਲਿਆਂ ਨੂੰ ਬਾਅਦ ਵਿਚ ਪਛਤਾਉਣਾ ਪੈਂਦਾ ਹੈ।

**ਬੇਥੁਵੀਆਂ ਛੱਡਣਾ**—*ਮੁਹਾ. ਇੱਧਰ ਉੱਧਰ ਦੀਆਂ ਗੱਲਾਂ ਕਰਨਾ*—ਐਵੇਂ ਹਰ ਸਮੇਂ ਬੇਥੁਵੀਆਂ ਨਾ ਛੱਡਿਆ ਕਰ, ਕਦੇ ਠੀਕ ਗੱਲ ਵੀ ਕਰ ਲਿਆ ਕਰ।

**ਬੇਦਿਲ**—*ਵਿ. ਹਿੰਮਤ ਛੱਡ ਜਾਣ ਵਾਲਾ*—ਇਮਤਿਹਾਨ ਵਿਚੋਂ ਦੋ ਵਾਰ ਫੇਲ੍ਹ ਹੋਣ ਕਾਰਣ ਧਰਮਿੰਦਰ ਬੇਦਿਲ ਹੋ ਗਿਆ ਹੈ।

**ਬੇਦੀ**—*ਪੁ. ਖੱਤਰੀਆਂ ਦੀ ਇਕ ਜ਼ਾਤ*—ਸ੍ਰੀ ਗੁਰੂ ਨਾਨਕ ਦੇਵ ਜੀ ਬੇਦੀ ਸਨ।

**ਬੇਧਿਆਨ, ਬੇਧਿਆਨਾ**—*ਵਿ. ਬਿਨਾਂ ਧਿਆਨ ਦਿੱਤੇ*—ਮਦਨ ਆਪਣੇ ਆਲੇ ਦੁਆਲੇ ਤੋਂ ਬੇਧਿਆਨਾ ਹੋ ਕੇ ਬੈਠਾ ਪੜ੍ਹ ਰਿਹਾ ਸੀ।

**ਬੇਨਾਗਾ**—*ਕ੍ਰਿ. ਵਿ. ਬਿਨਾਂ ਨਾਗੇ ਤੋਂ*—ਮੈਂ ਤਾਂ ਬੇਨਾਗਾ ਗੁਰਦਵਾਰੇ ਮੱਥਾ ਟੇਕਣ ਲਈ ਜਾਂਦਾ ਹਾਂ।

**ਬੇਪਰਵਾਹ**—*ਵਿ. ਜੋ ਕਿਸੇ ਦੀ ਪਰਵਾਹ ਨਹੀਂ ਕਰਦਾ*—ਰਾਜੇਸ਼ ਬੜੇ ਬੇਪਰਵਾਹ ਸੁਭਾਅ ਦਾ ਆਦਮੀ ਹੈ।

**ਬੇਪਰਵਾਹੀ**—*ਇ. ਬੇਪਰਵਾਹ ਹੋਣ ਦਾ ਭਾਵ*—ਉਸ ਦੇ ਜੀਵਨ ਤੋਂ ਬੇਪਰਵਾਹੀ ਦੀ ਝਲਕ ਪੈਂਦੀ ਹੈ।

**ਬੇਫ਼ਿਕਰ**—*ਵਿ. ਨਿਸਚਿੰਤ*—ਅੱਜ ਕੱਲ੍ਹ ਬੱਚੇ ਜ਼ਿਆਦਾਤਰ ਪੜ੍ਹਾਈ ਤੋਂ ਬੇਫ਼ਿਕਰ ਹੀ ਰਹਿੰਦੇ ਹਨ।

**ਬੇਬਸੀ**—*ਇ. ਮਜਬੂਰੀ*—ਉਸ ਦੀ ਇਹ ਗੱਲ ਮੈਨੂੰ ਬੇਬਸੀ ਕਰਕੇ ਹੀ ਮੰਨਣੀ ਪਈ।

**ਬੇਮਿਸਾਲ**—*ਵਿ. ਜਿਸ ਦੀ ਕੋਈ ਮਿਸਾਲ ਨਾ ਮਿਲੇ*—ਸਿੱਖ ਇਤਿਹਾਸ ਬਹਾਦਰੀ ਦੀਆਂ ਬੇਮਿਸਾਲ ਕੁਰਬਾਨੀਆਂ ਨਾਲ ਭਰਿਆ ਪਿਆ ਹੈ।

**ਬੇਰੁਖੀ**—*ਇ. ਰੁੱਖਾਪਣ*—ਮੈਂ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਉਹ ਮੇਰੇ ਨਾਲ ਇੰਨੀ ਬੇਰੁਖੀ ਨਾਲ ਪੇਸ਼ ਆਵੇਗੀ।

**ਬੇਰੋਜ਼ਗਾਰ**—*ਪੁ. ਜਿਸ ਕੋਲ ਰੋਜ਼ਗਾਰ ਨਾ ਹੋਵੇ*—ਰੋਜ਼ਗਾਰ ਦਫ਼ਤਰ ਵਿਚ ਹਰ ਵੇਲੇ ਬੇਰੋਜ਼ਗਾਰਾਂ ਦੀ ਭੀੜ ਲੱਗੀ ਰਹਿੰਦੀ ਹੈ।

**ਬੇਰੋਜ਼ਗਾਰੀ**—*ਇ. ਬੇਰੋਜ਼ਗਾਰ ਹੋਣ ਦਾ ਭਾਵ*—ਸਰਕਾਰ ਬੇਰੋਜ਼ਗਾਰੀ ਨੂੰ ਦੂਰ ਕਰਨ ਲਈ ਕਈ ਨਵੀਆਂ ਸਕੀਮਾਂ ਬਣਾ ਰਹੀ ਹੈ।

**ਬੇਲਚਾ**—*ਪੁ. ਕਹੀ ਵਰਗਾ ਇਕ ਸੰਦ*—ਕੋਲੇ ਦੇ ਡੀਪੂ ਤੇ ਮਜ਼ਦੂਰ ਬੇਲਚੇ ਨਾਲ ਕੋਲਾ ਇਕੱਠਾ ਕਰਦਾ ਹੈ।

**ਬੇਲਦਾਰ**—*ਪੁ. ਨਹਿਰ ਜਾਂ ਸੜਕ ਤੇ ਕੰਮ ਕਰਨ ਵਾਲੇ ਮਜ਼ਦੂਰਾਂ ਦਾ ਨਿਗਰਾਨ*—ਇਕ ਬੇਲਦਾਰ ਦੇ ਅਧੀਨ ਕਈ ਮਜ਼ਦੂਰ ਕੰਮ ਕਰਦੇ ਹਨ।

**ਬੇਲਾ**—*ਪੁ. ਦਰਿਆ ਦੇ ਕੰਢੇ ਦਾ ਉਹ ਥਾਂ ਜਿੱਥੇ ਘਾਹ ਅਤੇ ਕਾਨੇ ਆਦਿ ਉੱਗੇ ਹੋਣ, ਜੰਗਲ*—ਵਧ ਰਹੀ ਆਬਾਦੀ ਕਾਰਣ ਜਿੱਥੇ ਪਹਿਲਾਂ ਬੇਲੇ ਹੁੰਦੇ ਸਨ, ਉਹ ਖ਼ਤਮ ਹੋ ਗਏ ਹਨ. "ਚੜ੍ਹੇ ਪੁੱਤ ਸਰਦਾਰਾਂ ਦੇ ਫ਼ੌਜ ਬਾਕੇ, ਜੈਸੇ ਬੇਲਿਓਂ ਨਿਕਲਦੇ ਸ਼ੇਰ ਮੀਆਂ।" (ਪੰ. ਪੁ. 8)

**ਬੇਲਿਹਾਜ਼**—*ਵਿ. ਜੋ ਕਿਸੇ ਦੀ ਲਿਹਾਜ਼ ਨਾ ਕਰੇ*—ਕਈ ਵਿਅਕਤੀ ਵਿਹਾਰ ਵਿਚ ਬੜੇ ਹੀ ਬੇਲਿਹਾਜ਼ ਹੁੰਦੇ ਹਨ।

**ਬੇਲੀ**—*ਪੁ. ਮਿੱਤਰ, ਦੋਸਤ*—ਮੈਂ ਤੇ ਅਮਰਜੀਤ ਬਚਪਣ ਦੇ ਬੇਲੀ ਹਾਂ।

**ਬੇਲੋੜਾ**—*ਵਿ. ਜਿਸ ਦੀ ਲੋੜ ਨਾ ਹੋਵੇ*—ਜਿੱਥੋਂ ਤਕ ਹੋ ਸਕੇ, ਸਾਨੂੰ ਬੇਲੋੜੇ ਖ਼ਰਚ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ।

**ਬੇਵਸ, ਬੇਬਸ**—*ਵਿ. ਜਿਸ ਦਾ ਵੱਸ ਨਾ ਚਲੇ, ਮਜਬੂਰ*—ਮੌਤ ਅੱਗੇ ਡਾਕਟਰ ਵੀ ਬੇਵਸ ਹਨ।

**ਬੇਵਸੀ**—*ਇ. ਬੇਵੱਸ ਹੋਣ ਦਾ ਭਾਵ*—ਦਿਲ ਤਾਂ ਨਹੀਂ ਸੀ ਕਰਦਾ ਪਰ ਮੈਨੂੰ ਇਹ ਕੰਮ ਬੇਵਸੀ ਵਿਚ ਹੀ ਕਰਨਾ ਪਿਆ ਹੈ।

**ਬੇਵਕੂਫ਼**—*ਵਿ. ਮੂਰਖ, ਝੱਲਾ*—ਬੇਵਕੂਫ਼ ਬੰਦੇ ਨਾਲ ਬੋਲਣ ਤੋਂ ਚੁੱਪ ਹੀ ਭਲੀ ਹੁੰਦੀ ਹੈ।

**ਬੇਵਫ਼ਾ**—*ਵਿ. ਧੋਖੇਬਾਜ਼*—ਸੱਚੇ ਤੇ ਬੇਵਫ਼ਾ ਮਿੱਤਰ ਦੀ ਪਰਖ ਮੁਸੀਬਤ ਵਿਚ ਹੀ ਹੁੰਦੀ ਹੈ।

**ਬੇੜਾ**—*ਪੁ. ਵੱਡੀ ਕਿਸ਼ਤੀ*—ਦਰਿਆ ਵਿਚ ਅਚਾਨਕ ਹੜ੍ਹ ਆ ਜਾਣ ਕਾਰਣ ਬੇੜੇ ਦੀਆਂ ਕਈ ਸਵਾਰੀਆਂ ਡੁੱਬ ਗਈਆਂ।

**ਬੇੜਾ ਪਾਰ ਹੋਣਾ**—*ਮੁਹਾ. ਕੰਮ ਸਿਰੇ ਚੜ੍ਹਨਾ*—ਮਿਹਨਤੀ ਵਿਅਕਤੀ ਦਾ ਬੇੜਾ ਪਾਰ ਹੋ ਹੀ ਜਾਂਦਾ ਹੈ।

**ਬੇੜੀ**—*ਇ. ਕਿਸ਼ਤੀ; ਕੈਦੀਆਂ ਦੇ ਪੈਰਾਂ ਵਿਚ ਪਾਉਣ ਵਾਲੀ ਲੋਹੇ ਦੀ ਮੋਟੀ ਜ਼ੰਜੀਰ*—ਬੱਚੇ ਕਾਗਜ਼ ਦੀ ਬੇੜੀ ਪਾਣੀ ਵਿਚ ਤੈਰਾਉਂਦੇ ਹਨ; ਸੰਗੀਨ ਅਪਰਾਧ ਕਰਨ ਵਾਲੇ ਕੈਦੀਆਂ ਦੇ ਪੈਰਾਂ ਵਿਚ ਬੇੜੀਆਂ ਪਾਈਆਂ ਜਾਂਦੀਆਂ ਹਨ।

**ਬੇੜੀ ਵਿਚ ਵੱਟੇ ਪਾਉਣਾ**—*ਮੁਹਾ. ਤਬਾਹ ਕਰਨਾ*—ਕਿਸੇ ਦੀ ਬੇੜੀ ਵਿਚ ਵੱਟੇ ਪਾਉਣਾ ਚੰਗੀ ਗੱਲ ਨਹੀਂ ਹੁੰਦੀ।

**ਬੈਂਕ**—*ਪੁ. ਇਕ ਸੰਸਥਾ ਜਿੱਥੇ ਰੁਪਏ ਦਾ ਲੈਣ-ਦੇਣ ਹੁੰਦਾ ਹੈ*—ਤੁਸੀਂ ਆਪਣੇ ਪੈਸੇ ਕਿਹੜੇ ਬੈਂਕ ਵਿਚ ਜਮ੍ਹਾਂ ਕਰਵਾਉਂਦੇ ਹੋ?

**ਬੈਜ**—*ਪੁ. ਕੱਪੜੇ ਆਦਿ ਦੀ ਬਣਾਈ ਨਿਸ਼ਾਨੀ*—ਸਾਰੇ ਪ੍ਰਬੰਧਕਾਂ ਨੂੰ ਕਮੀਜ਼ਾਂ ਤੇ ਲਾਉਣ ਲਈ ਇਕ ਇਕ ਬੈਜ ਦੇ ਦਿਉ।

**ਬੈਟਰੀ**—*ਇ. ਟਾਰਚ*—ਮੈਂ ਸਫ਼ਰ ਤੇ ਜਾਣ ਲੱਗਿਆਂ ਆਪਣੇ ਪਾਸ ਬੈਟਰੀ ਜ਼ਰੂਰ ਰਖਦਾ ਹਾਂ।

**ਬੈਠਣਾ**—*ਕ੍ਰਿ. ਅਕ. ਬਹਿਣਾ; ਡਿੱਗ ਪੈਣਾ (ਛੱਤ ਆਦਿ ਦਾ); ਪੜ੍ਹਨੇ ਪੈਣਾ (ਸਕੂਲ ਵਿਚ); ਸਾਫ਼ ਆਵਾਜ਼ ਨਾ ਰਹਿਣਾ (ਗਲੇ ਦੀ)*—ਸ਼ਾਮ ਨੂੰ ਬੱਚੇ ਪਾਰਕ ਵਿਚ ਬੈਠ ਕੇ ਪੜ੍ਹਦੇ ਹਨ; ਬਹੁਤ ਜ਼ਿਆਦਾ ਬਾਰਸ਼ ਹੋਣ ਕਾਰਣ ਸਾਡੇ ਘਰ ਦੀ ਛੱਤ ਬੈਠ ਗਈ ਹੈ; ਅਜੇ ਸਾਡਾ ਕਾਕਾ ਸਕੂਲੇ ਨਹੀਂ ਬੈਠਾ; ਗਲਾ ਬੈਠਣ ਕਰਕੇ ਮੇਰੇ ਲਈ ਗਾਉਣਾ ਮੁਸ਼ਕਲ ਹੈ।

**ਬੈਂਡ**—*ਪੁ. ਇਕ ਪ੍ਰਕਾਰ ਦਾ ਅੰਗ੍ਰੇਜ਼ੀ ਵਾਜਾ; ਬੈਂਡ ਵਜਾਉਣ ਵਾਲਿਆਂ ਦਾ ਸਮੂਹ*—ਸਾਡੇ ਸਕੂਲ ਵਿਚ ਬੈਂਡ ਵਜਾਉਣਾ ਵੀ ਸਿਖਾਉਂਦੇ ਹਨ; ਅਸੀਂ ਆਪਣੇ ਭਰਾ ਦੇ ਵਿਆਹ ਤੇ ਫ਼ੌਜੀ ਬੈਂਡ ਬੁਲਾਇਆ ਹੈ।

**ਬੈਂਤ, ਬੈਤ**—*ਪੁ. ਇੱਕੋ ਵਜ਼ਨ ਵਾਲੀਆਂ ਦੋ ਤੁਕਾਂ ਦੀ ਕਵਿਤਾ, ਇਕ ਰੁੱਖ ਦਾ ਨਾਂ; ਪਤਲੀ ਸੋਟੀ*—ਵਾਰਿਸ ਸ਼ਾਹ ਦੀ 'ਹੀਰ' ਬੈਂਤਾਂ ਵਿਚ ਲਿਖੀ ਹੋਈ ਹੈ, ਬੈਂਤ ਦਾ ਰੁੱਖ ਆਮ ਕਰਕੇ ਪਹਾੜੀ ਇਲਾਕੇ ਵਿਚ ਹੁੰਦਾ ਹੈ; ਅੱਜ ਸਾਰੇ ਸਕੂਲ ਦੇ ਸ਼ਰਾਰਤੀ ਮੁੰਡਿਆਂ ਨੂੰ ਤਿੰਨ ਤਿੰਨ ਬੈਂਤਾਂ ਦੀ ਮਾਰ ਪਈ ਹੈ।

**ਬੈਰਾਗੀ**—*ਪੁ. ਇਕ ਵਿਸ਼ੇਸ਼ ਸ਼੍ਰੇਣੀ ਦਾ ਸਾਧੂ*—ਬਾਬਾ ਬੰਦਾ ਸਿੰਘ ਬਹਾਦਰ ਅੰਮ੍ਰਿਤ ਛਕਣ ਤੋਂ ਪਹਿਲਾਂ ਬੈਰਾਗੀ ਸੀ।

**ਬੈਰਿਸਟਰ**—*ਪੁ. ਉਹ ਵਕੀਲ ਜਿਸਨੇ ਇੰਗਲੈਂਡ ਤੋਂ ਵਕਾਲਤ ਦਾ ਇਮਤਿਹਾਨ ਪਾਸ ਕੀਤਾ ਹੋਵੇ*—ਕੁਲਭੂਸ਼ਨ ਦੇ ਪਿਤਾ ਜੀ ਬੈਰਿਸਟਰ ਹਨ।

**ਬੈਰਿਸਟਰੀ**—*ਇ. ਬੈਰਿਸਟਰ ਦਾ ਕੰਮ*—ਮੇਰੇ ਦਾਦਾ ਜੀ ਬੈਰਿਸਟਰੀ ਕਰਦੇ ਹੁੰਦੇ ਸਨ।

**ਬੈਲ ਗੱਡੀ**—*ਇ. ਬੈਲਾਂ ਨਾਲ ਖਿੱਚੀ ਜਾਣ ਵਾਲੀ ਛੋਟੀ ਗੱਡੀ*—ਪੇਂਡੂ ਖੇਡਾਂ ਵਿਚ ਬੈਲ ਗੱਡੀ ਦੀ ਦੌੜ ਕਰਾਈ ਜਾਂਦੀ ਹੈ।

**ਬੋ**—*ਇ. ਬਦਬੂ*—ਨਾਲੀ ਵਿਚ ਪਾਣੀ ਪਾ ਦਿਉ, ਬੜੀ ਬੋ ਆ ਰਹੀ ਹੈ।

**ਬੋਹਣੀ**—*ਇ. ਦੁਕਾਨ ਖੋਲ੍ਹਣ ਤੇ ਸਭ ਤੋਂ ਪਹਿਲੀ ਹੋਈ ਵਟਕ*—ਅਜੇ ਤਾਂ ਮੈਂ ਬੋਹਣੀ ਵੀ ਨਹੀਂ ਕੀਤੀ, ਤੂੰ ਉਧਾਰ ਲੈਣ ਆ ਗਿਆ ਹੈਂ।

**ਬੋਹਲ**—*ਪੁ. ਢੇਰ, ਅੰਬਾਰ*—ਖੇਤ ਵਿਚ ਲੱਗਿਆ ਕਣਕ ਦਾ ਬੋਹਲ ਮੀਂਹ ਨਾਲ ਭਿੱਜ ਗਿਆ।

**ਬੋਹੜ**—*ਪੁ. ਇਕ ਤਰ੍ਹਾਂ ਦਾ ਰੁੱਖ*—ਬੋਹੜ ਦੀ ਛਾਂ ਬੜੀ ਸੰਘਣੀ ਹੁੰਦੀ ਹੈ।

**ਬੋਹੀਆ**—*ਪੁ. ਕਣਕ ਦੀ ਨਾਲੀ ਜਾਂ ਤੂਤ ਦੀਆਂ ਬਰੀਕ ਛਟੀਆਂ ਦੀ ਬਣਾਈ ਛੋਟੀ ਟੋਕਰੀ*—ਪਹਿਲੇ ਲੋਕ ਬੋਹੀਏ ਵਿਚ ਰੋਟੀਆਂ ਰਖਦੇ ਸਨ।

**ਬੋਚਣਾ**—*ਕ੍ਰਿ. ਸਕ. ਡਿੱਗ ਰਹੀ ਕਿਸੇ ਚੀਜ਼ ਨੂੰ ਫੜ ਲੈਣਾ*—ਬੱਚਾ ਬੰਧ ਨਾਲ ਗੇਂਦ ਮਾਰ ਕੇ ਬੋਚ ਲੈਂਦਾ ਹੈ।

**ਬੋਝਲ**—*ਵਿ. ਬੋਝ ਵਾਲਾ, ਭਾਰਾ*—ਕਈ ਵਿਅਕਤੀ ਬੋਝਲ ਕੰਮ ਨੂੰ ਵੇਖ ਕੇ ਘਬਰਾ ਜਾਂਦੇ ਹਨ।

**ਬੋਝਾ**—*ਪੁ. ਖੀਸਾ, ਜੇਬ; ਭਾਰ, ਵਜ਼ਨ*—ਸਫਰ ਵਿਚ ਕਈ ਵਾਰ ਮੁਸਾਫ਼ਰ ਦਾ ਬੋਝਾ ਕੱਟਿਆ ਜਾਂਦਾ ਹੈ; ਵਿਦਿਆਰਥੀਆਂ ਉੱਤੇ ਅੱਜ ਕੱਲ੍ਹ ਕਿਤਾਬਾਂ ਦਾ ਬੜਾ ਬੋਝਾ ਲੱਦਿਆ ਹੁੰਦਾ ਹੈ।

**ਬੋਟ**—*ਪੁ. ਚਿੜੀ ਦਾ ਬੱਚਾ ਜਿਸ ਦੇ ਅਜੇ ਖੰਭ ਨਾ ਨਿਕਲੇ ਹੋਣ*—ਚਿੜੀ ਆਪਣੇ ਬੋਟਾਂ ਨੂੰ ਚੋਗਾ ਆਪ ਲਿਆ ਕੇ ਖੁਆਉਂਦੀ ਹੈ।

**ਬੀਜਣਾ**—*ਕ੍ਰਿ. ਸਕ. ਬੀਜਣਾ*—ਕਿਸਾਨ ਖੇਤ ਵਿਚ ਕਣਕ ਬੀਜਣ ਤੋਂ ਪਹਿਲਾਂ ਉਸ ਵਿਚ ਹਲ ਵਾਹੁੰਦਾ ਹੈ।

**ਬੋਤਾ**—*ਪੁ. ਊਠ*—ਬੋਤਾ ਰੇਗਿਸਤਾਨ ਦਾ ਜਹਾਜ਼ ਮੰਨਿਆ ਜਾਂਦਾ ਹੈ।

**ਬੋਦਾ**—*ਵਿ. ਜ਼ਰਜ਼ਰਾ*—ਬੋਦਾ ਕੱਪੜਾ ਹੰਢਣਸਾਰ ਨਹੀਂ ਹੁੰਦਾ।

**ਬੋਰਡ** *ਪੁ. ਕਿਸੇ ਖ਼ਾਸ ਕੰਮ ਨੂੰ ਕਰਨ ਲਈ ਬਣਾਈ ਗਈ ਕਮੇਟੀ; ਫੱਟਾ*—ਪੰਜਾਬ ਸਰਕਾਰ ਨੇ ਪੁਸਤਕਾਂ ਛਪਵਾਉਣ ਲਈ ਇਕ ਬੋਰਡ ਬਣਾ ਦਿੱਤਾ ਹੈ; ਹਰ ਦਫ਼ਤਰ ਦੇ ਬਾਹਰ ਵਿਭਾਗ ਦਾ ਬੋਰਡ ਲੱਗਿਆ ਹੁੰਦਾ ਹੈ।

**ਬੋਰੀ**—*ਇ. ਕਣਕ ਆਦਿ ਪਾਉਣ ਲਈ ਬਣਿਆ ਹੋਇਆ ਵੱਡਾ ਥੈਲਾ*—ਅਸੀਂ ਆਪਣੇ ਘਰ ਕਣਕ ਬੋਰੀਆਂ ਵਿਚ ਪਾ ਕੇ ਰਖਦੇ ਹਾਂ।

**ਬੋਰੀਆ ਬਿਸਤਰਾ**—*ਪੁ. ਸਾਰਾ ਸਾਮਾਨ*—ਜੇ ਤੂੰ 10 ਤਰੀਖ਼ ਤਕ ਕਿਰਾਇਆ ਨਾ ਦਿੱਤਾ ਤਾਂ ਮੈਂ ਤੇਰਾ ਬੋਰੀਆ ਬਿਸਤਰਾ ਬਾਹਰ ਸੁੱਟ ਦਿਆਂਗਾ।

**ਬੋਰੀਆ ਬਿਸਤਰਾ ਗੋਲ ਕਰਨਾ**—*ਮੁਹਾ. ਕਿਸੇ ਥਾਂ ਤੋਂ ਚਲੇ ਜਾਣਾ*—ਜਦੋਂ ਮਾਲਕ-ਮਕਾਨ ਕਿਰਾਇਆ ਲੈਣ ਲਈ ਘਰ ਪੁਜਾ ਤਾਂ ਕਿਰਾਏਦਾਰ ਪਹਿਲਾਂ ਹੀ ਬੋਰੀਆ ਬਿਸਤਰਾ ਗੋਲ ਕਰ ਕੇ ਜਾ ਚੁੱਕਾ ਸੀ।

**ਬੋਲ**—*ਪੁ. ਮੂੰਹ ਵਿਚੋਂ ਨਿਕਲੀ ਗੱਲ; ਵਚਨ*—ਉਸ ਦੇ ਬੋਲਾਂ ਵਿਚ ਬੜਾ ਅਸਰ ਹੈ, ਉਹ ਆਪਣੇ ਬੋਲ ਦਾ ਬੜਾ ਪੱਕਾ ਹੈ।

**ਬੋਲ-ਚਾਲ**—*ਇ. ਗੱਲ-ਬਾਤ*—ਹੁਣ ਤਾਂ ਉਨ੍ਹਾਂ ਦੀ ਆਪਸ ਵਿਚ ਕਈ ਸਾਲਾਂ ਤੋਂ ਚੰਗੀ ਬੋਲ-ਚਾਲ ਹੈ।

**ਬੋਲਣਾ**—*ਕ੍ਰਿ. ਅਕ. ਮੂੰਹੋਂ ਆਖਣਾ, ਕਹਿਣਾ; ਗੱਲ-ਬਾਤ ਹੋਣਾ, ਬੋਲ ਚਾਲ ਹੋਣਾ*—ਮਨੁੱਖ ਉਹੋ ਬੋਲਦਾ ਹੈ, ਜੋ ਕੁਝ ਉਹਦੇ ਅੰਦਰ ਹੁੰਦਾ ਹੈ, ਅੱਜ ਕਲ੍ਹ ਦੋਹਾਂ ਭਰਾਵਾਂ ਵਿਚ ਬੋਲਣਾ ਵੀ ਬੰਦ ਹੈ।

**ਬੋਲਣਾ-ਚਾਲਣਾ**—*ਮੁਹਾ. ਬੋਲਣਾ*—ਅੱਜ ਕਲ੍ਹ ਮੇਰਾ ਸੁੰਦਰ ਨਾਲ ਬੋਲਣਾ-ਚਾਲਣਾ ਬੰਦ ਹੈ।

**ਬੋਲਬਾਲਾ**—*ਪੁ. ਦਬਦਬਾ, ਪ੍ਰਮੁੱਖਤਾ*—ਅੱਜ ਕੱਲ੍ਹ ਫ਼ੈਸ਼ਨ ਦਾ ਬੜਾ ਬੋਲਬਾਲਾ ਹੈ।

**ਬੋਲਾ**—*ਪੁ. ਜਿਸ ਨੂੰ ਘੱਟ ਸੁਣਾਈ ਦਿੰਦਾ ਹੋਵੇ*—ਪੰਜਾਬ ਵਿਚ ਗੂੰਗੇ ਅਤੇ ਬੋਲਿਆਂ ਲਈ ਕਈ ਸਕੂਲ ਖੁਲ੍ਹੇ ਹੋਏ ਹਨ।

**ਬੋਲੀ**—*ਇ. ਭਾਸ਼ਾ; ਉਪ-ਭਾਸ਼ਾ; ਇਕ ਖ਼ਾਸ ਕਿਸਮ ਦਾ ਪੰਜਾਬੀ ਗੀਤ; ਛੋਟੀ ਨਿਲਾਮੀ*—ਪੰਜਾਬੀ ਬੜੀ ਮਿੱਠੀ ਬੋਲੀ ਹੈ; ਪੰਜਾਬੀ ਦੀਆਂ ਤਿੰਨ ਬੋਲੀਆਂ ਦੇ ਨਾਂ ਦੱਸੋ; ਗਿੱਧੇ ਵਿਚ ਇਕ ਕੁੜੀ ਦੇ ਬੋਲੀ ਪਾਉਣ ਤੇ ਬਾਕੀ ਕੁੜੀਆਂ ਨੱਚਣਾ ਸ਼ੁਰੂ ਕਰ ਦਿੰਦੀਆਂ ਹਨ; ਸਬਜ਼ੀ ਮੰਡੀ ਵਿਚ ਸਬਜ਼ੀ ਬੋਲੀ ਤੇ ਵਿਕਦੀ ਹੈ।

**ਬੋੜਾ**—*ਵਿ. ਪੁ. ਜਿਸ ਦੇ ਮੂੰਹ ਵਿਚ ਦੰਦ ਨਾ ਹੋਣ*—ਬੋੜਾ ਵਿਅਕਤੀ ਚੰਗੀ ਤਰ੍ਹਾਂ ਖਾ ਨਹੀਂ ਸਕਦਾ।

**ਬੌਂਗਾ**—*ਵਿ. ਬੁੱਧੂ, ਝੱਲਾ*—ਬੌਂਗਾ ਵਿਅਕਤੀ ਹਰ ਕਿਸੇ ਦੇ ਮਜ਼ਾਕ ਦਾ ਕੇਂਦਰ ਬਣ ਜਾਂਦਾ ਹੈ।

**ਬੌਣਾ**—*ਪੁ. ਬਹੁਤ ਛੋਟੇ ਕੱਦ ਦਾ ਆਦਮੀ*—ਪਟਿਆਲੇ ਵਿਚ ਬੌਣਿਆਂ ਦਾ ਇਕ ਖ਼ਾਸ ਮੁਹੱਲਾ ਹੈ।

**ਬੌਧਿਕ**—*ਵਿ. ਬੁੱਧੀ ਨਾਲ ਸੰਬੰਧਿਤ*—ਅਧਿਆਪਕ ਨੂੰ ਬੱਚਿਆਂ ਦੇ ਬੌਧਿਕ ਪੱਧਰ ਅਨੁਸਾਰ ਹੀ ਪੜ੍ਹਾਉਣਾ ਚਾਹੀਦਾ ਹੈ।

**ਬੌਧਿਕਤਾ**—*ਇ. ਬੁੱਧੀ ਹੋਣ ਦਾ ਭਾਵ*—ਆਧੁਨਿਕ ਸਮੇਂ ਵਿਚ ਗਿਆਨ ਅਤੇ ਵਿਗਿਆਨ ਨੇ ਮਨੁੱਖਾਂ ਦੀ ਬੌਧਿਕਤਾ ਵਿਚ ਵਿਸ਼ੇਸ਼ ਵਾਧਾ ਕੀਤਾ ਹੈ।

**ਬੌਲਾ**—*ਵਿ. ਪਾਗਲ*—ਤੂੰ ਤਾਂ ਹਮੇਸ਼ਾ ਬੌਲਿਆਂ ਵਾਂਗ ਹੀ ਗੱਲਾਂ ਕਰਦਾ ਹੈਂ।

## ਭ

**ਭਸਮ**—*ਇ. ਸੁਆਹ*—ਕਈ ਸਾਧੂ ਆਪਣੇ ਸਰੀਰ ਤੇ ਭਸਮ ਮਲ ਲੈਂਦੇ ਹਨ।

**ਭਸਮ ਕਰਨਾ**—*ਮੁਹਾ. ਤਬਾਹ ਕਰਨਾ, ਬਰਬਾਦ ਕਰਨਾ*—ਮਾੜੀ ਔਲਾਦ ਮਾਪਿਆਂ ਦੀ ਕਈ ਸਾਲਾਂ ਦੀ ਕਮਾਈ ਨੂੰ ਦਿਨਾਂ ਵਿਚ ਭਸਮ ਕਰ ਦਿੰਦੀ ਹੈ।

**ਭਕਾਈ**—*ਇ. ਬਕਵਾਸ, ਫ਼ਜ਼ੂਲ, ਵਿਅਰਥ*—ਅੱਜ ਕੱਲ੍ਹ ਦਫ਼ਤਰਾਂ ਵਿਚ ਛੋਟੇ-ਛੋਟੇ ਕੰਮਾਂ ਬਾਰੇ ਵੀ ਭਕਾਈ ਕਰਨੀ ਪੈਂਦੀ ਹੈ।

**ਭਕਾਈ ਮਾਰਨਾ**—*ਮੁਹਾ. ਫ਼ਜ਼ੂਲ ਬਕਵਾਸ ਕਰਨਾ ਜਾਂ ਬੇਮਤਲਬ ਬੋਲੀ ਜਾਣਾ*—ਕਈ ਵਿਅਕਤੀਆਂ ਨੂੰ ਭਕਾਈ ਮਾਰਨ ਦੀ ਬੁਰੀ ਆਦਤ ਹੁੰਦੀ ਹੈ।

**ਭੁਖ**—*ਇ. ਮਾਮੂਲੀ ਬੁਖ਼ਾਰ*—ਗਰਮੀਆਂ ਵਿਚ ਬੱਚਿਆਂ ਨੂੰ ਅਕਸਰ ਭੁਖ ਹੋ ਜਾਂਦੀ ਹੈ।

**ਭਖਣਾ**—*ਕ੍ਰਿ. ਅਕ. ਅੱਗ ਬਲਣਾ; ਸਰੀਰ ਦਾ ਲੋੜ ਤੋਂ ਵੱਧ ਜ਼ਰਾ ਕੁ ਗਰਮ ਹੋਣਾ*—ਅਜੇ ਤਕ ਚੁੱਲ੍ਹੇ ਵਿਚ ਅੱਗ ਨਹੀਂ ਭਖੀ; ਅੱਜ ਸਵੇਰ ਦਾ ਮੇਰਾ ਪਿੰਡਾ ਭਖ ਰਿਹਾ ਹੈ।

**ਭੱਖੜਾ**—*ਪੁ. ਇਕ ਪ੍ਰਕਾਰ ਦੀ ਕੰਡਿਆਲੀ ਬੂਟੀ ਜੋ ਦਵਾਈ ਵਿਚ ਵਰਤੀ ਜਾਂਦੀ ਹੈ*—ਭੱਖੜਾ ਕਈ ਦੇਸੀ ਦਵਾਈਆਂ ਬਣਾਉਣ ਵਿਚ ਵਰਤਿਆ ਜਾਂਦਾ ਹੈ।

**ਭਖਾਉਣਾ**—*ਕ੍ਰਿ. ਸਕ. ਅੱਗ ਬਾਲਣਾ*—ਚੁੱਲ੍ਹੇ ਤੇ ਦਾਲ ਰੱਖਣ ਤੋਂ ਪਹਿਲਾਂ ਅੱਗ ਚੰਗੀ ਤਰ੍ਹਾਂ ਭਖਾ ਲਉ।

**ਭੰਗ**—*ਇ. ਨਸ਼ੇ ਵਾਲੀ ਇਕ ਚੀਜ਼*—ਭੰਗ, ਅਫ਼ੀਮ ਆਦਿ ਨਸ਼ੇ ਵਾਲੀਆਂ ਚੀਜ਼ਾਂ ਹਨ।

*ਪੁ. ਤੋੜਨ ਦਾ ਭਾਵ*—ਸ਼ਹਿਰ ਦਾ ਅਮਨ ਭੰਗ ਕਰਨ ਦੀ ਕਿਸੇ ਨੂੰ ਵੀ ਆਗਿਆ ਨਹੀਂ ਦਿੱਤੀ ਜਾਵੇਗੀ।

**ਭਗਤ**—*ਪੁ. ਭਜਨ ਕਰਨ ਵਾਲਾ ਮਨੁੱਖ; ਸੰਤ*—ਰਮਾ ਦੇ ਪਿਤਾ ਜੀ ਤਾਂ ਬੜੇ ਭਗਤ ਹਨ; ਨਾਮਦੇਵ ਮਹਾਰਾਸ਼ਟਰ ਦੇ ਇਕ ਪ੍ਰਸਿੱਧ ਭਗਤ ਹੋਏ ਹਨ।

**ਭਗਤੀ**—*ਇ. ਬੰਦਗੀ, ਭਜਨ*—ਈਸ਼ਵਰ ਦੀ ਭਗਤੀ ਕਰਨ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ।

**ਭਗਤੀ ਕਾਲ**—*ਪੁ. ਇਤਿਹਾਸ ਦਾ ਉਹ ਸਮਾਂ ਜਦੋਂ ਸੰਤਾਂ, ਸੂਫ਼ੀਆਂ ਤੇ ਭਗਤ ਕਵੀਆਂ ਨੇ ਧਾਰਮਕ ਰਚਨਾਵਾਂ ਰਚੀਆਂ*—ਭਗਤੀ ਕਾਲ ਦਾ ਸਾਹਿਤ ਬੜਾ ਉੱਤਮ ਮੰਨਿਆ ਜਾਂਦਾ ਹੈ।

**ਭੰਗ ਪਾਉਣਾ**—*ਮੁਹਾ. ਵਿਘਨ ਪਾਉਣਾ*—ਕਿਸੇ ਦੀ ਖ਼ੁਸ਼ੀ ਦੇ ਕੰਮ ਵਿਚ ਭੰਗ ਪਾਉਣਾ ਮਾੜੀ ਗੱਲ ਹੈ।

**ਭਗਵਾਂ**—*ਵਿ. ਗੇਰੂਆ ਰੰਗ ਦਾ ਜਾਂ ਜੋਗੀਆ*—ਸਾਧੂ ਸੰਤ ਭਗਵਾਂ ਬਾਣਾ ਪਹਿਨਦੇ ਹਨ।

**ਭਗੌੜਾ**—*ਵਿ. ਭੱਜਿਆ ਹੋਇਆ*—ਸੁਖਦੇਵ ਸਿੰਘ ਛੁੱਟੀ ਤੇ ਨਹੀਂ, ਸਗੋਂ ਭਗੌੜਾ ਹੈ।

**ਭੱਜਣਾ**—*ਕ੍ਰਿ. ਅਕ. ਦੌੜਨਾ, ਨੱਸਣਾ; ਟੁੱਟਣਾ*—ਬਾਗ਼ ਵਿਚੋਂ ਫੁੱਲ ਤੋੜਦੇ ਬੱਚੇ ਮਾਲੀ ਨੂੰ ਆਉਂਦਿਆਂ ਵੇਖ ਕੇ ਭੱਜ ਗਏ; ਨੌਕਰ ਦੇ ਹੱਥੋਂ ਪਲੇਟ ਡਿੱਗ ਕੇ ਭੱਜ ਗਈ ਹੈ।

**ਭੱਜ-ਨੱਸ**—*ਇ. ਭੱਜ ਦੌੜ, ਭੱਜ-ਨੱਠ*—ਪਿਛਲੇ ਦਿਨੀਂ ਵਿਆਹ ਕਾਰਣ ਮੈਨੂੰ ਬੜੀ ਭੱਜ-ਨੱਸ ਰਹੀ ਹੈ।

**ਭਜਨ-ਬੰਦਗੀ**—*ਇ. ਰੱਬ ਦਾ ਸਿਮਰਨ*—ਸਾਨੂੰ ਸਾਰੇ ਦਿਨ ਵਿਚੋਂ ਕੁਝ ਨਾ ਕੁਝ ਸਮਾਂ ਭਜਨ-ਬੰਦਗੀ ਲਈ ਜ਼ਰੂਰ ਕੱਢਣਾ ਚਾਹੀਦਾ ਹੈ।

**ਭਜਾਉਣਾ**—*ਕ੍ਰਿ. ਸਕ. ਹਰਾ ਦੇਣਾ, ਦੁੜਾਉਣਾ*—ਇਹ ਠੀਕ ਹੈ ਕਿ ਤੂੰ ਸਾਰਿਆਂ ਨੂੰ ਭਜਾ ਦਿੱਤਾ ਹੈ ਪਰ ਜੇ ਰਾਮ ਸਿੰਘ ਨੂੰ ਭਜਾਏਂਗਾ ਤਾਂ ਤੇਰੀ ਬਹਾਦਰੀ ਮੰਨਾਂਗੇ; ਜੇ ਕਿਸੇ ਗਲੀ ਵਿਚ ਓਪਰਾ ਕੁੱਤਾ ਆ ਜਾਏ ਤਾਂ ਗਲੀ ਦੇ ਸਾਰੇ ਕੁੱਤੇ ਉਸ ਨੂੰ ਭਜਾਉਣ ਲਈ ਇਕੱਠੇ ਹੋ ਜਾਂਦੇ ਹਨ।

**ਭਟਕਣ**—*ਇ. ਅਸ਼ਾਂਤੀ*—ਪਰਮਾਤਮਾ ਦਾ ਭਜਨ ਕਰਨ ਨਾਲ ਮਨ ਦੀ ਭਟਕਣ ਖ਼ਤਮ ਹੋ ਜਾਂਦੀ ਹੈ।

**ਭਟਕਣਾ**—*ਕ੍ਰਿ. ਅਕ. ਅਸਲ ਰਾਹ ਤੋਂ ਪਰ੍ਹਾਂ ਹੋ ਜਾਣਾ*—ਚੰਗੇ ਮਨੁੱਖ ਨੇਕੀ ਦੇ ਰਾਹ ਤੋਂ ਕਦੀ ਨਹੀਂ ਭਟਕਦੇ।

**ਭੱਠ ਝੋਕਣਾ**—*ਮੁਹਾ. ਤਕਲੀਫ਼ ਵਿਚ ਪਾਉਣਾ*—ਕੁਦਰਤ ਰਾਜਿਆਂ ਨੂੰ ਵੀ ਪਲਾਂ ਵਿਚ ਤਖ਼ਤੋਂ ਸੁੱਟ ਕੇ ਭੱਠ ਝੋਕਣ ਲਾ ਸਕਦੀ ਹੈ।

**ਭੱਠਾ**—*ਪੁ. ਇੱਟਾਂ ਪਕਾਉਣ ਦਾ ਆਵਾ*—ਕੋਲਾ ਨਾ ਮਿਲਣ ਕਰਕੇ ਲਗਭਗ ਸਾਰੇ ਭੱਠੇ ਬੰਦ ਪਏ ਹਨ।

**ਭੱਠਾ ਬਿਠਾਉਣਾ**—*ਮੁਹਾ. ਨੁਕਸਾਨ ਕਰਨਾ, ਬਰਬਾਦ ਕਰਨਾ*—ਸਾਨੂੰ ਕਦੇ ਵੀ ਕਿਸੇ ਦਾ ਭੱਠਾ ਨਹੀਂ ਬਿਠਾਉਣਾ ਚਾਹੀਦਾ।

**ਭੱਠੀ**—*ਇ. ਹਲਵਾਈ, ਲੁਹਾਰ ਆਦਿ ਦੀ ਵੱਡੀ ਅੰਗੀਠੀ; ਦਾਣੇ ਭੁੰਨਣ ਦਾ ਇਕ ਕਿਸਮ ਦਾ ਤੰਦੂਰ*—ਲੁਹਾਰ ਭੱਠੀ ਵਿਚ ਲੋਹਾ ਰੱਖ ਕੇ ਗਰਮ ਕਰਦਾ ਹੈ; ਅਸੀਂ ਭੱਠੀ ਤੇ ਦਾਣੇ ਭੁਨਾਉਂਦੇ ਹਾਂ।

**ਭਟੂਰਾ**—*ਪੁ. ਖ਼ਮੀਰੇ ਮੈਦੇ ਦੀ ਰੋਟੀ*—ਸ਼ਹਿਰੀ ਲੋਕ ਭਟੂਰੇ ਆਦਿ ਖਾਣ ਦੇ ਬੜੇ ਸ਼ੌਕੀਨ ਹੁੰਦੇ ਹਨ।

**ਭੰਡ**—*ਪੁ. ਨਕਲੀਆ; ਮਸਖ਼ਰਾ, ਨਿੰਦਕ*—ਪਿੰਡਾਂ ਦੇ ਵਿਆਹਾਂ ਵਿਚ ਅਜੇ ਵੀ ਭੰਡ ਲੋਕਾਂ ਦਾ ਦਿਲਪਰਚਾਵਾ ਕਰਦੇ ਹਨ; ਭੰਡ ਵਿਅਕਤੀ ਕਿਸੇ ਦਾ ਰਾਜ਼ ਨਹੀਂ ਛੁਪਾ ਸਕਦਾ।

**ਭੰਡਣਾ**—*ਕ੍ਰਿ. ਸਕ. ਨਿੰਦਣਾ*—ਉਸ ਨੂੰ ਤਾਂ ਹਰ ਕਿਸੇ ਨੂੰ ਭੰਡਣ ਦੀ ਆਦਤ ਹੈ।

**ਭੰਡਾਰ**—*ਪੁ. ਖ਼ਜ਼ਾਨਾ; ਗੁਦਾਮ*—ਤਰਲੋਕ ਸਿੰਘ ਦੇ ਪਿਤਾ ਜੀ ਤਾਂ ਸੱਚਮੁੱਚ ਵਿਦਿਆ ਦੇ ਭੰਡਾਰ ਹਨ; ਅੱਜ ਕਲ੍ਹ ਕਣਕ ਆਦਿ ਦੀ ਸੰਭਾਲ ਲਈ ਹਰ ਮੰਡੀ ਵਿਚ ਭੰਡਾਰ ਬਣੇ ਹੋਏ ਹਨ।

**ਭੰਡਾਰਾ**—*ਪੁ. ਸਾਧੂ ਸੰਤਾਂ ਨੂੰ ਛਕਾਇਆ ਜਾਣ ਵਾਲਾ ਭੋਜਨ*—ਅਸੀਂ ਆਪਣੇ ਪਿਤਾ ਜੀ ਦੀ ਯਾਦ ਵਿਚ ਹਰ ਸਾਲ ਭੰਡਾਰਾ ਕਰਦੇ ਹਾਂ।

**ਭੰਡਾਰੀ**—*ਪੁ. ਰਸੋਈ ਦਾ ਕੰਮ ਕਰਨ ਵਾਲਾ*—ਲੰਗਰ ਲਈ ਸਾਰੀਆਂ ਚੀਜ਼ਾਂ ਭੰਡਾਰੀ ਨੂੰ ਦੇ ਦਿਉ।

**ਭੰਡੀ**—*ਇ. ਆਚਰਣ ਬਾਰੇ ਚਰਚਾ*—ਬਿਨਾਂ ਸੋਚੇ ਸਮਝੇ ਕਿਸੇ ਦੀ ਭੰਡੀ ਨਹੀਂ ਕਰਨੀ ਚਾਹੀਦੀ।

**ਭੰਡੀ ਪਾਉਣਾ**—*ਮੁਹਾ. ਬਦਨਾਮੀ ਕਰਨਾ*—ਚੰਗੇ ਵਿਅਕਤੀ ਨੂੰ ਕਿਸੇ ਦੀ ਭੰਡੀ ਪਾਉਣਾ ਸੋਭਦਾ ਨਹੀਂ।

**ਭਣੇਵਾਂ**—*ਪੁ. ਭੈਣ ਦਾ ਪੁੱਤਰ*—ਰਾਜਾ ਕੰਸ ਨੂੰ ਦੱਸਿਆ ਗਿਆ ਸੀ ਕਿ ਉਸ ਦੀ ਮੌਤ ਉਸ ਦੇ ਭਣੇਵੇਂ ਹੱਥੋਂ ਹੋਵੇਗੀ।

**ਭਣੇਵੀਂ**—*ਇ. ਭੈਣ ਦੀ ਧੀ*—ਗੁਰਮੀਤ ਸਿੰਘ ਆਪਣੀ ਭਣੇਵੀਂ ਦੇ ਵਿਆਹ ਤੇ ਚੂੜਾ ਖ਼ਰੀਦਣ ਲਈ ਗਿਆ ਹੋਇਆ ਹੈ।

**ਭਤੀਜਾ**—*ਪੁ. ਭਰਾ ਦਾ ਪੁੱਤਰ*—ਭਤੀਜਾ ਤਾਂ ਮੇਰਾ ਇਕੋ ਹੈ, ਪਰ ਭਤੀਜੀਆਂ ਚਾਰ ਹਨ।

**ਭਤੀਜੀ**—*ਇ. ਭਰਾ ਦੀ ਧੀ*—ਮੈਂ ਆਪਣੀ ਭਤੀਜੀ ਦੇ ਜਨਮ ਦਿਨ ਤੇ ਉਸ ਨੂੰ ਸੁਗ਼ਾਤ ਵਜੋਂ ਘੜੀ ਭੇਜੀ ਹੈ।

**ਭੱਥਾ**—*ਪੁ.* ਚੰਮ ਆਦਿ ਦਾ ਬਣਿਆ ਥੈਲਾ ਜਿਸ ਵਿਚ ਤੀਰ ਰੱਖੇ ਜਾਂਦੇ ਹਨ—ਸ਼ਿਕਾਰੀ ਨੇ ਭੱਥੇ ਵਿਚੋਂ ਇਕ ਤੀਰ ਕੱਢ ਕੇ ਹਿਰਨ ਨੂੰ ਮਾਰਿਆ।

**ਭੱਦਰ ਪੁਰਸ਼**—*ਪੁ.* ਨੇਕ ਆਦਮੀ—ਤੁਹਾਨੂੰ ਤਾਂ ਰਾਮ ਸਿੰਘ ਬਾਰੇ ਐਵੇਂ ਭੁਲੇਖਾ ਹੈ, ਉਹ ਤਾਂ ਬੜਾ ਭੱਦਰ ਪੁਰਸ਼ ਹੈ।

**ਭੱਦਾ**—*ਵਿ.* ਭੈੜਾ, ਕੋਝਾ—ਭੱਦਾ ਮਜ਼ਾਕ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ।

**ਭੰਨਣਾ**—*ਕ੍ਰਿ. ਸਕ.* ਤੋੜਨਾ, ਭਾਨ ਦੇਣਾ—ਮੇਜ਼ ਤੋਂ ਚੀਨੀ ਦੇ ਬਰਤਨ ਚੁੱਕ ਲਉ, ਕਿਤੇ ਬੱਚੇ ਭੰਨ ਨਾ ਦੇਣ; ਕੀ ਤੁਸੀਂ ਮੇਰਾ ਪੰਜ ਰੁਪਏ ਦਾ ਨੋਟ ਭੰਨ ਦਿਉਗੇ?

**ਭਨਾਉਣਾ**—*ਕ੍ਰਿ. ਸਕ.* ਭਾਨ ਲੈਣਾ—ਕਾਕਾ ਜ਼ਰਾ ਬਜ਼ਾਰ ਜਾ ਕੇ 100 ਰੁਪਏ ਦਾ ਨੋਟ ਭਨਾ ਲਿਆ।

**ਭੰਬਰਤਾਰੇ**—*ਪੁ.* ਅੱਖ ਅੱਗੇ ਹਨੇਰਾ ਛਾ ਜਾਣ ਦਾ ਭਾਵ, ਭੰਬੂਤਾਰੇ—ਬੀਮਾਰੀ ਕਾਰਨ ਕਮਜ਼ੋਰ ਵਿਅਕਤੀ ਦੀਆਂ ਅੱਖਾਂ ਅੱਗੇ ਭੰਬਰਤਾਰੇ ਆਉਣ ਲੱਗ ਪੈਂਦੇ ਹਨ।

**ਭੰਬਲ ਭੂਸਾ**—*ਪੁ.* ਗੜਬੜ, ਦੁਬਿਧਾ—ਕਈ ਵਿਅਕਤੀ ਕੋਈ ਗੱਲ ਸਪਸ਼ਟ ਕਰਨ ਦੀ ਥਾਂ ਦੂਜੇ ਨੂੰ ਵੀ ਭੰਬਲ ਭੂਸੇ ਵਿਚ ਪਾ ਦਿੰਦੇ ਹਨ।

**ਭੰਬੀਰੀ**—*ਇ.* ਉਡਣ ਵਾਲਾ ਇਕ ਕਿਸਮ ਦਾ ਕੀੜਾ; ਕਾਗਜ਼ ਦਾ ਇਕ ਖਿਡੌਣਾ—ਹਾੜ੍ਹੀ ਵੇਲੇ ਖੇਤਾਂ ਵਿਚ ਭੰਬੀਰੀਆਂ ਉਡਦੀਆਂ ਰਹਿੰਦੀਆਂ ਹਨ; ਬੱਚੇ ਭੰਬੀਰੀ ਨਾਲ ਖੇਡ ਕੇ ਬੜੇ ਖ਼ੁਸ਼ ਹੁੰਦੇ ਹਨ।

**ਭਬੂਕਾ**—*ਪੁ.* ਲਾਟ, ਭਾਂਬੜ; ਗੁੱਸਾ, ਰੋਹ, ਸਾੜਾ—ਲੋਹੜੀ ਵਾਲੇ ਦਿਨ ਅੱਗ ਦਾ ਭਬੂਕਾ ਦੂਰੋਂ ਨਜ਼ਰ ਆਉਣ ਲੱਗ ਜਾਂਦਾ ਹੈ; ਅਨਿਆ ਹੁੰਦਾ ਵੇਖ ਕੇ ਮਨੁੱਖ ਦਾ ਅੱਗ ਭਬੂਕਾ ਹੋ ਜਾਣਾ ਸੁਭਾਵਿਕ ਹੁੰਦਾ ਹੈ।

**ਭਬੂਤ**—*ਇ.* ਰਾਖ, ਭਸਮ—ਕਈ ਸਾਧੂ ਸੰਤ ਭਬੂਤ ਮੱਥੇ ਉੱਤੇ ਲਗਾਉਣਾ ਸ਼ੁਭ ਮੰਨਦੇ ਹਨ।

**ਭਰਜਾਈ**—*ਇ.* ਭਰਾ ਦੀ ਵਹੁਟੀ—ਮੇਰੇ ਭਰਜਾਈ ਜੀ ਰਾਜਿੰਦਰਾ ਹਸਪਤਾਲ ਵਿਚ ਦੰਦਾਂ ਦੇ ਡਾਕਟਰ ਲੱਗੇ ਹੋਏ ਹਨ।

**ਭਰਤ**—*ਪੁ.* ਰਾਜਾ ਦਸ਼ਰਥ ਦਾ ਪੁੱਤਰ—ਭਰਤ ਰਾਜਾ ਦਸ਼ਰਥ ਦੀ ਰਾਣੀ ਕੈਕਈ ਦਾ ਪੁੱਤਰ ਸੀ।

*ਇ.* ਮਿੱਟੀ ਆਦਿ ਜਿਸ ਨਾਲ ਖ਼ਾਲੀ ਜਾਂ ਨੀਵੀਂ ਥਾਂ ਭਰੀ ਜਾਵੇ—ਤੁਹਾਡਾ ਪਲਾਟ ਬੜਾ ਨੀਵਾਂ ਹੈ, ਇੱਥੇ ਬਹੁਤ ਜ਼ਿਆਦਾ ਭਰਤ ਪਵੇਗੀ।

**ਭਰਤ ਨਾਟਿਅਮ**—*ਪੁ.* ਇਕ ਪ੍ਰਕਾਰ ਦਾ ਨਾਚ—ਭਰਤ ਨਾਟਿਅਮ ਇਕ ਕਲਾਮਈ ਨਾਚ ਹੈ।

**ਭਰਤੀ**—*ਇ.* ਫ਼ੌਜ ਜਾਂ ਪੁਲਿਸ ਵਿਚ ਨੌਕਰ ਹੋਣ ਦਾ ਭਾਵ—ਅੱਜ ਕਲ੍ਹ ਲੜਾਈ ਕਾਰਨ ਫ਼ੌਜ ਵਿਚ ਬੜੀ ਤੇਜ਼ੀ ਨਾਲ ਭਰਤੀ ਹੋ ਰਹੀ ਹੈ।

**ਭਰਨਾ**—*ਕ੍ਰਿ. ਸਕ.* ਪੂਰ ਕਰਨਾ; ਕਿਸੇ ਭਾਂਡੇ ਵਿਚ ਕੋਈ ਚੀਜ਼ ਆਦਿ ਪਾਉਣਾ; ਬਿਲ ਆਦਿ ਦਾ ਅਦਾ ਕਰਨਾ—ਇਸ ਟੋਏ ਨੂੰ ਮਿੱਟੀ ਨਾਲ ਭਰ ਦਿਉ; ਕੱਪੜੇ ਧੋਣ ਲਈ ਮੈਂ ਟੱਬ ਵਿਚ ਪਾਣੀ ਭਰ ਦਿੱਤਾ ਹੈ; ਬਿਜਲੀ ਦਾ ਬਿਲ ਭਰਨ ਦੀ ਆਖ਼ਰੀ ਤਾਰੀਖ਼ ਕਿਹੜੀ ਹੈ?

**ਭਰਪੂਰ**—*ਵਿ.* ਭਰਿਆ ਹੋਇਆ—ਅੱਜ ਹੀ ਆਪ ਦਾ ਪਿਆਰ ਨਾਲ ਭਰਪੂਰ ਪੱਤਰ ਮਿਲਿਆ।

**ਭ੍ਰਮਣ**—*ਪੁ.* ਫਿਰਨ ਤੁਰਨ ਦਾ ਭਾਵ—ਸੰਤ ਮਹਾਤਮਾ ਆਮ ਤੌਰ ਤੇ ਵੱਖ ਵੱਖ ਥਾਵਾਂ ਤੇ ਭ੍ਰਮਣ ਕਰਦੇ ਰਹਿੰਦੇ ਹਨ।

**ਭਰਮਾਉਣਾ**—*ਕ੍ਰਿ. ਸਕ.* ਧੋਖਾ ਦੇਣਾ—ਅੱਜ ਇਕ ਓਪਰਾ ਆਦਮੀ ਮਿਠਾਈ ਦਾ ਲਾਲਚ ਦੇ ਕੇ ਬੱਚੇ ਨੂੰ ਭਰਮਾ ਕੇ ਲੈ ਗਿਆ ਹੈ।

**ਭਰਵਾਂ**—*ਵਿ.* ਰਿਸ਼ਟ-ਪੁਸ਼ਟ—ਹਰ ਰੋਜ਼ ਕਸਰਤ ਕਰਨ ਨਾਲ ਸਰੀਰ ਭਰਵਾਂ ਹੋ ਜਾਂਦਾ ਹੈ।

**ਭਰਾ**—*ਪੁ.* ਭਰਾਤਾ, ਭਾਈ—ਤੁਸੀਂ ਕਿੰਨੇ ਭਰਾ ਹੋ?

**ਭ੍ਰਾਤਰੀ ਭਾਵ**—*ਪੁ.* ਭਰਾਵਾਂ ਵਰਗਾ ਸਮਝਣ ਦਾ ਭਾਵ—ਹਰ ਧਰਮ ਭ੍ਰਾਤਰੀ ਭਾਵ ਦੀ ਸਿੱਖਿਆ ਦਿੰਦਾ ਹੈ।

**ਭਰਿਆ**—*ਵਿ.* ਭਰਪੂਰ—ਉਸ ਦਾ ਮਨ ਦੂਜਿਆਂ ਵਾਸਤੇ ਨੇਕ ਵਿਚਾਰਾਂ ਨਾਲ ਭਰਿਆ ਹੈ।

**ਭਰਿਆ ਪੀਤਾ**—*ਵਿ.* ਗੁੱਸੇ ਵਿਚ ਆਇਆ ਹੋਇਆ—ਘਰ ਵਿਚ ਲੜਾਈ ਹੋਣ ਤੋਂ ਬਾਅਦ ਰਾਮ ਦਾ ਪਿਤਾ ਭਰਿਆ ਪੀਤਾ ਘਰੋਂ ਨਿਕਲ ਗਿਆ।

**ਭਰਿਸ਼ਟ**—*ਵਿ.* ਖ਼ਰਾਬ—ਬੁਰੀ ਸੰਗਤ ਬੁੱਧੀ ਨੂੰ ਭਰਿਸ਼ਟ ਕਰ ਦਿੰਦੀ ਹੈ।

**ਭ੍ਰਿਸ਼ਟਾਚਾਰ**—*ਪੁ.* ਹੇਰਾਫੇਰੀ, ਬੇਈਮਾਨੀ—ਅੱਜ ਕੱਲ੍ਹ ਸਮਾਜ ਵਿਚ ਹਰ ਪਾਸੇ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ।

**ਭਰਿੰਡ**—*ਇ.* ਪੀਲੇ ਰੰਗ ਦਾ ਭੂੰਡ, ਧਮੂੜੀ—ਭਰਿੰਡ ਦਾ ਡੰਗ ਬੜਾ ਜ਼ਹਿਰੀਲਾ ਹੁੰਦਾ ਹੈ।

**ਭਰੀ**—*ਇ.* ਪੌਦਿਆਂ ਆਦਿ ਦੀ ਬੱਝੀ ਹੋਈ ਪੰਡ—ਭਾਰੀ ਭਰੀ ਨੂੰ ਇਕੱਲਾ ਬੰਦਾ ਨਹੀਂ ਚੁੱਕ ਸਕਦਾ।

**ਭਰੋਸਾ**—*ਪੁ.* ਵਿਸ਼ਵਾਸ—ਮੈਨੂੰ ਉਸ ਦੀ ਗੱਲ ਤੇ ਜ਼ਰਾ ਜਿੰਨਾ ਵੀ ਭਰੋਸਾ ਨਹੀਂ।

**ਭਰੋਸਾ ਦਿਵਾਉਣਾ**—*ਮੁਹਾ.* ਯਕੀਨ ਕਰਾਉਣਾ, ਵਿਸ਼ਵਾਸ ਦਿਵਾਉਣਾ—ਮੁਸੀਬਤ ਵਿਚ ਕਿਸੇ ਨੂੰ ਮਦਦ ਦੇਣ ਦਾ ਝੂਠਾ ਭਰੋਸਾ ਨਹੀਂ ਦਿਵਾਉਣਾ ਚਾਹੀਦਾ।

**ਭਰੋਸੇਯੋਗ**—*ਵਿ.* ਜਿਸ ਤੇ ਵਿਸ਼ਵਾਸ ਕੀਤਾ ਜਾ ਸਕੇ—ਸੱਚੇ ਅਤੇ ਭਰੋਸੇਯੋਗ ਮਿੱਤਰਾਂ ਉੱਤੇ ਇਨਸਾਨ ਨੂੰ ਮਾਣ ਹੁੰਦਾ ਹੈ।

**ਭਲਕ**—*ਇ.* ਆਉਣ ਵਾਲਾ ਕਲ੍ਹ, ਆਉਣ ਵਾਲਾ ਦਿਨ—ਭਲਕ ਨੂੰ ਕੀ ਹੋਵੇਗਾ? ਇਹ ਕਿਸੇ ਨੂੰ ਵੀ ਨਹੀਂ ਪਤਾ।

**ਭਲਕੇ**—*ਕ੍ਰਿ. ਵਿ.* ਆਉਣ ਵਾਲੇ ਕਲ੍ਹ ਨੂੰ—ਭਲਕੇ ਮੇਰੇ ਪਿਤਾ ਜੀ ਨੇ ਕਿਤੇ ਬਾਹਰ ਜਾਣਾ ਹੈ।

**ਭਲਾ**—*ਅਵ.* ਹਾਂ, ਠੀਕ ਹੈ—ਭਲਾ ਦੱਸ ਤਾਂ ਸਹੀ ਮੈਂ ਤੇਰਾ ਕੀ ਵਿਗਾੜਿਆ ਹੈ?

*ਵਿ.* ਨੇਕ—ਉਹ ਤਾਂ ਬੜਾ ਭਲਾ ਆਦਮੀ ਹੈ, ਉਸ ਨੇ ਕਿਸੇ ਦਾ ਕੀ ਨੁਕਸਾਨ ਕਰਨਾ ਹੈ।

*ਪੁ.* ਲਾਭ; ਉਪਕਾਰ—ਇਹ ਗੱਲ ਮੈਂ ਤੁਹਾਡੇ ਭਲੇ ਲਈ ਹੀ ਕਹਿ ਰਿਹਾ ਹਾਂ; ਭਲਾ ਕਰੀ ਅਤੇ ਭੁੱਲ ਜਾਉ।

**ਭਲਾਈ**—*ਇ. ਨੇਕੀ*—ਮਰਨ ਪਿੱਛੋਂ ਮਨੁੱਖ ਦੀ ਭਲਾਈ ਹੀ ਬਾਕੀ ਰਹਿ ਜਾਂਦੀ ਹੈ।

**ਭਲਾਮਾਣਸ**—*ਵਿ. ਨੇਕ, ਸਾਊ*—ਭਲਾਮਾਣਸ ਆਦਮੀ ਹਰ ਖੇਤਰ ਵਿਚ ਮਾਣ ਪ੍ਰਾਪਤ ਕਰਦਾ ਹੈ।

**ਭਲੇਰਾ**—*ਵਿ. ਵਧੇਰੇ ਚੰਗਾ*—ਦੁਨੀਆਂ ਵਿਚ ਭਲੇਰੇ ਤੋਂ ਭਲੇਰੇ ਆਦਮੀ ਮਿਲਦੇ ਹਨ।

**ਭਵਨ**—*ਪੁ. ਬਹੁਤ ਵੱਡਾ ਮਕਾਨ ਜਾਂ ਇਮਾਰਤ; ਦੇਵੀ ਮਾਤਾ ਦਾ ਮੰਦਰ*—ਸੇਠ ਰਾਮ ਨਾਥ ਨੇ ਆਪਣੇ ਭਵਨ ਦੀ ਨੀਂਹ ਪਿਛਲੇ ਹਫਤੇ ਰੱਖੀ ਹੈ; ਉੱਚੇ ਭਵਨਾਂ ਵਾਲੀ ਮਾਤਾ ਤੇਰੀ ਸਦਾ ਹੀ ਜੈ।

**ਭਵਿੱਖ, ਭਵਿੱਖਤ**—*ਵਿ. ਵਿਆਕਰਣ ਅਨੁਸਾਰ ਇਕ ਕਾਲ ਜੋ ਆਉਣ ਵਾਲੇ ਸਮੇਂ ਦਾ ਸੂਚਕ ਹੈ; ਆਉਣ ਵਾਲਾ ਸਮਾਂ*—"ਮੈਂ ਆਵਾਂਗਾ" ਵਿਚ 'ਆਵਾਂਗਾ' ਕ੍ਰਿਆ ਭਵਿੱਖ ਨਾਲ ਸਬੰਧ ਰਖਦੀ ਹੈ; ਭਵਿੱਖ ਵਿਚ ਕੀ ਹੋਣਾ ਹੈ, ਇਸ ਦਾ ਕਿਸੇ ਨੂੰ ਕੋਈ ਪਤਾ ਨਹੀਂ।

**ਭੜਕ**—*ਇ. ਭੜਕਣ ਦਾ ਭਾਵ*—ਨਿੱਕੀ ਨਿੱਕੀ ਗੱਲ ਉੱਤੇ ਭੜਕ ਉੱਠਣਾ ਕੋਈ ਚੰਗੀ ਆਦਤ ਨਹੀਂ।

**ਭੜਕਣਾ**—*ਕ੍ਰਿ. ਅਕ. ਅੱਗ ਦਾ ਲਾਟਾਂ ਮਾਰ ਕੇ ਬਲਣਾ; ਗੁੱਸੇ ਵਿਚ ਆਉਣਾ*—ਤੇਲ ਪਾਉਣ ਦੀ ਦੇਰ ਸੀ ਕਿ ਅੱਗ ਭੜਕ ਉੱਠੀ; ਲੜਾਈ ਤਾਂ ਉਨ੍ਹਾਂ ਦੀ ਪਹਿਲਾਂ ਹੀ ਹੋ ਰਹੀ ਸੀ ਪਰ ਗਾਲ੍ਹ ਕੱਢਣ ਤੇ ਉਹ ਹੋਰ ਭੜਕ ਗਿਆ।

**ਭੜਕਾਉਣਾ**—*ਕ੍ਰਿ. ਸਕ. ਕਿਸੇ ਦੇ ਵਿਰੁੱਧ ਉਭਾਰਨਾ*—ਕਿਸੇ ਦੇ ਭੜਕਾਇਆਂ ਥੋੜ੍ਹਾ ਭੜਕੀਦਾ ਹੈ, ਆਪ ਵੀ ਤਾਂ ਕੁਝ ਸੋਚਣਾ ਚਾਹੀਦਾ ਹੈ।

**ਭੜਕੀਲਾ**—*ਵਿ. ਸ਼ੋਖ*—ਅੱਜ ਕਲ੍ਹ ਨੌਜਵਾਨ ਬੱਚੇ ਭੜਕੀਲੇ ਕੱਪੜੇ ਪਾਉਣੇ ਵਧੇਰੇ ਪਸੰਦ ਕਰਦੇ ਹਨ।

**ਭੜਥੂ**—*ਪੁ. ਰੌਲਾ, ਧੱਪ*—ਅਨਿਲ ਨੂੰ ਸਕੂਲ ਲਈ ਜ਼ਰਾ ਜਿੰਨੀ ਦੇਰ ਹੋ ਜਾਵੇ ਤਾਂ ਉਹ ਭੜਥੂ ਪਾ ਦਿੰਦਾ ਹੈ।

**ਭਾਈ**—*ਪੁ. ਭਰਾ; ਛਾਬੜੀ ਵਾਲਾ*—ਰੱਖੜੀ ਵਾਲੇ ਦਿਨ ਭੈਣ, ਭਾਈ ਨੂੰ ਰੱਖੜੀ ਬੰਨ੍ਹਦੀ ਹੈ; ਸਬਜ਼ੀ ਵਾਲਾ ਭਾਈ ਸਾਡੀ ਗਲੀ ਵਿਚ ਹਰ ਰੋਜ਼ ਆਉਂਦਾ ਹੈ।

**ਭਾਈਚਾਰਾ**—*ਪੁ. ਭਰਾਵਾਂ ਵਰਗਾ ਸਬੰਧ, ਬਰਾਦਰੀ*—ਜਾਪਦਾ ਹੈ ਕਿ ਮੇਲਿਆਂ ਦਾ ਆਰੰਭ ਉਦੋਂ ਹੀ ਹੋਇਆ ਹੈ ਜਦੋਂ ਮਨੁੱਖਾਂ ਨੂੰ ਭਾਈਚਾਰੇ ਦੀ ਸੋਝੀ ਪਈ; ਭਾਈਚਾਰਾ ਜਿਵੇਂ ਫ਼ੈਸਲਾ ਕਰੇਗਾ, ਅਸੀਂ ਜ਼ਰੂਰ ਮੰਨਾਂਗੇ।

**ਭਾਈ ਬੰਦੀ**—*ਇ. ਮੇਲ-ਜੋਲ*—ਦੁਨੀਆਂ ਵਿਚ ਜਿਊਣ ਲਈ ਆਪਸੀ ਭਾਈ ਬੰਦੀ ਬੜੀ ਜ਼ਰੂਰੀ ਹੈ।

**ਭਾਈਵਾਲ**—*ਇ. ਹਿੱਸੇਦਾਰ*—ਦੁਕਾਨ ਦਾ ਕੰਮ ਤਾਂ ਹੀ ਨਿਭਦਾ ਹੈ ਜੇ ਭਾਈਵਾਲ ਇਮਾਨਦਾਰ ਹੋਵੇ।

**ਭਾਈਵਾਲੀ**—*ਇ. ਭਾਈਵਾਲ ਹੋਣ ਦਾ ਭਾਵ*—ਸਾਂਝੀ ਦੁਕਾਨ ਵਿਚ ਤਿੰਨੇ ਭਰਾਵਾਂ ਦੀ ਬਰਾਬਰ ਦੀ ਭਾਈਵਾਲੀ ਹੈ।

**ਭਾਸਣਾ**—*ਕ੍ਰਿ. ਅਕ. ਪਤਾ ਲੱਗਣਾ, ਜਾਪਣਾ*—ਇੰਜ ਭਾਸਦਾ ਹੈ ਜਿਵੇਂ ਮੈਂ ਤੁਹਾਨੂੰ ਕਿਤੇ ਵੇਖਿਆ ਹੈ।

**ਭਾਸ਼ਾ ਵਿਗਿਆਨ**—*ਪੁ. ਭਾਸ਼ਾ ਸਬੰਧੀ ਗਿਆਨ, ਭਾਸ਼ਾ ਦਾ ਵਿਗਿਆਨਕ ਅਧਿਐਨ*—ਵਿਦਵਾਨਾਂ ਨੇ ਭਾਸ਼ਾ ਵਿਗਿਆਨ ਦੇ ਵਿਸ਼ੇ ਤੇ ਬਹੁਤ ਵਧੀਆ ਪੁਸਤਕਾਂ ਲਿਖੀਆਂ ਹਨ।

**ਭਾਖਿਆ**—*ਇ. ਮੂੰਹੋਂ ਨਿਕਲੀ ਗੱਲ*—ਸਾਨੂੰ ਕਦੇ ਵੀ ਬੁਰੀ ਭਾਖਿਆ ਨਹੀਂ ਕੱਢਣੀ ਚਾਹੀਦੀ।

**ਭਾਗ**—*ਪੁ. ਹਿੱਸਾ, ਕਿਸਮਤ; ਤਕਸੀਮ*—ਉਸਨੇ ਪਿਤਾ ਦੀ ਜਾਇਦਾਦ ਵਿਚੋਂ ਆਪਣਾ ਭਾਗ ਲੈ ਲਿਆ ਹੈ; ਹਰ ਮਨੁੱਖ ਦਾ ਆਪਣਾ ਆਪਣਾ ਭਾਗ ਹੁੰਦਾ ਹੈ; ਜੇ ਪਹਾੜੇ ਯਾਦ ਹੋਣ ਤਾਂ ਭਾਗ ਦੇ ਸਵਾਲ ਛੇਤੀ ਨਿਕਲਦੇ ਹਨ।

**ਭਾਗਭਰੀ**—*ਵਿ. ਕਿਸਮਤ ਵਾਲੀ*—ਪੰਜਾਬ ਦੀ ਧਰਤੀ ਬੜੀ ਭਾਗਭਰੀ ਹੈ।

**ਭਾਗ ਲੱਗਣਾ**—*ਮੁਹਾ. ਚੰਗੀ ਕਿਸਮਤ ਵਾਲਾ ਹੋਣਾ*—ਟਿਊਬਵੈੱਲਾਂ ਅਤੇ ਨਹਿਰਾਂ ਨਾਲ ਪੰਜਾਬ ਦੀ ਧਰਤੀ ਨੂੰ ਭਾਗ ਲੱਗ ਗਏ ਹਨ।

**ਭਾਂਜ**—*ਇ. ਹਾਰ*—ਬਹਾਦਰ ਆਦਮੀ ਲੜਾਈ ਵਿਚ ਹੋਈ ਭਾਂਜ ਤੋਂ ਨਹੀਂ ਘਬਰਾਉਂਦਾ।

**ਭਾਜੜ**—*ਇ. ਹਫੜਾ ਦਫੜੀ*—ਕਾਰਖਾਨੇ ਵਿਚ ਅਚਾਨਕ ਅੱਗ ਲੱਗਣ ਕਰਕੇ ਸਾਰਿਆਂ ਵਿਚ ਭਾਜੜ ਪੈ ਗਈ।

**ਭਾਜੀ**—*ਇ. ਸਬਜ਼ੀ; ਵਿਆਹ ਆਦਿ ਦੇ ਮੌਕੇ ਤੇ ਬਰਾਦਰੀ ਵਿਚ ਦਿੱਤੀ ਮਿਠਾਈ*—ਅੱਜ ਭਾਜੀ ਸੁਆਦੀ ਹੋਣ ਕਰਕੇ ਮੈਂ ਰੋਟੀ ਜ਼ਿਆਦਾ ਖਾ ਗਿਆ ਹਾਂ; ਅੱਜ ਕਲ੍ਹ ਵਿਆਹਾਂ ਤੇ ਭਾਜੀ ਵੰਡਣ ਦਾ ਰਿਵਾਜ ਘਟਦਾ ਜਾ ਰਿਹਾ ਹੈ।

**ਭਾਂਜੀ**—*ਇ. ਬਣ ਰਹੇ ਕੰਮ ਵਿਚ ਵਿਘਨ ਪਾਉਣ ਦਾ ਭਾਵ*—ਵਿਆਹ ਦੀ ਗੱਲ ਤਾਂ ਸਿਰੇ ਚੜ੍ਹ ਗਈ ਸੀ ਪਰ ਪਤਾ ਨਹੀਂ ਕਿਸ ਨੇ ਭਾਂਜੀ ਮਾਰ ਦਿੱਤੀ ਹੈ।

**ਭਾਣਾ**—*ਪੁ. ਰੱਬੀ ਹੁਕਮ, ਰੱਬੀ ਰਜ਼ਾ*—ਰੱਬ ਦਾ ਭਾਣਾ ਕੋਈ ਮੋੜ ਨਹੀਂ ਸਕਦਾ।

**ਭਾਣਾ ਵਰਤਣਾ**—*ਮੁਹਾ. ਕਿਸੇ ਨਜ਼ਦੀਕੀ ਦਾ ਮਰ ਜਾਣਾ*—ਮਾਂ ਨੇ ਜਵਾਈ ਦੀ ਮੌਤ ਤੇ ਧੀ ਨੂੰ ਤਸੱਲੀ ਦਿੰਦਿਆਂ ਆਖਿਆ ਕਿ ਜੋ ਭਾਣਾ ਵਰਤਣਾ ਸੀ ਉਹ ਵਰਤ ਗਿਆ, ਉਹ ਹੁਣ ਬੱਚਿਆਂ ਦਾ ਖ਼ਿਆਲ ਰੱਖੇ।

**ਭਾਨ**—*ਇ. ਕਿਸੇ ਸਿੱਕੇ ਦੇ ਮੁੱਲ ਦੇ ਛੋਟੇ ਸਿੱਕੇ*—ਜ਼ਰਾ ਦਸ ਰੁਪਏ ਦੀ ਭਾਨ ਤਾਂ ਦੇਣਾ।

**ਭਾਨੀ ਮਾਰਨਾ**—*ਮੁਹਾ. ਹੋ ਰਹੇ ਕੰਮ ਵਿਚ ਰੋਕ ਪਾਉਣਾ, ਵਿਘਨ ਪਾਉਣਾ*—*ਕਿਸੇ ਦੇ ਹੋ ਰਹੇ ਰਿਸ਼ਤੇ ਵਿਚ ਭਾਨੀ ਮਾਰਨਾ ਗ਼ਲਤ ਗੱਲ ਹੈ।*

**ਭਾਂਪਣਾ**—*ਕ੍ਰਿ. ਸਕ. ਅੰਦਾਜ਼ਾ ਲਾਉਣਾ*—ਸੋਹਣ ਲਾਲ ਦੀਆਂ ਗੱਲਾਂ ਤੋਂ ਹੀ ਮੈਂ ਭਾਂਪ ਲਿਆ ਸੀ ਕਿ ਤੂੰ ਮੈਨੂੰ ਧੋਖਾ ਦੇਣਾ ਚਾਹੁੰਦਾ ਹੈਂ।

**ਭਾਪਾ**—*ਪੁ. ਪਿਤਾ; ਵੱਡਾ ਭਰਾ*—ਸਾਡੇ ਭਾਪਾ ਜੀ ਬਜਾਜੀ ਦੀ ਦੁਕਾਨ ਕਰਦੇ ਹਨ; ਤੁਹਾਨੂੰ ਤਾਂ ਮੈਂ ਆਪਣੇ ਭਾਪੇ ਵਰਗਾ ਸਮਝਦਾ ਹਾਂ।

**ਭਾਬੀ**—*ਇ. ਭਰਾ ਦੀ ਵਹੁਟੀ, ਭਰਜਾਈ; ਮਾਂ*—ਮੇਰੇ ਭਾਬੀ ਜੀ ਕੁਝ ਦਿਨਾਂ

ਲਈ ਪੱਕੇ ਗਏ ਹੋਏ ਹਨ; ਲੜਾ ਦੇ ਛੋਟੇ ਹੁੰਦੇ ਹੀ ਉਸਦੇ ਭਾਬੀ ਜੀ ਗੁਜ਼ਰ ਗਏ ਸਨ।

**ਭਾਂ ਭਾਂ**—*ਵਿ. ਉਜੜਿਆ ਹੋਇਆ, ਸੁੰਨਸਾਨ*—ਗਰਮੀਆਂ ਦੀਆਂ ਛੁੱਟੀਆਂ ਹੋਣ ਕਾਰਣ ਬੱਚੇ ਬਾਹਰ ਗਏ ਹੋਏ ਹਨ ਇਸ ਲਈ ਸਾਰਾ ਘਰ ਭਾਂ ਭਾਂ ਕਰਦਾ ਹੈ।

**ਭਾਰ**—*ਪੁ. ਬੋਝ, ਵਜ਼ਨ; ਜ਼ਿੰਮੇਵਾਰੀ; ਤੋਲ*—ਇੰਨਾ ਭਾਰ ਮੇਰੇ ਇਕੱਲੇ ਤੋਂ ਨਹੀਂ ਚੁੱਕਿਆ ਜਾਣਾ; ਪਿਤਾ ਜੀ ਦੇ ਮਰਨ ਤੋਂ ਬਾਅਦ ਸਾਰੇ ਪਰਿਵਾਰ ਦਾ ਭਾਰ ਮੇਰੇ ਤੇ ਪੈ ਗਿਆ ਹੈ; ਕਣਕ ਦੀ ਭਰੀ ਹੋਈ ਬੋਰੀ ਦਾ ਭਾਰ ਇਕ ਕੁਇੰਟਲ ਹੁੰਦਾ ਹੈ।

**ਭਾਰ ਪਾਉਣਾ**—*ਮੁਹਾ. ਕਿਸੇ ਤੇ ਵਾਧੂ ਦਾ ਖਰਚ ਪਾਉਣਾ*—ਸਾਨੂੰ ਕਿਸੇ ਤੇ ਉੱਨਾ ਹੀ ਭਾਰ ਪਾਉਣਾ ਚਾਹੀਦਾ ਹੈ, ਜਿੰਨਾ ਕੋਈ ਸਹਿ ਸਕੇ।

**ਭਾਰਾ**—*ਵਿ. ਬੋਝ ਵਾਲਾ, ਵਜ਼ਨ ਵਾਲਾ; ਵੱਡਾ, ਮਹਾਨ*—ਪੇਟੀ ਭਾਰੀ ਹੋਣ ਕਾਰਨ ਮੇਰੇ ਤੋਂ ਇਕੱਲਿਆਂ ਨਹੀਂ ਚੁੱਕੀ ਜਾਂਦੀ; ਕੁਰਕਸ਼ੇਤਰ ਵਿਖੇ ਕੌਰਵਾਂ ਤੇ ਪਾਂਡਵਾਂ ਵਿਚਕਾਰ ਬੜਾ ਭਾਰਾ ਯੁੱਧ ਹੋਇਆ ਸੀ।

**ਭਾਲ**—*ਇ. ਤਲਾਸ਼*—ਅੱਜ ਕਲ੍ਹ ਅਸੀਂ ਇਕ ਚੰਗੀ ਨੌਕਰ ਦੀ ਭਾਲ ਵਿਚ ਹਾਂ।

**ਭਾਲਣਾ**—*ਕ੍ਰਿ. ਸਕ. ਤਲਾਸ਼ ਕਰਨਾ, ਲੱਭਣਾ; ਚਾਹੁਣਾ*—ਗੁਆਚੇ ਮੁੰਡੇ ਨੂੰ ਸਵੇਰ ਦਾ ਭਾਲ ਰਹੇ ਹਾਂ ਪਰ ਅਜੇ ਤਕ ਨਹੀਂ ਮਿਲਿਆ; ਜਦੋਂ ਤੁਹਾਨੂੰ ਇੰਨੀ ਚੰਗੀ ਨੌਕਰੀ ਮਿਲਦੀ ਹੈ ਤਾਂ ਹੋਰ ਕੀ ਭਾਲਦੇ ਹੋ?

**ਭਾਵ**—*ਪੁ. ਮਨ ਵਿਚ ਪੈਦਾ ਹੋਣ ਵਾਲਾ ਕੋਈ ਖ਼ਿਆਲ; ਮਤਲਬ, ਅਰਥ*—ਬੋਲੀ ਸਾਡੇ ਭਾਵਾਂ ਨੂੰ ਪ੍ਰਗਟਾਉਣ ਦਾ ਇਕ ਸਾਧਨ ਹੈ; ਇਸ ਸ਼ਬਦ ਦੇ ਕਈ ਭਾਵ ਹੋ ਸਕਦੇ ਹਨ।

**ਭਾਵਕ**—*ਵਿ. ਜਿਸ ਉੱਤੇ ਭਾਵਾਂ ਦਾ ਛੇਤੀ ਅਸਰ ਹੋਵੇ*—ਉਸ ਨੂੰ ਅਜੇ ਸਾਰੀ ਗੱਲ ਨਾ ਦੱਸਣਾ, ਉਹ ਭਾਵਕ ਆਦਮੀ ਹੈ, ਘਬਰਾ ਨਾ ਜਾਏ।

**ਭਾਵਨਾ**—*ਇ. ਵਿਚਾਰ, ਖ਼ਿਆਲ; ਇੱਛਾ*—ਸਾਨੂੰ ਕਦੇ ਵੀ ਕਿਸੇ ਵਾਸਤੇ ਬਦਲੇ ਦੀ ਭਾਵਨਾ ਨਹੀਂ ਰਖਣੀ ਚਾਹੀਦੀ; ਤੁਹਾਡੇ ਦਰਸ਼ਨਾਂ ਦੀ ਮੇਰੀ ਬੜੇ ਚਿਰਾਂ ਦੀ ਭਾਵਨਾ ਸੀ।

**ਭਾਵਵਾਚਕ**—*ਵਿ. ਵਿਆਕਰਨ ਵਿਚ ਕਿਸੇ ਪਦਾਰਥ ਦੇ ਭਾਵ, ਗੁਣ ਆਦਿ ਦੱਸਣ ਵਾਲਾ*—ਭਲਾ ਤੋਂ ਭਲਾਈ, ਸੁਤੰਤਰ ਤੋਂ ਸੁਤੰਤਰਤਾ ਆਦਿ ਭਾਵਵਾਚਕ ਨਾਂਵ ਹਨ।

**ਭਾੜਾ**—*ਪੁ. ਕਿਰਾਇਆ*—ਸਾਡੇ ਘਰ ਤੋਂ ਸਟੇਸ਼ਨ ਤਕ ਦਾ ਰਿਕਸ਼ੇ ਦਾ ਭਾੜਾ ਘੱਟ ਘੱਟ ਦੋ ਰੁਪਏ ਜ਼ਰੂਰ ਲੱਗੇਗਾ।

**ਭਾੜੀ**—*ਪੁ. ਭਾੜੇ ਤੇ ਕੰਮ ਕਰਨ ਵਾਲਾ*—ਜਿੱਥੇ ਵੀ ਹੋਵੇ ਭਾੜੀ ਨੇ ਤਾਂ ਮਜ਼ਦੂਰੀ ਹੀ ਕਰਨੀ ਹੈ।

**ਭਾੜੇ ਤੇ ਪੈਣਾ**—*ਮੁਹਾ. ਨਸ਼ੇ ਆਦਿ ਦੀ ਵਰਤੋਂ ਕਰਕੇ ਕੋਈ ਕੰਮ ਕਰਨ ਜੋਗਾ ਹੋਣਾ*—ਜਦੋਂ ਮਨੁੱਖ ਨਸ਼ੇਈ ਹੋ ਜਾਵੇ ਤਾਂ ਉਹ ਨਸ਼ੇ ਦੇ ਭਾੜੇ ਤੇ ਪੈ ਜਾਂਦਾ ਹੈ।

**ਭਾੜੇ ਦਾ ਟੱਟੂ**—*ਪੁ. ਮਜ਼ਦੂਰੀ ਲੈ ਕੇ ਕੰਮ ਕਰਨ ਵਾਲਾ ਆਦਮੀ*—ਰਾਮ ਤਾਂ ਭਾੜੇ ਦਾ ਟੱਟੂ ਹੈ, ਉਸ ਨੂੰ ਪੈਸੇ ਦੇ ਕੇ ਜੋ ਮਰਜ਼ੀ ਕੰਮ ਕਰਵਾ ਲਵੋ।

**ਭਿਉਣਾ**—*ਕ੍ਰਿ. ਸਕ. ਗਿੱਲਾ ਕਰਨਾ*—ਕੱਪੜੇ ਸਾਬਣ ਵਿਚ ਭਿਉਂ ਦਿਉ, ਬਾਅਦ ਵਿਚ ਧੋ ਲਵਾਂਗੇ।

**ਭਿਆਨਕ**—*ਵਿ. ਡਰਾਉਣਾ; ਖ਼ਤਰਨਾਕ*—ਅੱਜ ਰਾਤ ਮੈਂ ਇਕ ਭਿਆਨਕ ਸੁਪਨਾ ਵੇਖਿਆ; ਲੜਾਈ ਦਾ ਨਤੀਜਾ ਸਦਾ ਭਿਆਨਕ ਹੀ ਹੁੰਦਾ ਹੈ।

**ਭਿਖਾਰੀ**—*ਪੁ. ਮੰਗਤਾ*—ਹੋਰ ਰਾਜਾਂ ਦੇ ਟਾਕਰੇ ਤੇ ਪੰਜਾਬ ਵਿਚ ਭਿਖਾਰੀ ਘੱਟ ਮਿਲਦੇ ਹਨ।

**ਭਿੱਖਿਆ**—*ਇ. ਖ਼ੈਰ*—ਭਿੱਖਿਆ ਮੰਗਣਾ ਕੋਈ ਚੰਗਾ ਕੰਮ ਨਹੀਂ ਹੈ।

**ਭਿੱਜਣਾ**—*ਕ੍ਰਿ. ਅਕ. ਗਿੱਲਾ ਹੋਣਾ*—ਜੇ ਕੱਪੜੇ ਭਿੱਜ ਗਏ ਹਨ ਤਾਂ ਬਦਲ ਲਵੋ।

**ਭਿੱਟਣਾ**—*ਕ੍ਰਿ. ਅਕ. ਕਿਸੇ ਨਾਲ ਛੂਹ ਕੇ ਅਪਵਿੱਤਰ ਹੋਣਾ*—ਪਹਿਲਾਂ ਜਦੋਂ ਕੋਈ ਨੀਵੀਂ ਜਾਤ ਦਾ ਆਦਮੀ ਉੱਚੀ ਜਾਤ ਦੇ ਆਦਮੀ ਨਾਲ ਭਿੱਟ ਜਾਂਦਾ ਤਾਂ ਉਸ ਨੂੰ ਚੰਗਾ ਨਹੀਂ ਸਮਝਿਆ ਜਾਂਦਾ ਸੀ।

**ਭਿਣਕ**—*ਇ. ਮੱਖੀਆਂ ਦੇ ਖੰਭਾਂ ਤੋਂ ਪੈਦਾ ਹੋਈ ਆਵਾਜ਼; ਖ਼ਬਰ*—ਸਵੇਰ ਵੇਲੇ ਮੱਖੀਆਂ ਦੀ ਭਿਣਕ ਸ਼ੁਰੂ ਹੋਣ ਕਾਰਣ ਕਈ ਵਾਰ ਸੌਣਾ ਮੁਸ਼ਕਲ ਹੋ ਜਾਂਦਾ ਹੈ; ਰੀਟਾ ਦੇ ਆਉਣ ਦੀ ਭਿਣਕ ਤਾਂ ਪਈ ਸੀ ਪਰ ਮੈਂ ਉਹਨੂੰ ਮਿਲਣ ਨਹੀਂ ਜਾ ਸਕੀ।

**ਭਿਣਭਿਣਾਉਣਾ**—*ਕ੍ਰਿ. ਅਕ. (ਮੱਖੀਆਂ ਦਾ) ਇਕੱਠੇ ਹੋ ਕੇ ਆਵਾਜ਼ ਪੈਦਾ ਕਰਨਾ*—ਗੁੜ-ਮੰਡੀ ਵਿਚ ਜਿੱਧਰ ਵੀ ਵੇਖੋ ਮੱਖੀਆਂ ਹੀ ਭਿਣ-ਭਿਣਾਉਂਦੀਆਂ ਨਜ਼ਰ ਆਉਂਦੀਆਂ ਹਨ।

**ਭਿੰਨ**—*ਵਿ. ਵੱਖਰਾ; ਅਲੱਗ*—ਉਸ ਦਾ ਸੁਭਾਅ ਘਰ ਦੇ ਬਾਕੀ ਜੀਆਂ ਨਾਲੋਂ ਬਿਲਕੁਲ ਹੀ ਭਿੰਨ ਹੈ।

**ਭਿੰਨ-ਭਿੰਨ**—*ਕ੍ਰਿ. ਵਿ. ਵੱਖ-ਵੱਖ, ਅਲੱਗ-ਅਲੱਗ*—ਭਾਰਤ ਵਿਚ ਭਿੰਨ-ਭਿੰਨ ਭਾਸ਼ਾਵਾਂ ਵਾਲੇ ਲੋਕ ਰਹਿੰਦੇ ਹਨ।

**ਭੀਲਣੀ**—*ਇ. ਇਕ ਪ੍ਰਸਿੱਧ ਇਸਤਰੀ ਜੋ ਸ੍ਰੀ ਰਾਮਚੰਦਰ ਜੀ ਦੀ ਬਹੁਤ ਭਗਤਣੀ ਸੀ*—ਭੀਲਣੀ ਦੀ ਭਗਤੀ ਕਾਰਣ ਹੀ ਸ੍ਰੀ ਰਾਮਚੰਦਰ ਜੀ ਨੇ ਉਸ ਦੇ ਜੂਠੇ ਬੇਰ ਖਾਧੇ ਸਨ।

**ਭੀੜ**—*ਇ. ਇਕ ਥਾਂ ਤੇ ਬਹੁਤ ਸਾਰੇ ਆਦਮੀਆਂ ਦਾ ਹੋਇਆ ਇਕੱਠ; ਮੁਸੀਬਤ*—ਬਸ ਦੇ ਹਾਦਸੇ ਕਾਰਣ ਬਜ਼ਾਰ ਵਿਚ ਬੜੀ ਭੀੜ ਲੱਗੀ ਹੋਈ ਸੀ; ਮਨੁੱਖ ਨੂੰ ਜ਼ਿੰਦਗੀ ਵਿਚ ਕਈ ਪ੍ਰਕਾਰ ਦੀਆਂ ਭੀੜਾਂ ਵਿਚੋਂ ਲੰਘਣਾ ਪੈਂਦਾ ਹੈ।

**ਭੀੜ-ਭੜੱਕਾ**—*ਪੁ. ਲੋਕਾਂ ਦਾ ਬਹੁਤ ਜ਼ਿਆਦਾ ਇਕੱਠ*—ਮੈਂ ਭੀੜ-ਭੜੱਕੇ ਵਿਚ ਜਾਣ ਤੋਂ ਬੜਾ ਸੰਕੋਚ ਕਰਦਾ ਹਾਂ।

**ਭੀੜਾ**—*ਵਿ. ਘੱਟ ਚੌੜਾ; ਤੰਗ*—ਕਮੀਜ਼ ਕਮਰ ਤੋਂ ਥੋੜ੍ਹੀ ਭੀੜੀ ਹੈ, ਇਸ ਨੂੰ ਠੀਕ ਕਰ ਦੇਣਾ; ਪੁਰਾਣੇ ਸ਼ਹਿਰਾਂ ਵਿਚ ਆਮ ਤੌਰ ਤੇ ਗਲੀਆਂ ਬਹੁਤ ਭੀੜੀਆਂ ਹੁੰਦੀਆਂ ਹਨ।

*ਇ. ਮੁਸੀਬਤ*—ਤੁਸੀਂ ਮੇਰੀ ਭੀੜਾ ਵਿਚ ਜਿਹੜੀ ਮਦਦ ਕੀਤੀ ਹੈ ਉਸ ਲਈ ਮੈਂ ਬਹੁਤ ਧੰਨਵਾਦੀ ਹਾਂ।

**ਭੁਆਉਣਾ**—*ਕ੍ਰਿ. ਸਕ. ਚਲਾਉਣਾ, ਘੁਮਾਉਣਾ*—ਸੱਚਾ ਲਾਟੂ ਭੁਆ ਰਿਹਾ ਹੈ; ਅੱਜ ਤੂੰ ਮੈਨੂੰ ਬੜਾ ਭੁਆਇਆ ਹੈ, ਹੁਣ ਤਾਂ ਮੇਰੇ ਤੋਂ ਹਿੱਲਿਆ ਨਹੀਂ ਜਾਂਦਾ।

**ਭੁਆਟਣੀ**—*ਇ. ਸਿਰ ਨੂੰ ਆਇਆ ਚੱਕਰ*—ਕੱਲ੍ਹ ਬਜ਼ਾਰ ਜਾਂਦਿਆਂ ਅਚਾਨਕ ਮੈਨੂੰ ਭੁਆਂਟਣੀ ਆਈ ਅਤੇ ਮੈਂ ਸੜਕ ਤੇ ਹੀ ਡਿੱਗ ਪਿਆ।

**ਭੁਆਂਟਣੀਆਂ**—*ਇ. ਲਾਵਾਂ*—ਵਿਆਹ ਦਾ ਅਰਥ ਚਾਰ ਭੁਆਟਣੀਆਂ ਲੈਣਾ ਹੀ ਨਹੀਂ ਸਗੋਂ ਇਕ ਦੂਜੇ ਦੇ ਵਿਚਾਰਾਂ ਨੂੰ ਸਮਝ ਕੇ ਜੀਵਨ ਬਿਤਾਉਣਾ ਹੈ।

**ਭੁੱਖ**—*ਇ. ਖਾਣ ਦੀ ਇੱਛਾ*—ਸਾਨੂੰ ਉਦੋਂ ਹੀ ਖਾਣਾ ਚਾਹੀਦਾ ਹੈ ਜਦੋਂ ਭੁੱਖ ਲੱਗੀ ਹੋਈ ਹੋਵੇ।

**ਭੁੱਖ ਹੜਤਾਲ**—*ਇ. ਰੋਸ ਵਜੋਂ ਖਾਣਾ ਨਾ ਖਾਣ ਦਾ ਭਾਵ ਜਾਂ ਕਿਰਿਆ*—ਕਈ ਵਾਰੀ ਮੁਲਾਜ਼ਮ ਆਪਣੀਆਂ ਮੰਗਾਂ ਮਨਵਾਉਣ ਲਈ ਭੁੱਖ ਹੜਤਾਲ ਕਰ ਦਿੰਦੇ ਹਨ।

**ਭੁੱਖ ਲਹਿਣਾ**—*ਮੁਹਾ. ਵੇਖ ਕੇ ਖ਼ੁਸ਼ ਹੋਣਾ*—ਕਈ ਬੱਚੇ ਇੰਨੇ ਸੁਹਣੇ ਹੁੰਦੇ ਹਨ ਕਿ ਉਨ੍ਹਾਂ ਨੂੰ ਵੇਖ ਕੇ ਭੁੱਖ ਲਹਿੰਦੀ ਹੈ।

**ਭੁੱਖੜ**—*ਵਿ. ਮਾੜੀ ਨੀਅਤ ਵਾਲਾ*—ਭੁੱਖੜ ਵਿਅਕਤੀ ਨੂੰ ਕੋਈ ਵੀ ਪਸੰਦ ਨਹੀਂ ਕਰਦਾ।

**ਭੁਗਤਣਾ**—*ਕ੍ਰਿ. ਸਕ. ਕੀਤੇ ਕੰਮ ਦਾ ਫਲ ਪ੍ਰਾਪਤ ਕਰਨਾ, ਭੋਗਣਾ; ਹਾਲਾਤ ਦਾ ਮੁਕਾਬਲਾ ਕਰਨਾ*—ਹਰ ਆਦਮੀ ਨੂੰ ਕੀਤੇ ਮਾੜੇ ਕੰਮ ਦੀ ਸਜ਼ਾ ਭੁਗਤਣੀ ਹੀ ਪੈਂਦੀ ਹੈ; ਤੂੰ ਫ਼ਿਕਰ ਨਾ ਕਰ, ਮੈਂ ਉਨ੍ਹਾਂ ਨਾਲ ਜਿਸ ਤਰ੍ਹਾਂ ਵੀ ਹੋਇਆ ਆਪੇ ਭੁਗਤ ਲਵਾਂਗਾ।

**ਭੁਗਤਾਉਣਾ**—*ਕ੍ਰਿ. ਸਕ. ਪੂਰਾ ਕਰਨਾ, ਨਿਭਾਉਣਾ; ਉਤਾਰਨਾ (ਕਿਸ਼ਤ ਆਦਿ)*—ਜਿੱਥੋਂ ਤਕ ਹੋ ਸਕਿਆ ਹੈ, ਅਸੀਂ ਆਪਣੀ ਜ਼ਿੰਮੇਵਾਰੀ ਭੁਗਤਾ ਦਿੱਤੀ ਹੈ; ਅਜੇ ਕਰਜ਼ੇ ਦੀਆਂ ਪੰਜ ਕਿਸ਼ਤਾਂ ਭੁਗਤਾਉਣੀਆਂ ਰਹਿੰਦੀਆਂ ਹਨ।

**ਭੁੱਗਾ**—*ਪੁ. ਤਿਲਾਂ ਵਿਚ ਮਿੱਠਾ ਪਾ ਕੇ ਕੁੱਟ ਕੇ ਬਣਾਇਆ ਇਕ ਪਦਾਰਥ*—ਭੁੱਗਾ ਸਰਦੀਆਂ ਦੀ ਮਿਠਾਈ ਹੈ।

**ਭੁਚਾਲ**—*ਪੁ. ਧਰਤੀ ਨੂੰ ਆਇਆ ਝਟਕਾ*—ਜਾਪਾਨ ਵਿਚ ਬਹੁਤ ਜ਼ਿਆਦਾ ਭੁਚਾਲ ਆਉਣ ਕਾਰਨ ਉੱਥੇ ਦੇ ਮਕਾਨ ਲੱਕੜ ਦੇ ਬਣੇ ਹੁੰਦੇ ਹਨ।

**ਭੁਜੰਗਾ**—*ਪੁ. ਇਕ ਪ੍ਰਕਾਰ ਦਾ ਪੰਛੀ*—ਭੁਜੰਗਾ ਆਪਣੇ ਆਲੇ ਦੁਆਲੇ ਦੇ ਪੰਛੀਆਂ ਦੀ ਪੂਰੀ ਤਰ੍ਹਾਂ ਰੱਖਿਆ ਕਰਦਾ ਹੈ।

**ਭੁੱਜਣਾ**—*ਕ੍ਰਿ. ਅਕ. ਅੱਗ ਉੱਤੇ ਸਿਕਣਾ*—ਛੱਲੀ ਅਜੇ ਕੱਚੀ ਹੈ, ਪੂਰੀ ਤਰ੍ਹਾਂ ਭੁੱਜੀ ਨਹੀਂ।

**ਭੁਜਾ**—*ਇ. ਬਾਂਹ*—ਲੜਾਈ ਦਾ ਨਾਂ ਸੁਣ ਕੇ ਸੂਰਬੀਰਾਂ ਦੀਆਂ ਭੁਜਾਵਾਂ ਫੜਕਣ ਲੱਗ ਪੈਂਦੀਆਂ ਹਨ।

**ਭੁੰਨ ਸੁੱਟਣਾ**—*ਮੁਹਾ. ਅਤੀ ਦੁਖੀ ਕਰਨਾ*—ਸੁਖਦੇਵ ਦੇ ਹਰ ਰੋਜ਼ ਦੇ ਤਾਹਨਿਆਂ ਨੇ ਮੇਰਾ ਦਿਲ ਭੁੰਨ ਸੁੱਟਿਆ ਹੈ।

**ਭੁੰਨਣਾ**—*ਕ੍ਰਿ. ਸਕ. ਭੱਠੀ ਆਦਿ ਦੀ ਅੱਗ ਦੇ ਸੇਕ ਉੱਤੇ ਕੋਈ ਚੀਜ਼ ਪਕਾਉਣਾ*—ਜੇ ਮਸਾਲਾ ਪੂਰੀ ਤਰ੍ਹਾਂ ਨਾ ਭੁੰਨਿਆ ਜਾਵੇ ਤਾਂ ਸਬਜ਼ੀ ਸੁਆਦ ਨਹੀਂ ਬਣਦੀ।

**ਭੁਨਾਉਣਾ**—*ਕ੍ਰਿ. ਸਕ. ਭੁੰਨਣ ਦਾ ਕੰਮ ਕਰਾਉਣਾ*—ਭੱਠੀ ਤੇ ਭੀੜ ਬਹੁਤੀ ਹੋਣ ਕਾਰਨ ਮੈਨੂੰ ਦਾਣੇ ਭੁਨਾਉਣ ਵਿਚ ਬਹੁਤ ਦੇਰ ਲੱਗ ਗਈ ਹੈ।

**ਭੁੱਬ**—*ਇ. ਰੋਣ ਦੀ ਉੱਚੀ ਆਵਾਜ਼*—ਇਕਲੌਤੇ ਪੁੱਤਰ ਦੀ ਮੌਤ ਦੀ ਖ਼ਬਰ ਸੁਣ ਕੇ ਮਾਂ ਭੁੱਬਾਂ ਮਾਰਕੇ ਰੋਣ ਲੱਗ ਪਈ।

**ਭੁਰਨਾ**—*ਕ੍ਰਿ. ਅਕ. ਨਿੱਕੇ ਨਿੱਕੇ ਟੁਕੜਿਆਂ ਵਿਚ ਟੁੱਟਣਾ*—ਕੰਧ ਦਾ ਪਲੱਸਤਰ ਪੁਰਾਣਾ ਹੋਣ ਕਰਕੇ ਹੁਣ ਭੁਰਨਾ ਸ਼ੁਰੂ ਹੋ ਗਿਆ ਹੈ।

**ਭੁਰਭੁਰਾ**—*ਵਿ. ਛੇਤੀ ਟੁੱਟ ਜਾਣ ਵਾਲਾ*—ਮੋਤੀ ਰਾਮ ਦੀ ਦੁਕਾਨ ਦੇ ਬਿਸਕੁਟ ਬੜੇ ਹੀ ਭੁਰਭੁਰੇ ਹੁੰਦੇ ਹਨ।

**ਭੁੱਲ**—*ਇ. ਗ਼ਲਤੀ, ਕਸੂਰ*—ਮੇਰੇ ਕੋਲੋਂ ਕੋਈ ਭੁੱਲ ਹੋ ਗਈ ਹੋਵੇ ਤਾਂ ਖ਼ਿਮਾ ਕਰਨਾ। ਉਸ ਨੂੰ ਆਪਣੀ ਭੁੱਲ ਦੀ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ।

**ਭੁੱਲਣਾ**—*ਕ੍ਰਿ. ਅਕ. ਯਾਦ ਨਾ ਰਹਿਣਾ, ਭੁੱਲ ਜਾਣਾ; ਗ਼ਲਤੀ ਲੱਗਣਾ*—ਤੁਸੀਂ ਮੇਰੇ ਨਾਲ ਜਿਹੜੀ ਨੇਕੀ ਕੀਤੀ ਹੈ, ਉਸ ਨੂੰ ਮੈਂ ਕਦੇ ਨਹੀਂ ਭੁੱਲ ਸਕਦੀ; ਮੈਂ ਪਹਿਲਾਂ ਹਿਸਾਬ ਕਰਨ ਲੱਗਿਆਂ ਭੁੱਲ ਗਿਆ ਸੀ, ਹੁਣ ਜੋੜ ਠੀਕ ਹੈ।

**ਭੁੱਲ ਬਖ਼ਸ਼ਾਉਣਾ**—*ਮੁਹਾ. ਮਾਫ਼ੀ ਮੰਗਣਾ*—ਅਸੀਂ ਸੱਚੇ ਦਿਲੋਂ ਤੁਹਾਡੇ ਕੋਲੋਂ ਭੁੱਲ ਬਖ਼ਸ਼ਾਉਣ ਲਈ ਆਏ ਹਾਂ।

**ਭੁਲੇਖਾ**—*ਪੁ. ਭੁੱਲ; ਭਰਮ*—ਕੁਲ ਪੈਸੇ ਤਾਂ 50 ਰੁਪਏ ਹੀ ਚਾਹੀਦੇ ਹਨ, ਹਿਸਾਬ ਵਿਚ ਕਿਤੇ ਭੁਲੇਖਾ ਲੱਗ ਰਿਹਾ ਹੈ; ਤੁਹਾਡੇ ਮਨ ਵਿਚ ਪਤਾ ਨਹੀਂ ਕਿਵੇਂ ਭੁਲੇਖਾ ਪੈ ਗਿਆ ਹੈ ਕਿ ਉਹ ਮਾੜਾ ਆਦਮੀ ਹੈ।

**ਭੁੜਕਣਾ**—*ਕ੍ਰਿ. ਅਕ. ਗੇਂਦ ਦਾ ਧਰਤੀ ਆਦਿ ਨਾਲ ਲੱਗ ਕੇ ਉੱਛਲਣਾ*—ਗੇਂਦ ਨਾਲ ਹੌਲੀ ਹੌਲੀ ਖੇਡੋ ਕਿਤੇ ਭੁੜਕ ਕੇ ਬਾਹਰ ਨਾ ਚਲੀ ਜਾਵੇ।

**ਭੂ**—*ਇ. ਧਰਤੀ, ਜ਼ਮੀਨ*—ਕਿਹੜੀ ਥਾਂ ਤੋਂ ਕਿਹੜੀ ਧਾਤ ਨਿਕਲਣੀ ਹੈ, ਇਸ ਦਾ ਪਤਾ ਭੂ-ਵਿਗਿਆਨੀ ਹੀ ਦੱਸ ਸਕਦਾ ਹੈ।

**ਭੂਸਲਾ**—*ਵਿ. ਮਿੱਟੀ ਰੰਗਾ*—ਤਿੱਤਰ ਤੇ ਬਟੇਰਿਆਂ ਦੇ ਖੰਭ ਭੂਸਲੇ ਹੁੰਦੇ ਹਨ।

**ਭੂਕ**—*ਇ. ਗੰਢੇ, ਲੱਸਣ ਆਦਿ ਦੀ ਨਿਕਲੀ ਹਰੀ ਜਿਹੀ ਗੰਦਲ*—ਚਟਣੀ ਵਿਚ ਪਿਆਜ਼ ਦੀ ਇਕ ਅੱਧੀ ਹਰੀ ਭੂਕ ਪਾਉਣ ਨਾਲ ਚਟਣੀ ਸੁਆਦ ਬਣ ਜਾਂਦੀ ਹੈ।

**ਭੂੰਡ**—*ਪੁ. ਕਾਲੇ ਰੰਗ ਦਾ ਉੱਡਣ ਵਾਲਾ ਇਕ ਕੀੜਾ*—ਭੂੰਡ ਦੇ ਡੰਗਣ ਨਾਲ ਕਈ ਵਾਰ ਬੁਖ਼ਾਰ ਵੀ ਹੋ ਜਾਂਦਾ ਹੈ।

**ਭੂੰਡੀ**—*ਇ. ਇਕ ਕਿਸਮ ਦਾ ਛੋਟਾ ਕੀੜਾ, ਛੋਟਾ ਭੂੰਡ*—ਅੱਖ ਵਿਚ ਭੂੰਡੀ ਪੈਣ ਤੇ ਅੱਖ ਨੂੰ ਮਲਣਾ ਨਹੀਂ ਚਾਹੀਦਾ।

**ਭੂਤ**—*ਪੁ. ਜਿੰਨ; ਬੀਤਿਆ ਸਮਾਂ*—ਪਿੰਡਾਂ ਦੇ ਲੋਕ ਭੂਤਾਂ ਪ੍ਰੇਤਾਂ ਵਿਚ ਜ਼ਿਆਦਾ ਵਿਸ਼ਵਾਸ ਰੱਖਦੇ ਹਨ; ਭੂਤ ਨੂੰ ਤਾਂ ਭੁਲਾ ਦਿਉ, ਆਉ ਅੱਗੋਂ ਲਈ ਅਸੀਂ ਦੋਸਤ ਬਣ ਕੇ ਰਹੀਏ।

**ਭੂਤ ਚਿੰਬੜਨਾ**—*ਮੁਹਾ. ਜਿੰਨ ਭੂਤ ਆਦਿ ਦਾ ਅਸਰ ਹੋ ਜਾਣਾ*—ਪੁਰਾਣੇ ਲੋਕਾਂ ਦਾ ਖ਼ਿਆਲ ਹੈ ਕਿ ਵੇਲੇ-ਕੁਵੇਲੇ ਸ਼ਮਸ਼ਾਨ ਭੂਮੀ ਕੋਲੋਂ ਲੰਘਣ ਨਾਲ ਭੂਤ ਚਿੰਬੜ ਜਾਂਦੇ ਹਨ।

**ਭੂਤਨੀ**—*ਇ. ਭੈੜੀ ਰੂਹ*—ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਉਸ ਨੂੰ ਕੋਈ ਭੂਤਨੀ ਚਿੰਬੜੀ ਹੋਈ ਹੈ।

**ਭੂਤਨੀ ਭੁੱਲਣਾ**—*ਮੁਹਾ. ਮੱਤ ਮਾਰੀ ਰਹਿਣਾ, ਬੌਂਦਲੇ ਰਹਿਣਾ*—ਕੰਮ ਦੇ ਬਹੁਤੇ ਜ਼ੋਰ ਕਾਰਣ ਕਈ ਵਾਰੀ ਤਾਂ ਬੰਦੇ ਦੀ ਭੂਤਨੀ ਭੁੱਲ ਜਾਂਦੀ ਹੈ।

**ਭੂਮਿਕਾ**—*ਇ. ਕਿਤਾਬ ਦੇ ਮੁੱਢ ਵਿਚ ਲਿਖੇ ਜਾਣ ਵਾਲੇ ਸ਼ਬਦ*—ਭੂਮਿਕਾ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਕਿਤਾਬ ਬੜੀ ਰੌਚਕ ਹੋਵੇਗੀ।

**ਭੂਮਿਕਾ ਬੰਨ੍ਹਣਾ**—*ਮੁਹਾ. ਅਸਲੀ ਗੱਲ ਕਹਿਣ ਤੋਂ ਪਹਿਲਾਂ ਉਸ ਬਾਰੇ ਜਾਣਕਾਰੀ ਦੇਣਾ*—ਸੋਹਣ ਸਿੰਘ ਨੇ ਭਾਸ਼ਨ ਦੇਣ ਤੋਂ ਪਹਿਲਾ ਦਸ ਮਿੰਟ ਭੂਮਿਕਾ ਬੰਨ੍ਹਣ ਤੇ ਹੀ ਲਾ ਦਿੱਤੇ।

**ਭੂਮੀ**—*ਇ. ਜ਼ਮੀਨ, ਧਰਤੀ*—ਸਰਕਾਰ ਨੇ ਭੂਮੀ ਸੁਰੱਖਿਆ ਲਈ ਵੱਖਰਾ ਮਹਿਕਮਾ ਖੋਲ੍ਹਿਆ ਹੋਇਆ ਹੈ।

**ਭੂਰ**—*ਇ. ਨਿੱਕੀ ਨਿੱਕੀ ਕਣੀ ਦਾ ਮੀਂਹ, ਹਲਕਾ ਮੀਂਹ*—ਅੱਜ ਸਵੇਰ ਤੋਂ ਹੀ ਭੂਰ ਪੈ ਰਹੀ ਹੈ।

**ਭੂਰਾ**—*ਵਿ. ਖਾਕੀ ਰੰਗ ਦਾ*—ਗੁਆਚੇ ਬੱਚੇ ਦੀ ਇਹ ਨਿਸ਼ਾਨੀ ਹੈ ਕਿ ਉਸ ਨੇ ਭੂਰੇ ਰੰਗ ਦੀ ਪਤਲੂਣ ਅਤੇ ਚਿੱਟੀ ਕਮੀਜ਼ ਪਾਈ ਹੋਈ ਹੈ।

*ਪੁ. ਕੰਬਲ*—ਅਜੇ ਰਜਾਈ ਦੀ ਲੋੜ ਤਾਂ ਹੈ ਨਹੀਂ, ਭੂਰੇ ਨਾਲ ਹੀ ਗੁਜ਼ਾਰਾ ਹੋ ਜਾਵੇਗਾ।

**ਭੂ-ਵਿਗਿਆਨੀ**—*ਪੁ. ਧਰਤੀ ਸਬੰਧੀ ਵਿਗਿਆਨ ਦਾ ਮਾਹਰ*—ਕਿਹੜੀ ਜ਼ਮੀਨ ਵਿਚ ਕਿਹੜੀ ਚੀਜ਼ ਪਈ ਹੈ, ਇਸ ਦਾ ਪਤਾ ਸਾਨੂੰ ਭੂ-ਵਿਗਿਆਨੀ ਦੱਸਦੇ ਹਨ।

**ਭੇਸ**—*ਪੁ. ਕਿਸੇ ਹੋਰ ਦੀ ਬਣਾਈ ਸ਼ਕਲ ਤੇ ਲਿਬਾਸ*—ਰਾਵਣ ਸਾਧੂ ਦੇ ਭੇਸ ਵਿਚ ਸੀਤਾ ਨੂੰ ਚੁਰਾ ਕੇ ਲੈ ਗਿਆ ਸੀ।

**ਭੇਸ ਬਦਲਣਾ**—*ਮੁਹਾ. ਸ਼ਕਲ ਬਦਲਣਾ*—ਮਹਾਰਾਜਾ ਰਣਜੀਤ ਸਿੰਘ ਕਈ ਵਾਰ ਭੇਸ ਬਦਲ ਕੇ ਲੋਕਾਂ ਦੇ ਦੁੱਖਾਂ ਨੂੰ ਵੇਖਣ ਲਈ ਜਾਇਆ ਕਰਦੇ ਸਨ।

**ਭੇਖ**—*ਪੁ. ਭੇਸ*—ਅੱਜ ਸਾਡੇ ਪਿੰਡ ਵਿਚ ਇਕ ਚੋਰ ਸਾਧੂ ਦੇ ਭੇਖ ਵਿਚ ਆ ਕੇ ਚੋਰੀ ਕਰ ਗਿਆ।

**ਭੇਜਣਾ**—*ਕ੍ਰਿ. ਸਕ. ਘੱਲਣਾ; ਪਹੁੰਚਾਉਣਾ*—ਤੁਸੀਂ ਕਾਕੇ ਨੂੰ ਮੇਰੇ ਨਾਲ ਹੀ ਭੇਜ ਦਿਉ; ਤੁਸੀਂ ਮੇਰਾ ਸੁਨੇਹਾ ਅਜੇ ਤਕ ਭੇਜਿਆ ਹੈ ਕਿ ਨਹੀਂ?

**ਭੇਟ**—*ਇ. ਸੁੱਖਣਾ*—ਮਨ ਦੀ ਮੁਰਾਦ ਪੂਰੀ ਹੋਣ ਤੇ ਰਮੇਸ਼ ਨੇ ਮੰਦਰ ਵਿਚ 51 ਰੁਪਏ ਦੀ ਭੇਟ ਦਿੱਤੀ।

**ਭੇਟਾ**—*ਇ. ਕਿਸੇ ਨੂੰ ਕੋਈ ਚੀਜ਼ ਪੇਸ਼ ਕਰਨ ਦਾ ਭਾਵ, ਭੇਟ, ਧਰਮ ਗ੍ਰੰਥਾਂ ਦਾ ਮੁੱਲ*—ਸਾਹਿਤਕ ਸਮਾਗਮ ਵਿਚ ਪੰਜਾਬੀ ਦੇ ਚਾਰ ਉੱਘੇ ਲਿਖਾਰੀਆਂ ਨੂੰ ਪੰਜ-ਪੰਜ ਸੌ ਦੀ ਥੈਲੀ ਭੇਟਾ ਕੀਤੀ ਗਈ, ਧਾਰਮਕ ਪੁਸਤਕਾਂ ਦੀ ਭੇਟਾ ਘੱਟ ਤੋਂ ਘੱਟ ਹੋਣੀ ਚਾਹੀਦੀ ਹੈ।

**ਭੇਡ**—*ਇ. ਇਕ ਜਾਨਵਰ ਜੋ ਉੱਨ ਪ੍ਰਾਪਤ ਕਰਨ ਲਈ ਪਾਲਿਆ ਜਾਂਦਾ ਹੈ*—ਰਾਮੂ ਭੇਡਾਂ ਤੇ ਬੱਕਰੀਆਂ ਚਾਰਕੇ ਗੁਜ਼ਾਰਾ ਕਰਦਾ ਹੈ।

**ਭੇਡ ਚਾਲ**—*ਇ. ਬਿਨਾਂ ਸੋਚਣ ਤੋਂ ਇਕ ਦੂਜੇ ਦੇ ਮਗਰ ਤੁਰਨ ਦਾ ਭਾਵ*—ਸਿਆਣਾ ਆਦਮੀ ਭੇਡ ਚਾਲ ਵਾਂਗੂ ਨਹੀਂ ਸਗੋਂ ਸੋਚ ਸਮਝ ਕੇ ਕੰਮ ਕਰਦਾ ਹੈ।

**ਭੇਡੂ**—*ਪੁ. ਛਤਰਾ, ਮੀਢਾ*—ਕਈ ਵਾਰੀ ਝਟਕਈ ਭੇਡੂ ਦੇ ਮਾਸ ਨੂੰ ਬੱਕਰੇ ਦਾ ਮੀਟ ਕਹਿ ਕੇ ਵੇਚ ਦਿੰਦੇ ਹਨ।

**ਭੇਤ**—*ਪੁ. ਰਹੱਸ, ਰਾਜ਼*—ਹੁਣ ਇਸ ਭੇਤ ਦਾ ਸਾਰਿਆਂ ਨੂੰ ਪਤਾ ਲੱਗ ਗਿਆ ਹੈ।

**ਭੇਤ ਖੋਲ੍ਹਣਾ**—*ਮੁਹਾ. ਲੁਕਵੀਂ ਗੱਲ ਪ੍ਰਗਟ ਕਰਨਾ*—ਇਹ ਪਤਾ ਨਹੀਂ ਲੱਗ ਸਕਿਆ ਕਿ ਭੇਤ ਕਿਸ ਨੇ ਖੋਲ੍ਹਿਆ ਹੈ।

**ਭੇਤ-ਭਰਿਆ**—*ਵਿ. ਭੇਤ ਵਾਲਾ*—ਰਮੇਸ਼ ਦੀਆਂ ਗੱਲਾਂ ਹਮੇਸ਼ਾਂ ਹੀ ਭੇਤ ਭਰੀਆਂ ਹੁੰਦੀਆਂ ਹਨ।

**ਭੇਤੀ**—*ਪੁ. ਭੇਤ ਜਾਣਨ ਵਾਲਾ ਆਦਮੀ*—ਇਹ ਚੋਰੀ ਤਾਂ ਕਿਸੇ ਘਰ ਦੇ ਭੇਤੀ ਨੇ ਕੀਤੀ ਲੱਗਦੀ ਹੈ।

**ਭੇਦ**—*ਪੁ. ਭੇਤ*—ਸਾਨੂੰ ਕਿਸੇ ਦਾ ਭੇਦ ਨਹੀਂ ਖੋਲ੍ਹਣਾ ਚਾਹੀਦਾ।

**ਭੇਦ ਭਾਵ**—*ਪੁ. ਵਿਤਕਰਾ, ਫ਼ਰਕ*—ਸਾਨੂੰ ਆਪਸ ਵਿਚ ਭੇਦ-ਭਾਵ ਨਹੀਂ ਰੱਖਣਾ ਚਾਹੀਦਾ।

**ਭੇੜਨਾ**—*ਕ੍ਰਿ. ਸਕ. ਬੰਦ ਕਰਨਾ*—ਕਿਰਪਾ ਕਰਕੇ ਦਰਵਾਜ਼ਾ ਭੇੜ ਦਿਉ।

**ਭੈ**—*ਪੁ. ਡਰ*—ਨਾ ਕਿਸੇ ਨੂੰ ਭੈ ਦਿਉ ਅਤੇ ਨਾ ਕਿਸੇ ਦਾ ਭੈ ਮੰਨੋ।

**ਭੈਂਸ**—*ਇ. ਮੱਝ*—ਰਾਮੂ ਦਾ ਪਿਉ ਭੈਂਸਾਂ ਦਾ ਵਪਾਰ ਕਰਦਾ ਹੈ।

**ਭੈਂਗਾ**—*ਵਿ. ਟੇਢੀ ਨਜ਼ਰ ਨਾਲ ਵੇਖਣ ਵਾਲਾ*—ਮੁੰਡਾ ਸੁਹਣਾ ਤਾਂ ਬਹੁਤ ਹੈ ਪਰ ਥੋੜ੍ਹਾ ਭੈਂਗਾ ਹੈ।

**ਭੈ-ਭੀਤ**—*ਵਿ. ਡਰਿਆ ਹੋਇਆ*—ਕਲ੍ਹ ਦੇ ਡਾਕੇ ਤੋਂ ਤਾਂ ਸਾਰਾ ਪਿੰਡ ਹੀ ਭੈ ਭੀਤ ਹੋ ਗਿਆ ਹੈ।

**ਭੈਰੋ**—*ਪੁ. ਇਕ ਰਾਗ ਦਾ ਨਾਂ*—ਭੈਰੋ ਰਾਗ ਸ਼ਾਮ ਵੇਲੇ ਗਾਇਆ ਜਾਂਦਾ ਹੈ।

**ਭੈੜ**—*ਪੁ. ਭੈੜੀ ਆਦਤ*—ਬਚਪਣ ਤੋਂ ਹੀ ਕਈ ਬੱਚਿਆਂ ਨੂੰ ਸਿਗਰਟ ਪੀਣ ਦੀ ਭੈੜ ਪੈ ਜਾਂਦੀ ਹੈ।

**ਭੈੜਾ**—*ਵਿ. ਬੁਰਾ, ਮਾੜਾ, ਖ਼ਰਾਬ*—ਭੈੜੇ ਕੰਮਾਂ ਦਾ ਭੈੜਾ ਹੀ ਨਤੀਜਾ ਹੁੰਦਾ ਹੈ; ਮਾੜੀ ਸੰਗਤ ਨਾਲ ਰਲ ਕੇ ਮੁੰਡਾ ਭੈੜਾ ਹੋ ਗਿਆ ਹੈ।

**ਭੋਂ, ਭੋਇੰ**—*ਇ. ਜ਼ਮੀਨ, ਧਰਤੀ*—ਰੇਤਲੀ ਭੋਂ ਵਿਚ ਮੂੰਗਫਲੀ ਵਧੇਰੇ ਪੈਦਾ ਹੁੰਦੀ ਹੈ।

**ਭੁੱਖਾ**—*ਪੁ. ਅੰਨ ਦਾ ਕਾਲ*—ਭੁੱਖੇ ਵਾਲੇ ਇਲਾਕੇ ਦੇ ਲੋਕਾਂ ਦੀ ਸਾਨੂੰ ਵੱਧ ਤੋਂ ਵੱਧ ਸਹਾਇਤਾ ਕਰਨੀ ਚਾਹੀਦੀ ਹੈ।

**ਭੋਗ**—*ਪੁ. ਦੇਵਤਾ ਆਦਿ ਨੂੰ ਭੇਟਾ ਕੀਤੀ ਜਾਣ ਵਾਲੀ ਕੋਈ ਚੀਜ਼*—ਆਰਤੀ ਪਿੱਛੋਂ ਪੁਜਾਰੀ ਜੀ ਨੇ ਲੋਕਾਂ ਨੂੰ ਭੋਗ ਦਿੱਤਾ।

**ਭੋਗਣਾ**—*ਕ੍ਰਿ. ਸਕ. ਮੌਜਾਂ ਕਰਨਾ, ਸੁਖ ਲੈਣਾ; ਗੁਜ਼ਾਰਨਾ*—ਮਿਹਨਤ

ਕਰਨ ਵਾਲੇ ਹੀ ਸੁਖ ਭੋਗਦੇ ਹਨ, ਇਨਸਾਨ ਨੂੰ ਆਪਣੇ ਕੀਤੇ ਕੰਮ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ।

**ਭੋਗ ਪੈਣਾ**—*ਮੁਹਾ. ਕਿਸੇ ਧਾਰਮਕ ਗ੍ਰੰਥ ਦੇ ਪਾਠ ਦੀ ਸਮਾਪਤੀ ਤੇ ਰਸਮ ਅਨੁਸਾਰ ਕੜਾਹ-ਪ੍ਰਸ਼ਾਦ ਵਰਤਣਾ*—ਸਾਡੇ ਘਰ ਐਤਵਾਰ ਨੂੰ ਅੰਖਡਪਾਠ ਸਾਹਿਬ ਦਾ ਭੋਗ ਪਵੇਗਾ।

**ਭੋਜ-ਪੱਤਰ**—*ਪੁ. ਇਕ ਪਹਾੜੀ ਰੁੱਖ ਜਿਸ ਦਾ ਛਿਲਕਾ ਕਾਗ਼ਜ਼ ਵਰਗਾ ਪਤਲਾ ਹੁੰਦਾ ਹੈ*—ਪੁਰਾਣੇ ਜ਼ਮਾਨੇ ਵਿਚ ਲੋਕ ਕਾਗ਼ਜ਼ ਦੀ ਥਾਵੇਂ ਭੋਜ-ਪੱਤਰਾਂ ਤੇ ਲਿਖਿਆ ਕਰਦੇ ਸਨ।

**ਭੋਥਾ**—*ਪੁ. ਤਹਿਮਤ, ਲੱਕ ਨਾਲ ਬੰਨ੍ਹਣ ਵਾਲੀ ਛੋਟੀ ਧੋਤੀ*—ਕਈ ਲੋਕ ਭੋਥਾ ਪਾ ਕੇ ਆਪਣੇ ਆਪ ਨੂੰ ਸੌਖਾ ਮਹਿਸੂਸ ਕਰਦੇ ਹਨ।

**ਭੋਰ**—*ਪੁ. ਚੂਰਾ*—ਸਾਬਤ ਲੱਡੂ ਤਾਂ ਸਾਰੇ ਖਾਧੇ ਗਏ ਹਨ, ਹੁਣ ਤਾਂ ਸਿਰਫ਼ ਭੋਰ ਹੀ ਰਹਿ ਗਿਆ ਹੈ।

**ਭੋਰਨਾ**—*ਕ੍ਰਿ. ਸਕ. ਕਿਸੇ ਦਾ ਮਾਲ ਖਿਸਕਾ ਲੈਣਾ*—ਚਲਾਕ ਵਿਅਕਤੀ ਲਈ ਕਿਸੇ ਦਾ ਕੀਮਤੀ ਸਾਮਾਨ ਭੋਰਨਾ ਮਾਮੂਲੀ ਗੱਲ ਹੈ।

**ਭੋਰਾ**—*ਪੁ. ਟੁਕੜਾ; ਜ਼ਮੀਨ ਅੰਦਰ ਬਣਾਇਆ ਲੁਕਵਾਂ ਕਮਰਾ*—ਰਾਮ ਲਾਲ ਇੰਨਾ ਕੰਜੂਸ ਹੈ ਕਿ ਮੰਗਤੇ ਨੂੰ ਰੋਟੀ ਦਾ ਇਕ ਭੋਰਾ ਵੀ ਨਹੀਂ ਦਿੰਦਾ; ਪਿਛਲੇ ਜ਼ਮਾਨੇ ਵਿਚ ਲੋਕ ਮਕਾਨਾਂ ਹੇਠ ਭੋਰੇ ਵੀ ਬਣਾਇਆ ਕਰਦੇ ਸਨ।

**ਭੋਰੇ ਪੈਣਾ**—*ਮੁਹਾ. ਅੰਦਰ ਬੰਦ ਰਹਿਣਾ*—ਕੀ ਗੱਲ ਹੈ ਤੁਸੀਂ ਤਾਂ ਅੱਜ ਕਲ੍ਹ ਭੋਰੇ ਪਏ ਰਹਿੰਦੇ ਹੋ?

**ਭੋਲਾ**—*ਵਿ. ਸਿੱਧਾ ਸਾਧਾ; ਮੂਰਖ*—ਪੇਂਡੂ ਲੋਕ ਬਹੁਤ ਭੋਲੇ ਹੁੰਦੇ ਹਨ; ਰਾਮੂ ਦਾ ਪੁੱਤਰ ਤਾਂ ਬਿਲਕੁਲ ਹੀ ਭੋਲਾ ਹੈ।

**ਭੋਲੇ ਭਾਅ**—*ਕ੍ਰਿ. ਵਿ. ਸਹਿਜ ਸੁਭਾਅ, ਮਾਸੂਮਪਣੇ ਵਿਚ*—ਬੱਚਿਆਂ ਦੀ ਭੋਲੇ ਭਾਅ ਕਹੀ ਗੱਲ ਬਹੁਤ ਵਾਰ ਪੂਰੀ ਹੋ ਜਾਂਦੀ ਹੈ।

**ਭੌਂਕਣਾ**—*ਕ੍ਰਿ. ਅਕ. ਕੁੱਤੇ ਦਾ ਬੋਲਣਾ; ਬਕਵਾਸ ਕਰਨਾ*—ਆਮ ਤੌਰ ਤੇ ਕੁੱਤੇ ਦਾ ਭੌਂਕਣਾ ਕਿਸੇ ਓਪਰੇ ਆਦਮੀ ਦਾ ਆਉਣਾ ਦੱਸਦਾ ਹੈ; ਕੀ ਹੁਣ ਤੂੰ ਭੌਂਕਦਾ ਹੀ ਜਾਵੇਂਗਾ ਜਾਂ ਬੱਸ ਵੀ ਕਰੇਂਗਾ।

**ਭੌਣਾ**—*ਕ੍ਰਿ. ਅਕ. ਫਿਰਨਾ; ਸਿਰ ਨੂੰ ਚੱਕਰ ਆਉਣਾ*—ਮੈਂ ਸਾਰਾ ਬਾਜ਼ਾਰ ਭੌਂ ਲਿਆ ਹੈ ਪਰ ਇਹ ਕਿਤਾਬ ਕਿਤੋਂ ਨਹੀਂ ਮਿਲੀ; ਅੱਜ ਗਰਮੀ ਕਾਰਣ ਮੇਰਾ ਸਿਰ ਭੌਂ ਰਿਹਾ ਹੈ।

**ਭੌਤਕ**—*ਵਿ. ਪੰਜਾ ਤੱਤਾਂ ਦਾ*—ਅੱਜ ਕਲ੍ਹ ਦੇ ਵਿਗਿਆਨੀ ਭੌਤਕ ਪਦਾਰਥਾ ਦੀ ਖੋਜ ਵਿਚ ਹੀ ਵਧੇਰੇ ਦਿਲਚਸਪੀ ਰਖਦੇ ਹਨ।

**ਭੌਂਦੂ**—*ਵਿ. ਬੁੱਧੂ*—ਰਮੇਸ਼ ਦੀ ਤਾਂ ਗੱਲ ਹੀ ਨਾ ਕਰੋ, ਉਹ ਤਾਂ ਨਿਰਾ ਭੌਂਦੂ ਹੈ।

**ਭੌਰਾ**—*ਪੁ. ਇਕ ਤਰ੍ਹਾਂ ਦਾ ਕਾਲੇ ਰੰਗ ਦਾ ਭੂੰਡ*—ਭੌਰਾ ਫੁੱਲਾਂ ਤੇ ਮਸਤ ਹੋ ਕੇ ਉੱਥੇ ਹੀ ਜਾਨ ਦੇ ਦਿੰਦਾ ਹੈ।

## ਮ

**ਮਸ਼ਹੂਰ**—*ਵਿ. ਉੱਘਾ, ਪ੍ਰਸਿੱਧ*—ਅੰਮ੍ਰਿਤਸਰ ਦੀਆਂ ਵੜੀਆਂ ਅਤੇ ਪਾਪੜ ਬਹੁਤ ਮਸ਼ਹੂਰ ਹਨ।

**ਮਸ਼ਹੂਰੀ**—*ਇ. ਪ੍ਰਸਿੱਧੀ*—ਜਿੰਨੀ ਉਨ੍ਹਾਂ ਦੀ ਦੁਕਾਨ ਦੀ ਮਸ਼ਹੂਰੀ ਹੈ ਚੀਜ਼ਾਂ ਉਨ੍ਹਾਂ ਦੀਆਂ ਉਨੀਆਂ ਚੰਗੀਆਂ ਨਹੀਂ।

**ਮਸ਼ਕ**—*ਇ. ਬੱਕਰੇ, ਭੇਡ ਆਦਿ ਦੀ ਖੱਲ ਜਿਸ ਨੂੰ ਸੀਊਂ ਕੇ ਪਾਣੀ ਆਦਿ ਛਿੜਕਾਉਣ ਲਈ ਵਰਤਿਆ ਜਾਂਦਾ ਹੈ*—ਮਾਸ਼ਕੀ ਮਸ਼ਕ ਨਾਲ ਸੜਕ ਤੇ ਪਾਣੀ ਛਿੜਕਦਾ ਹੈ।

**ਮਸਖਰਾ**—*ਵਿ. ਪੁ. ਮਖੌਲੀਆ, ਜੋਕਰ*—ਨਾਟਕ ਵਿਚ ਮਸਖਰਾ ਲੋਕਾਂ ਨੂੰ ਖ਼ੂਬ ਹਸਾਉਂਦਾ ਹੈ।

**ਮਸ਼ਖਰੀ**—*ਇ. ਟਿਚਰ, ਮਖੌਲ, ਠੱਠਾ*—ਮਸ਼ਖਰੀ ਵੀ ਰਾਹ ਸਿਰ ਦੀ ਹੀ ਚੰਗੀ ਲੱਗਦੀ ਹੈ।

**ਮਸਜਦ**—*ਇ. ਉਹ ਥਾਂ ਜਿੱਥੇ ਮੁਸਲਮਾਨ ਇੱਕਠੇ ਹੋ ਕੇ ਨਮਾਜ਼ ਪੜ੍ਹਦੇ ਹਨ*—ਦਿੱਲੀ ਦੀ ਜਾਮਾ-ਮਸਜਦ ਇਕ ਵੇਖਣਯੋਗ ਥਾਂ ਹੈ।

**ਮਸਤ**—*ਵਿ. ਨਸ਼ੇ ਵਿਚ ਆਇਆ ਹੋਇਆ, ਮਗਨ*—ਉਹ ਤਾਂ ਹਰ ਵੇਲੇ ਸ਼ਰਾਬ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ; ਰਮੇਸ਼! ਕੀ ਗੱਲ ਹੈ? ਤੂੰ ਆਪਣੇ ਕੰਮ ਵਿਚ ਇੰਨਾ ਮਸਤ ਹੋ ਗਿਆ ਹੈਂ ਕਿ ਮਿਲਣਾ ਹੀ ਬੰਦ ਕਰ ਦਿੱਤਾ ਹੈ।

**ਮਸਤਕ**—*ਪੁ. ਭਰਵੱਟੇ ਅਤੇ ਸਿਰ ਵਿਚਲਾ ਹਿੱਸਾ, ਮੱਥਾ*—ਜੋਤਸ਼ੀ ਨੇ ਮੁੰਡੇ ਦੇ ਮਸਤਕ ਨੂੰ ਵੇਖ ਕੇ ਕਿਹਾ ਕਿ ਉਹ ਕਿਸੇ ਦਿਨ ਜ਼ਰੂਰ ਵੱਡਾ ਆਦਮੀ ਬਣੇਗਾ।

**ਮਸਤ-ਮਲੰਗ**—*ਵਿ. ਬੇਪਰਵਾਹ*—ਬੁੱਲ੍ਹੇਸ਼ਾਹ ਆਪਣੇ ਸਮੇਂ ਦਾ ਇਕ ਮਸਤ-ਮਲੰਗ ਫ਼ਕੀਰ ਹੋਇਆ ਹੈ।

**ਮਸਤਾਨਾ**—*ਵਿ. ਰੱਬ ਦੀ ਯਾਦ ਵਿਚ ਮਗਨ, ਦੀਵਾਨਾ; ਕਮੀ ਹੋਣਾ ਜਾਂ ਘੱਟ ਜਾਣਾ*—ਬੁਲ੍ਹੇ ਸ਼ਾਹ ਇਕ ਮਸਤਾਨਾ ਫ਼ਕੀਰ ਸੀ; ਗੁਰੂ ਦਾ ਲੰਗਰ ਕਦੇ ਮਸਤਾਨਾ ਨਹੀਂ ਹੁੰਦਾ।

**ਮਸਤੀ**—*ਇ. ਮਸਤ ਹੋਣ ਦਾ ਭਾਵ*—ਲੀਲਾ ਦਾ ਗਾਣਾ ਸੁਣ ਕੇ ਸਾਰੇ ਮਸਤੀ ਵਿਚ ਆ ਗਏ।

**ਮਸਨੂਈ**—*ਵਿ. ਬਣਾਵਟੀ, ਨਕਲੀ*—ਅੱਜ ਕਲ੍ਹ ਇਸਤਰੀਆਂ ਵਿਚ ਮਸਨੂਈ ਵਾਲ ਪਾਉਣ ਦਾ ਆਮ ਰਿਵਾਜ ਹੋ ਗਿਆ ਹੈ; ਅੱਜ ਕਲ੍ਹ ਬਹੁਤ ਸਾਰੀਆਂ ਚੀਜ਼ਾਂ ਮਸਨੂਈ ਤਿਆਰ ਹੋਣ ਲਗ ਪਈਆਂ ਹਨ।

**ਮਸਲਣਾ**—*ਕ੍ਰਿ. ਸਕ. ਮਿੱਧਣਾ*—ਅੱਜ ਖੇਤ ਵਿਚ ਵੜ ਕੇ ਡੰਗਰਾਂ ਨੇ ਸਾਡੇ ਸਾਰੇ ਬੂਟੇ ਮਸਲ ਦਿੱਤੇ ਹਨ।

**ਮਸ਼ਵਰਾ**—*ਪੁ. ਸਲਾਹ*—ਮੈਂ ਇਕ ਜ਼ਰੂਰੀ ਕੰਮ ਲਈ ਤੁਹਾਡੇ ਕੋਲ ਮਸ਼ਵਰਾ ਲੈਣ ਲਈ ਆਇਆ ਹਾਂ।

**ਮਸਾਂ**—*ਕ੍ਰਿ. ਵਿ. ਮੁਸ਼ਕਲ ਨਾਲ*—ਇਸ ਵਾਰ ਉਸ ਨੇ ਮਸਾਂ ਹੀ ਪਾਸ ਹੋਣ ਜੋਗੇ ਨੰਬਰ ਲਏ ਹਨ।

**ਮਸਾਣ**—*ਪੁ. ਉਹ ਥਾਂ ਜਿੱਥੇ ਮੁਰਦੇ ਸਾੜੇ ਜਾਂਦੇ ਹਨ*—ਵੱਡੇ ਸ਼ਹਿਰਾਂ ਵਿਚ ਵੱਖ ਵੱਖ ਇਲਾਕਿਆਂ ਲਈ ਕਈ ਮਸਾਣ ਬਣੇ ਹੁੰਦੇ ਹਨ।

**ਮਸ਼ਾਲ**—*ਇ. ਜਲਾਉਣ ਲਈ ਡੰਡੇ ਤੇ ਕੱਪੜਾ ਲਪੇਟ ਕੇ ਬਣਾਈ ਹੋਈ ਮੋਟੀ ਸੋਟੀ ਜਿਸ ਨੂੰ ਹੱਥ ਵਿਚ ਫੜ ਕੇ ਚਲਦੇ ਹਨ*—ਪੁਰਾਣੇ ਜ਼ਮਾਨੇ ਵਿਚ ਰਾਤ ਨੂੰ ਪੈਦਲ ਸਫ਼ਰ ਕਰਨ ਵਾਲੇ ਮਸ਼ਾਲਾਂ ਲੈ ਕੇ ਚਲਦੇ ਹੁੰਦੇ ਸਨ।

**ਮੱਸਿਆ**—*ਇ. ਹਨੇਰੇ ਪੱਖ ਦੀ ਪੰਦਰ੍ਹਵੀਂ ਤਿੱਥ*—ਮੱਸਿਆ ਤੋਂ ਮਗਰੋਂ ਚੰਦਰਮਾ ਵਧਣਾ ਸ਼ੁਰੂ ਹੋ ਜਾਂਦਾ ਹੈ।

**ਮੱਸਿਆ ਲੱਗਣਾ**—*ਮੁਹਾ. ਮੱਸਿਆ ਦਾ ਤਿਉਹਾਰ ਮਨਾਉਣ ਲਈ ਮੇਲਾ ਲੱਗਣਾ*—ਤਰਨ-ਤਾਰਨ ਸਾਹਿਬ ਵਿਖੇ ਹਰ ਮਹੀਨੇ ਦੀ ਮੱਸਿਆ ਲਗਦੀ ਹੈ।

**ਮਸੀਤ**—*ਇ. ਮਸਜਦ*—ਚੰਡੀਗੜ੍ਹ ਵਿਚ ਵੀ ਹੁਣ ਇਕ ਬੜੀ ਵੱਡੀ ਮਸੀਤ ਬਣ ਗਈ ਹੈ।

**ਮਸ਼ੀਨ**—*ਇ. ਉਹ ਯੰਤਰ ਜਿਸ ਨਾਲ ਕੋਈ ਕੰਮ ਜਲਦੀ ਅਤੇ ਆਸਾਨੀ ਨਾਲ ਹੋ ਜਾਂਦਾ ਹੈ; ਆਟੇ ਦੀ ਚੱਕੀ*—ਅੱਜ ਕਲ੍ਹ ਜੀਵਨ ਦੇ ਵਧੇਰੇ ਕੰਮ ਮਸ਼ੀਨਾਂ ਰਾਹੀਂ ਹੀ ਹੁੰਦੇ ਹਨ; ਪਿੰਡ ਦੀ ਮਸ਼ੀਨ ਖ਼ਰਾਬ ਹੋਣ ਕਰਕੇ ਆਟਾ ਪਿਸਾਉਣ ਲਈ ਸ਼ਹਿਰ ਜਾਣਾ ਪਿਆ।

**ਮਸ਼ੀਨੀ**—*ਵਿ. ਮਸ਼ੀਨ ਦਾ*—ਮਸ਼ੀਨੀ ਯੁਗ ਦੇ ਆਉਣ ਨਾਲ ਦਸਤਕਾਰੀ ਨੂੰ ਬੜਾ ਨੁਕਸਾਨ ਪੁੱਜਾ ਹੈ।

**ਮਸੂਲ**—*ਪੁ. ਚੁੰਗੀ*—ਬਾਹਰੋਂ ਖ਼ਰੀਦੀਆਂ ਨਵੀਆਂ ਚੀਜ਼ਾਂ ਦੇ ਸ਼ਹਿਰ ਵਿਚ ਦਾਖ਼ਲ ਹੋਣ ਸਮੇਂ ਮਸੂਲ ਦੇਣਾ ਪੈਂਦਾ ਹੈ।

**ਮਸੂੜਾ**—*ਪੁ. ਜਬਾੜੇ ਦਾ ਮਾਸ, ਬੁੱਟ*—ਦੰਦਾਂ ਵਿਚ ਕੋਈ ਤਿੱਖੀ ਚੀਜ਼ ਮਾਰਨ ਨਾਲ ਮਸੂੜਾ ਸੁੱਜ ਜਾਂਦਾ ਹੈ।

**ਮਸੇਰਸ**—*ਇ. ਸੱਸ ਦੀ ਭੈਣ*—90 ਸਾਲ ਦੀ ਉਮਰ ਵਿਚ ਵੀ ਮੇਰੀ ਮਸੇਰਸ ਦੀ ਸਿਹਤ ਠੀਕ ਹੈ।

**ਮਸੇਰਾ**—*ਪੁ. ਮਾਸੀ ਦਾ ਪੁੱਤਰ*—ਮੇਰਾ ਮਸੇਰਾ ਦੂਨ ਸਕੂਲ ਵਿਚ ਪੜ੍ਹਦਾ ਹੈ।

**ਮਹੰਤ**—*ਪੁ. ਡੇਰੇ ਜਾਂ ਮੱਠ ਦਾ ਮੁਖੀ*—ਸਾਡੇ ਪਿੰਡ ਦੇ ਡੇਰੇ ਦੇ ਮਹੰਤ ਬਹੁਤ ਕਰਨੀ ਵਾਲੇ ਹਨ।

**ਮਹੱਤਤਾ, ਮਹੱਤਵ**—*ਇ. ਅਹਿਮ ਹੋਣ ਦਾ ਭਾਵ*—ਤੁਸੀਂ ਇਸ ਗੱਲ ਨੂੰ ਜ਼ਰੂਰਤ ਤੋਂ ਵੱਧ ਮਹੱਤਤਾ (ਮਹੱਤਵ) ਦੇ ਰਹੇ ਹੋ।

**ਮਹੱਤਮ**—*ਪੁ. ਗਣਿਤ ਵਿਚ ਉਹ ਵੱਡੀ ਤੋਂ ਵੱਡੀ ਸੰਖਿਆ ਜੋ ਦੋ ਜਾਂ ਦੋ ਤੋਂ ਵੱਧ ਸੰਖਿਆਵਾਂ ਤੇ ਪੂਰਾ ਪੂਰਾ ਵੰਡੇ*—ਜਮਾਤ ਵਿਚ ਅਧਿਆਪਕ ਨੇ ਲਘੂਤਮ, ਮਹੱਤਮ ਦੇ ਸਵਾਲ ਸਮਝਾਏ।

**ਮਹੱਤਵਪੂਰਣ**—*ਵਿ. ਮਹੱਤਤਾ ਵਾਲਾ*—ਸੰਸਕ੍ਰਿਤ ਦੇ ਪ੍ਰਸਿੱਧ ਕਵੀ ਕਾਲੀਦਾਸ ਦਾ ਸੰਸਕ੍ਰਿਤ ਭਾਸ਼ਾ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਸਥਾਨ ਹੈ।

**ਮਹੱਲ**—*ਪੁ. ਬਾਦਸ਼ਾਹ ਦੇ ਰਹਿਣ ਦਾ ਮਕਾਨ*—ਪੁਰਾਣੇ ਜ਼ਮਾਨੇ ਵਿਚ ਰਾਜੇ ਮਹਾਰਾਜੇ ਮਹੱਲਾਂ ਵਿਚ ਰਹਿੰਦੇ ਹੁੰਦੇ ਸਨ।

**ਮਹਾ**—*ਵਿ. ਵੱਡਾ, ਮਹਾਨ*—ਮੁੰਬਈ ਇਕ ਮਹਾਨਗਰ ਹੈ।

**ਮਹਾਕਾਲੀ**—*ਇ. ਇਕ ਦੇਵੀ ਦਾ ਨਾਂ*—ਰਵਿੰਦਰ ਦਾ ਪਿਤਾ ਮਹਾਕਾਲੀ ਦਾ ਭਗਤ ਹੈ।

**ਮਹਾਕਾਵਿ**—*ਪੁ. ਵੱਡੇ ਆਕਾਰ ਦਾ ਲੜੀ ਬੱਧ ਕਾਵਿ ਗ੍ਰੰਥ*—ਰਾਣਾ ਸੂਰਤ ਸਿੰਘ ਭਾਈ ਵੀਰ ਸਿੰਘ ਦਾ ਇਕ ਪ੍ਰਸਿੱਧ ਮਹਾਕਾਵਿ ਹੈ।

**ਮਹਾਜਨ**—*ਪੁ. ਹਿੰਦੂਆਂ ਦੀ ਇਕ ਜਾਤ*—ਸਾਡੇ ਮਹੱਲੇ ਵਿਚ ਵਧੇਰੇ ਕਰ ਕੇ ਮਹਾਜਨਾਂ ਦੇ ਹੀ ਘਰ ਹਨ।

**ਮਹਾਤਮ**—*ਪੁ. ਚੰਗੇ ਕੰਮਾਂ ਕਾਰਣ ਪ੍ਰਾਪਤ ਹੋਇਆ ਸੁਖ, ਫਲ*—ਭਾਰਤੀ ਲੋਕ ਤੀਰਥਾਂ ਤੇ ਇਸ਼ਨਾਨ ਕਰਨ ਨੂੰ ਬੜਾ ਮਹਾਤਮ ਸਮਝਦੇ ਹਨ।

**ਮਹਾਤਮਾ**—*ਪੁ. ਸਾਧੂ, ਸੰਤ*—ਤੀਰਥ ਅਸਥਾਨਾਂ ਤੇ ਆਮ ਤੌਰ ਤੇ ਮਹਾਤਮਾਵਾਂ ਦੇ ਡੇਰੇ ਬਣੇ ਹੁੰਦੇ ਹਨ।

**ਮਹਾਨ**—*ਵਿ. ਬਹੁਤ ਵੱਡਾ; ਸ੍ਰੇਸ਼ਟ*—ਸ਼ੇਰਪਾ ਤੇ ਤੇਨ ਸਿੰਘ ਨੇ ਹਿਮਾਲਾ ਦੀ ਸਭ ਤੋਂ ਉੱਚੀ ਚੋਟੀ ਤੇ ਪੁੱਜ ਕੇ ਇਕ ਮਹਾਨ ਕੰਮ ਕੀਤਾ ਹੈ; ਪਰਉਪਕਾਰ ਦੀ ਭਾਵਨਾ ਮਹਾਨ ਪੁਰਸ਼ਾਂ ਵਿਚ ਹੀ ਹੁੰਦੀ ਹੈ।

**ਮਹਾਨਤਾ**—*ਇ. ਮਹਾਨ ਹੋਣ ਦਾ ਭਾਵ*—ਦੂਸਰਿਆਂ ਦੇ ਔਗੁਣ ਮਾਫ਼ ਕਰ ਦੇਣ ਵਿਚ ਹੀ ਮਹਾਨਤਾ ਹੈ।

**ਮਹਾਭਾਰਤ**—*ਪੁ. ਕੌਰਵਾਂ ਅਤੇ ਪਾਂਡਵਾਂ ਦਾ ਮਹਾਨ ਯੁੱਧ; ਉਹ ਗ੍ਰੰਥ ਜਿਸ ਵਿਚ ਕੌਰਵਾਂ ਅਤੇ ਪਾਂਡਵਾਂ ਦੇ ਯੁੱਧ ਦਾ ਵੇਰਵੇ ਸਹਿਤ ਵਰਣਨ ਹੈ*—ਮਹਾਭਾਰਤ ਵਿਚ ਵੱਡੇ ਵੱਡੇ ਯੋਧੇ ਮਾਰੇ ਗਏ ਸਨ; ਗੀਤਾ ਨਾਂ ਦਾ ਗ੍ਰੰਥ ਮਹਾਭਾਰਤ ਵਿਚੋਂ ਹੀ ਲਿਆ ਗਿਆ ਹੈ।

**ਮਹਾਰਾਜ**—*ਪੁ. ਆਦਰ ਪ੍ਰਗਟਾਉਣ ਵਾਲਾ ਸ਼ਬਦ*—ਮਹਾਰਾਜ! ਹੁਣ ਮੈਨੂੰ ਮਾਫ਼ ਕਰ ਦਿਉ, ਅੱਗੋਂ ਤੋਂ ਮੈਂ ਅਜਿਹੀ ਗ਼ਲਤੀ ਨਹੀਂ ਕਰਾਂਗਾ।

**ਮਹਾਰਾਜਾ**—*ਪੁ. ਵੱਡਾ ਰਾਜਾ*—ਮਹਾਰਾਜਾ ਰਣਜੀਤ ਸਿੰਘ ਬਹੁਤ ਸਿਆਣਾ ਅਤੇ ਨੀਤੀਵਾਨ ਰਾਜਾ ਸੀ।

**ਮਹਾਰਾਣੀ**—*ਇ. ਮਹਾਰਾਜੇ ਦੀ ਵੱਡੀ ਰਾਣੀ*—ਪਹਿਲੇ ਜ਼ਮਾਨੇ ਵਿਚ ਰਾਜਿਆਂ ਦੀਆਂ ਰਾਣੀਆਂ ਤਾਂ ਕਈ ਹੁੰਦੀਆਂ ਸਨ ਪਰ ਮਹਾਰਾਣੀ ਇੱਕੋ ਹੀ ਹੁੰਦੀ ਸੀ।

**ਮਹਾਰਿਸ਼ੀ**—*ਪੁ. ਉੱਚ ਕੋਟੀ ਦਾ ਸੰਤ*—*ਮਹਾਤਮਾ, ਵੱਡਾ ਰਿਸ਼ੀ*—ਬਾਲਮੀਕ ਜੀ ਆਪਣੇ ਸਮੇਂ ਦੇ ਇਕ ਮਹਾਰਿਸ਼ੀ ਹੋਏ ਹਨ।

**ਮਹਾਵਤ**—*ਪੁ. ਹਾਥੀ ਹੱਕਣ ਵਾਲਾ*—ਹਾਥੀ ਮਹਾਵਤ ਕੋਲੋਂ ਹੀ ਕਾਬੂ ਆਉਂਦਾ ਹੈ।

**ਮਹਾਵੀਰ**—*ਵਿ. ਬਹਾਦਰ*—ਅਰਜਨ ਆਪਣੇ ਸਮੇਂ ਦਾ ਇਕ ਮਹਾਵੀਰ ਯੋਧਾ ਹੋਇਆ ਹੈ।

**ਮਹਾਵੀਰ ਚੱਕਰ**—*ਪੁ. ਭਾਰਤ ਸਰਕਾਰ ਵਲੋਂ ਯੁੱਧਭੂਮੀ ਵਿਚ ਵਿਖਾਈ ਜਾਣ ਵਾਲੀ ਬਹਾਦਰੀ ਦੇ ਸਨਮਾਨ ਵਜੋਂ ਫ਼ੌਜੀਆਂ ਨੂੰ ਦਿੱਤਾ ਜਾਣ ਵਾਲਾ ਤਗ਼ਮਾ*—ਮਹਾਵੀਰ ਚੱਕਰ ਭਾਰਤ ਸਰਕਾਰ ਵਲੋਂ ਫ਼ੌਜੀਆਂ ਨੂੰ ਬਹਾਦਰੀ ਵਿਖਾਉਣ ਤੇ ਦਿੱਤੇ ਜਾਣ ਵਾਲੇ ਵਿਸ਼ੇਸ਼ ਇਨਾਮਾਂ ਵਿਚੋਂ ਇਕ ਹੈ।

**ਮਹਿਕ**—*ਇ. ਖ਼ੁਸ਼ਬੂ, ਸੁਗੰਧ*—ਸਵੇਰੇ ਸਵੇਰੇ ਬਾਗ਼ ਵਿਚ ਖਿੜੇ ਫੁੱਲਾਂ ਦੀ ਮਹਿਕ ਨਾਲ ਮਨ ਪ੍ਰਸੰਨ ਹੋ ਜਾਂਦਾ ਹੈ।

**ਮਹਿਕਣਾ**—*ਕ੍ਰਿ. ਅਕ. ਮਹਿਕ ਦੇਣਾ*—ਗੁਲਾਬ ਦੇ ਫੁੱਲ ਲੱਗੇ ਹੋਣ ਕਰਕੇ ਕੋਠੀ ਦਾ ਆਲਾ ਦੁਆਲਾ ਹਰ ਸਮੇਂ ਮਹਿਕਿਆ ਰਹਿੰਦਾ ਹੈ।

**ਮਹਿਕਦਾਰ**—*ਵਿ. ਮਹਿਕ ਦੇਣ ਵਾਲਾ*—ਚਮੇਲੀ ਦਾ ਬੂਟਾ ਬਹੁਤ ਹੀ ਮਹਿਕਦਾਰ ਹੁੰਦਾ ਹੈ।

**ਮਹਿਕਮਾ**—*ਪੁ. ਵਿਭਾਗ*—ਮੇਰੀ ਛੋਟੀ ਭੈਣ ਸਿੱਖਿਆ ਮਹਿਕਮੇ ਵਿਚ ਟਾਈਪਿਸਟ ਲੱਗੀ ਹੋਈ ਹੈ।

**ਮਹਿਕਾਉਣਾ**—*ਕ੍ਰਿ. ਸਕ. ਮਹਿਕ ਦੇਣਾ, ਮਹਿਕ ਫੈਲਾਉਣਾ*—ਚਮੇਲੀ ਦਾ ਇਕੋ ਬੂਟਾ ਸਾਰੇ ਬਾਗ਼ ਨੂੰ ਮਹਿਕਾ ਦਿੰਦਾ ਹੈ।

**ਮਹਿੰਗਾ**—*ਵਿ. ਉਹ ਚੀਜ਼ ਜਿਸ ਦੀ ਕੀਮਤ ਪਹਿਲਾਂ ਨਾਲੋਂ ਵਧ ਗਈ ਹੋਵੇ, ਬਹੁਤ ਕੀਮਤ ਵਾਲਾ*—ਅੱਜ ਕਲ੍ਹ ਹਰ ਚੀਜ਼ ਮਹਿੰਗੀ ਹੋ ਗਈ ਹੈ; ਕੋਈ ਸਸਤਾ ਜਿਹਾ ਕੱਪੜਾ ਵਿਖਾਉ, ਇਨਾ ਮਹਿੰਗਾ ਨਹੀਂ ਚਾਹੀਦਾ।

**ਮਹਿੰਗਾਈ**—*ਇ. ਮਹਿੰਗ*—ਦਿਨੋਂ ਦਿਨ ਵਧਦੀ ਜਾ ਰਹੀ ਮਹਿੰਗਾਈ ਤੋਂ ਲੋਕ ਤੰਗ ਆ ਗਏ ਹਨ।

**ਮਹਿਮਾ**—*ਇ. ਵਡਿਆਈ, ਸ਼ੋਭਾ*—ਮਹਾਪੁਰਸ਼ਾਂ ਦੀ ਸਾਰੇ ਜੱਗ ਵਿਚ ਮਹਿਮਾ ਹੁੰਦੀ ਹੈ।

**ਮਹਿਮਾਨ**—*ਪੁ. ਉਹ ਆਦਮੀ ਜਿਸ ਦਾ ਘਰ ਆਉਣ ਤੇ ਸਤਿਕਾਰ ਕੀਤਾ ਜਾਵੇ*—ਹਰ ਰੋਜ਼ ਦੇ ਮਹਿਮਾਨ ਦੀ ਕਦਰ ਨਹੀਂ ਹੁੰਦੀ।

**ਮਹਿਮਾਨ ਨਿਵਾਜ਼ੀ**—*ਇ. ਪ੍ਰਾਹੁਣਾਚਾਰੀ*—ਭਾਰਤੀ ਮਹਿਮਾਨ ਨਿਵਾਜ਼ੀ ਸਾਰੀ ਦੁਨੀਆ ਵਿਚ ਮਸ਼ਹੂਰ ਹੈ।

**ਮਹਿਰਮ**—*ਪੁ. ਪੱਕਾ ਦੋਸਤ*—ਬਹੁਤ ਸਾਰੇ ਲੋਕ ਅਮੀਰ ਹੋਣ ਤੇ ਆਪਣੇ ਮਹਿਰਮਾਂ ਨੂੰ ਹੀ ਭੁੱਲ ਜਾਂਦੇ ਹਨ।

**ਮਹਿਰੂ**—*ਪੁ. ਪਸ਼ੂ, ਡੰਗਰ*—ਸਾਵਣ ਦੇ ਦਿਨਾਂ ਵਿਚ ਮਹਿਰੂ ਤਾਜ਼ਾ ਘਾਹ ਖਾ ਕੇ ਬੜੇ ਪ੍ਰਸੰਨ ਹੁੰਦੇ ਹਨ।

**ਮਹੀਨਾ**—*ਪੁ. ਵਰ੍ਹੇ ਦਾ ਬਾਰ੍ਹਵਾਂ ਹਿੱਸਾ ਜਿਸ ਵਿਚ ਲਗਭਗ ਤੀਹ ਦਿਨ ਹੁੰਦੇ ਹਨ; ਸੰਗਰਾਂਦ*—ਜੇਠ ਹਾੜ ਦੇ ਮਹੀਨਿਆਂ ਵਿਚ ਬਹੁਤ ਜ਼ਿਆਦਾ ਗਰਮੀ ਪੈਂਦੀ ਹੈ; ਮਹੀਨੇ ਦਾ ਦਿਨ ਹੋਣ ਕਰਕੇ ਅੱਜ ਗੁਰਦੁਆਰੇ ਬੜੀ ਭੀੜ ਸੀ।

**ਮਹੀਨੇਵਾਰ**—*ਕ੍ਰਿ. ਵਿ. ਹਰ ਮਹੀਨੇ* ਮੈਂ ਆਪਣੇ ਬੀਮੇ ਦੀ ਕਿਸ਼ਤ ਮਹੀਨੇਵਾਰ ਅਦਾ ਕਰਦਾ ਹਾਂ।

**ਮਹੁਕਾ**—*ਪੁ. ਸਰੀਰ ਉੱਤੇ ਉੱਭਰਿਆ ਦਾਣੇ ਆਕਾਰ ਦਾ ਮਾਸ*—ਮੂੰਹ ਤੇ ਨਿਕਲਿਆ ਮਹੁਕਾ ਬੜਾ ਕੋਝਾ ਲਗਦਾ ਹੈ।

**ਮਹੂਰਤ**—*ਪੁ. ਕਿਸੇ ਕੰਮ ਨੂੰ ਸ਼ੁਰੂ ਕਰਨ ਦੀ ਸ਼ੁਭ ਘੜੀ*—ਪੰਡਤ ਜੀ ਨੇ ਵਿਆਹ ਦਾ ਮਹੂਰਤ ਕਦੋਂ ਦਾ ਕੱਢਿਆ ਹੈ?

**ਮਕਈ**—*ਇ. ਮੱਕੀ*—ਸਰਦੀਆਂ ਵਿਚ ਮਕਈ ਦੀ ਰੋਟੀ ਤੇ ਸਰ੍ਹੋਂ ਦਾ ਸਾਗ ਪੰਜਾਬੀਆਂ ਦਾ ਹਰਮਨ ਪਿਆਰਾ ਭੋਜਨ ਹੈ।

**ਮਕਸਦ**—*ਪੁ. ਇਰਾਦਾ, ਇੱਛਾ, ਮੰਤਵ*—ਅੱਜ ਕੱਲ੍ਹ ਦੀ ਦੁਨੀਆ ਵਿਚ ਹਰੇਕ ਆਪਣਾ ਮਕਸਦ ਹੱਲ ਕਰਨਾ ਚਾਹੁੰਦਾ ਹੈ।

**ਮਕਬਰਾ**—*ਪੁ. ਉਹ ਇਮਾਰਤ ਜਿਸ ਵਿਚ ਕਿਸੇ ਦੀ ਕਬਰ ਹੋਵੇ*—ਮੀਆਂ ਮੀਰ ਜੀ ਦਾ ਮਕਬਰਾ ਇਸ ਸਮੇਂ ਪਾਕਿਸਤਾਨ ਵਿਚ ਹੈ।

**ਮਕਰ**—*ਪੁ. ਧੋਖਾ, ਫ਼ਰੇਬ*—ਸਾਨੂੰ ਕਦੇ ਵੀ ਕਿਸੇ ਨਾਲ ਮਕਰ ਨਹੀਂ ਕਰਨਾ ਚਾਹੀਦਾ।

**ਮੱਕੜੀ**—*ਇ. ਲੰਬੀਆਂ ਲੱਤਾਂ ਵਾਲਾ ਇਕ ਪ੍ਰਕਾਰ ਦਾ ਕੀੜਾ*—ਘਰ ਵਿਚ ਮੱਕੜੀ ਦੇ ਜਾਲੇ ਬੜੇ ਭੈੜੇ ਲਗਦੇ ਹਨ।

**ਮੱਕਾ**—*ਪੁ. ਸਊਦੀ ਅਰਬ ਦਾ ਇਕ ਪ੍ਰਸਿੱਧ ਸ਼ਹਿਰ*—ਮੱਕਾ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਅਸਥਾਨ ਹੈ।

**ਮਕਾਣ**—*ਇ. ਮਾਤਮਪੁਰਸੀ*—ਕਿਸੇ ਦੀ ਮੌਤ ਤੇ ਰਿਸ਼ਤੇਦਾਰਾਂ ਦਾ ਮਕਾਣ ਜਾਣਾ ਵੀ ਇਕ ਰਸਮ ਹੈ।

**ਮਕਾਨ**—*ਪੁ. ਰਹਿਣ ਦੀ ਥਾਂ, ਘਰ*—ਅਸੀਂ ਆਪਣਾ ਮਕਾਨ ਅੱਜ ਕੱਲ੍ਹ ਕਿਰਾਏ ਤੇ ਦਿੱਤਾ ਹੋਇਆ ਹੈ।

**ਮਕਾਨ ਮਾਲਕ**—*ਪੁ. ਉਹ ਆਦਮੀ ਜੋ ਮਕਾਨ ਦਾ ਮਾਲਕ ਹੋਵੇ*—ਮੈਨੂੰ ਉਹ ਮਕਾਨ ਚਾਹੀਦਾ ਹੈ ਜਿਸ ਵਿਚ ਮਕਾਨ ਮਾਲਕ ਆਪ ਨਾ ਰਹਿੰਦਾ ਹੋਵੇ।

**ਮੱਕੀ**—*ਇ. ਸਾਉਣੀ ਦੀ ਫ਼ਸਲ ਦਾ ਇਕ ਅਨਾਜ*—ਹੁਣ ਪੰਜਾਬ ਵਿਚ ਮੱਕੀ ਦੀ ਫ਼ਸਲ ਬਹੁਤੀ ਨਹੀਂ ਹੁੰਦੀ।

**ਮਖੱਟੂ**—*ਵਿ. ਜੋ ਕੁਝ ਨਾ ਕਮਾਵੇ*—ਮਖੱਟੂ ਆਦਮੀ ਦੀ ਕਿਸੇ ਥਾਂ ਵੀ ਕਦਰ ਨਹੀਂ ਹੁੰਦੀ।

**ਮੱਖਣ**—*ਪੁ. ਜਮਾਏ ਹੋਏ ਦੁੱਧ ਨੂੰ ਰਿੜਕਣ ਨਾਲ ਨਿਕਲਿਆ ਥਿੰਧਾ ਪਦਾਰਥ ਜਿਸ ਨੂੰ ਗਰਮ ਕਰ ਕੇ ਘਿਉ ਕੱਢਦੇ ਹਨ*—ਮੇਰੇ ਦਾਦੀ ਜੀ ਮੈਨੂੰ ਸਵੇਰੇ ਮੱਖਣ ਨਾਲ ਰੋਟੀ ਖੁਆ ਕੇ ਸਕੂਲ ਭੇਜਦੇ ਹਨ।

**ਮਖਤੂਲ**—*ਪੁ. ਸਾਫ਼ ਕੀਤਾ ਹੋਇਆ ਅਤੇ ਵੱਟਿਆ ਹੋਇਆ ਰੇਸ਼ਮ*—ਮਖਤੂਲ ਨਾਲ ਕੱਢੀਆਂ ਫੁਲਕਾਰੀਆਂ ਅੱਜ ਕਲ੍ਹ ਨੁਮਾਇਸ਼ ਦੀਆਂ ਚੀਜ਼ਾਂ ਬਣ ਗਈਆਂ ਹਨ।

**ਮਖਾਣਾ**—*ਪੁ. ਛੋਲਿਆਂ ਦੇ ਦਾਣੇ ਦੇ ਆਕਾਰ ਦੀ ਖੰਡ ਦੀ ਇਕ ਪ੍ਰਕਾਰ ਦੀ ਮਿਠਾਈ*—ਕਈ ਧਾਰਮਿਕ ਸਥਾਨਾਂ ਤੇ ਫੁੱਲੀਆਂ ਤੇ ਮਖਾਣਿਆਂ ਦਾ ਪ੍ਰਸ਼ਾਦ ਦਿੱਤਾ ਜਾਂਦਾ ਹੈ।

**ਮਖਿਆਲ**—*ਪੁ. ਸ਼ਹਿਦ ਦੀਆਂ ਮੱਖੀਆਂ ਦਾ ਛੱਤਾ*—ਮਖਿਆਲ ਤੋਂ ਹੀ ਸ਼ਹਿਦ ਪ੍ਰਾਪਤ ਕੀਤਾ ਜਾਂਦਾ ਹੈ।

**ਮੱਖੀ**—*ਇ. ਖੰਭਾਂ ਵਾਲਾ ਇਕ ਛੋਟਾ ਕੀੜਾ*—ਮੱਖੀਆਂ ਕਈ ਕਿਸਮ ਦੀਆਂ ਬੀਮਾਰੀਆਂ ਫੈਲਾਉਂਦੀਆਂ ਹਨ।

**ਮੱਖੀਚੂਸ**—*ਵਿ. ਕੰਜੂਸ*—ਉਸ ਤੋਂ ਪੈਸਿਆਂ ਦੀ ਆਸ ਰਖਣਾ ਵਿਅਰਥ ਹੈ, ਉਹ ਤਾਂ ਬੜਾ ਮੱਖੀਚੂਸ ਹੈ।

**ਮਖੌਲ**—*ਪੁ. ਟਿਚਕਰ, ਠੱਠਾ*—ਕਈ ਲੋਕ ਮਖੌਲ ਵਿਚ ਕਹੀ ਹੋਈ ਗੱਲ ਦਾ ਵੀ ਗ਼ੁੱਸਾ ਕਰ ਲੈਂਦੇ ਹਨ।

**ਮਖੌਲਬਾਜ਼ੀ**—*ਇ. ਮਖੌਲ*—ਮੈਂ ਬਹੁਤੀ ਮਖੌਲਬਾਜ਼ੀ ਨੂੰ ਪਸੰਦ ਨਹੀਂ ਕਰਦਾ।

**ਮਖੌਲੀ**—*ਵਿ. ਮਖੌਲ ਕਰਨ ਵਾਲਾ*—ਮਖੌਲੀ ਸੁਭਾਅ ਹੋਣ ਕਰ ਕੇ ਰਮੇਸ਼ ਨੂੰ ਸਾਰੇ ਪਸੰਦ ਕਰਦੇ ਹਨ।

**ਮੰਗ**—*ਇ. ਉਹ ਗੱਲ ਜਿਸ ਨੂੰ ਪ੍ਰਾਪਤ ਕਰਨ ਲਈ ਕਿਸੇ ਨੂੰ ਬੇਨਤੀ ਕੀਤੀ ਜਾਵੇ*—ਤੁਸੀਂ ਆਪਣੀਆਂ ਸਾਰੀਆਂ ਮੰਗਾਂ ਲਿਖ ਕੇ ਦਿਉ, ਫਿਰ ਉਨ੍ਹਾਂ ਤੇ ਵਿਚਾਰ ਕਰਾਂਗੇ।

**ਮਗ਼ਜ਼**—*ਪੁ. ਖਰਬੂਜ਼ੇ ਆਦਿ ਬੀਜਾਂ ਦਾ ਅੰਦਰਲਾ ਨਰਮ ਹਿੱਸਾ; ਦਿਮਾਗ਼*—ਗਰਮੀਆਂ ਵਿਚ ਚਾਰੇ ਮਗ਼ਜ਼ ਤੇ ਬਦਾਮ ਰਗੜ ਕੇ ਪੀਣਾ ਗੁਣਕਾਰੀ ਹੁੰਦਾ ਹੈ; ਸਵੇਰ ਤੋਂ ਤੈਨੂੰ ਤਾਂ ਸਵਾਲ ਸਮਝਾ ਸਮਝਾ ਕੇ ਮੇਰਾ ਤਾਂ ਮਗ਼ਜ਼ ਖਪ ਗਿਆ ਹੈ।

**ਮਗਜ਼ਪੱਚੀ**—*ਇ. ਸਿਰ ਖਪਾਈ, ਬਕਵਾਈ*—ਮੂਰਖ ਬੰਦੇ ਨਾਲ ਮਗਜ਼ਪੱਚੀ ਕਰਨ ਦਾ ਕੋਈ ਫਾਇਦਾ ਨਹੀਂ ਹੁੰਦਾ।

**ਮੰਗਣਾ**—*ਕ੍ਰਿ. ਸਕ. ਕਿਸੇ ਤੋਂ ਕੋਈ ਚੀਜ਼ ਪ੍ਰਾਪਤ ਕਰਨ ਲਈ ਕਹਿਣਾ*—ਮੰਗਣ ਨਾਲ ਬੰਦੇ ਦੀ ਕਦਰ ਘਟ ਜਾਂਦੀ ਹੈ।

*ਪੁ. ਕੁੜਮਾਈ*—ਅਸੀਂ ਆਪਣੇ ਭਰਾ ਦਾ ਮੰਗਣਾ ਕੁਝ ਦਿਨ ਹੀ ਹੋਏ ਕੀਤਾ ਹੈ।

**ਮਗਨ**—*ਵਿ. ਮਸਤ*—ਸੁਰਿੰਦਰ ਨੂੰ ਜਦੋਂ ਵੀ ਵੇਖੋ ਆਪਣੀ ਪੜ੍ਹਾਈ ਵਿਚ ਮਗਨ ਹੁੰਦਾ ਹੈ।

**ਮਗਰਮੱਛ**—*ਪੁ. ਪਾਣੀ ਵਿਚ ਰਹਿਣ ਵਾਲਾ ਵੱਡੇ ਆਕਾਰ ਦਾ ਇਕ ਜਾਨਵਰ*—ਮਗਰਮੱਛ ਵੱਡੀਆਂ ਅਤੇ ਛੋਟੀਆਂ ਸਭ ਮੱਛੀਆਂ ਨੂੰ ਖਾ ਜਾਂਦਾ ਹੈ।

**ਮਗਰਲਾ**—*ਵਿ. ਪਿਛਲਾ*—ਸਾਡੇ ਸਕੂਲ ਦਾ ਮਗਰਲਾ ਹਿੱਸਾ ਢਿਗਿਆ ਹੋਇਆ ਹੈ।

**ਮਗਰੂਰ**—*ਵਿ. ਅਭਿਮਾਨੀ*—ਬਹੁਤਾ ਧਨ ਇਨਸਾਨ ਨੂੰ ਮਗਰੂਰ ਬਣਾ ਦਿੰਦਾ ਹੈ।

**ਮਗਰੋਂ**—*ਕ੍ਰਿ. ਵਿ. ਬਾਅਦ ਤੋਂ ਬਾਅਦ; ਬਾਅਦ ਵਿਚ*—ਪਹਿਲਾਂ ਮੈਨੂੰ ਜਾਣ ਦਿਉ, ਮਗਰੋਂ ਤੁਸੀਂ ਆ ਜਾਣਾ; ਤੁਹਾਡੇ ਮਗਰੋਂ ਮੇਰੀ ਵਾਰੀ ਹੈ; ਜੇ ਤੁਸੀਂ ਸਮੇਂ ਤੇ ਕੰਮ ਕਰੋਗੇ ਤਾਂ ਤੁਹਾਨੂੰ ਮਗਰੋਂ ਪਛਤਾਉਣਾ ਨਹੀਂ ਪਵੇਗਾ।

**ਮਗਰੋਂ ਲਹਿਣਾ**—*ਮੁਹਾ. ਕਿਸੇ ਨੂੰ ਤੰਗ ਕਰਨ ਤੋਂ ਹਟ ਜਾਣਾ*—ਉਹ ਤਾਂ ਇਸ ਤਰ੍ਹਾਂ ਦਾ ਆਦਮੀ ਹੈ ਕਿ ਜਦੋਂ ਤਕ ਤੁਸੀਂ ਉਸ ਦਾ ਕੰਮ ਨਹੀਂ ਕਰੋਗੇ, ਉਹ ਮਗਰੋਂ ਨਹੀਂ ਲਹੇਗਾ।

**ਮੰਗਲਸੂਤਰ**—*ਪੁ. ਇਕ ਤਰ੍ਹਾਂ ਦਾ ਗਹਿਣਾ ਜੋ ਇਸਤਰੀਆਂ ਸੁਹਾਗ ਦੀ ਨਿਸ਼ਾਨੀ ਵਜੋਂ ਗਲ ਵਿਚ ਪਹਿਨਦੀਆਂ ਹਨ*—ਹਿੰਦੂ ਧਰਮ ਵਿਚ ਔਰਤ ਨੂੰ ਵਿਆਹ ਉਪਰੰਤ ਮੰਗਲਸੂਤਰ ਪਾਉਣਾ ਜ਼ਰੂਰੀ ਹੈ।

**ਮੰਗਲਾਚਰਣ**—*ਪੁ. ਕਿਸੇ ਪੁਸਤਕ ਦੇ ਆਰੰਭ ਵਿਚ ਆਪਣੇ ਇਸ਼ਟ ਪ੍ਰਤੀ ਕੀਤੀ ਗਈ ਉਸਤਤੀ*—ਪੁਰਾਣੇ ਸਾਹਿਤ ਵਿਚ ਲੇਖਕ ਆਪਣੀ ਰਚਨਾ ਲਿਖਣ ਤੋਂ ਪਹਿਲਾਂ ਮੰਗਲਾਚਰਣ ਲਿਖਦੇ ਸਨ।

**ਮੰਗਲੀਕ**—*ਵਿ. ਉਹ ਵਿਅਕਤੀ ਜਿਸਦੀ ਜਨਮ ਕੁੰਡਲੀ ਵਿਚ ਪਹਿਲੇ, ਚੌਥੇ, ਸੱਤਵੇਂ, ਅੱਠਵੇਂ ਘਰ ਵਿਚ ਮੰਗਲ ਗ੍ਰਹਿ ਹੋਵੇ*—ਜੋਤਸ਼ ਵਿਦਿਆ ਅਨੁਸਾਰ ਮੰਗਲੀਕ ਲੜਕੇ ਦਾ ਵਿਆਹ ਮੰਗਲੀਕ ਲੜਕੀ ਨਾਲ ਹੀ ਹੋਣਾ ਚਾਹੀਦਾ ਹੈ।

**ਮੰਗਵੀਂ**—*ਵਿ. ਮੰਗਿਆ ਹੋਇਆ, ਮਾਂਗਵਾਂ*—ਮੰਗਵੀਂ ਚੀਜ਼ ਦੀ ਆਪਣੇ ਤੋਂ ਵੀ ਵੱਧ ਸੰਭਾਲ ਕਰਨੀ ਚਾਹੀਦੀ ਹੈ।

**ਮੰਗੇਤਰ**—*ਪੁ. ਉਹ ਕੁੜੀ ਜਾਂ ਮੁੰਡਾ ਜਿਸ ਨਾਲ ਮੰਗਣੀ ਹੋਈ ਹੋਵੇ*—ਕਈ ਬਜ਼ੁਰਗ ਲੋਕ ਵਿਆਹ ਤੋਂ ਪਹਿਲਾਂ ਮੰਗੇਤਰ ਦਾ ਘਰ ਆਉਣਾ ਪਸੰਦ ਨਹੀਂ ਕਰਦੇ।

**ਮਘਣਾ**—*ਕ੍ਰਿ. ਅਕ. ਕੋਲੇ ਲੱਕੜ ਆਦਿ ਦਾ ਬਲਣਾ*—ਜੇ ਲੱਕੜਾਂ ਗਿੱਲੀਆਂ ਹੋਣ ਤਾਂ ਅੱਗ ਬੜੀ ਮੁਸ਼ਕਲ ਨਾਲ ਮਘਦੀ ਹੈ।

**ਮੰਚ**—*ਇ. ਨਾਟਕ ਆਦਿ ਖੇਡਣ ਲਈ ਬਣਾਈ ਥਾਂ*—ਨਾਟਕ ਦੀ ਸਫਲਤਾ ਵਧੇਰੇ ਕਰਕੇ ਮੰਚ ਤੇ ਹੀ ਨਿਰਭਰ ਕਰਦੀ ਹੈ।

**ਮੱਚਣਾ**—*ਕ੍ਰਿ. ਅਕ. ਬਲਣਾ, ਜੋਸ਼ ਵਿਚ ਆਉਣਾ*—ਜੇ ਲੱਕੜਾਂ ਸੁੱਕੀਆਂ ਹੋਣ ਤਾਂ ਅੱਗ ਛੇਤੀ ਮੱਚਦੀ ਹੈ; ਜਦੋਂ ਮੈਂ ਆਪਣੇ ਭਰਾ ਦੇ ਕਾਤਲ ਨੂੰ ਵੇਖਦਾ ਹਾਂ ਤਾਂ ਮੇਰਾ ਖ਼ੂਨ ਮੱਚ ਉੱਠਦਾ ਹੈ।

**ਮਚਲਾ**—*ਵਿ. ਜੋ ਜਾਣਦੇ ਹੋਏ ਵੀ ਅਨਜਾਣ ਬਣੇ*—ਵੇਖ ਤਾਂ ਸਹੀ ਕਿਵੇਂ ਮਚਲਾ ਬਣ ਕੇ ਬੈਠਾ ਹੈ ਜਿਵੇਂ ਕਿਸੇ ਗੱਲ ਦਾ ਪਤਾ ਹੀ ਨਾ ਹੋਵੇ।

**ਮੱਚੜ**—*ਵਿ. ਹਰ ਵੇਲੇ ਖਿਝਿਆ ਰਹਿਣ ਵਾਲਾ*—ਮੱਚੜ ਸੁਭਾਅ ਦੇ ਵਿਅਕਤੀ ਨਾਲ ਕੋਈ ਵੀ ਗੱਲ ਕਰਨਾ ਪਸੰਦ ਨਹੀਂ ਕਰਦਾ।

**ਮੱਛਰ**—*ਪੁ. ਇਕ ਪ੍ਰਕਾਰ ਦਾ ਉੱਡਣ ਵਾਲਾ ਛੋਟਾ ਜਿਹਾ ਕੀੜਾ*—ਗੰਦੀਆਂ ਥਾਵਾਂ ਤੇ ਮੱਛਰ ਪੈਦਾ ਹੋ ਜਾਂਦਾ ਹੈ।

**ਮੱਛਰਦਾਨੀ**—*ਇ. ਕੱਪੜੇ ਦੀ ਇਕ ਪ੍ਰਕਾਰ ਦੀ ਜਾਲੀ ਜੋ ਮੱਛਰਾਂ ਤੋਂ ਬਚਣ ਲਈ ਮੰਜੇ ਉੱਤੇ ਲਾਈ ਜਾਂਦੀ ਹੈ*—ਬਰਸਾਤ ਵਿਚ ਸਾਨੂੰ ਮੱਛਰਦਾਨੀ ਦੀ ਵਰਤੋਂ ਜ਼ਰੂਰ ਕਰਨੀ ਚਾਹੀਦੀ ਹੈ।

**ਮੱਛਰਨਾ**—*ਕ੍ਰਿ. ਅਕ. ਸ਼ਰਾਰਤਾਂ ਕਰਨਾ*—ਬੱਚੇ ਇਕੱਠੇ ਹੋ ਜਾਣ ਸਹੀ, ਮੱਛਰਨ ਲਗ ਪੈਂਦੇ ਹਨ।

**ਮੱਛੀ**—*ਇ. ਪਾਣੀ ਵਿਚ ਰਹਿਣ ਵਾਲਾ ਇਕ ਜੀਵ*—ਮਦਰਾਸੀ ਲੋਕ ਮੱਛੀ ਅਤੇ ਚਾਵਲ ਬੜੇ ਸ਼ੌਕ ਨਾਲ ਖਾਂਦੇ ਹਨ।

**ਮੱਛੀ-ਘਰ**—*ਪੁ. ਮੱਛੀਆਂ ਦੇ ਪਾਲਣ ਦੀ ਥਾਂ*—ਸਮੁੰਦਰ ਦੇ ਕੰਢੇ ਕਈ ਥਾਵਾਂ ਤੇ ਮੱਛੀ-ਘਰ ਬਣੇ ਹੋਏ ਹੁੰਦੇ ਹਨ।

**ਮਛੇਰਾ**—*ਪੁ. ਮੱਛੀਆਂ ਫੜਨ ਵਾਲਾ, ਮਾਹੀਗੀਰ*—ਮੰਗਲ ਹੀ ਇਕ ਅਜਿਹਾ ਮਛੇਰਾ ਹੈ, ਜਿਹੜਾ ਵੱਡੀ ਤੋਂ ਵੱਡੀ ਮੱਛੀ ਫੜ ਸਕਦਾ ਹੈ।

**ਮਜ਼੍ਹਬ**—*ਪੁ. ਧਰਮ*—ਕੋਈ ਵੀ ਮਜ਼੍ਹਬ ਘਿਰਣਾ ਦਾ ਪ੍ਰਚਾਰ ਨਹੀਂ ਕਰਦਾ।

**ਮਜ਼੍ਹਬੀ**—*ਵਿ. ਮਜ਼੍ਹਬ ਦਾ, ਮਜ਼੍ਹਬ ਨਾਲ ਸਬੰਧਤ*—ਸਾਨੂੰ ਮਜ਼੍ਹਬੀ ਝਗੜਿਆਂ ਤੋਂ ਦੂਰ ਰਹਿਣਾ ਚਾਹੀਦਾ ਹੈ।

*ਪੁ. ਅਨੁਸੂਚਿਤ ਜਾਤੀਆਂ ਵਿਚੋਂ ਇਕ ਜਾਤ*—ਸਰਕਾਰ ਮਜ਼੍ਹਬੀਆਂ ਦੇ ਭਲੇ ਲਈ ਬਹੁਤ ਕੁਝ ਕਰ ਰਹੀ ਹੈ।

**ਮਜ਼ਬੂਤ**—*ਵਿ. ਜੋ ਛੇਤੀ ਨਾ ਟੁੱਟੇ, ਪੱਕਾ*—ਕਿੱਕਰ ਦੀ ਲੱਕੜ ਬਹੁਤ ਮਜ਼ਬੂਤ ਹੁੰਦੀ ਹੈ।

**ਮਜ਼ਬੂਤੀ**—*ਇ. ਮਜ਼ਬੂਤ ਹੋਣ ਦਾ ਭਾਵ*—ਟਾਹਲੀ ਦੀ ਲੱਕੜ ਜਿੰਨੀ ਮਜ਼ਬੂਤੀ ਕਿਸੇ ਹੋਰ ਲੱਕੜ ਵਿਚ ਨਹੀਂ ਹੁੰਦੀ।

**ਮਜਬੂਰ**—*ਵਿ. ਬੇਵੱਸ*—ਕਈ ਵਾਰੀ ਆਦਮੀ ਨਾ ਚਾਹੁੰਦਿਆਂ ਹੋਇਆਂ ਵੀ ਕੋਈ ਗਲਤ ਕੰਮ ਕਰਨ ਲਈ ਮਜਬੂਰ ਹੋ ਜਾਂਦਾ ਹੈ।

**ਮਜਬੂਰੀ**—*ਇ. ਮਜਬੂਰ ਹੋਣ ਦਾ ਭਾਵ*—ਮਜਬੂਰੀ ਮਨੁੱਖ ਤੋਂ ਵੱਡੇ ਤੋਂ ਵੱਡੇ ਪਾਪ ਕਰਵਾ ਦਿੰਦੀ ਹੈ।

**ਮਜ਼ਮੂਨ**—*ਪੁ. ਕਿਸੇ ਵਿਸ਼ੇ ਤੇ ਲਿਖ ਕੇ ਪ੍ਰਗਟ ਕੀਤੇ ਵਿਚਾਰ; ਵਿਸ਼ਾ*—ਅਧਿਆਪਕ ਨੇ ਸਾਨੂੰ "ਹਾਕੀਏ" ਤੇ ਮਜ਼ਮੂਨ ਲਿਖਣ ਲਈ ਕਿਹਾ ਹੈ; ਰਵਿੰਦਰ ਅੰਗ੍ਰੇਜ਼ੀ ਦੇ ਮਜ਼ਮੂਨ ਵਿਚੋਂ ਹਰ ਸਾਲ ਫ਼ਸਟ ਆਉਂਦਾ ਹੈ।

**ਮਜ਼ਾ**—*ਪੁ. ਸੁਆਦ*—ਅੱਜ ਤਾਂ ਖਾਣਾ ਖਾ ਕੇ ਬੜਾ ਹੀ ਮਜ਼ਾ ਆਇਆ ਹੈ।

**ਮੰਜਾ**—*ਪੁ. ਚਾਰ ਪਾਵਿਆਂ ਵਾਲਾ ਇਕ ਤਰ੍ਹਾਂ ਦਾ ਢਾਂਚਾ ਜਿਸ ਉੱਤੇ ਸੌਂਦੇ ਹਨ*—ਬਰਸਾਤ ਕਾਰਣ ਮੰਜੇ ਵਿਚ ਕਾਣ ਪੈ ਗਈ ਹੈ।

**ਮਜ਼ਾਕੀਆ**—*ਵਿ. ਮਖੌਲੀਆ*—ਮਜ਼ਾਕੀਆ ਬੰਦਾ ਹਰ ਥਾਂ ਰੌਣਕ ਲਾ ਦਿੰਦਾ ਹੈ।

**ਮਜ਼ਾ ਚਖਾਉਣਾ**—*ਮੁਹਾ. ਸਬਕ ਸਿਖਾਉਣਾ, ਧਤਾ ਦੱਸਣਾ*—ਦੁਸ਼ਮਣ ਨੂੰ ਅਜਿਹਾ ਮਜ਼ਾ ਚਖਾਉਣਾ ਚਾਹੀਦਾ ਹੈ ਕਿ ਮੁੜ ਕੇ ਅੱਖ ਉਚੀ ਨਾ ਕਰ ਸਕੇ।

**ਮਜ਼ਾਜ਼**—*ਪੁ. ਨਖ਼ਰਾ; ਸੁਭਾਅ, ਤਬੀਅਤ*—ਸ਼ਕੁੰਤਲਾ ਯੂਨੀਵਰਸਿਟੀ ਵਿਚੋਂ ਫਸਟ ਕੀ ਆਈ ਹੈ ਉਸ ਦਾ ਤਾਂ ਮਜ਼ਾਜ਼ ਬਹੁਤ ਹੀ ਹੋ ਗਿਆ ਹੈ; ਮੈਨੂੰ ਆਪਣੇ ਪ੍ਰੋਫੈਸਰ ਤੋਂ ਬਹੁਤ ਡਰ ਲਗਦਾ ਹੈ ਕਿਉਂਕਿ ਉਹ ਸਖ਼ਤ-ਮਜ਼ਾਜ਼ ਹੈ।

**ਮਜ਼ਾਰ**—*ਪੁ. ਕਿਸੇ ਦੀ ਯਾਦਗਾਰ ਵਜੋਂ ਬਣਾਈ ਕਬਰ*—ਮੁਸਲਮਾਨ ਲੋਕ ਆਪਣੇ ਪੀਰਾਂ ਦੇ ਮਜ਼ਾਰਾਂ ਤੇ ਮੱਥਾ ਟੇਕਦੇ ਹਨ।

**ਮਜਾਲ**—*ਇ. ਤਾਕਤ*—ਬੇਤ ਸਿੰਘ ਦੀ ਕੀ ਮਜਾਲ ਹੈ ਜੋ ਮੇਰੇ ਹੁੰਦਿਆਂ ਕੋਈ ਗੜਬੜ ਕਰੇ।

**ਮੰਜੀ**—*ਇ. ਛੋਟਾ ਮੰਜਾ*—ਬੱਚੇ ਮੰਜੀ ਤੇ ਬੈਠੇ ਤਾਸ਼ ਖੇਡਦੇ ਹਨ।

**ਮੰਜੀ ਸਾਹਿਬ**—*ਇ. ਸੁਤਰ ਜਾਂ ਨਮਾਰ ਦੀ ਉਹ ਮੰਜੀ ਜਿਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ*—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਮੰਜੀ ਸਾਹਿਬ ਤੇ ਕੀਤਾ ਜਾਂਦਾ ਹੈ।

**ਮਜ਼ੇਦਾਰ**—*ਵਿ. ਸੁਆਦੀ*—ਤੁਹਾਡਾ ਨੌਕਰ ਤਾਂ ਬੜਾ ਹੀ ਮਜ਼ੇਦਾਰ ਖਾਣਾ ਬਣਾਉਂਦਾ ਹੈ।

**ਮਝੈਲ**—*ਪੁ. ਮਾਝੇ ਦਾ ਰਹਿਣ ਵਾਲਾ, ਮਾਝੇ ਦਾ ਵਸਨੀਕ*—ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਵਸਨੀਕਾਂ ਨੂੰ ਮਝੈਲ ਆਖਿਆ ਜਾਂਦਾ ਹੈ।

**ਮੱਟ**—*ਪੁ. ਇਕ ਕਿਸਮ ਦਾ ਵੱਡਾ ਘੜਾ*—ਛੋਟੇ ਘੜੇ ਨਾਲ ਕੰਮ ਨਹੀ ਚੱਲਣਾ, ਮੱਟ ਹੀ ਲੈ ਆਓ।

**ਮਟਕਾਉਣਾ**—*ਕ੍ਰਿ.ਸਕ. ਅੱਖਾਂ ਨਾਲ ਇਸ਼ਾਰਾ ਕਰਨਾ; ਉਂਗਲੀਆਂ ਦੇ ਕੜਾਕੇ ਕੱਢਣਾ ਜਾਂ ਕਢਵਾਉਣਾ*—ਜਦੋਂ ਕੋਈ ਕੱਪੜਾ ਜਾਂ ਗਹਿਣਾ ਕਿਸੇ ਦੇ ਸਜੇ ਭਾਵੇਂ ਨਾ ਤਾਂ ਕਹਿੰਦੇ ਹਨ ਕਿ ਸੁਰਮਾ ਪਾਉਣਾ ਤਾਂ ਸਭ ਨੂੰ ਆਉਂਦਾ ਹੈ ਪਰ ਮਟਕਾਉਣਾ ਕਿਸੇ ਨੂੰ ਹੀ ਆਉਂਦਾ ਹੈ; ਉਂਗਲੀਆਂ ਨੂੰ ਬਹੁਤਾ ਮਟਕਾਉਣਾ ਉਂਗਲਾਂ ਨੂੰ ਮੋਟਾ ਤੇ ਕਮਜ਼ੋਰ ਕਰ ਦਿੰਦਾ ਹੈ।

**ਮੱਠਾ**—*ਵਿ. ਸੁਸਤ, ਢਿੱਲਾ; ਮੰਦਾ*—ਉਸ ਤੋਂ ਇਹ ਕੰਮ ਛੇਤੀ ਨਹੀਂ ਮੁਕਣਾ, ਉਹ ਤਾਂ ਬਹੁਤ ਮੱਠਾ ਹੈ; ਖਰਚ ਕਰਨ ਤੋਂ ਤਾਂ ਅਸੀਂ ਨਹੀਂ ਡਰਦੇ, ਅੱਜ ਕਲ੍ਹ ਸਾਡਾ ਕੰਮ ਹੀ ਬੜਾ ਮੱਠਾ ਹੈ।

**ਮਠਿਆਈ**—*ਇ. ਹਲਵਾਈ ਦੀ ਦੁਕਾਨ ਤੇ ਮਿੱਠਾ ਪਾ ਕੇ ਬਣਾਇਆ ਗਿਆ ਇਕ ਪਦਾਰਥ, ਮਠਿਆਈ*—ਬੱਚੇ ਮਠਿਆਈ ਖਾਣ ਦੇ ਬੜੇ ਸ਼ੌਕੀਨ ਹੁੰਦੇ ਹਨ।

**ਮਡਗਾਰਡ**—*ਪੁ. ਸਾਈਕਲ ਜਾਂ ਮੋਟਰ ਆਦਿ ਦੇ ਪਹੀਏ ਉੱਤੇ ਲੱਗੀ ਹੋਈ ਟੀਨ ਆਦਿ ਦੀ ਇਕ ਚੀਜ਼*—ਮਡਗਾਰਡ ਪਹੀਏ ਨੂੰ ਚਿੱਕੜ ਆਦਿ ਤੋਂ ਬਚਾਉਂਦਾ ਹੈ।

**ਮੰਡਪ**—*ਪੁ. ਵਿਆਹ ਆਦਿ ਦੇ ਮੌਕੇ ਤੇ ਫੁੱਲਾਂ ਆਦਿ ਨਾਲ ਮੰਦਰ ਦੀ ਸ਼ਕਲ ਦੀ ਸਜਾਈ ਵੇਦੀ*—ਪੰਡਤ ਜੀ ਮੰਡਪ ਵਿਚ ਬੈਠੇ ਲਾਵਾਂ ਦੇ ਮੰਤਰ ਪੜ੍ਹਦੇ ਹਨ।

**ਮੰਡਲੀ**—*ਇ. ਟੋਲੀ, ਜਮਾਤ*—ਸਾਡੇ ਸਕੂਲ ਦੀ ਨਾਟਕ ਮੰਡਲੀ ਨੇ ਬਹੁਤ ਵਧੀਆ ਨਾਟਕ ਖੇਡਿਆ ਹੈ।

**ਮੰਡਾ**—*ਪੁ. ਪਤਲੀ ਤੇ ਵੱਡੀ ਰੋਟੀ*—ਪਹਿਲਾਂ ਲੋਕੀ ਹਲਵਾ ਮੰਡਾ ਖਾਣਾ ਬਹੁਤ ਪਸੰਦ ਕਰਦੇ ਸਨ।

**ਮੰਡੀ**—*ਇ. ਉਹ ਥਾਂ ਜਿੱਥੇ ਖ਼ਾਸ ਚੀਜ਼ਾਂ ਵਿਕਦੀਆਂ ਹਨ*—ਵੱਡੇ ਵੱਡੇ ਸ਼ਹਿਰਾਂ ਵਿਚ ਹਰ ਜਿਨਸ ਦੇ ਵੇਚਣ ਲਈ ਅਲੱਗ-ਅਲੱਗ ਮੰਡੀਆਂ ਹੁੰਦੀਆਂ ਹਨ।

**ਮੰਡੂਆ**—*ਪੁ. ਉਹ ਥਾਂ ਜਾਂ ਮਕਾਨ ਜਿੱਥੇ ਕੋਈ ਨਾਟਕ ਆਦਿ ਖੇਡਿਆ ਜਾਂਦਾ ਹੈ, ਸਿਨੇਮਾ*—ਪਿੰਡਾਂ ਵਿਚ ਨਾਟਕ ਵੇਖਣ ਲਈ ਮੰਡੂਏ ਬਣੇ ਹੋਏ ਹੁੰਦੇ ਹਨ; ਸਾਡੇ ਸ਼ਹਿਰ ਵਿਚ ਚਾਰ ਮੰਡੂਏ ਹਨ।

**ਮਣ**—*ਪੁ. ਚਾਲੀ ਸੇਰ ਦਾ ਇਕ ਤੋਲ; ਵਜ਼ਨ ਇਕ ਦਾ ਵੱਟਾ*—ਅੱਜ ਕਲ੍ਹ ਚੀਜ਼ਾਂ ਮਣਾਂ ਦੀ ਥਾਂ ਕੁਇੰਟਲਾਂ ਦੇ ਹਿਸਾਬ ਮਿਲਦੀਆਂ ਹਨ; ਪਹਿਲਾਂ ਕੁਇੰਟਲਾਂ ਦੇ ਵੱਟਿਆਂ ਦੀ ਥਾਂ ਤੇ ਮਣ ਹੀ ਵਰਤੇ ਜਾਂਦੇ ਸਨ।

**ਮਣਕਾ**—*ਪੁ. ਮੋਤੀ*—ਮਾਲਾ ਦੇ ਉਪਰਲੇ ਮੋਤੀ ਨੂੰ ਮੇਰੂ ਮਣਕਾ ਕਿਹਾ ਜਾਂਦਾ ਹੈ।

**ਮਣਾਂ ਮੂੰਹੀਂ**—*ਵਿ. ਕਈ ਮਣ, ਬਹੁਤ ਜ਼ਿਆਦਾ*—ਹਰ ਸਾਲ ਪੰਜਾਬ ਵਿਚੋਂ ਮਣਾਂ ਮੂੰਹੀਂ ਕਣਕ ਹੋਰ ਰਾਜਾਂ ਨੂੰ ਜਾਂਦੀ ਹੈ।

**ਮਣੀ**—*ਇ. ਇਕ ਖ਼ਾਸ ਕਿਸਮ ਦੇ ਸੱਪ ਦਾ ਸਿਰ ਵਿਚਲਾ ਮਣਕਾ*—ਸੱਪ ਜੀਉਂਦੇ ਜੀ ਆਪਣੀ ਮਣੀ ਨਹੀਂ ਛੱਡਦਾ।

**ਮਤ**—*ਅਵ. ਨਾ ਕਰਨ ਦਾ ਸ਼ਬਦ, ਨਾ*—"ਝੂਠ ਮਤ ਬੋਲੋ" ਇਹ ਧਰਮ ਗ੍ਰੰਥਾਂ ਦਾ ਉਪਦੇਸ਼ ਹੈ।

**ਮੱਤ**—*ਪੁ. ਮਜ਼ਹਬ*—ਭਾਰਤ ਵਿਚ ਕਈ ਮੱਤਾਂ ਦੇ ਲੋਕ ਰਹਿੰਦੇ ਹਨ।

*ਇ. ਸਿੱਖਿਆ; ਰਾਏ; ਅਕਲ*—ਬੱਚਿਆਂ ਨੂੰ ਸ਼ੁਰੂ ਤੋਂ ਹੀ ਚੰਗੀ ਮੱਤ ਦੇਣੀ ਚਾਹੀਦੀ ਹੈ; ਇਸ ਮਾਮਲੇ ਬਾਰੇ ਤੁਹਾਡੀ ਕੀ ਮੱਤ ਹੈ; ਘਬਰਾਹਟ ਵਿਚ ਕਈ ਵਾਰ ਬੰਦੇ ਦੀ ਮੱਤ ਹੀ ਕੰਮ ਨਹੀਂ ਕਰਦੀ।

**ਮੱਤਦਾਤਾ**—*ਪੁ. ਵੋਟ ਪਾਉਣ ਵਾਲਾ*—ਮੱਤਦਾਤਾ ਨੂੰ ਬਹੁਤ ਸੋਚ ਸਮਝ ਕੇ ਵੋਟ ਪਾਉਣੀ ਚਾਹੀਦੀ ਹੈ।

**ਮੰਤਰ ਮੁਗਧ**—*ਵਿ. ਲੀਨ, ਮਸਤ*—ਸੱਪ ਬੀਨ ਦੀ ਮਿੱਠੀ ਧੁਨੀ ਸੁਣ ਕੇ ਮੰਤਰਮੁਗਧ ਹੋ ਜਾਂਦਾ ਹੈ।

**ਮਤਲਬ**—*ਪੁ. ਅਰਥ; ਮਨੋਰਥ*—ਇਸ ਸ਼ਬਦ ਦਾ ਮਤਲਬ ਕੋਸ਼ ਵਿਚੋਂ ਵੇਖ ਕੇ ਦੱਸੋ; ਉਸ ਦਾ ਜ਼ਰੂਰ ਕੋਈ ਨਾ ਕੋਈ ਮਤਲਬ ਹੋਵੇਗਾ ਜਿਹੜਾ ਇਸ ਵੇਲੇ ਰਾਤ ਨੂੰ ਆਇਆ ਹੈ।

**ਮਤਲਬੀ**—*ਵਿ. ਆਪਣਾ ਮਤਲਬ ਕੱਢਣ ਵਾਲਾ*—ਨਰਿੰਦਰ ਦੀਆਂ ਗੱਲਾਂ ਤੇ ਵਿਸ਼ਵਾਸ ਨਾ ਕਰਨਾ, ਉਹ ਬੜਾ ਮਤਲਬੀ ਆਦਮੀ ਹੈ।

**ਮਤਲੂਬ**—*ਵਿ. ਜਿਸ ਦੀ ਇੱਛਾ ਕੀਤੀ ਜਾਵੇ*—"ਹੈਗੀ ਅਰਬੀ ਫ਼ਾਰਸੀ ਅਸਾਂ ਨਾ ਮਤਲੂਬ"। (ਪੰ. ਪ੍ਰ.8)

**ਮੰਤਵ**—*ਪੁ. ਉਦੇਸ਼*—ਆਪਣੇ ਮੰਤਵ ਦੀ ਪ੍ਰਾਪਤੀ ਲਈ ਮਨੁੱਖ ਨੂੰ ਕਾਫ਼ੀ ਮੁਸ਼ਕਲਾਂ ਦਾ ਟਾਕਰਾ ਕਰਨਾ ਪੈਂਦਾ ਹੈ।

**ਮਤਵਾਲਾ**—*ਵਿ. ਮਸਤ, ਮਸਤਾਨਾ*—ਕਈ ਵਾਰੀ ਮਤਵਾਲਾ ਫ਼ਕੀਰ ਅਜਿਹਾ ਬਚਨ ਕਰਦਾ ਹੈ ਜੋ ਪੂਰਾ ਹੋ ਜਾਂਦਾ ਹੈ।

**ਮਤਾ**—*ਪੁ. ਪ੍ਰਸਤਾਵ*—ਅੱਜ ਦੀ ਮੀਟਿੰਗ ਵਿਚ ਸਾਰੇ ਮਤੇ ਬਿਨਾ ਕਿਸੇ ਵਿਰੋਧ ਦੇ ਪਾਸ ਹੋ ਗਏ।

**ਮਤਾਬੀ**—*ਇ. ਇਕ ਪ੍ਰਕਾਰ ਦੀ ਆਤਸ਼ਬਾਜ਼ੀ*—ਦੀਵਾਲੀ ਵਾਲੇ ਦਿਨ ਬੱਚੇ ਪਟਾਕੇ, ਫੁਲਝੜੀਆਂ, ਮਤਾਬੀਆਂ ਆਦਿ ਬਹੁਤ ਚਲਾਉਂਦੇ ਹਨ।

**ਮਤੀਰਾ**—*ਪੁ. ਗਰਮੀ ਦੀ ਰੁੱਤ ਵਿਚ ਹੋਣ ਵਾਲਾ ਇਕ ਠੰਢੀ ਤਾਸੀਰ ਵਾਲਾ ਫਲ, ਤਰਬੂਜ਼*—ਗਰਮੀਆਂ ਦੀ ਰੁੱਤ ਵਿਚ ਲੋਕ ਮਤੀਰੇ ਬੜੇ ਸ਼ੌਕ ਨਾਲ ਖਾਂਦੇ ਹਨ।

**ਮੱਥਾ**—*ਪੁ. ਸਿਰ ਦਾ ਉਹ ਹਿੱਸਾ ਜਿਹੜਾ ਵਾਲਾਂ ਤੋਂ ਹੇਠਾਂ ਅਤੇ ਭਰਵੱਟਿਆਂ ਤੋਂ ਉੱਪਰ ਹੁੰਦਾ ਹੈ; ਮਕਾਨ ਆਦਿ ਦਾ ਅਗਲਾ ਹਿੱਸਾ*—ਸਾਈਕਲ ਤੋਂ ਡਿੱਗਣ ਨਾਲ ਬੱਚੇ ਦੇ ਮੱਥੇ ਤੇ ਕਾਫ਼ੀ ਚੋਟ ਆਈ ਹੈ; ਸਾਡੇ ਮਕਾਨ ਦਾ ਮੱਥਾ ਪੂਰਬ ਵੱਲ ਹੈ।

**ਮੱਥਾ ਚੁੰਮਣਾ**—*ਮੁਹਾ. ਪਿਆਰ ਕਰਨਾ*—ਮਾਂ ਪਿਆਰ ਵਿਚ ਆ ਕੇ ਆਪਣੇ ਬੱਚੇ ਦਾ ਮੱਥਾ ਚੁੰਮਦੀ ਹੈ।

**ਮੱਥਾ ਟੇਕਣਾ**—*ਕ੍ਰਿ. ਸਕ. ਨਮਸਕਾਰ ਕਰਨਾ*—ਚੰਗੇ ਬੱਚੇ ਸਵੇਰੇ ਉੱਠ ਕੇ ਮਾਤਾ ਪਿਤਾ ਨੂੰ ਮੱਥਾ ਟੇਕਦੇ ਹਨ।

**ਮੱਥਾ ਠਣਕਣਾ**—*ਮੁਹਾ. ਕੋਈ ਮਾੜੀ ਘਟਨਾ ਵਾਪਰਨ ਦੇ ਚਿੰਨ੍ਹ ਪਹਿਲਾਂ ਹੀ ਵਿਖਾਈ ਦੇਣਾ*—ਤੂੰ ਇਸ ਸਾਲ ਜਿੰਨੀ ਕੁ ਮਿਹਨਤ ਕਰ ਰਿਹਾ ਸੀ, ਮੇਰਾ ਤਾਂ ਪਹਿਲਾਂ ਹੀ ਮੱਥਾ ਠਣਕ ਗਿਆ ਸੀ ਕਿ ਤੂੰ ਪਾਸ ਨਹੀਂ ਹੋਵੇਂਗਾ।

**ਮੱਥੇ ਲੱਗਣਾ**—*ਮੁਹਾ. ਸਾਹਮਣੇ ਆਉਣਾ*—ਜਦੋਂ ਤੋਂ ਉਸ ਨੇ ਮੇਰੇ ਪਿਤਾ ਜੀ ਤੋਂ ਪੈਸੇ ਉਧਾਰ ਲਏ ਹਨ ਉਦੋਂ ਤੋਂ ਉਹ ਮੱਥੇ ਨਹੀਂ ਲਗਦਾ।

**ਮੱਥੇ ਵੱਟ ਪਾਉਣਾ**—*ਮੁਹਾ. ਖਿਝਣਾ, ਗੁੱਸਾ ਕਰਨਾ*—ਸਤੀਸ਼ ਦੇ ਘਰ ਭਾਵੇਂ ਕਿੰਨੇ ਵੀ ਮਹਿਮਾਨ ਆ ਜਾਣ ਉਸ ਨੇ ਕਦੇ ਵੀ ਮੱਥੇ ਵੱਟ ਨਹੀਂ ਪਾਇਆ।

**ਮੰਦਹਾਲੀ**—*ਇ. ਭੈੜੀ ਹਾਲਤ, ਬੁਰੇ ਦਿਨ*—ਮੰਦਹਾਲੀ ਦੇ ਦਿਨਾਂ ਵਿਚ ਕੋਈ ਵੀ ਸਾਥ ਨਹੀਂ ਦਿੰਦਾ।

**ਮਦਦ**—*ਇ. ਸਹਾਇਤਾ; ਪੱਖ*—ਮੁਸੀਬਤ ਦੇ ਸਮੇਂ ਬੰਦਾ ਹੀ ਬੰਦੇ ਦੀ ਮਦਦ ਕਰਦਾ ਹੈ; ਇਸ ਵਾਰੀ ਪਿੰਡ ਦੇ ਲਗਭਗ ਸਾਰੇ ਪਤਵੰਤੇ ਮੇਰੀ ਮਦਦ ਤੇ ਆਏ ਸਨ।

**ਮਦਦਗਾਰ**—*ਵਿ. ਸਹਾਇਕ, ਹਮਾਇਤੀ*—ਪਰਮਾਤਮਾ ਸਭ ਦਾ ਮਦਦਗਾਰ ਹੈ।

**ਮਦਰਾ**—*ਇ. ਸ਼ਰਾਬ*—ਮਦਰਾ ਸਿਹਤ ਲਈ ਬਹੁਤ ਹੀ ਹਾਨੀਕਾਰਕ ਹੁੰਦੀ ਹੈ।

**ਮੰਦਾ**—*ਵਿ. ਬੁਰਾ, ਮਾੜਾ; ਮੱਠਾ*—ਸਾਨੂੰ ਕਿਸੇ ਨੂੰ ਵੀ ਮੰਦਾ ਬੋਲ ਨਹੀਂ ਬੋਲਣਾ ਚਾਹੀਦਾ; ਅੱਜ ਕਲ੍ਹ ਉਨ੍ਹਾਂ ਦਾ ਕੰਮ ਇੰਨਾ ਮੰਦਾ ਹੈ ਕਿ ਗੁਜ਼ਾਰਾ ਵੀ ਨਹੀਂ ਹੁੰਦਾ।

*ਪੁ. ਬੁਰਾ; ਸਸਤਾ ਹੋਣ ਦਾ ਭਾਵ*—ਕਦੇ ਵੀ ਕਿਸੇ ਦਾ ਮੰਦਾ ਨਾ ਸੋਚੋ, ਪਿਛਲੇ ਸਾਲ ਨਾਲੋਂ ਇਸ ਸਾਲ ਕਈ ਚੀਜ਼ਾਂ ਵਿਚ ਮੰਦਾ ਆ ਗਿਆ ਹੈ।

**ਮੰਦਾ-ਚੰਗਾ**—*ਪੁ. ਨੁਕਸਾਨ ਜਾਂ ਨਫ਼ਾ*—ਕੋਈ ਵੀ ਕੰਮ ਕਰਨ ਤੋਂ ਪਹਿਲਾਂ ਸਾਨੂੰ ਆਪਣਾ ਮੰਦਾ-ਚੰਗਾ ਸੋਚ ਲੈਣਾ ਚਾਹੀਦਾ ਹੈ।

**ਮਦਾਰੀ**—*ਪੁ. ਬਾਂਦਰ, ਰਿੱਛ ਆਦਿ ਦਾ ਤਮਾਸ਼ਾ ਵਿਖਾਉਣ ਵਾਲਾ ਵਿਅਕਤੀ*—ਬੱਚੇ ਮਦਾਰੀ ਦਾ ਤਮਾਸ਼ਾ ਵੇਖ ਕੇ ਬੜੇ ਖ਼ੁਸ਼ ਹੁੰਦੇ ਹਨ।

**ਮਦੀਨ**—*ਇ. ਮਾਦਾ*—ਮੋਰ ਦੀ ਮਦੀਨ ਨੂੰ ਮੋਰਨੀ ਕਹਿੰਦੇ ਹਨ।

**ਮੱਧ**—*ਵਿ. ਵਿਚਕਾਰ ਦਾ*—ਮਹਿੰਗਾਈ ਦਾ ਮੱਧ-ਵਰਗ ਦੇ ਲੋਕਾਂ ਤੇ ਜ਼ਿਆਦਾ ਅਸਰ ਪੈਂਦਾ ਹੈ।

*ਪੁ. ਅੱਧ*—ਸ੍ਰੀ ਅਖੰਡ-ਪਾਠ ਸਾਹਿਬ ਦਾ ਮੱਧ ਕਿੰਨੇ ਵਜੇ ਆਵੇਗਾ?

**ਮੱਧ-ਸ਼੍ਰੇਣੀ**—*ਇ. ਵਿਚਲੇ ਦਰਜੇ ਦੀ ਜਮਾਤ*—ਮੱਧ ਸ਼੍ਰੇਣੀ ਦੇ ਲੋਕਾਂ ਦਾ ਇੰਨੀ ਮਹਿੰਗਾਈ ਵਿਚ ਗੁਜ਼ਾਰਾ ਕਰਨਾ ਬਹੁਤ ਮੁਸ਼ਕਲ ਹੈ।

**ਮੱਧ ਕਾਲ**—*ਪੁ. ਪੁਰਾਣੇ ਤੇ ਵਰਤਮਾਨ ਕਾਲ ਵਿਚਲਾ ਸਮਾਂ*—ਦਸਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਤਕ ਦਾ ਸਮਾਂ ਮੱਧ-ਕਾਲ ਮੰਨਿਆ ਜਾਂਦਾ ਹੈ।

**ਮਧਰਾ**—*ਵਿ. ਛੋਟੇ ਕੱਦ ਦਾ*—ਮੁੰਡੇ ਦੇ ਮੁਕਾਬਲੇ ਵਿਚ ਕੁੜੀ ਮਧਰੀ ਹੈ।

**ਮਧਾਣੀ**—*ਇ. ਦਹੀਂ ਆਦਿ ਰਿੜਕਣ ਲਈ ਨੁੱਕਰਾਂ ਵਾਲਾ ਇਕ ਕਿਸਮ ਦਾ ਡੰਡਾ*—ਅੱਜ ਕਲ੍ਹ ਦੁਕਾਨਾਂ ਤੇ ਮਧਾਣੀ ਨਾਲ ਲੱਸੀ ਰਿੜਕਣ ਦਾ ਰਿਵਾਜ ਘਟ ਗਿਆ ਹੈ।

**ਮਧੂ**—*ਪੁ. ਸ਼ਹਿਦ*—ਮਧੂ ਖੰਘ ਲਈ ਬਹੁਤ ਗੁਣਕਾਰੀ ਹੁੰਦਾ ਹੈ।

**ਮਧੋਲਣਾ**—*ਕ੍ਰਿ ਸਕ. ਹੱਥਾਂ ਨਾਲ ਮਲਣਾ*—ਕੱਪੜੇ ਨੂੰ ਸਾਬਣ ਲਾਉਣ ਤੋਂ ਬਾਅਦ ਚੰਗੀ ਤਰ੍ਹਾਂ ਮਧੋਲ ਲੈਣਾ ਚਾਹੀਦਾ ਹੈ।

**ਮਨ**—*ਪੁ. ਚਿੱਤ, ਦਿਲ*—ਦੱਸੋ ਮੇਰੇ ਮਨ ਵਿਚ ਕੀ ਹੈ?

**ਮਨ-ਇੱਛੇ**—*ਵਿ. ਮਨਭਾਉਂਦੇ*—ਦੇਵੀ ਆਪਣੇ ਭਗਤਾਂ ਨੂੰ ਮਨ-ਇੱਛੇ ਫਲ ਦਿੰਦੀ ਹੈ।

**ਮਨਹੂਸ**—*ਵਿ. ਨਹਿਸ਼*—ਕਈ ਬੰਦੇ ਅਜਿਹੇ ਮਨਹੂਸ ਹੁੰਦੇ ਹਨ ਜਿਨ੍ਹਾਂ ਨੂੰ ਮਿਲਿਆਂ ਕੋਈ ਵੀ ਕੰਮ ਰਾਸ ਨਹੀਂ ਹੁੰਦਾ।

**ਮਨੱਕਾ**—*ਪੁ. ਸੁੱਕਿਆ ਹੋਇਆ ਮੋਟਾ ਅੰਗੂਰ*—ਮਨੱਕਾ ਕਈ ਦੇਸੀ ਦਵਾਈਆਂ ਵਿਚ ਵਰਤਿਆ ਜਾਂਦਾ ਹੈ।

**ਮਨਘੜਤ**—*ਵਿ. ਆਪ ਬਣਾਇਆ ਹੋਇਆ, ਝੂਠਾ*—ਉਸਦੀ ਇਹ ਸਾਰੀ ਕਹਾਣੀ ਮਨ-ਘੜਤ ਹੈ।

**ਮਨਚਲਾ**—*ਵਿ. ਨਿਡਰ*—ਮਨਚਲੇ ਹੋਣਾ ਅਤੇ ਮੁਸੀਬਤ ਸਮੇਂ ਜਾਨ ਕੁਰਬਾਨ ਕਰਨਾ ਪੰਜਾਬੀਆਂ ਦਾ ਇਕ ਵਿਸ਼ੇਸ਼ ਗੁਣ ਹੈ।

**ਮਨਜ਼ੂਰ**—*ਵਿ. ਪ੍ਰਵਾਨ; ਮੰਨਿਆ ਗਿਆ*—ਮੇਰੀ ਪੰਦਰਾਂ ਦਿਨਾਂ ਦੀ ਛੁੱਟੀ ਮਨਜ਼ੂਰ ਹੋ ਗਈ ਹੈ; ਉਸ ਨੇ ਸਾਰੀ ਰਕਮ ਦੋ ਕਿਸ਼ਤਾਂ ਵਿਚ ਦੇਣੀ ਮਨਜ਼ੂਰ ਕਰ ਲਈ ਹੈ।

**ਮਨਜ਼ੂਰੀ**—*ਇ. ਪ੍ਰਵਾਨਗੀ*—ਮੇਰੇ ਪਿਤਾ ਜੀ ਨੇ ਛੁੱਟੀਆਂ ਵਿਚ ਮੈਨੂੰ ਬਾਹਰ ਜਾਣ ਦੀ ਮਨਜ਼ੂਰੀ ਦੇ ਦਿੱਤੀ ਹੈ।

**ਮੰਨਣਾ**—*ਕ੍ਰਿ. ਸਕ. ਕਹੇ ਅਨੁਸਾਰ ਕੰਮ ਕਰਨਾ; ਪ੍ਰਵਾਨ ਕਰਨਾ, ਮਾਨਤਾ ਵਜੋਂ ਸਤਿਕਾਰ ਕਰਨਾ*—ਜੀਨੂੰ ਹਮੇਸ਼ਾ ਆਪਣੀ ਮਰਜ਼ੀ ਕਰਦੀ ਹੈ, ਕਿਸੇ ਦੀ ਗੱਲ ਨਹੀਂ ਮੰਨਦੀ; ਸਾਡੀਆਂ ਸਾਰੀਆਂ ਮੰਗਾਂ ਮੰਨ ਲਈਆਂ ਗਈਆਂ ਹਨ; ਕੁਟੀ ਵਾਲੇ ਸੰਤਾਂ ਨੂੰ ਸਾਡੇ ਇਲਾਕੇ ਵਿਚ ਬੜਾ ਮੰਨਦੇ ਹਨ।

**ਮਨ ਨੂੰ ਲਾਉਣਾ**—*ਮੁਹਾ. ਬਹੁਤ ਮਹਿਸੂਸ ਕਰਨਾ*—ਛੋਟੀ-ਛੋਟੀ ਗੱਲ ਮਨ ਨੂੰ ਨਹੀਂ ਲਾਉਣੀ ਚਾਹੀਦੀ।

**ਮਨ ਪੱਥਰ ਹੋਣਾ**—*ਮੁਹਾ. ਮਨ ਇਸ ਤਰ੍ਹਾਂ ਦਾ ਹੋ ਜਾਣਾ ਜਿਸ ਤੇ ਕੋਈ ਅਸਰ ਨਾ ਹੋਵੇ*—ਜਵਾਨ ਪੁੱਤਰ ਦੀ ਮੌਤ ਤੋਂ ਬਾਅਦ ਕਈ ਵਾਰ ਮਾਂ ਦਾ ਮਨ ਕੁਝ ਚਿਰ ਲਈ ਤਾਂ ਪੱਥਰ ਹੋ ਜਾਂਦਾ ਹੈ।

**ਮਨ ਫਿਰਨਾ**—*ਮੁਹਾ. ਦਿਲ ਬੇਈਮਾਨ ਹੋ ਜਾਣਾ*—ਪੈਸੇ ਦੇ ਲਾਲਚ ਵਿਚ ਆ ਕੇ ਕਈ ਵਾਰ ਆਦਮੀ ਦਾ ਮਨ ਫਿਰ ਜਾਂਦਾ ਹੈ।

**ਮਨਫ਼ੀ**—*ਇ. ਤਫ਼ਰੀਕ*—ਅਜੇ ਤਕ ਅਸੀਂ ਜਮ੍ਹਾਂ ਤੇ ਮਨਫ਼ੀ ਦੇ ਸਵਾਲ ਹੀ ਸਿੱਖੇ ਹਨ।

**ਮਨਮਰਜ਼ੀ**—*ਇ. ਆਪਣੀ ਇੱਛਾ ਅਨੁਸਾਰ ਚੱਲਣਾ*—ਹਰ ਵੇਲੇ ਮਨਮਰਜ਼ੀ ਕਰਨਾ ਤੇਰੇ ਲਈ ਚੰਗਾ ਨਹੀਂ।

**ਮਨਮਾਨੀ**—*ਇ. ਮਰਜ਼ੀ ਅਨੁਸਾਰ ਕੰਮ ਕਰਨ ਦਾ ਭਾਵ*—ਮੈਂ ਤੈਨੂੰ ਹਰ ਕੰਮ ਵਿਚ ਮਨਮਾਨੀ ਨਹੀਂ ਕਰਨ ਦਿਆਂਗਾ।

**ਮਨਮੌਜੀ**—*ਵਿ. ਮਸਤ ਰਹਿਣ ਵਾਲਾ*—ਮਨਮੌਜੀ ਵਿਅਕਤੀ ਕਿਸੇ ਗੱਲ ਦੀ ਚਿੰਤਾ ਨਹੀਂ ਲਾਉਂਦਾ।

**ਮਨ੍ਹਾ**—*ਵਿ. ਵਰਜਿਆ ਹੋਇਆ*—ਇੱਥੇ ਸਾਈਕਲਾਂ ਖੜ੍ਹੀਆ ਕਰਨਾ ਮਨ੍ਹਾ ਹੈ।

**ਮਨਾਉਣਾ**—*ਕ੍ਰਿ. ਸਕ. ਤਿਉਹਾਰ, ਉਤਸਵ ਆਦਿ ਤੇ ਕੋਈ ਖ਼ਾਸ ਰਸਮਾਂ ਜਾਂ ਖ਼ੁਸ਼ੀਆਂ ਕਰਨਾ; ਰਾਜ਼ੀ ਕਰਨਾ*—ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਗੁਰਦੁਆਰਾ ਦੁਖ ਨਿਵਾਰਨ ਸਾਹਿਬ, ਪਟਿਆਲਾ ਵਿਖੇ ਮਨਾਇਆ ਜਾਂਦਾ ਹੈ; ਬੱਚੇ ਨੂੰ ਮਾਰਨ ਦੀ ਬਜਾਏ ਪਿਆਰ ਨਾਲ ਮਨਾਉਣ ਦੀ ਕੋਸ਼ਿਸ਼ ਕਰੋ।

**ਮਨਾਹੀ**—*ਇ. ਰੋਕ, ਬੰਦਸ਼*—ਹਰਿਆਣਾ ਰਾਜ ਵਿਚ ਸਰਕਾਰ ਨੇ ਸ਼ਰਾਬ ਪੀਣ ਦੀ ਮਨਾਹੀ ਕੀਤੀ ਹੋਈ ਹੈ।

**ਮੰਨਿਆ-ਪਰਮੰਨਿਆ**—*ਵਿ. ਮਸ਼ਹੂਰ, ਪ੍ਰਸਿੱਧ*—ਰਾਮ ਸਿੰਘ ਆਪਣੇ ਇਲਾਕੇ ਦਾ ਮੰਨਿਆ-ਪਰਮੰਨਿਆ ਆਦਮੀ ਹੈ।

**ਮਨਿਆਰੀ**—*ਇ. ਚੂੜੀਆਂ ਵੇਚਣ ਦਾ ਕੰਮ*—ਕੋਨੇ ਵਾਲੀ ਮਨਿਆਰੀ ਦੀ ਦੁਕਾਨ ਤੇ ਹਮੇਸ਼ਾ ਕੁੜੀਆਂ ਦੀ ਭੀੜ ਲੱਗੀ ਰਹਿੰਦੀ ਹੈ।

**ਮਨੀਟਰ**—*ਪੁ. ਕਿਸੇ ਜਮਾਤ ਦਾ ਮੁਖੀ ਵਿਦਿਆਰਥੀ*—ਸਾਡੀ ਜਮਾਤ ਦਾ ਮਨੀਟਰ ਬੜਾ ਹੁਸ਼ਿਆਰ ਹੈ।

**ਮਨੁੱਖ**—*ਪੁ. ਆਦਮੀ*—ਮਨੁੱਖ ਨੂੰ ਸਾਰੀ ਸ੍ਰਿਸ਼ਟੀ ਦਾ ਸਿਰਤਾਜ ਮੰਨਿਆ ਜਾਂਦਾ ਹੈ।

**ਮਨੁੱਖਤਾ**—*ਇ. ਇਨਸਾਨੀਅਤ*—ਮਨੁੱਖਤਾ ਦੀ ਸੇਵਾ ਹੀ ਰੱਬ ਦੀ ਅਸਲ ਭਗਤੀ ਹੈ।

**ਮਨੁੱਖੀ**—*ਵਿ. ਮਨੁੱਖ ਦਾ*—ਗ਼ਲਤੀ ਕਰਨਾ ਮਨੁੱਖੀ ਸੁਭਾਅ ਹੈ।

**ਮਨੋਹਰ**—*ਵਿ. ਮਨ ਨੂੰ ਖਿੱਚ ਲੈਣ ਵਾਲਾ*—ਕਸ਼ਮੀਰ ਨੂੰ ਮਨੋਹਰ ਦ੍ਰਿਸ਼ਾਂ ਦੀ ਧਰਤੀ ਮੰਨਿਆ ਜਾਂਦਾ ਹੈ।

**ਮਨੋਕਾਮਨਾ**—*ਇ. ਇੱਛਾ, ਖ਼ਾਹਿਸ਼*—ਪਰਮਾਤਮਾ ਸਭ ਦੀ ਮਨੋਕਾਮਨਾ ਪੂਰੀ ਕਰਦਾ ਹੈ।

**ਮਨੋਭਾਵ**—*ਪੁ. ਮਨ ਦੇ ਭਾਵ*—ਕਵੀ ਲੋਕਾ ਦੇ ਮਨੋਭਾਵਾਂ ਦਾ ਹੀ ਚਿਤਰਨ ਕਰਦਾ ਹੈ।

**ਮਨੋਰੰਜਕ**—*ਵਿ. ਦਿਲਚਸਪ*—ਪੰਚਤੰਤਰ ਵਿਚ ਬੜੀਆਂ ਮਨੋਰੰਜਕ ਅਤੇ ਸਿਖਿਆਦਾਇਕ ਕਹਾਣੀਆਂ ਹਨ।

**ਮਨੋਰੰਜਨ**—*ਪੁ. ਮਨਪਰਚਾਵਾ*—ਰੇਡੀਓ ਅਤੇ ਸਿਨੇਮਾ ਮਨੋਰੰਜਨ ਦੇ ਨਾਲ ਨਾਲ ਸਿਖਿਆ ਦੇ ਵੀ ਸਾਧਨ ਹਨ।

**ਮਨੌਤ**—*ਇ. ਸੁੱਖਣਾ*—ਭਾਗਵੰਤੀ ਨੇ ਆਪਣੇ ਲੜਕੇ ਦੇ ਵਿਆਹ ਲਈ ਦੇਵੀ ਦੀ ਮਨੌਤ ਮੰਨੀ ਹੋਈ ਹੈ।

**ਮਫ਼ਲਰ**—*ਪੁ. ਗੁਲੂਬੰਦ*—ਠੰਢ ਤੋਂ ਬਚਣ ਲਈ ਮੈਂ ਸਰਦੀਆਂ ਵਿਚ ਮਫ਼ਲਰ ਜ਼ਰੂਰ ਪਾਉਂਦਾ ਹਾਂ।

**ਮਮਤਾ**—*ਇ. ਔਲਾਦ ਦਾ ਪਿਆਰ, ਮੋਹ*—ਮਾਂ ਮਮਤਾ ਕਾਰਣ ਹੀ ਬੱਚਿਆਂ ਲਈ ਵੱਡੇ ਤੋਂ ਵੱਡਾ ਦੁੱਖ ਸਹਿ ਲੈਂਦੀ ਹੈ।

**ਮਮਿਔਹਰਾ**—*ਪੁ. ਪਤਨੀ ਜਾਂ ਪਤੀ ਦਾ ਮਾਮਾ*—ਵਿਆਹ ਵਿਚ ਮਮਿਔਹਰੇ ਦੀ ਮਿਲਣੀ ਕਰਵਾਉਣ ਦੀ ਵੀ ਇਕ ਰਸਮ ਹੈ।

**ਮਮੌਹਸ**—*ਇ. ਪਤੀ ਜਾਂ ਪਤਨੀ ਦੀ ਮਾਮੀ*—ਮਮੌਹਸ ਦਾ ਰਿਸ਼ਤਾ ਬਹੁਤ ਦੂਰ ਦਾ ਰਿਸ਼ਤਾ ਨਹੀਂ ਹੁੰਦਾ।

**ਮਮੇਰਾ**—*ਪੁ. ਮਾਮੇ ਦਾ ਲੜਕਾ*—ਮੇਰਾ ਮਮੇਰਾ ਭਰਾ ਮੈਨੂੰ ਬਹੁਤ ਪਿਆਰ ਕਰਦਾ ਹੈ।

**ਮਰਹੱਟਾ**—*ਪੁ. ਮਰਾਠਾ*—ਭਾਰਤ ਵਿਚ ਮਰਹੱਟੇ ਬਹਾਦਰ ਕੌਮਾਂ ਵਿਚ ਗਿਣੇ ਜਾਂਦੇ ਹਨ।

**ਮਰਜ਼**—*ਇ. ਬੀਮਾਰੀ*—ਮਰਜ਼ ਇਕ ਵਾਰੀ ਲਗ ਜਾਏ ਸਹੀ, ਹਟਣ ਵਿਚ ਕੁਝ ਸਮਾਂ ਤਾਂ ਲਗਦਾ ਹੀ ਹੈ।

**ਮਰਜ਼ੀ**—*ਇ. ਇੱਛਾ*—ਮੈਂ ਤੁਹਾਡੀ ਮਰਜ਼ੀ ਦੇ ਵਿਰੁੱਧ ਕੋਈ ਵੀ ਕੰਮ ਕਰਨ ਲਈ ਤਿਆਰ ਨਹੀਂ।

**ਮਰਤਬਾ**—*ਪੁ. ਅਹੁਦਾ*—ਲੋਕਤੰਤਰ ਵਿਚ ਇਕ ਗਰੀਬ ਆਦਮੀ ਵੀ ਆਪਣੀ ਯੋਗਤਾ ਨਾਲ ਉੱਚੇ ਤੋਂ ਉੱਚੇ ਮਰਤਬੇ ਤੇ ਪਹੁੰਚ ਸਕਦਾ ਹੈ।

**ਮਰਦ**—*ਪੁ. ਪੁਰਸ਼, ਆਦਮੀ*—ਇਸ ਵਾਰ ਜਲਸੇ ਵਿਚ ਮਰਦਾਂ ਨਾਲੋਂ ਔਰਤਾਂ ਦੀ ਗਿਣਤੀ ਜ਼ਿਆਦਾ ਸੀ।

**ਮਰਦਾਨਗੀ**—*ਇ. ਬਹਾਦਰੀ*—ਰਾਣੀ ਝਾਂਸੀ ਨੇ ਇਹ ਸਿੱਧ ਕਰ ਦਿੱਤਾ ਸੀ ਕਿ ਇਸਤਰੀ ਵੀ ਲੜਾਈ ਦੇ ਮੈਦਾਨ ਵਿਚ ਮਰਦਾਨਗੀ ਵਿਖਾ ਸਕਦੀ ਹੈ।

**ਮਰਦਾਨਾ**—*ਪੁ. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਰਾਗੀ ਸੇਵਕ*—ਮਰਦਾਨਾ ਹਮੇਸ਼ਾ ਗੁਰੂ ਜੀ ਦੇ ਨਾਲ ਰਹਿ ਕੇ ਕੀਰਤਨ ਕਰਦਾ ਹੁੰਦਾ ਸੀ।

*ਵਿ. ਮਰਦ ਨਾਲ ਸਬੰਧਤ*—ਰਾਮਦਾਸ ਦਰਜ਼ੀ ਕੇਵਲ ਮਰਦਾਨੇ ਕੱਪੜੇ ਹੀ ਸੀਉਂਦਾ ਹੈ।

**ਮਰਦਾਵਾਂ**—*ਵਿ. ਮਰਦਾਂ ਦਾ ; ਮਰਦਾਂ ਜਿਹਾ*—ਕਈ ਦਰਜ਼ੀਆਂ ਨੂੰ

ਮਰਦਾਵਾਂ ਸੂਟ ਸਿਊਣ ਦੀ ਬੜੀ ਮੁਹਾਰਤ ਹੁੰਦੀ ਹੈ; ਮੇਰੀ ਮਾਸੀ ਮਰਦਾਵੇਂ ਹੌਂਸਲੇ ਵਾਲੀ ਔਰਤ ਹੈ।

**ਮਰਦੇ ਦਮ ਤਕ**—*ਕ੍ਰਿ. ਵਿ. ਅਖ਼ੀਰਲੇ ਸਾਹਾਂ ਤਕ*—ਜਿਹੜਾ ਤੁਸੀਂ ਮੇਰੇ ਤੇ ਉਪਕਾਰ ਕੀਤਾ ਹੈ, ਉਹ ਮੈਂ ਮਰਦੇ ਦਮ ਤਕ ਯਾਦ ਰੱਖਾਂਗਾ।

**ਮਰਨ ਵਰਤ**—*ਪੁ. ਕਿਸੇ ਗੱਲ ਨੂੰ ਮਨਵਾਉਣ ਲਈ ਮੌਤ ਤੱਕ ਕੁਝ ਨਾ ਖਾਣ ਦੀ ਪ੍ਰਤਿੱਗਿਆ*—ਮਰਨ ਵਰਤ ਤੇ ਬੈਠੇ ਵਿਅਕਤੀ ਦੀ ਡਾਕਟਰ ਪੂਰੀ ਦੇਖਭਾਲ ਕਰਦਾ ਹੈ।

**ਮਰਨਾ**—*ਕ੍ਰਿ. ਅਕ. ਮੌਤ ਹੋ ਜਾਣਾ ; ਕਿਸੇ ਖੇਡ ਵਿਚ ਆਪਣੀ ਵਾਰੀ ਦਾ ਹੱਕ ਗੁਆ ਦੇਣਾ*—ਬਹਾਦਰ ਆਦਮੀ ਯੁੱਧ ਵਿਚ ਮਰਨ ਨੂੰ ਹੀ ਚੰਗਾ ਸਮਝਦਾ ਹੈ; ਅੱਜ ਕਬੱਡੀ ਦੀ ਖੇਡ ਵਿਚ ਅਜੇ ਤਕ ਸਾਡੇ ਪਾਸੇ ਦਾ ਕੋਈ ਵਿਅਕਤੀ ਨਹੀਂ ਮਰਿਆ।

**ਮਰ ਮਿਟਣਾ**—*ਮੁਹਾ. ਮਰ ਜਾਣਾ*—ਅਣਖੀ ਆਦਮੀ ਕਿਸੇ ਅੱਗੇ ਝੁੱਕਣ ਨਾਲੋਂ ਮਰ ਮਿਟਣਾ ਚੰਗਾ ਸਮਝਦਾ ਹੈ।

**ਮਰਾਸੀ**—*ਵਿ. ਨਕਲੀਆ*—ਪਿੰਡਾਂ ਵਿਚ ਵਿਆਹ ਸ਼ਾਦੀਆਂ ਵਿਚ ਅਜੇ ਵੀ ਮਰਾਸੀ ਲੋਕਾਂ ਦਾ ਦਿਲ ਪਰਚਾਵਾ ਕਰਦੇ ਹਨ।

**ਮਰਾਠੀ**—*ਇ. ਮਹਾਰਾਸ਼ਟਰ ਰਾਜ ਦੀ ਭਾਸ਼ਾ*—ਬੰਗਾਲੀ ਦੇ ਟਾਕਰੇ ਤੇ ਮਰਾਠੀ ਬੜੀ ਆਸਾਨ ਭਾਸ਼ਾ ਹੈ।

**ਮਰਿਆਦਾ**—*ਇ. ਰਸਮ, ਰਿਵਾਜ*—ਉਹ ਮਰਿਆਦਾ ਛੱਡ ਦੇਣੀ ਚੰਗੀ ਹੈ, ਜਿਹੜੀ ਸਮਾਜ ਲਈ ਹਾਨੀਕਾਰਕ ਹੋਵੇ।

**ਮ੍ਰਿਤਕ**—*ਵਿ. ਮਰਿਆ ਹੋਇਆ*—ਸਸਕਾਰ ਤਾਂ ਹੀ ਹੋਵੇਗਾ ਜਦੋਂ ਮ੍ਰਿਤਕ ਸਰੀਰ ਮਿਲੇਗਾ।

**ਮ੍ਰਿਤਕ-ਸੰਸਕਾਰ**—*ਪੁ. ਕਿਸੇ ਪ੍ਰਾਣੀ ਦੇ ਮਰਨ ਤੋਂ ਮਗਰੋਂ ਕੀਤੀਆਂ ਜਾਣ ਵਾਲੀਆਂ ਰਸਮਾਂ*—ਮ੍ਰਿਤਕ ਸੰਸਕਾਰ ਮ੍ਰਿਤਕ ਪ੍ਰਾਣੀ ਦੀ ਆਤਮਾ ਦੀ ਸ਼ਾਂਤੀ ਲਈ ਕੀਤੇ ਜਾਂਦੇ ਹਨ।

**ਮਰੀਅਲ**—*ਵਿ. ਮਾੜਾ, ਲਿੱਸਾ, ਕਮਜ਼ੋਰ*—ਮਰੀਅਲ ਬੰਦੇ ਨੂੰ ਬੀਮਾਰੀਆ ਹੀ ਘੇਰੀ ਰਖਦੀਆਂ ਹਨ।

**ਮਰੀਜ਼**—*ਪੁ. ਰੋਗੀ, ਬੀਮਾਰ*—ਛੂਤ ਦੀ ਬੀਮਾਰੀ ਦੇ ਮਰੀਜ਼ ਨੂੰ ਵੱਖਰਾ ਰੱਖਿਆ ਜਾਣਾ ਚਾਹੀਦਾ ਹੈ।

**ਮਰੁੰਡਣਾ**—*ਕ੍ਰਿ. ਸਕ. ਕਿਸੇ ਚੀਜ਼ ਨੂੰ ਮਿੱਧ ਕੇ ਤੋੜ ਮਰੋੜ ਦੇਣਾ*—ਅੱਜ ਰਾਤੀਂ ਕਿਸੇ ਜਾਨਵਰ ਨੇ ਸਾਡੀ ਸਾਰੀ ਫ਼ਸਲ ਮਰੁੰਡ ਦਿੱਤੀ ਹੈ।

**ਮਰੋੜ**—*ਪੁ. ਢਿੱਡ ਵਿਚ ਦਰਦ ਹੋ ਕੇ ਟੱਟੀ ਆਉਣ ਦੀ ਬੀਮਾਰੀ*—ਮਰੋੜਾਂ ਵਿਚ ਦਹੀਂ ਅਤੇ ਚਾਵਲ ਖਾਣਾ ਗੁਣਕਾਰੀ ਹੁੰਦਾ ਹੈ।

**ਮਰੋੜਨਾ**—*ਕ੍ਰਿ. ਸਕ. ਬਾਂਹ ਆਦਿ ਨੂੰ ਵਲ ਦੇਣਾ ; ਵੱਟ ਦੇਣਾ*—ਸੋਹਣ ਨੇ ਲੜਦੇ ਲੜਦੇ ਮੋਹਨ ਦੀ ਬਾਂਹ ਮਰੋੜ ਦਿੱਤੀ ; ਦੁਪੱਟੇ ਨੂੰ ਬਹੁਤਾ ਮਰੋੜਨ ਨਾਲ ਉਸ ਦੇ ਫਟਣ ਦਾ ਡਰ ਰਹਿੰਦਾ ਹੈ।

**ਮਰੋੜਾ**—*ਪੁ. ਮਰੋੜਨ ਦੀ ਕਿਰਿਆ, ਵੱਟ*—ਰੱਸੀ ਨੂੰ ਇਕ ਦੋ ਮਰੋੜੇ ਹੋਰ ਦੇ ਦਿਉ।

**ਮਰੋੜੀ**—*ਇ. ਮੁਸ਼ਕਲ ਨਾਲ ਸਮਝੀ ਜਾਣ ਵਾਲੀ ਗੱਲ*—ਤੁਹਾਡੀ ਹਰ ਗੱਲ ਵਿਚ ਕੋਈ ਨਾ ਕੋਈ ਮਰੋੜੀ ਜ਼ਰੂਰ ਹੁੰਦੀ ਹੈ।

**ਮਲ**—*ਪੁ. ਗੰਦ*—ਸਾਡੀ ਗਲੀ ਦਾ ਸਾਰਾ ਮਲ ਬਾਹਰ ਨਾਲ ਵਿਚ ਜਾ ਡਿਗਦਾ ਹੈ।

**ਮੱਲ**—*ਪੁ. ਪਹਿਲਵਾਨ*—ਕੇਸਰ ਸਿੰਘ ਪੰਜਾਬ ਦਾ ਬੜਾ ਪ੍ਰਸਿੱਧ ਮੱਲ ਹੈ।

**ਮਲਕ ਦੇ ਕੇ (ਮਲਕੜੇ)**—*ਕ੍ਰਿ. ਵਿ. ਹੌਲੀ ਜਿਹੇ*—ਕਾਕੇ ਦਾ ਪਤਾ ਨਹੀਂ ਲਗਦਾ ਕਿ ਉਹ ਮਲਕ ਦੇ ਕੇ ਕਿਵੇਂ ਚਲਾ ਜਾਂਦਾ ਹੈ।

**ਮਲਕਾ**—*ਇ. ਬਾਦਸ਼ਾਹ ਦੀ ਪਤਨੀ*—ਮਲਕਾ ਨੂਰ ਜਹਾਂ ਬੜੀ ਸੁੰਦਰ ਸੀ।

**ਮਲਕੀਅਤ**—*ਇ. ਮਾਲਕ ਹੋਣ ਦਾ ਭਾਵ, ਮਾਲਕੀ*—ਕਈ ਲੋਕ ਸ਼ਾਮਲਾਟ ਜ਼ਮੀਨ ਨੂੰ ਹੀ ਆਪਣੀ ਮਲਕੀਅਤ ਸਮਝ ਲੈਂਦੇ ਹਨ।

**ਮਲੰਗ**—*ਵਿ. ਕੰਗਾਲ, ਗ਼ਰੀਬ*—ਜਿਹੜਾ ਖ਼ੁਦ ਮਲੰਗ ਹੈ, ਉਹ ਕਿਸੇ ਦੀ ਕੀ ਮਦਦ ਕਰ ਸਕਦਾ ਹੈ।

**ਮਲਣਾ**—*ਕ੍ਰਿ. ਸਕ. ਮਾਲਸ਼ ਕਰਨਾ*—ਕਈ ਵੇਰ ਤੇਲ ਮਲਣ ਨਾਲ ਸਿਰ ਦਰਦ ਹਟ ਜਾਂਦਾ ਹੈ।

**ਮੱਲਣਾ**—*ਕ੍ਰਿ. ਸਕ. ਕਬਜ਼ਾ ਕਰਨਾ*—ਨੱਥਾ ਸਿੰਘ ਨੇ ਜ਼ਬਰਦਸਤੀ ਕਾਕਾ ਸਿੰਘ ਦੀ ਜ਼ਮੀਨ ਮੱਲ ਲਈ ਹੈ।

**ਮਲ੍ਹਪ**—*ਪੁ. ਪੇਟ ਵਿਚ ਪੈਣ ਵਾਲੇ ਕੀੜੇ*—ਮਿੱਟੀ ਖਾਣ ਨਾਲ ਬੱਚਿਆਂ ਦੇ ਪੇਟ ਵਿਚ ਮਲ੍ਹਪ ਪੈ ਜਾਂਦੇ ਹਨ।

**ਮਲਬਾ**—*ਪੁ. ਮਿੱਟੀ, ਗੰਦ, ਇੱਟਾਂ ਆਦਿ ਦਾ ਢੇਰ*—ਮਲਬਾ ਬਹੁਤ ਇਕੱਠਾ ਹੋ ਗਿਆ ਹੈ, ਕਿਸੇ ਰੇੜ੍ਹੇ ਵਾਲੇ ਨੂੰ ਬੁਲਾ ਕੇ ਚੁਕਵਾ ਦਿਉ।

**ਮਲ੍ਹਮ**—*ਇ. ਫੋੜੇ ਜਾਂ ਜ਼ਖ਼ਮ ਤੇ ਲਾਉਣ ਵਾਲੀ ਇਕ ਤਰ੍ਹਾਂ ਦੀ ਦਵਾ*—ਜ਼ਖ਼ਮ ਅੱਗੇ ਨਾਲੋਂ ਕਾਫ਼ੀ ਠੀਕ ਹੈ, ਇਕ ਦੋ ਦਿਨ ਹੋਰ ਮਲ੍ਹਮ ਲਵਾ ਲਉ।

**ਮਲ੍ਹਮਪੱਟੀ**—*ਇ. ਜ਼ਖ਼ਮ ਤੇ ਪੱਟੀ ਕਰਨ ਦੀ ਕਿਰਿਆ*—ਨਰਸ ਰੋਗੀ ਦੀ ਮਲ੍ਹਮ-ਪਟੀ ਕਰਦੀ ਹੈ।

**ਮੱਲ ਮਾਰਨਾ**—*ਮੁਹਾ. ਬਹੁਤ ਵੱਡੀ ਸਫਲਤਾ ਪ੍ਰਾਪਤ ਕਰਨਾ*—ਵਰਿੰਦਰ ਸਮਝਦਾ ਹੈ ਕਿ ਉਸ ਨੇ ਬੀ. ਏ. ਪਾਸ ਕਰ ਕੇ ਬਹੁਤ ਵੱਡੀ ਮੱਲ ਮਾਰ ਲਈ ਹੈ।

**ਮਲ ਮੂਤਰ**—*ਪੁ. ਟੱਟੀ ਪਿਸ਼ਾਬ ਆਦਿ*—ਜੇ ਸ਼ਹਿਰ ਦੇ ਮਲ-ਮੂਤਰ ਦੇ ਨਿਪਟਾਰੇ ਦਾ ਠੀਕ ਪ੍ਰਬੰਧ ਨਾ ਹੋਵੇ ਤਾਂ ਬੀਮਾਰੀਆਂ ਫੈਲਣ ਦਾ ਡਰ ਰਹਿੰਦਾ ਹੈ।

**ਮਲਵਈ**—*ਇ. ਮਾਲਵੇ ਦੀ ਬੋਲੀ*—ਮਲਵਈ, ਪੋਠੋਹਾਰੀ ਆਦਿ ਪੰਜਾਬੀ ਦੀਆਂ ਉਪ-ਬੋਲੀਆਂ ਹਨ।

**ਮਲਾਹ**—*ਪੁ. ਬੇੜੀ ਚਲਾਉਣ ਵਾਲਾ*—ਮਲਾਹ ਨੇ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਕਿਸ਼ਤੀ ਨੂੰ ਡੁੱਬਣ ਤੋਂ ਬਚਾ ਲਿਆ।

**ਮਲ੍ਹਾਰ**—*ਪੁ. ਰੌਣਕ ; ਇਕ ਰਾਗ ਦਾ ਨਾਂ*—ਪੰਡਤ ਜਵਾਹਰ ਲਾਲ ਨੂੰ ਬੜੇ ਮਲ੍ਹਾਰਾਂ ਨਾਲ ਪਾਲਿਆ ਗਿਆ ਸੀ; ਮਲ੍ਹਾਰ ਵਰਖਾ ਰੁੱਤ ਵਿਚ ਗਾਇਆ ਜਾਂਦਾ ਹੈ।

**ਮਲੀਦਾ**—*ਵਿ. ਮਿੱਧਿਆ ਹੋਇਆ; ਜ਼ਿਆਦਾ ਰਿੱਝੀ ਹੋਈ (ਦਾਲ, ਸਬਜ਼ੀ ਆਦਿ)*—ਫਲਾਂ ਦੀ ਟੋਕਰੀ ਤੇ ਜ਼ਿਆਦਾ ਭਾਰ ਪੈਣ ਨਾਲ ਫਲਾਂ ਦਾ ਮਲੀਦਾ ਬਣ ਗਿਆ; ਅੱਜ ਤਾਂ ਸਬਜ਼ੀ ਮਲੀਦਾ ਬਣ ਗਈ ਹੈ।

**ਮਲੀਨ**—*ਵਿ. ਮਾੜਾ, ਭੈੜਾ*—ਭੈੜੀ ਸੰਗਤ ਕਰਨ ਨਾਲ ਆਦਮੀ ਦੇ ਵਿਚਾਰ ਮਲੀਨ ਹੋ ਜਾਂਦੇ ਹਨ।

**ਮਲੂਕ**—*ਵਿ. ਨਾਜ਼ੁਕ, ਕੋਮਲ*—ਛੋਟੇ ਬੱਚਿਆਂ ਦਾ ਜਿਸਮ ਬਹੁਤ ਮਲੂਕ ਹੁੰਦਾ ਹੈ

**ਮਲੂਮ, ਮਾਲੂਮ**—*ਵਿ. ਜਾਣਿਆ ਜਾ ਚੁੱਕਿਆ*—ਇਹ ਗੱਲ ਤੁਹਾਡੇ ਦੱਸਣ ਤੋਂ ਪਹਿਲਾਂ ਹੀ ਮੈਨੂੰ ਮਲੂਮ ਸੀ।

**ਮਲੇਰੀਆ**—*ਪੁ. ਮੱਛਰ ਕੱਟਣ ਨਾਲ ਕਾਂਬਾ ਲੱਗ ਕੇ ਹੋਇਆ ਬੁਖ਼ਾਰ*—ਮਲੇਰੀਏ ਦੀ ਰੋਕਥਾਮ ਲਈ ਸਰਕਾਰ ਅਨੇਕਾਂ ਯਤਨ ਕਰ ਰਹੀ ਹੈ।

**ਮੱਲੋਜ਼ੋਰੀ**—*ਕ੍ਰਿ. ਵਿ. ਜ਼ਬਰਦਸਤੀ*—ਮੈਂ ਨਰੇਸ਼ ਨਾਲ ਜਾਣਾ ਨਹੀਂ ਚਾਹੁੰਦਾ ਸੀ ਪਰ ਉਹ ਮੈਨੂੰ ਮੱਲੋਜ਼ੋਰੀ ਆਪਣੇ ਨਾਲ ਲੈ ਗਿਆ।

**ਮੱਲੋ ਮੱਲੀ**—*ਇ. ਜ਼ਬਰਦਸਤੀ, ਧਦੋ ਧਦੀ*—ਇਹ ਕੰਮ ਤਾਂ ਮੈਂ ਉਸ ਤੋਂ ਮੱਲੋਮੱਲੀ ਕਰਵਾਇਆ ਹੈ।

**ਮੜਕ**—*ਇ. ਨਖ਼ਰਾ*—ਕਈਆਂ ਦੀ ਆਦਤ ਹੁੰਦੀ ਹੈ ਕਿ ਉਹ ਗੱਲ ਮੜਕ ਨਾਲ ਕਰਦੇ ਹਨ।

**ਮੜ੍ਹਨਾ**—*ਕ੍ਰਿ. ਸਕ. ਕਿਸੇ ਤੇ ਕੋਈ ਦੋਸ਼ ਲਾਉਣਾ; ਕਿਸੇ ਨੂੰ ਜ਼ਬਰਦਸਤੀ ਕੋਈ ਕੰਮ ਸੌਂਪਣਾ*—ਬਹੁਤੇ ਲੋਕਾਂ ਨੂੰ ਆਪਣੇ ਕੀਤੇ ਕਸੂਰ ਨੂੰ ਦੂਸਰੇ ਦੇ ਸਿਰ ਮੜ੍ਹਨ ਦੀ ਆਦਤ ਹੁੰਦੀ ਹੈ; ਆਪਣਾ ਕੰਮ ਤੂੰ ਆਪ ਕਰ ਐਵੇਂ ਮੇਰੇ ਸਿਰ ਕਿਉਂ ਮੜ੍ਹਦਾ ਹੈ।

**ਮੜ੍ਹੀ**—*ਇ. ਕਿਸੇ ਦੇ ਸਸਕਾਰ ਵਾਲੀ ਥਾਂ ਤੇ ਬਣਾਈ ਗਈ ਯਾਦਗਾਰ*—ਮੜ੍ਹੀਆਂ ਨੂੰ ਪੂਜਣਾ ਸਿੱਖੀ ਅਸੂਲਾਂ ਦੇ ਵਿਰੁੱਧ ਹੈ।

**ਮਾਇਆ**—*ਇ. ਧਨ, ਦੌਲਤ ; ਈਸ਼ਵਰ ਦੀ ਸ਼ਕਤੀ ; ਪਗੜੀ ਆਦਿ ਨੂੰ ਅਕੜਾਉਣ ਲਈ ਇਕ ਪਦਾਰਥ*—ਕਈ ਵਾਰ ਮਾਇਆ ਦੇ ਨਸ਼ੇ ਵਿਚ ਮਨੁੱਖ ਬੁਰੇ ਤੋਂ ਬੁਰਾ ਕੰਮ ਕਰ ਬੈਠਦਾ ਹੈ; ਪ੍ਰਭੂ ਦੀ ਮਾਇਆ ਬੜੀ ਵਚਿੱਤਰ ਹੈ; ਮੈਂ ਮਾਇਆ ਤੋਂ ਬਿਨਾਂ ਪਗੜੀ ਨਹੀਂ ਬੰਨ੍ਹ ਸਕਦਾ।

**ਮਾਇਆਧਾਰੀ**—*ਵਿ. ਜਿਸ ਕੋਲ ਜ਼ਿਆਦਾ ਪੈਸਾ ਹੋਵੇ*—ਕਈ ਮਾਇਆ ਧਾਰੀ ਲੋਕਾਂ ਨੂੰ ਗ਼ਰੀਬੀ ਦਾ ਕੋਈ ਅਹਿਸਾਸ ਨਹੀਂ ਹੁੰਦਾ।

**ਮਾਇਕ**—*ਵਿ. ਰੁਪਏ ਪੈਸੇ ਨਾਲ ਸਬੰਧਤ*—ਅੱਜਕਲ੍ਹ ਦਿਆਲ ਸਿੰਘ ਦੀ ਮਾਇਕ ਹਾਲਤ ਬਹੁਤ ਖ਼ਰਾਬ ਹੈ।

**ਮਾਈ**—*ਇ. ਵੱਡੀ ਉਮਰ ਦੀ ਤੀਵੀਂ, ਬੁੱਢੀ ; ਨੌਕਰਾਣੀ*—ਤੁਸੀਂ ਜ਼ਰਾ ਮਾਈ ਨੂੰ ਸੜਕ ਪਾਰ ਕਰਾ ਦਿਉ; ਸਾਡੇ ਸਕੂਲ ਦੀ ਮਾਈ ਬੜੀ ਨੇਕ ਹੈ।

**ਮਾਂਈਆਂ**—*ਇ. ਵਿਆਹ ਤੋਂ ਪਹਿਲਾਂ ਮੁੰਡੇ ਅਤੇ ਕੁੜੀ ਨੂੰ ਵਟਣਾ ਮਲ ਕੇ ਨੁਹਾਉਣ ਦੀ ਇਕ ਰਸਮ*—ਮਾਂਈਆਂ ਪਏ ਮੁੰਡੇ ਅਤੇ ਕੁੜੀ ਨੂੰ ਇਕੱਲਿਆਂ ਬਾਹਰ ਨਹੀਂ ਜਾਣ ਦਿੱਤਾ ਜਾਂਦਾ ।

**ਮਾਈਕ**—*ਪੁ. ਆਵਾਜ਼ ਨੂੰ ਉੱਚਾ ਕਰਨ ਲਈ ਵਰਤਿਆ ਜਾਣ ਵਾਲਾ ਇਕ ਯੰਤਰ*—ਅੱਜਕਲ੍ਹ ਜਲਸਿਆਂ ਆਦਿ ਵਿਚ ਮਾਈਕ ਦੀ ਆਮ ਵਰਤੋਂ ਹੋਣ ਲੱਗ ਪਈ ਹੈ।

**ਮਾਈਕਰੋਫ਼ੋਨ**—*ਪੁ. ਮਾਈਕ*—ਬਹੁਤ ਭੀੜ ਵਾਲੇ ਸਮਾਗਮ ਵਿਚ ਮਾਈਕਰੋਫ਼ੋਨ ਦੀ ਵਰਤੋਂ ਬਹੁਤ ਜ਼ਰੂਰੀ ਹੋ ਜਾਂਦੀ ਹੈ।

**ਮਾਸ**—*ਪੁ. ਪ੍ਰਾਣੀ ਦੇ ਸਰੀਰ ਵਿਚਲਾ ਉਹ ਨਰਮ ਪਦਾਰਥ ਜੋ ਚਮੜੀ ਦੇ ਹੇਠਾਂ ਅਤੇ ਹੱਡੀਆਂ ਦੇ ਆਲੇ-ਦੁਆਲੇ ਹੁੰਦਾ ਹੈ; ਮਹੀਨਾ*—ਗਿਰਝਾਂ ਮੁਰਦੇ ਦਾ ਮਾਸ ਬਹੁਤ ਸ਼ੌਕ ਨਾਲ ਖਾਂਦੀਆਂ ਹਨ ; ਇਕ ਸਾਲ ਵਿਚ ਬਾਰ੍ਹਾਂ ਮਾਸ ਹੁੰਦੇ ਹਨ।

**ਮਾਸ਼ਕੀ**—*ਪੁ. ਮਸ਼ਕ ਨਾਲ ਪਾਣੀ ਭਰਨ ਦਾ ਕੰਮ ਕਰਨ ਵਾਲਾ ਆਦਮੀ*—ਗਲੀ ਵਿਚ ਛਿੜਕਾ ਕਰਨ ਲਈ ਕਿਸੇ ਮਾਸ਼ਕੀ ਨੂੰ ਕਹਿ ਦਿਉ।

**ਮਾਸਟਰ**—*ਪੁ. ਅਧਿਆਪਕ*—ਮਾਸਟਰ ਦਾ ਸਤਿਕਾਰ ਕਰਨਾ ਵਿਦਿਆਰਥੀਆਂ ਦਾ ਫ਼ਰਜ਼ ਹੈ।

**ਮਾਸਟਰੀ**—*ਇ. ਮਾਸਟਰ ਦਾ ਕਿੱਤਾ*—ਰਮੇਸ਼ ਦੇ ਪਿਤਾ ਜੀ ਨੂੰ ਮਾਸਟਰੀ ਕਰਦਿਆਂ ਕਿੰਨੇ ਹੀ ਸਾਲ ਹੋ ਗਏ ਹਨ।

**ਮਾਸਪੇਸ਼ੀ**—*ਇ. ਪੱਠਾ*—ਮਨੁੱਖੀ ਸਰੀਰ ਅਨੇਕਾਂ ਮਾਸਪੇਸ਼ੀਆਂ ਦਾ ਬਣਿਆ ਹੈ।

**ਮਾਸੜ**—*ਪੁ. ਮਾਸੀ ਦਾ ਪਤੀ*—ਮੇਰੇ ਵਿਆਹ ਤੇ ਕਿਸੇ ਕਾਰਨ ਮਾਸੜ ਜੀ ਨਹੀਂ ਆ ਸਕੇ।

**ਮਾਸਾ**—*ਪੁ. ਅੱਠ ਰੱਤੀਆਂ ਦਾ ਇਕ ਤੋਲ*—ਆਮ ਜਿਹੀ ਅੰਗੂਠੀ ਅੱਠ ਮਾਸੇ ਦੀ ਬਣ ਜਾਂਦੀ ਹੈ।

*ਕ੍ਰਿ. ਵਿ. ਥੋੜ੍ਹਾ ਜਿਹਾ*—ਸੁੰਦਰ ਤਾਂ ਮਾਸਾ ਵੀ ਕੰਮ ਨਹੀਂ ਕਰਦਾ।

**ਮਾਸਾਹਾਰੀ**—*ਵਿ. ਮਾਸ ਖਾਣ ਵਾਲਾ*—ਕੁੱਤਾ, ਬਿੱਲੀ ਅਤੇ ਸ਼ੇਰ ਮਾਸਾਹਾਰੀ ਜਾਨਵਰ ਹਨ।

**ਮਾਸੀ**—*ਇ. ਮਾਂ ਦੀ ਭੈਣ*—ਮੇਰੇ ਮਾਸੀ ਜੀ ਨਰਸ ਦਾ ਕੰਮ ਕਰਦੇ ਹਨ।

**ਮਾਸੀ ਦੀ ਧੀ ਚੱਲੀ, ਮੈਂ ਕਿਉਂ ਰਹਾਂ ਕੱਲੀ**—*ਅਖੌ. ਜਦੋਂ ਕੋਈ ਬੰਦਾ ਕਿਸੇ ਦੀ ਰੀਸ ਕਰਕੇ ਉਸੇ ਜਿਹਾ ਹੀ ਕੰਮ ਕਰਨਾ ਚਾਹੇ ਤਾਂ ਕਹਿੰਦੇ ਹਨ*—ਮੇਰੇ ਫ਼ੌਜ ਵਿਚ ਨੌਕਰ ਹੋਣ ਤੋਂ ਮਗਰੋਂ ਮੇਰੇ ਚਾਚੇ ਦਾ ਪੁੱਤਰ ਵੀ ਭਰਤੀ ਹੋਣ ਲਈ ਤਿਆਰ ਹੋ ਗਿਆ, ਇਹ ਤਾਂ ਉਹੀਓ ਗੱਲ ਹੋਈ ਕਿ ਮਾਸੀ ਦੀ ਧੀ ਚੱਲੀ, ਮੈਂ ਕਿਉਂ ਰਹਾਂ ਕੱਲੀ।

**ਮਾਸੂਮ**—*ਵਿ. ਭੋਲਾ ਭਾਲਾ*—ਕਈ ਬੱਚੇ ਮਾਸੂਮ ਹੋਣ ਕਰਕੇ ਹਰੇਕ ਤੋਂ ਪਿਆਰ ਲੈਂਦੇ ਹਨ।

**ਮਾਸੂਮੀਅਤ**—*ਇ. ਮਾਸੂਮ ਹੋਣ ਦਾ ਭਾਵ*—ਬਿੱਟੂ ਦੇ ਚਿਹਰੇ ਤੇ ਇਤਨੀ ਮਾਸੂਮੀਅਤ ਹੈ ਕਿ ਵੇਖਦੇ ਹੀ ਪਿਆਰ ਆ ਜਾਂਦਾ ਹੈ।

**ਮਾਂਹ**—*ਪੁ. ਇਕ ਪ੍ਰਸਿੱਧ ਦਾਲ*—ਮਾਂਹ ਦੀ ਦਾਲ ਵਧੇਰੇ ਸੁਆਦ ਹੁੰਦੀ ਹੈ।

**ਮਾਹਰ**—*ਵਿ. ਕਿਸੇ ਕੰਮ ਨੂੰ ਪੂਰੀ ਤਰ੍ਹਾਂ ਜਾਣਨ ਵਾਲਾ, ਨਿਪੁੰਨ*—ਗੀਤਾ ਸਿਲਾਈ ਕਢਾਈ ਵਿਚ ਮਾਹਰ ਹੋਣ ਦੇ ਨਾਲ ਨਾਲ ਗਾਉਂਦੀ ਵੀ ਚੰਗਾ ਹੈ।

**ਮਾਹਵਾਰ**—*ਵਿ. ਮਹੀਨੇ ਦਾ*—ਤੁਸੀਂ ਮਕਾਨ ਕਿੰਨੇ ਰੁਪਏ ਮਾਹਵਾਰ ਕਿਰਾਏ ਤੇ ਲਿਆ ਹੈ ?

**ਮਾਹੀਗੀਰ**—*ਪੁ. ਮੱਛੀਆਂ ਫੜਨ ਵਾਲਾ ਵਿਅਕਤੀ*—ਮਾਹੀਗੀਰ ਮੱਛੀਆਂ ਫੜ ਕੇ ਹੀ ਆਪਣਾ ਨਿਰਬਾਹ ਕਰਦੇ ਹਨ।

**ਮਾਂਖਿਊਂ**—ਪੁ. ਸ਼ਹਿਦ—ਸਰਦੀਆਂ ਵਿਚ ਮਾਂਖਿਊਂ ਦੀ ਵਰਤੋਂ ਕਰਨਾ ਸਿਹਤ ਲਈ ਗੁਣਕਾਰੀ ਹੁੰਦਾ ਹੈ।

**ਮਾਘੀ**—ਇ. ਮਾਘ ਮਹੀਨੇ ਦੀ ਪਹਿਲੀ ਤਾਰੀਖ (40 ਮੁਕਤਿਆਂ ਦਾ ਸ਼ਹੀਦੀ ਦਿਨ)—ਮੁਕਤਸਰ ਵਿਖੇ ਮਾਘੀ ਦਾ ਮੇਲਾ ਬਹੁਤ ਭਰਦਾ ਹੈ।

**ਮਾਂਜਣਾ**—ਕ੍ਰਿ. ਸਕ. ਸੁਆਹ ਮਿੱਟੀ ਆਦਿ ਨਾਲ ਕੋਈ ਚੀਜ਼ ਸਾਫ਼ ਕਰਨਾ—ਅਸੀਂ ਭਾਂਡੇ ਮਾਂਜਣ ਲਈ ਮਾਈ ਰੱਖੀ ਹੋਈ ਹੈ।

**ਮਾਂ ਜਾਇਆ**—ਪੁ. ਸਕਾ ਭਰਾ—ਮਾਂ ਜਾਇਆ ਭਰਾ ਹੀ ਆਪਣੀ ਭੈਣ ਦਾ ਦੁੱਖ ਮਹਿਸੂਸ ਕਰਦਾ ਹੈ।

**ਮਾਝਾ**—ਪੁ. ਰਾਵੀ ਅਤੇ ਬਿਆਸ ਦੇ ਵਿਚਕਾਰ ਦਾ ਇਲਾਕਾ—ਮਾਝੇ ਦੀ ਬੋਲੀ ਨੂੰ ਟਕਸਾਲੀ ਪੰਜਾਬੀ ਮੰਨਿਆ ਜਾਂਦਾ ਹੈ।

ਵਿ. ਮੱਝ ਦਾ—ਮਾਝਾ ਦੁੱਧ ਛੋਟੇ ਬੱਚਿਆਂ ਨੂੰ ਜਲਦੀ ਹਜ਼ਮ ਨਹੀਂ ਹੁੰਦਾ।

**ਮਾਣ**—ਪੁ. ਇੱਜ਼ਤ, ਸਤਿਕਾਰ; ਨਾਜ਼ ; ਹੰਕਾਰ—ਅਸੀਂ ਆਪਣੇ ਅਧਿਆਪਕ ਦਾ ਪੂਰਾ ਮਾਣ ਕਰਦੇ ਹਾਂ ; ਮੈਨੂੰ ਆਪਣੇ ਭਰਾ ਤੇ ਮਾਣ ਹੈ; ਪੈਸੇ ਦਾ ਮਾਣ ਨਹੀਂ ਕਰਨਾ ਚਾਹੀਦਾ।

**ਮਾਣਨਾ**—ਕ੍ਰਿ. ਸਕ. ਅਨੰਦ ਪ੍ਰਾਪਤ ਕਰਨਾ—ਜੇ ਤੂੰ ਹੁਣ ਮਿਹਨਤ ਕਰ ਲਏਂਗਾ ਤਾਂ ਸਾਰੀ ਉਮਰ ਮੌਜਾਂ ਮਾਣੇਂਗਾ।

**ਮਾਣਯੋਗ**—ਵਿ. ਸਨਮਾਨਯੋਗ, ਆਦਰਯੋਗ—ਸ੍ਰੀ ਜਵਾਹਰ ਲਾਲ ਨਹਿਰੂ ਸਾਡੇ ਦੇਸ਼ ਦੇ ਮਾਣਯੋਗ ਪ੍ਰਧਾਨ ਮੰਤਰੀ ਸਨ।

**ਮਾਤ**—ਵਿ. ਹਾਰਿਆ ਹੋਇਆ—ਜਤਿੰਦਰ ਨੂੰ ਪੜ੍ਹਾਈ ਵਿਚ ਕਲਾਸ ਦਾ ਕੋਈ ਵੀ ਬੱਚਾ ਮਾਤ ਨਹੀਂ ਦੇ ਸਕਦਾ।

**ਮਾਤਹਿਤ**—ਵਿ. ਅਧੀਨ—ਅਫ਼ਸਰ ਨੂੰ ਆਪਣੇ ਮਾਤਹਿਤ ਕਰਮਚਾਰੀਆਂ ਨਾਲ ਚੰਗਾ ਸਲੂਕ ਕਰਨਾ ਚਾਹੀਦਾ ਹੈ।

**ਮਾਤ ਕਰਨਾ**—ਮੁਹਾ. ਸਭ ਨੂੰ ਪਿੱਛੇ ਛੱਡ ਜਾਣਾ—ਸੁਰਿੰਦਰਜੀਤ ਇੰਨਾ ਵਧੀਆ ਖਿਡਾਰੀ ਹੋ ਗਿਆ ਹੈ ਕਿ ਉਸ ਨੇ ਸਭ ਨੂੰ ਮਾਤ ਕਰ ਦਿੱਤਾ ਹੈ।

**ਮਾਤ ਪਾਉਣਾ**—ਮੁਹਾ. ਅੱਗੇ ਵਧ ਜਾਣਾ, ਪਿੱਛੇ ਛੱਡ ਜਾਣਾ—ਸਤਿੰਦਰ ਨੂੰ ਪੜ੍ਹਾਈ ਵਿਚ ਮਾਤ ਪਾਉਣਾ ਕੋਈ ਸੌਖੀ ਗੱਲ ਨਹੀਂ।

**ਮਾਤ-ਬੋਲੀ**—ਇ. ਉਹ ਬੋਲੀ ਜੋ ਬੱਚਾ ਆਪਣੀ ਮਾਂ ਕੋਲੋਂ ਸਿੱਖੇ—ਬੱਚੇ ਨੂੰ ਸਿੱਖਿਆ ਉਸ ਦੀ ਮਾਤ-ਬੋਲੀ ਵਿਚ ਹੀ ਦਿੱਤੀ ਜਾਣੀ ਚਾਹੀਦੀ ਹੈ।

**ਮਾਤ-ਭੂਮੀ**—ਇ. ਜਨਮ-ਭੂਮੀ—ਰਾਜਗੁਰੂ, ਭਗਤ ਸਿੰਘ ਅਤੇ ਚੰਦਰ ਸ਼ੇਖਰ ਨੇ ਆਪਣੀ ਮਾਤ-ਭੂਮੀ ਲਈ ਜਾਨਾਂ ਵਾਰ ਦਿੱਤੀਆਂ।

**ਮਾਤਮ**—ਪੁ. ਕਿਸੇ ਦੇ ਮਰਨ ਤੇ ਕੀਤਾ ਜਾਣ ਵਾਲਾ ਅਫ਼ਸੋਸ—ਖੁਸ਼ੀ ਦੇ ਮੌਕੇ ਤੇ ਭਾਵੇਂ ਕੋਈ ਪੁੱਜੇ ਜਾਂ ਨਾ ਪੁੱਜੇ, ਮਾਤਮ ਤੇ ਜ਼ਰੂਰ ਪੁੱਜਣਾ ਚਾਹੀਦਾ ਹੈ।

**ਮਾਤਮ ਛਾਉਣਾ**—ਮੁਹਾ. ਸੋਗ ਵਾਪਰਨਾ—ਜਵਾਨ ਪੋਤਰੇ ਦੀ ਮੌਤ ਦੀ ਖ਼ਬਰ ਸੁਣ ਕੇ ਸਾਰੇ ਘਰ ਵਿਚ ਮਾਤਮ ਛਾ ਗਿਆ।

**ਮਾਤਮ ਪੁਰਸੀ**—ਇ. ਕਿਸੇ ਦੇ ਮਰਨ ਤੇ ਹਮਦਰਦੀ ਵਜੋਂ ਮਰਨ ਵਾਲੇ ਦੇ ਸਬੰਧੀਆਂ ਕੋਲ ਜਾ ਕੇ ਅਫ਼ਸੋਸ ਕਰਨ ਦਾ ਭਾਵ—ਸੁਨੀਤਾ ਦੇ ਬਾਬਾ ਜੀ ਦੀ ਮੌਤ ਤੇ ਦੂਰ ਦੂਰ ਤੋਂ ਲੋਕ ਮਾਤਮ ਪੁਰਸੀ ਲਈ ਆਏ ਹੋਏ ਸਨ।

**ਮਾਤਾ**—ਇ. ਮਾਂ; ਇਕ ਰੋਗ—ਬੱਚੇ ਮਾਤਾ ਦਾ ਅਹਿਸਾਨ ਸਾਰੀ ਉਮਰ ਨਹੀਂ ਭੁੱਲ ਸਕਦੇ ; ਕੀ ਤੁਸੀਂ ਆਪਣੇ ਬੱਚੇ ਨੂੰ ਮਾਤਾ ਦਾ ਟੀਕਾ ਲਵਾ ਲਿਆ ਹੈ?

**ਮਾਤਾ ਪਿਤਾ**—ਪੁ. ਮਾਪੇ—ਮਾਤਾ ਪਿਤਾ ਦੀ ਸੇਵਾ ਤੋਂ ਵਧ ਕੇ ਹੋਰ ਕੋਈ ਸੇਵਾ ਨਹੀਂ।

**ਮਾਂਦਰੀ**—ਪੁ. ਮੰਤਰ ਪੜ੍ਹ ਕੇ ਸੱਪ ਦੇ ਕੱਟੇ ਦਾ ਇਲਾਜ ਕਰਨ ਵਾਲਾ—ਮਾਂਦਰੀ ਮੰਤਰ ਪੜ੍ਹ ਕੇ ਸੱਪ ਦੀ ਸਾਰੀ ਜ਼ਹਿਰ ਖ਼ਤਮ ਕਰ ਦਿੰਦਾ ਹੈ।

**ਮਾਧਿਅਮ**—ਪੁ. ਜ਼ਰੀਆ—ਪੰਜਾਬ ਦੇ ਸਾਰੇ ਸਰਕਾਰੀ ਸਕੂਲਾਂ ਵਿਚ ਸਿੱਖਿਆ ਦੇਣ ਦਾ ਮਾਧਿਅਮ ਪੰਜਾਬੀ ਹੈ।

**ਮਾਨਸ**—ਪੁ. ਮਨੁੱਖ—ਮਾਨਸ ਦਾ ਜਨਮ ਬੜੀ ਮੁਸ਼ਕਲ ਨਾਲ ਪ੍ਰਾਪਤ ਹੁੰਦਾ ਹੈ।

**ਮਾਨਸਿਕ**—ਵਿ. ਮਨ ਦਾ, ਮਨ ਨਾਲ ਸਬੰਧਤ—ਮਾਨਸਿਕ ਰੋਗ ਸੋਚਾਂ ਅਤੇ ਚਿੰਤਾਵਾਂ ਤੋਂ ਪੈਦਾ ਹੁੰਦੇ ਹਨ।

**ਮਾਨਸੂਨ**—ਇ. ਗਰਮੀ ਦੇ ਮੌਸਮ ਵਿਚ ਮੀਂਹ ਪਾਉਣ ਵਾਲੀ ਮੌਸਮੀ ਹਵਾ—ਮਾਨਸੂਨ ਪੌਣਾਂ ਬੰਗਾਲ ਦੀ ਖਾੜੀ ਵਿਚੋਂ ਉੱਠਦੀਆਂ ਹਨ।

**ਮਾਨਤਾ**—ਇ. ਮਾਣ, ਆਦਰ—ਸਾਡੇ ਪਿੰਡ ਦੇ ਸੰਤਾਂ ਦੀ ਇਲਾਕੇ ਵਿਚ ਬੜੀ ਮਾਨਤਾ ਹੈ।

**ਮਾਨਵਤਾ**—ਇ. ਮਨੁੱਖਤਾ, ਇਨਸਾਨੀਅਤ—ਮਾਨਵਤਾ ਦੀ ਸੇਵਾ ਕਰਨਾ ਮਨੁੱਖ ਦਾ ਪਰਮ ਧਰਮ ਹੈ।

**ਮਾਪ**—ਪੁ. ਮਾਪਣ ਦੀ ਕਿਰਿਆ, ਮੇਚ—ਰਾਮੂ ਹਲਵਾਈ ਦਾ ਦੁੱਧ ਵੀ ਚੰਗਾ ਹੈ ਅਤੇ ਮਾਪ ਵੀ ਪੂਰਾ ਹੈ ; ਮੇਰੇ ਲਈ ਜੁੱਤੀ ਤੁਸੀਂ ਆਪਣੇ ਮਾਪ ਦੀ ਹੀ ਲੈ ਆਉਣਾ।

**ਮਾਪਣਾ**—ਕ੍ਰਿ. ਸਕ. ਮਿਣਨਾ—ਜੇ ਤੁਹਾਨੂੰ ਦੁੱਧ ਘੱਟ ਲਗਦਾ ਹੈ ਤਾਂ ਫਿਰ ਮਾਪ ਦਿੰਦਾ ਹਾਂ।

**ਮਾਪੇ**—ਪੁ. ਮਾਂ ਅਤੇ ਪਿਉ—ਮਾਪੇ ਆਪਣੇ ਬੱਚਿਆਂ ਦੀ ਜ਼ਿੰਦਗੀ ਬਣਾਉਣ ਲਈ ਆਪਣੇ ਵਲੋਂ ਪੂਰਾ ਯਤਨ ਕਰਦੇ ਹਨ।

**ਮਾਪੇ ਮਰ ਜਾਣਾ**—ਮੁਹਾ. ਗੱਲ ਕਰਨ ਦੀ ਹਿੰਮਤ ਨਾ ਰਹਿਣਾ, ਸ਼ਰਮਿੰਦਾ ਹੋਣਾ—ਸਾਡੇ ਗੁਆਂਢੀ ਤਾਂ ਸਾਡੇ ਸਕੂਟਰ ਖਰੀਦਣ ਤੇ ਹੀ ਸੜਦੇ ਸਨ ਪਰ ਜਦੋਂ ਦੀ ਅਸੀਂ ਕਾਰ ਖਰੀਦੀ ਹੈ, ਉਨ੍ਹਾਂ ਦੇ ਤਾਂ ਮਾਪੇ ਹੀ ਮਰ ਗਏ ਹਨ।

**ਮਾਂ-ਬੋਲੀ**—ਇ. ਮਾਤ-ਬੋਲੀ—ਸਾਡੀ ਸਰਕਾਰ ਮਾਂ-ਬੋਲੀ ਦੀ ਉੱਨਤੀ ਲਈ ਵੱਧ ਤੋਂ ਵੱਧ ਉਪਰਾਲੇ ਕਰ ਰਹੀ ਹੈ।

**ਮਾਂ ਮਰਨਾ**—ਮੁਹਾ. ਬਹੁਤ ਜ਼ਿਆਦਾ ਦੁਖੀ ਹੋਣਾ—ਦੁਸ਼ਮਣਾਂ ਦੀ ਸਫ਼ਲਤਾ ਦੀ ਖ਼ਬਰ ਸੁਣਦਿਆਂ ਹੀ ਉਨ੍ਹਾਂ ਦੀ ਤਾਂ ਮਾਂ ਮਰ ਗਈ।

**ਮਾਮਲਾ**—ਪੁ. ਕੰਮ; ਲਗਾਨ—ਸਾਨੂੰ ਦੂਜਿਆਂ ਦੇ ਮਾਮਲੇ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ; ਮਾਮਲਾ ਉਗਰਾਹੁਣ ਦੀ ਜ਼ਿੰਮੇਵਾਰੀ ਤਹਿ-ਸੀਲਦਾਰ ਦੀ ਹੁੰਦੀ ਹੈ।

**ਮਾਮੀ**—*ਇ. ਮਾਮੇ ਦੀ ਘਰਵਾਲੀ*—ਮੇਰੀ ਮਾਮੀ ਡੀ. ਏ. ਵੀ. ਸਕੂਲ ਦੀ ਪ੍ਰਿੰਸੀਪਲ ਹੈ।

**ਮਾਮੂਲੀ**—*ਵਿ. ਸਾਧਾਰਣ, ਆਮ , ਥੋੜ੍ਹਾ*—ਅੱਜ ਕੱਲ੍ਹ ਤਾਂ ਮਾਮੂਲੀ ਜਿਹੇ ਕੰਮ ਲਈ ਵੀ ਸਿਫ਼ਾਰਸ਼ ਦੀ ਲੋੜ ਪੈਂਦੀ ਹੈ : ਕੱਲ੍ਹ ਮੈਨੂੰ ਮਾਮੂਲੀ ਜਿਹਾ ਬੁਖ਼ਾਰ ਹੋ ਗਿਆ ਸੀ।

**ਮਾਯੂਸ**—*ਵਿ. ਨਿਰਾਸ*—ਇੰਨੇ ਮਾਯੂਸ ਨਾ ਹੋਵੋ, ਕਾਕਾ ਜਲਦੀ ਠੀਕ ਹੋ ਜਾਵੇਗਾ।

**ਮਾਯੂਸੀ**—*ਇ. ਨਿਰਾਸ ਹੋਣ ਦਾ ਭਾਵ*—ਜਿਉਂ ਜਿਉਂ ਬਚਨ ਸਿੰਘ ਦੇ ਪੁੱਤਰ ਦੀ ਬੀਮਾਰੀ ਭਿਆਨਕ ਰੂਪ ਧਾਰਦੀ ਗਈ ਉਸ ਦੀ ਮਾਯੂਸੀ ਵਧਦੀ ਗਈ।

**ਮਾਰ**—*ਇ. ਮਾਰਨ ਦਾ ਕੰਮ*—ਸਕੂਲ ਦਾ ਕੰਮ ਨਾ ਕਰਨ ਕਰਕੇ ਸ਼ਾਮ ਨੂੰ ਅੱਜ ਬੜੀ ਮਾਰ ਪਈ।

**ਮਾਰ ਸੁੱਟਣਾ**—*ਮੁਹਾ. ਜਾਨ ਤੋਂ ਮਾਰ ਦੇਣਾ*—ਡਾਕੂਆਂ ਨੇ ਰਾਹੀ ਨੂੰ ਡਾਂਗਾਂ ਮਾਰ ਮਾਰ ਕੇ ਮਾਰ ਸੁੱਟਿਆ।

**ਮਾਰ-ਖਾਣਾ**—*ਮੁਹਾ. ਹਾਰਨਾ*—ਵਕਤ ਤੇ ਕੰਮ ਕਰਨ ਵਾਲਾ ਵਿਅਕਤੀ ਜ਼ਿੰਦਗੀ ਵਿਚ ਬਹੁਤ ਘੱਟ ਮਾਰ ਖਾਂਦਾ ਹੈ।

**ਮਾਰਗ**—*ਪੁ. ਰਾਹ*—ਸੱਚੇ ਮਾਰਗ ਤੇ ਚੱਲਣ ਵਾਲਿਆਂ ਦੀ ਹਰ ਕੋਈ ਉਸਤਤ ਕਰਦਾ ਹੈ।

**ਮਾਰਧਾੜ**—*ਇ. ਹਫੜਾ ਦਫੜੀ, ਉੱਥਲ ਪੁੱਥਲ*—ਸੰਨ ਸੰਤਾਲੀ ਦੀ ਮਾਰਧਾੜ ਕਾਰਨ ਬਹੁਤ ਲੋਕ ਬੇਘਰੇ ਹੋ ਗਏ ਸਨ।

**ਮਾਰਨਾ**—*ਕ੍ਰਿ. ਸਕ. ਕੁੱਟਣਾ; ਜਾਨ ਤੋਂ ਖ਼ਤਮ ਕਰ ਦੇਣਾ; ਗੋਲੀ ਆਦਿ ਚਲਾਉਣਾ ; ਕਿਸੇ ਦੇ ਪੈਸੇ ਆਦਿ ਨਾ ਦੇਣਾ*—ਬੱਚਿਆਂ ਨੂੰ ਬਹੁਤਾ ਮਾਰਨਾ ਚੰਗਾ ਨਹੀਂ ਹੁੰਦਾ; ਡਾਕੂਆਂ ਨੇ ਸੇਠ ਨੂੰ ਪੈਸੇ ਨਾ ਦੇਣ ਦੀ ਸੂਰਤ ਵਿਚ ਮਾਰਨ ਦੀ ਧਮਕੀ ਦਿੱਤੀ ਹੈ ; ਪਾਗਲ ਕੁੱਤੇ ਨੂੰ ਗੋਲੀ ਮਾਰ ਕੇ ਮਾਰ ਦਿਉ; ਉਸ ਨੇ ਤਾਂ ਮੇਰੇ ਅੱਧ ਤੋਂ ਜ਼ਿਆਦਾ ਪੈਸੇ ਮਾਰ ਲਏ ਹਨ।

**ਮਾਰਫ਼ਤ**—*ਕ੍ਰਿ. ਵਿ. ਰਾਹੀਂ*—ਜਦੋਂ ਤਕ ਮੈਂ ਤੁਹਾਨੂੰ ਪੱਕਾ ਪਤਾ ਨਹੀਂ ਲਿਖਦਾ, ਤੁਸੀਂ ਮੈਨੂੰ ਚਿੱਠੀ ਪੋਸਟ ਮਾਸਟਰ ਦੀ ਮਾਰਫ਼ਤ ਹੀ ਲਿਖਣਾ।

**ਮਾਰ ਮਾਰ ਕੇ ਦੁੰਬਾ ਬਣਾਉਣਾ**—*ਮੁਹਾ. ਬਹੁਤ ਜ਼ਿਆਦਾ ਮਾਰਨਾ*—ਜੇ ਤੂੰ ਸ਼ਰਾਰਤਾਂ ਤੋਂ ਬਾਜ਼ ਨਾ ਆਇਆ ਤਾਂ ਮੈਂ ਤੈਨੂੰ ਮਾਰ ਮਾਰ ਕੇ ਦੁੰਬਾ ਬਣਾ ਦਿਆਂਗਾ।

**ਮਾਰੂ**—*ਵਿ. ਮਾਰ ਮੁਕਾਉਣ ਵਾਲਾ, ਘਾਤਕ*—ਨਸ਼ਿਆਂ ਦੀ ਵਰਤੋਂ ਕਈ ਮਾਰੂ ਰੋਗਾਂ ਦਾ ਕਾਰਣ ਬਣਦੀ ਹੈ।

**ਮਾਰੋ-ਮਾਰ**—*ਇ. ਕਾਹਲੀ*—ਪਤਾ ਨਹੀਂ ਉਸ ਨੂੰ ਹਰ ਵੇਲੇ ਕਿਉਂ ਮਾਰੋ ਮਾਰ ਪਈ ਰਹਿੰਦੀ ਹੈ ?

**ਮਾਲ**—*ਪੁ. ਸਾਮਾਨ ; ਧਨ, ਦੌਲਤ*—ਮੇਰੇ ਪਿਤਾ ਜੀ ਨੂੰ ਹਰ ਪੰਦਰਾਂ ਦਿਨਾਂ ਪਿੱਛੋਂ ਦੁਕਾਨ ਦਾ ਮਾਲ ਖ਼ਰੀਦਣ ਲਈ ਬਾਹਰ ਜਾਣਾ ਪੈਂਦਾ ਹੈ ; ਸੁਰਿੰਦਰ ਨੇ ਗੁੜ ਦੇ ਵਪਾਰ ਵਿਚ ਥੋੜ੍ਹੇ ਹੀ ਸਮੇਂ ਵਿਚ ਬੜਾ ਮਾਲ ਕਮਾ ਲਿਆ ਹੈ।

**ਮਾਲਕ**—*ਪੁ. ਉਹ ਵਿਅਕਤੀ ਜੋ ਕਿਸੇ ਚੀਜ਼ ਤੇ ਹੱਕ ਰਖਦਾ ਹੈ; ਪਤੀ*—ਅਜੇ ਤਕ ਇਸ ਜ਼ਮੀਨ ਦੇ ਮਾਲਕ ਦਾ ਪਤਾ ਨਹੀਂ ਲੱਗ ਸਕਿਆ ; ਮੇਰੀ ਭੈਣ ਦਾ ਮਾਲਕ ਬਦੇਸ਼ ਗਿਆ ਹੋਇਆ ਹੈ।

**ਮਾਲਗੁਜ਼ਾਰੀ**—*ਇ. ਲਗਾਨ, ਮਾਮਲਾ*—ਸਰਕਾਰ ਨੇ ਹੜ੍ਹਾਂ ਦੀ ਲਪੇਟ ਵਿਚ ਆਏ ਪਿੰਡਾਂ ਦੀ ਮਾਲਗੁਜ਼ਾਰੀ ਮੁਆਫ਼ ਕਰ ਦਿੱਤੀ ਹੈ।

**ਮਾਲ-ਡੰਗਰ**—*ਪੁ. ਪਸ਼ੂ*—ਅੱਜ ਕਲ੍ਹ ਖੇਤੀ ਲਈ ਮਾਲ-ਡੰਗਰ ਦੀ ਘੱਟ ਲੋੜ ਪੈਂਦੀ ਹੈ।

**ਮਾਲਣ**—*ਇ. ਮਾਲੀ ਦੀ ਪਤਨੀ ; ਮਾਲੀ ਦਾ ਕੰਮ ਕਰਨ ਵਾਲੀ ਇਸਤਰੀ*—ਮਾਲੀ, ਮਾਲਣ ਅਤੇ ਉਨ੍ਹਾਂ ਦੇ ਸਾਰੇ ਪਰਵਾਰ ਨੂੰ ਸਾਰਾ ਦਿਨ ਬਾਗ਼ ਵਿਚ ਕੰਮ ਕਰਨਾ ਪੈਂਦਾ ਹੈ ; ਮਾਲਣ ਫੁੱਲਾਂ ਦੇ ਹਾਰ ਬਣਾ ਕੇ ਬਜ਼ਾਰ ਵਿਚ ਵੇਚਦੀ ਹੈ।

**ਮਾਲਦਾਰ**—*ਵਿ. ਦੌਲਤਮੰਦ, ਅਮੀਰ, ਧਨੀ*—ਮੇਰਾ ਮਿੱਤਰ ਮਾਲਦਾਰ ਹੋਣ ਦੇ ਨਾਲ-ਨਾਲ ਬਹੁਤ ਨਿਮਰਤਾ ਵਾਲਾ ਵੀ ਹੈ।

**ਮਾਲਾ**—*ਇ. ਫੁੱਲਾਂ ਮੋਤੀਆਂ ਜਾਂ ਮਣਕਿਆਂ ਦਾ ਹਾਰ , ਫੇਰਨਾ ਸਿਮਰਨਾ*—ਮੈਂ ਹਰ ਰੋਜ਼ ਗੁਰਦੁਆਰੇ ਇਕ ਫੁੱਲਾਂ ਦੀ ਮਾਲਾ ਚੜ੍ਹਾਉਂਦਾ ਹਾਂ ; ਕਈ ਲੋਕ ਨਿਯਮ ਨਾਲ ਹਰ ਰੋਜ਼ ਮਾਲਾ ਫੇਰਦੇ ਹਨ।

**ਮਾਲਾਮਾਲ**—*ਵਿ. ਧਨ ਨਾਲ ਭਰਪੂਰ, ਬਹੁਤ ਅਮੀਰ*—ਵਪਾਰ ਵਿਚ ਬੰਦਾ ਮਾਲਾਮਾਲ ਹੋ ਜਾਂਦਾ ਹੈ ਜਾਂ ਕੰਗਾਲ ਹੋ ਜਾਂਦਾ ਹੈ।

**ਮਾਲੀ**—*ਵਿ. ਰੁਪਏ-ਪੈਸੇ ਨਾਲ ਸਬੰਧਤ*—ਯੁੱਧ ਨਾਲ ਦੇਸ਼ ਦੀ ਮਾਲੀ ਹਾਲਤ ਬਹੁਤ ਖ਼ਰਾਬ ਹੋ ਜਾਂਦੀ ਹੈ।

*ਪੁ. ਬਾਗ਼ ਦੀ ਰਖਵਾਲੀ ਕਰਨ ਵਾਲਾ ਆਦਮੀ*—ਘਰ ਦੀ ਬਗ਼ੀਚੀ ਤੋਂ ਚੰਗੀ ਉਪਜ ਲੈਣ ਲਈ ਮਾਲੀ ਰੱਖਣਾ ਜ਼ਰੂਰੀ ਹੈ।

**ਮਾਵਾ**—*ਪੁ. ਪਗੜੀ ਆਦਿ ਨੂੰ ਅਕੜਾਉਣ ਲਈ ਲਾਇਆ ਜਾਣ ਵਾਲਾ ਇਕ ਪਦਾਰਥ, ਮਾਇਆ ; ਅਫ਼ੀਮ ਦੀ ਗੋਲੀ*—ਮਾਵਾ ਲਾਉਣ ਲਈ ਪਗੜੀਆਂ ਲਲਾਰੀ ਨੂੰ ਦੇ ਆਉ ; ਅਮਲੀ ਆਦਮੀ ਨੂੰ ਜੇ ਮਾਵਾ ਨਾ ਮਿਲੇ ਤਾਂ ਉਸ ਲਈ ਕੰਮ ਕਰਨਾ ਔਖਾ ਹੋ ਜਾਂਦਾ ਹੈ।

**ਮਾੜਚੂ (ਮਾੜੂ, ਮਾੜੂਆ)**—*ਵਿ. ਬਹੁਤ ਕਮਜ਼ੋਰ, ਲਿੱਸਾ*—ਮਾੜਚੂ ਬੰਦੇ ਨੂੰ ਬੀਮਾਰੀਆਂ ਛੇਤੀ ਘੇਰ ਲੈਂਦੀਆਂ ਹਨ।

**ਮਾੜਾ**—*ਵਿ. ਕਮਜ਼ੋਰ, ਲਿੱਸਾ; ਬੁਰਾ, ਭੈੜਾ; ਗ਼ਰੀਬ*—ਕੁਝ ਦਿਨਾਂ ਦੀ ਬੀਮਾਰੀ ਨਾਲ ਹੀ ਉਹ ਬੜਾ ਮਾੜਾ ਹੋ ਗਿਆ ਹੈ; ਮਾੜੇ ਕੰਮ ਦਾ ਫਲ ਮਾੜਾ ਹੀ ਹੁੰਦਾ ਹੈ; ਮਾੜੇ ਅਤੇ ਧਨੀ ਦੀ ਲੜਾਈ ਵਿਚ ਨੁਕਸਾਨ ਹਮੇਸ਼ਾ ਮਾੜੇ ਆਦਮੀ ਦਾ ਹੀ ਹੁੰਦਾ ਹੈ।

**ਮਿਊਂਸਪਲ ਕਮੇਟੀ**—*ਇ. ਨਗਰਪਾਲਕਾ*—ਪੰਜਾਬ ਵਿਚ ਕਾਫ਼ੀ ਲੰਮੇ ਸਮੇਂ ਪਿੱਛੋਂ 1979 ਵਿਚ ਮਿਊਂਸਪਲ ਕਮੇਟੀ ਦੀਆਂ ਚੋਣਾਂ ਹੋਈਆਂ ਸਨ।

**ਮਿਉਣਾ**—*ਕ੍ਰਿ. ਅਕ. ਸਮਾਉਣਾ*—ਜਸਵਿੰਦਰ ਜਮਾਤ ਵਿਚ ਪਹਿਲੇ ਨੰਬਰ ਤੇ ਪਾਸ ਹੋਣ ਕਰਕੇ ਖ਼ੁਸ਼ੀ ਵਿਚ ਨਹੀਂ ਮਿਉਂਦਾ।

**ਮਿਆਰ**—*ਪੁ. ਪੱਧਰ*—ਵਿਗਿਆਨ ਦੀਆਂ ਕਾਢਾਂ ਨੇ ਮਨੁੱਖੀ ਜੀਵਨ ਦਾ ਮਿਆਰ ਬਹੁਤ ਉੱਚਾ ਕਰ ਦਿੱਤਾ ਹੈ।

**ਮਿਆਰੀ**—*ਵਿ. ਮਿਆਰ ਦਾ*—ਹਰ ਰਾਜ ਸਰਕਾਰ ਵਲੋਂ ਆਪਣੇ ਆਪਣੇ ਰਾਜ ਦੀਆਂ ਭਾਸ਼ਾਵਾਂ ਵਿਚ ਮਿਆਰੀ ਪੁਸਤਕਾਂ ਲਿਖਣ ਲਈ ਇਨਾਮ ਦਿੱਤੇ ਜਾਂਦੇ ਹਨ।

**ਮਿਸਤਰੀ**—*ਪੁ. ਹੱਥ ਦਾ ਕੰਮ ਕਰਨ ਵਾਲਾ, ਕਾਰੀਗਰ; ਰਾਜ*—ਉਸ ਦਾ ਪਿਤਾ ਕਾਰਖ਼ਾਨੇ ਵਿਚ ਮਸ਼ੀਨਾਂ ਠੀਕ ਕਰਨ ਵਾਲਾ ਮਿਸਤਰੀ ਹੈ; ਕੋਠੀ ਬਣਾਉਣ ਲਈ ਤਾਂ ਤੁਹਾਨੂੰ ਕਿਸੇ ਵਧੀਆ ਮਿਸਤਰੀ ਨੂੰ ਲਾਉਣਾ ਚਾਹੀਦਾ ਹੈ।

**ਮਿਸ਼ਰਣ**—*ਪੁ. ਇਕ ਤੋਂ ਵੱਧ ਚੀਜ਼ਾਂ ਦਾ ਰਲਾਓ*—ਚੁੰਬਕ ਨਾਲ ਰੇਤ ਤੇ ਲੋਹਚੂਰਨ ਦੇ ਮਿਸ਼ਰਣ ਵਿਚੋਂ ਲੋਹੇ ਦੇ ਕਿਣਕਿਆਂ ਨੂੰ ਵੱਖ ਕੀਤਾ ਜਾ ਸਕਦਾ ਹੈ।

**ਮਿਸ਼ਰਤ**—*ਵਿ. ਰਲਿਆ ਹੋਇਆ*—ਮਿਸ਼ਰਤ ਵਾਕ ਵਿਚ ਇਕ ਤੋਂ ਵੱਧ ਕ੍ਰਿਆਵਾਂ ਹੁੰਦੀਆਂ ਹਨ।

**ਮਿਸਰੀ**—*ਇ. ਖੰਡ ਨੂੰ ਸਾਫ਼ ਕਰਕੇ ਜਮਾਇਆ ਹੋਇਆ ਤਹਿ ਵਾਲਾ ਵੱਡਾ ਟੁਕੜਾ*—ਅੱਜ ਕਲ੍ਹ ਮਿਸਰੀ ਬਣਾਉਣ ਦਾ ਰਿਵਾਜ ਘਟ ਗਿਆ ਹੈ।

**ਮਿਸਰੀ ਘੋਲਣਾ**—*ਮੁਹਾ. ਮਿਠਾਸ ਪੈਦਾ ਕਰਨਾ*—ਇਕ ਤਾਂ ਕਵਿਤਾ ਹੀ ਸੁੰਦਰ ਸੀ, ਦੂਜਾ ਪ੍ਰੇਮ ਦੇ ਰਸੀਲੇ ਗਲੇ ਨੇ ਉਸ ਵਿਚ ਮਿਸਰੀ ਘੋਲ ਦਿੱਤੀ।

**ਮਿਸਲ**—*ਇ. ਮਹਾਰਾਜਾ ਰਣਜੀਤ ਸਿੰਘ ਵੇਲੇ ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਕੋਈ ਇਕ; ਫ਼ਾਈਲ*—ਮਹਾਰਾਜਾ ਰਣਜੀਤ ਸਿੰਘ ਸ਼ੁਕਰਚਕੀਆ ਮਿਸਲ ਨਾਲ ਸਬੰਧ ਰਖਦੇ ਸਨ; ਹਰ ਸਰਕਾਰੀ ਨੌਕਰ ਦੀ ਇਕ ਨਿਜੀ ਮਿਸਲ ਬਣਾਈ ਜਾਂਦੀ ਹੈ।

**ਮਿੱਸਾ**—*ਵਿ. ਮਿਲੇ ਹੋਏ ਅਨਾਜਾਂ ਦਾ, ਕਈ ਅਨਾਜਾਂ ਦਾ*—ਕਣਕ ਦੇ ਆਟੇ ਨਾਲੋਂ ਮਿੱਸਾ ਆਟਾ ਜ਼ਿਆਦਾ ਗੁਣਕਾਰੀ ਹੁੰਦਾ ਹੈ।

**ਮਿਸਾਲ**—*ਇ. ਉਦਾਹਰਣ*—ਮਿਸਾਲਾਂ ਦੇ ਕੇ ਸਿੱਧ ਕਰੋ ਕਿ ਧਰਤੀ ਗੋਲ ਹੈ।

**ਮਿਹਦਾ**—*ਪੁ. ਅਹਾਰ ਨਾਲੀ ਦਾ ਇਕ ਭਾਗ ਜੋ ਛੋਟੀ ਅੰਤੜੀ ਤੋਂ ਪਹਿਲਾਂ ਆਉਂਦਾ ਹੈ*—ਬੀਮਾਰੀ ਤੋਂ ਬਾਅਦ ਮਿਹਦਾ ਸਖ਼ਤ ਚੀਜ਼ਾਂ ਹਜ਼ਮ ਨਹੀਂ ਕਰ ਸਕਦਾ।

**ਮਿਹਨਤ**—*ਇ. ਪੂਰੀ ਤਾਕਤ ਜਾਂ ਪੂਰੇ ਧਿਆਨ ਨਾਲ ਕੰਮ ਕਰਨ ਦਾ ਭਾਵ; ਮੁਸ਼ੱਕਤ*—ਜੋ ਆਦਮੀ ਮਿਹਨਤ ਕਰਦਾ ਹੈ, ਜ਼ਰੂਰ ਸਫ਼ਲ ਹੁੰਦਾ ਹੈ; ਸਾਰੇ ਦਿਨ ਦੀ ਮਿਹਨਤ ਕਰਨ ਪਿੱਛੋਂ ਕਿਤੇ ਜਾ ਕੇ ਮਜ਼ਦੂਰ ਨੂੰ ਰੋਟੀ ਜੋਗੇ ਪੈਸੇ ਮਿਲਦੇ ਹਨ।

**ਮਿਹਨਤ ਮੁਸ਼ੱਕਤ**—*ਇ. ਮੁਸ਼ੱਕਤ, ਮਿਹਨਤ*—ਮੁਸ਼ੱਕਤ ਦੀ ਕਮਾਈ ਵਿਚ ਬੜੀ ਬਰਕਤ ਹੁੰਦੀ ਹੈ।

**ਮਿਹਨਤੀ**—*ਵਿ. ਮਿਹਨਤ ਕਰਨ ਵਾਲਾ*—ਮਿਹਨਤੀ ਆਦਮੀ ਲਈ ਕੋਈ ਵੀ ਕੰਮ ਮੁਸ਼ਕਲ ਨਹੀਂ ਹੁੰਦਾ।

**ਮਿਹਰ**—*ਇ. ਕਿਰਪਾ, ਮਿਹਰਬਾਨੀ*—ਪਰਮਾਤਮਾ ਦੀ ਮਿਹਰ ਨਾਲ ਮੈਂ ਅੱਜ ਕਲ੍ਹ ਬੜਾ ਸੁਖੀ ਹਾਂ।

**ਮਿਹਰਬਾਨ**—*ਵਿ. ਮਿਹਰ ਕਰਨ ਵਾਲਾ*—ਜੇ ਰੱਬ ਮਿਹਰਬਾਨ ਹੋਵੇ ਤਾਂ ਕੋਈ ਕਿਸੇ ਦਾ ਕੁਝ ਨਹੀਂ ਵਿਗਾੜ ਸਕਦਾ।

**ਮਿਹਰਬਾਨੀ**—*ਇ. ਕਿਰਪਾ*—ਬੜਾ ਚੰਗਾ ਸਮਾਂ ਲੰਘ ਰਿਹਾ ਹੈ, ਪਰਮਾਤਮਾ ਦੀ ਬੜੀ ਮਿਹਰਬਾਨੀ ਹੈ।

**ਮਿਕਦਾਰ**—*ਇ. ਮਾਤਰਾ; ਵਜ਼ਨ*—ਅਜੇ ਰੋਗੀ ਨੂੰ ਪੀਣ ਵਾਲੀਆਂ ਚੀਜ਼ਾਂ ਹੀ ਜ਼ਿਆਦਾ ਮਿਕਦਾਰ ਵਿਚ ਦਿੱਤੀਆਂ ਜਾਣ; ਇਹ ਦਵਾਈ ਤਿਆਰ ਕਰਨ ਲਈ ਸਾਰੀਆਂ ਚੀਜ਼ਾਂ ਦੀ ਮਿਕਦਾਰ ਇੱਕੋ ਜਿੰਨੀ ਹੋਣੀ ਚਾਹੀਦੀ ਹੈ।

**ਮਿੱਝ**—*ਇ. ਹੱਡੀਆਂ ਵਿਚਲਾ ਗੁੱਦਾ*—ਸੜਕਾਂ ਤੇ ਫਿਰਦੇ ਕੁੱਤਿਆਂ, ਬਿੱਲਿਆਂ ਦੀ ਤੇਜ਼ ਰਫ਼ਤਾਰ ਵਾਹਨਾਂ ਹੇਠ ਆ ਕੇ ਮਿੱਝ ਨਿਕਲ ਜਾਂਦੀ ਹੈ।

**ਮਿੱਝ ਕੱਢਣਾ**—*ਮੁਹਾ. ਬਹੁਤ ਜ਼ਿਆਦਾ ਕੰਮ ਲੈਣਾ; ਬੁਰੀ ਤਰ੍ਹਾਂ ਮਾਰਨਾ*—ਆਪ ਕੰਮ ਕਰਨਾ ਔਖਾ ਹੈ ਪਰ ਦੂਜੇ ਦੀ ਮਿੱਝ ਕੱਢਣਾ ਸੌਖਾ ਹੁੰਦਾ ਹੈ, ਜੰਗਾਂ ਯੁੱਧਾਂ ਵਿਚ ਦੋਨੋਂ ਧਿਰਾਂ ਇਕ ਦੂਜੇ ਦੀ ਮਿੱਝ ਕੱਢਣਾ ਲੋਚਦੀਆਂ ਹਨ।

**ਮਿਟਣਾ**—*ਕ੍ਰਿ. ਅਕ. ਪੂੰਝਿਆ ਜਾਣਾ; ਖ਼ਤਮ ਹੋਣਾ*—ਅਜੇ ਕਲੀ ਦੇ ਦਾਗ਼ ਤਾਜ਼ੇ ਹੀ ਹਨ, ਫ਼ਰਸ਼ ਤੋਂ ਮਿਟ ਜਾਣਗੇ; ਸੂਰਜ ਦੇ ਚੜ੍ਹਨ ਨਾਲ ਹੀ ਹਨੇਰਾ ਮਿਟ ਜਾਂਦਾ ਹੈ।

**ਮਿਟਾਉਣਾ**—*ਕ੍ਰਿ. ਸਕ. ਦੂਰ ਕਰਨਾ; ਪੂੰਝਣਾ*—ਬਰਫ਼ ਵਾਲਾ ਪਾਣੀ ਪਿਆਸ ਮਿਟਾਉਣ ਦੀ ਬਜਾਏ ਵਧਾਉਂਦਾ ਹੈ; ਮੇਜ਼ ਤੇ ਪਏ ਸਿਆਹੀ ਦੇ ਨਿਸ਼ਾਨ ਗਿੱਲੇ ਕੱਪੜੇ ਨਾਲ ਮਿਟਾ ਦਿਉ।

**ਮਿੱਟੀ**—*ਇ. ਉਹ ਮਾਦਾ ਜਿਹੜਾ ਜ਼ਮੀਨ ਤੇ ਵਿਛਿਆ ਹੁੰਦਾ ਹੈ; ਧੂੜ*—ਇਸ ਜ਼ਮੀਨ ਦੀ ਮਿੱਟੀ ਬੜੀ ਸਖ਼ਤ ਹੈ; ਅੱਜ ਅਸਮਾਨ ਵਿਚ ਬੜੀ ਮਿੱਟੀ ਛਾਈ ਹੋਈ ਹੈ।

**ਮਿੱਟੀ ਦਾ ਤੇਲ**—*ਪੁ. ਇਕ ਕਿਸਮ ਦਾ ਤੇਲ ਜੋ ਜ਼ਮੀਨ ਵਿਚੋਂ ਨਿਕਲਦਾ ਹੈ ਅਤੇ ਬਾਲਣ ਤੇ ਰੋਸ਼ਨੀ ਕਰਨ ਦੇ ਕੰਮ ਆਉਂਦਾ ਹੈ*—ਇਨ੍ਹਾਂ ਦਿਨਾਂ ਵਿਚ ਮਿੱਟੀ ਦੇ ਤੇਲ ਦੀ ਬੜੀ ਹੀ ਤੰਗੀ ਹੈ।

**ਮਿੱਟੀ ਦੇ ਭਾਅ**—*ਕ੍ਰਿ. ਵਿ. ਕੌਡੀਆਂ ਦੇ ਮੁੱਲ; ਸਸਤੇ ਮੁੱਲ ਤੇ*—ਚੋਰ ਚੋਰੀ ਕੀਤੀ ਵਸਤੂ ਨੂੰ ਕਈ ਵਾਰੀ ਮਿੱਟੀ ਦੇ ਭਾਅ ਹੀ ਵੇਚ ਦਿੰਦੇ ਹਨ।

**ਮਿੱਟੀ ਨਾਲ ਮਿੱਟੀ ਹੋਣਾ**—*ਮੁਹਾ. ਬਹੁਤ ਜ਼ਿਆਦਾ ਮਿਹਨਤ ਕਰਨਾ*—ਕਿਸਾਨ ਨੂੰ ਸਵੇਰ ਤੋਂ ਸ਼ਾਮ ਤਕ ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਹੈ।

**ਮਿੱਟੀ ਪਲੀਤ ਹੋਣੀ**—*ਮੁਹਾ. ਖ਼ਰਾਬ ਹੋਣਾ; ਖ਼ੁਆਰ ਹੋਣਾ*—ਮਿੱਟੀ ਪਲੀਤ ਹੋਣ ਨਾਲੋਂ ਮਰਨਾ ਚੰਗਾ ਹੈ; ਸ਼ੁਕਰ ਹੈ ਅਸੀਂ ਸਟੇਸ਼ਨ ਤੇ ਸਮੇਂ ਸਿਰ ਪਹੁੰਚ ਗਏ ਜੇ ਗੱਡੀ ਨਿਕਲ ਜਾਂਦੀ ਤਾਂ ਬੜੀ ਮਿੱਟੀ ਪਲੀਤ ਹੋਣੀ ਸੀ।

**ਮਿੱਠਤ**—*ਇ. ਮਿੱਠੇ ਹੋਣ ਦਾ ਭਾਵ, ਮਿਠਾਸ*—ਮਿੱਠਤ ਅਤੇ ਨਿਮਰਤਾ ਸਾਰੀਆਂ ਚੰਗਿਆਈਆਂ ਦਾ ਨਿਚੋੜ ਹੈ।

**ਮਿੱਠਾ**—*ਵਿ. ਜਿਸ ਵਿਚ ਮਿਠਾਸ ਹੋਵੇ; ਮਿੱਠੇ ਸੁਭਾਅ ਵਾਲਾ, ਮਧੁਰ*—ਬੱਚੇ ਮਿੱਠੀਆਂ ਚੀਜ਼ਾਂ ਖਾਣ ਦੇ ਬੜੇ ਸ਼ੌਕੀਨ ਹੁੰਦੇ ਹਨ; ਡਾਕਟਰ ਦੇ ਮਿੱਠੇ ਬੋਲਾਂ ਨਾਲ ਹੀ ਰੋਗੀ ਅੱਧਾ ਠੀਕ ਹੋ ਜਾਂਦਾ ਹੈ; ਕਈ ਗਾਣੇ ਇੰਨੇ ਮਿੱਠੇ ਹੁੰਦੇ ਹਨ ਕਿ ਸੁਣ ਕੇ ਆਦਮੀ ਝੂਮਣ ਲੱਗ ਪੈਂਦਾ ਹੈ।

*ਪੁ. ਖੰਡ, ਗੁੜ ਆਦਿ*—ਬਹੁਤ ਜ਼ਿਆਦਾ ਮਿੱਠੇ ਦੀ ਵਰਤੋਂ ਸਿਹਤ ਲਈ ਚੰਗੀ ਨਹੀਂ ਹੁੰਦੀ।

**ਮਿਠਾਸ**—*ਇ. ਮਿੱਠਾ ਹੋਣ ਦਾ ਭਾਵ; ਮਿੱਠਤ*—ਫਲ ਦੇ ਪੱਕਣ ਨਾਲ ਹੀ ਉਸ ਵਿਚ ਮਿਠਾਸ ਆਉਂਦੀ ਹੈ; ਰਵਿੰਦਰ ਦੇ ਬੋਲਾਂ ਵਿਚ ਬੜੀ ਮਿਠਾਸ ਹੈ।

**ਮਿਡਲ**—*ਇ. ਅੱਠਵੀਂ ਜਮਾਤ*—ਪੰਜਾਬ ਸਕੂਲ ਸਿੱਖਿਆ ਬੋਰਡ ਦੀ ਮਿਡਲ ਦੀ ਪਰੀਖਿਆ ਵਿਚ ਸੁਨੀਲ ਜ਼ਿਲ੍ਹੇ ਵਿਚ ਅੱਵਲ ਰਿਹਾ।

**ਮਿੱਡਾ**—*ਵਿ. ਫਿੱਡੇ ਨੱਕ ਵਾਲਾ*—ਚੀਨੀ ਅਤੇ ਨੇਪਾਲੀ ਲੋਕਾਂ ਦਾ ਨੱਕ ਜ਼ਿਆਦਾਤਰ ਮਿੱਡਾ ਹੁੰਦਾ ਹੈ।

**ਮਿਣਨਾ**—*ਕ੍ਰਿ. ਸਕ. ਮਿਕਦਾਰ ਪਤਾ ਕਰਨਾ; ਨਾਪਣਾ*—ਅੱਜ ਦੁੱਧ ਘੱਟ ਲੱਗਦਾ ਹੈ, ਮਿਣ ਕੇ ਵੇਖ ਲਊ; ਕੱਪੜਾ ਪੂਰਾ ਮਿਣਨਾ, ਘੱਟ ਨਾ ਦੇਣਾ।

**ਮਿਣਮਿਣ**—*ਇ. ਮੂੰਹ ਵਿਚ ਹੌਲੀ-ਹੌਲੀ ਬੋਲਣਾ*—ਝੂਠੇ ਬੰਦੇ ਨੂੰ ਜਦੋਂ ਕੋਈ ਜਵਾਬ ਨਹੀਂ ਅਹੁੜਦਾ ਤਾਂ ਉਹ ਮਿਣਮਿਣ ਕਰਨ ਲੱਗ ਪੈਂਦਾ ਹੈ।

**ਮਿਥਣਾ**—*ਕ੍ਰਿ. ਸਕ. ਨਿਸ਼ਚਿਤ ਕਰਨਾ*—ਅਸੀਂ ਅਜੇ ਆਪਣੀ ਭੈਣ ਦੇ ਵਿਆਹ ਦਾ ਦਿਨ ਮਿਥਣਾ ਹੈ।

**ਮਿਥਿਹਾਸ**—*ਪੁ. ਕਲਪਤ ਇਤਿਹਾਸ*—ਪ੍ਰਹਿਲਾਦ ਦੀ ਕਹਾਣੀ ਕੇਵਲ ਮਿਥਿਹਾਸ ਵਿਚ ਹੀ ਮਿਲਦੀ ਹੈ, ਇਤਿਹਾਸ ਵਿਚ ਨਹੀਂ।

**ਮਿਥਿਹਾਸਕ**—*ਵਿ. ਮਿਥਿਹਾਸ ਨਾਲ ਸਬੰਧਤ*—ਪੁਰਾਣੇ ਲੋਕ ਚੀਜ਼ਾਂ ਦੀ ਅਸਲੀਅਤ ਤੋਂ ਅਣਜਾਣ ਹੋਣ ਕਾਰਣ ਕਈ ਮਿਥਿਆਹਾਸਕ ਕਹਾਣੀਆਂ ਉਨ੍ਹਾਂ ਨਾਲ ਜੋੜ ਲੈਂਦੇ ਸਨ।

**ਮਿੱਧਣਾ**—*ਕ੍ਰਿ. ਸਕ. ਲਤਾੜਨਾ*—ਵੇਖ ਕੇ ਚੱਲੋ, ਤੁਸੀਂ ਤਾਂ ਮੇਰਾ ਪੈਰ ਹੀ ਮਿੱਧ ਦਿੱਤਾ ਹੈ।

**ਮਿੰਨਤ**—*ਇ. ਤਰਲਾ*—ਮੈਂ ਆਪਣੇ ਮੁੰਡੇ ਦੇ ਵਿਆਹ ਵਿਚ ਆਪਣੇ ਭਰਾ ਨੂੰ ਬੜੀਆਂ ਮਿੰਨਤਾਂ ਨਾਲ ਮਨਾਇਆ ਹੈ।

**ਮਿਰਗੀ**—*ਇ. ਇਕ ਬੀਮਾਰੀ ਜਿਸ ਵਿਚ ਆਦਮੀ ਬੇਹੋਸ਼ ਹੋ ਕੇ ਡਿੱਗ ਪੈਂਦਾ ਹੈ*—ਮਿਰਗੀ ਦੇ ਰੋਗੀ ਦੇ ਮੂੰਹ ਵਿਚੋਂ ਝੱਗ ਆਉਣ ਲੱਗ ਪੈਂਦੀ ਹੈ।

**ਮਿਰਚ**—*ਇ. ਇਕ ਪ੍ਰਸਿੱਧ ਬੂਟਾ ਅਤੇ ਉਸ ਦਾ ਫਲ*—ਮਿਰਚ ਦੀ ਬਹੁਤ ਜ਼ਿਆਦਾ ਵਰਤੋਂ ਸਿਹਤ ਲਈ ਹਾਨੀਕਾਰਕ ਹੁੰਦੀ ਹੈ।

**ਮਿਲਖ**—*ਇ. ਜਾਇਦਾਦ*—ਸੁਨੀਤਾ ਆਪਣੇ ਮਾਤਾ ਪਿਤਾ ਦੀ ਮਿਲਖ ਦੀ ਇਕੱਲੀ ਹੀ ਵਾਰਸ ਹੈ।

**ਮਿਲਟਰੀ**—*ਇ. ਫ਼ੌਜ, ਸੈਨਾ*—ਮਿਲਟਰੀ ਵਿਚ ਚੰਗੀ ਸਿਹਤ ਵਾਲੇ ਨੌਜਵਾਨ ਹੀ ਭਰਤੀ ਕੀਤੇ ਜਾਂਦੇ ਹਨ।

**ਮਿਲਣਸਾਰ**—*ਵਿ. ਮਿਲਾਪੜਾ*—ਮਿਲਣਸਾਰ ਆਦਮੀ ਹਰ ਥਾਂ ਹਰਮਨ-ਪਿਆਰਾ ਹੋ ਜਾਂਦਾ ਹੈ।

**ਮਿਲਣਸਾਰੀ**—*ਇ. ਮਿਲਣਸਾਰ ਹੋਣ ਦਾ ਭਾਵ*—ਮਿਲਣਸਾਰੀ ਨਾਲ ਆਦਮੀ ਹਰ ਕਿਸੇ ਤੋਂ ਕੰਮ ਕਰਵਾ ਲੈਂਦਾ ਹੈ।

**ਮਿਲਣਾ**—*ਕ੍ਰਿ. ਸਕ. ਪ੍ਰਾਪਤ ਹੋਣਾ; ਮੇਲ ਹੋਣਾ; ਕਿਸੇ ਚੀਜ਼ ਦਾ ਦੂਜੀ ਚੀਜ਼ ਵਿਚ ਰਲਣਾ*—ਤੁਹਾਨੂੰ ਅੰਗ੍ਰੇਜ਼ੀ ਦੇ ਪਰਚੇ ਵਿਚ ਕਿੰਨੇ ਨੰਬਰ ਮਿਲੇ ਹਨ; ਉਹ ਅੱਜ ਕੱਲ੍ਹ ਮੈਨੂੰ ਬਹੁਤ ਘੱਟ ਮਿਲਦਾ ਹੈ; ਖੇਤ ਜ਼ਮੀਨ ਤੇ ਡਿੱਗਣ ਨਾਲ ਉਸ ਵਿਚ ਮਿੱਟੀ ਮਿਲ ਗਈ ਹੈ।

**ਮਿਲਣੀ**—*ਇ. ਮੁਲਾਕਾਤ; ਵਿਆਹ ਦੀ ਇਕ ਰਸਮ*—ਸੁਰੇਸ਼ ਕੁਮਾਰ ਨੇ ਪਹਿਲੀ ਮਿਲਣੀ ਵਿਚ ਹੀ ਆਪਣੇ ਅਧਿਆਪਕ ਦਾ ਦਿਲ ਜਿੱਤ ਲਿਆ; ਮਿਲਣੀ ਦਾ ਸਮਾਂ ਸ਼ਾਮ ਨੂੰ ਸੱਤ ਵਜੇ ਰੱਖਿਆ ਗਿਆ ਹੈ।

**ਮਿਲਦਾ-ਜੁਲਦਾ**—*ਵਿ. ਲਗਭਗ ਇੱਕੋ ਜਿਹਾ*—ਦੋਹਾਂ ਭੈਣਾਂ ਦੀ ਸ਼ਕਲ ਆਪਸ ਵਿਚ ਮਿਲਦੀ-ਜੁਲਦੀ ਹੈ।

**ਮਿਲਵਰਤਣ**—*ਪੁ. ਸਹਿਯੋਗ*—ਵਿਆਹ-ਸ਼ਾਦੀ ਜਿਹੀਆਂ ਰਸਮਾਂ ਭਾਈਚਾਰੇ ਦੇ ਮਿਲਵਰਤਣ ਨਾਲ ਹੀ ਸਿਰੇ ਚੜ੍ਹਦੀਆਂ ਹਨ।

**ਮਿਲਾਉਣਾ**—*ਕ੍ਰਿ. ਸਕ. ਮੇਲ ਕਰਾਉਣਾ, ਇਕ ਚੀਜ਼ ਵਿਚ ਦੂਜੀ ਚੀਜ਼ ਰਲਾਉਣਾ; ਜੋੜਨਾ*—ਨਿਖੇੜਨ ਵਾਲੇ ਤਾਂ ਬਹੁਤ ਹੁੰਦੇ ਹਨ, ਮਿਲਾਉਣ ਵਾਲਾ ਕੋਈ ਕੋਈ ਹੁੰਦਾ ਹੈ; ਬਰਫ਼ ਪਾਉਣ ਤੋਂ ਪਹਿਲਾਂ ਪਾਣੀ ਵਿਚ ਖੰਡ ਮਿਲਾ ਲੈਣਾ; ਇਨ੍ਹਾਂ ਅਲਮਾਰੀਆਂ ਨੂੰ ਹੋਰ ਮਿਲਾ ਦਿਉ ਤਾਂ ਜੋ ਥਾਂ ਖੁੱਲ੍ਹੀ ਹੋ ਜਾਵੇ।

**ਮਿਲਾਨ**—*ਪੁ. ਮੂਲ ਨਾਲ ਮਿਲਾਕੇ ਸੋਧ ਕਰਨ ਦਾ ਭਾਵ*—ਮਿਲਾਨ ਦਾ ਕੰਮ ਹਮੇਸ਼ਾ ਧਿਆਨ ਨਾਲ ਕਰਨਾ ਚਾਹੀਦਾ ਹੈ।

**ਮਿਲਾਪ**—*ਪੁ. ਮਿਲਣ ਦਾ ਭਾਵ ; ਏਕਾ*—ਚਿਰਾਂ ਪਿੱਛੋਂ ਮਿਲੇ ਮਾਂ ਤੇ ਪੁੱਤ ਦੇ ਮਿਲਾਪ ਦਾ ਦ੍ਰਿਸ਼ ਵੇਖਣ ਵਾਲਾ ਸੀ ; ਜੇ ਆਪਸ ਵਿਚ ਮਿਲਾਪ ਹੋਵੇ ਤਾਂ ਕੋਈ ਤੁਹਾਡਾ ਕੁਝ ਨਹੀਂ ਵਿਗਾੜ ਸਕਦਾ।

**ਮਿਲਾਵਟ**—*ਇ. ਇਕ ਚੀਜ਼ ਵਿਚ ਦੂਜੀ ਚੀਜ਼ ਦੇ ਮਿਲਾਏ ਹੋਣ ਦਾ ਭਾਵ*—ਅੱਜ ਕੱਲ੍ਹ ਮਿਲਾਵਟ ਤੋਂ ਬਿਨਾਂ ਕੋਈ ਚੀਜ਼ ਨਹੀਂ ਮਿਲਦੀ।

**ਮੀਆਂ**—*ਪੁ. ਮੁਸਲਮਾਨਾਂ ਦੇ ਨਾਵਾਂ ਨਾਲ ਸਤਿਕਾਰ ਵਜੋਂ ਵਰਤਿਆ ਜਾਣ ਵਾਲਾ ਸ਼ਬਦ*—ਪੰਜਾਬੀ ਸਾਹਿਤ ਵਿਚ ਮੀਆਂ ਕਾਦਰਯਾਰ ਦੀ ਕਵਿਤਾ ਦਾ ਵਿਸ਼ੇਸ਼ ਸਥਾਨ ਹੈ।

**ਮੀਸਣਾ**—*ਵਿ. ਜੋ ਦਿਲ ਦਾ ਖੋਟਾ ਹੋਵੇ*—ਮੀਸਣੇ ਆਦਮੀ ਤੋਂ ਹਰ ਵਕਤ ਡਰ ਹੀ ਲੱਗਦਾ ਰਹਿੰਦਾ ਹੈ।

**ਮੀਂਹ**—*ਪੁ. ਬਾਰਸ਼*—ਮੀਂਹ ਨਾ ਪੈਣ ਕਰਕੇ ਬਿਜਾਈ ਸਮੇਂ ਸਿਰ ਨਹੀਂ ਹੋ ਸਕੀ।

**ਮੀਟ**—*ਪੁ. ਬੱਕਰੇ, ਭੇਡ ਆਦਿ ਦਾ ਮਾਸ*—ਮੀਟ, ਦੁੱਧ ਅਤੇ ਆਂਡਾ ਇਕ ਚੰਗੀ ਖ਼ੁਰਾਕ ਮੰਨੀ ਜਾਂਦੀ ਹੈ।

**ਮੀਟਣਾ**—*ਕ੍ਰਿ. ਸਕ. ਬੰਦ ਕਰਨਾ*—ਕਈ ਆਦਮੀਆਂ ਨੂੰ ਤਾਂ ਅੱਖਾਂ ਮੀਟਣ ਸਾਰ ਹੀ ਨੀਂਦ ਆ ਜਾਂਦੀ ਹੈ।

**ਮੀਢੀ**—*ਇ. ਵਾਲਾਂ ਦੀ ਗੁੰਦੀ ਲਿਟ*—ਅੱਜ ਕਲ੍ਹ ਬੱਚਿਆਂ ਦੀਆਂ ਮੀਢੀਆਂ ਕਰਨ ਦਾ ਰਿਵਾਜ ਘਟ ਗਿਆ ਹੈ।

**ਮੀਤ**—*ਪੁ. ਮਿੱਤਰ , ਇਕ ਅਗੇਤਰ ਜੋ ਸ਼ਬਦਾਂ ਨਾਲ ਲੱਗ ਕੇ ਛੋਟਾ ਦਾ ਅਰਥ ਦਿੰਦਾ ਹੈ*—ਦੁੱਖ ਵਿਚ ਕੋਈ ਮੀਤ ਨਹੀਂ ਬਣਦਾ ; ਪ੍ਰਧਾਨ ਦੀ ਗ਼ੈਰ-ਹਾਜ਼ਰੀ ਵਿਚ ਮੀਤ-ਪ੍ਰਧਾਨ ਨੇ ਮੀਟਿੰਗ ਦੀ ਪ੍ਰਧਾਨਗੀ ਕੀਤੀ।

**ਮੀਨਮੇਖ**—*ਇ. ਨੁਕਸ ਕੱਢਣ ਦਾ ਭਾਵ, ਨੁਕਤਾਚੀਨੀ*—ਅੱਜ ਕੱਲ੍ਹ ਬੱਚੇ ਮਾਪਿਆਂ ਵਲੋਂ ਮੀਨਮੇਖ ਨੂੰ ਬਹੁਤਾ ਪਸੰਦ ਨਹੀਂ ਕਰਦੇ।

**ਮੀਨਾਕਾਰੀ**—*ਇ. ਫੁੱਲ ਬੂਟੇ ਪਾਉਣ ਦਾ ਭਾਵ*—ਅਜੰਤਾ ਅਲੌਰਾ ਦੀਆਂ ਗੁਫਾਵਾਂ ਦੀਆਂ ਕੰਧਾਂ ਤੇ ਹੋਈ ਮੀਨਾਕਾਰੀ ਪੁਰਾਤਨ ਕਲਾ ਦਾ ਸੁੰਦਰ ਨਮੂਨਾ ਹਨ।

**ਮੀਨਾਰ**—*ਪੁ. ਮੁਨਾਰਾ*—ਮਿਸਰ ਦੇ ਮੀਨਾਰ ਸਾਰੀ ਦੁਨੀਆਂ ਵਿਚ ਪ੍ਰਸਿੱਧ ਹਨ।

**ਮੀਲ**—*ਪੁ. 1760 ਗਜ਼ ਦੀ ਲੰਮਾਈ*—ਪਟਿਆਲਾ ਤੋ ਸਰਹਿੰਦ ਕਿੰਨੇ ਮੀਲ ਹੈ ?

**ਮੀਲ-ਪੱਥਰ**—*ਪੁ. ਸੜਕ ਤੇ ਲੱਗਾ ਉਹ ਨਿਸ਼ਾਨ ਜਿਸ ਤੋਂ ਇਕ ਥਾਂ ਤੋਂ ਦੂਜੀ ਥਾਂ ਦੀ ਵਿੱਥ ਦਾ ਪਤਾ ਲਗਦਾ ਹੈ; ਅਜਿਹੀ ਕਿਰਤ ਜੋ ਨਵਾਂ ਮਿਆਰ ਕਾਇਮ ਕਰੇ*—ਪੰਜਾਬ ਵਿਚ ਸੜਕਾਂ ਤੇ ਲੱਗੇ ਮੀਲ-ਪੱਥਰ ਵਧੇਰੇ ਕਰਕੇ ਪੰਜਾਬੀ ਵਿਚ ਹਨ; ਬਾਬਾ ਫ਼ਰੀਦ ਦੀ ਬਾਣੀ ਪੰਜਾਬੀ ਸਾਹਿਤ ਵਿਚ ਇਕ ਮੀਲ-ਪੱਥਰ ਹੈ।

**ਮੁਆਫ਼**—*ਵਿ. ਮਾਫ਼; ਛੱਡਿਆ ਹੋਇਆ*—ਜੋ ਮੁਆਫ਼ ਕਰਨ ਵਿਚ ਸੁਖ ਹੈ, ਉਹ ਸਜ਼ਾ ਦੇਣ ਵਿਚ ਨਹੀਂ; ਜੇ ਦੋ ਭੈਣਾਂ ਜਾਂ ਭਰਾ ਸਕੂਲ ਵਿਚ ਇਕੱਠੇ ਪੜ੍ਹਦੇ ਹੋਣ ਤਾ ਛੋਟੇ ਦੀ ਅੱਧੀ ਫ਼ੀਸ ਮੁਆਫ਼ ਹੁੰਦੀ ਹੈ।

**ਮੁਆਫ਼ਕ**—*ਵਿ. ਰਾਸ, ਅਨੁਕੂਲ*—ਮੈਨੂੰ ਅੰਗਰੇਜ਼ੀ ਦਵਾਈ ਮੁਆਫ਼ਕ ਨਹੀਂ ਹੈ।

**ਮੁਆਫ਼ੀ**—*ਇ. ਮਾਫ਼ ਕਰਨ ਦਾ ਭਾਵ*—ਉਸ ਨੇ ਅਧਿਆਪਕ ਤੋ ਆਪਣੀ ਗਲਤੀ ਦੀ ਮੁਆਫ਼ੀ ਮੰਗ ਲਈ ਹੈ।

**ਮੁਸਕਰਾਉਣਾ**—*ਕ੍ਰਿ. ਅਕ. ਬੁੱਲ੍ਹਾਂ ਵਿਚ ਹੱਸਣਾ*—ਜਦੋਂ ਵੀ ਵੇਖੋ ਉਸ ਦਾ ਕਾਕਾ ਮੁਸਕਰਾਉਂਦਾ ਹੀ ਰਹਿੰਦਾ ਹੈ।

**ਮੁਸਕਰਾਹਟ**—*ਇ. ਬੁੱਲ੍ਹਾਂ ਵਿਚ ਹੱਸਣ ਦਾ ਭਾਵ*—ਜਦੋਂ ਵੀ ਮੈਂ ਆਪਣੇ ਦੋਸਤ ਨੂੰ ਵੇਖਦਾਂ ਹਾਂ ਉਸ ਦੇ ਚਿਹਰੇ ਤੇ ਮੁਸਕਰਾਹਟ ਹੁੰਦੀ ਹੈ।

**ਮੁਸ਼ਕਲ**—*ਵਿ. ਔਖਾ*—ਹਿਸਾਬ ਦਾ ਇੰਨਾ ਮੁਸ਼ਕਲ ਪਰਚਾ ਪਹਿਲਾਂ ਕਦੇ ਨਹੀਂ ਆਇਆ।

*ਇ. ਔਖ, ਔਕੜ*—ਮਿਹਨਤ ਕੀਤਿਆਂ ਹਰ ਮੁਸ਼ਕਲ ਦਾ ਹੱਲ ਲੱਭ ਪੈਂਦਾ ਹੈ।

**ਮੁਸਕਾਨ**—*ਇ. ਮੁਸਕਰਾਹਟ*—ਅੱਜ ਕੋਈ ਖ਼ਾਸ ਗੱਲ ਹੈ ਜਿਹੜੀ ਤੇਰੇ ਚਿਹਰੇ ਤੇ ਮੁਸਕਾਨ ਹੈ।

**ਮੁਸਲਮ**—*ਇ. ਮੁਸਲਮਾਨਾਂ ਦਾ*—ਪਾਕਿਸਤਾਨ, ਬੰਗਲਾ ਦੇਸ਼, ਇੰਡੋਨੇਸ਼ੀਆ ਆਦਿ ਮੁਸਲਮ ਬਹੁ-ਵਸੋਂ ਵਾਲੇ ਦੇਸ਼ ਹਨ।

**ਮੁਸਲਮ ਲੀਗ**—*ਪੁ. ਆਜ਼ਾਦੀ ਤੋਂ ਪਹਿਲਾਂ ਮੁਸਲਮਾਨਾਂ ਦੀ ਇਕ ਰਾਜਸੀ ਪਾਰਟੀ*—ਸ੍ਰੀ ਮੁਹੰਮਦ ਅਲੀ ਜਿਨਾਹ ਨੇ ਮੁਸਲਮ ਲੀਗ ਦੀ ਨੀਂਹ ਰੱਖੀ ਸੀ।

**ਮੁਸਲਮਾਨ**—*ਪੁ. ਇਸਲਾਮ ਧਰਮ ਨੂੰ ਮੰਨਣ ਵਾਲਾ*—ਭਾਰਤ ਵਿਚ ਮੁਸਲਮਾਨਾਂ ਦੀ ਵਧੇਰੇ ਵੱਸੋਂ ਉੱਤਰ ਪ੍ਰਦੇਸ਼ ਵਿਚ ਹੈ।

**ਮੁਸਾਫ਼ਰ**—*ਪੁ. ਯਾਤਰੀ*—ਨਵੇਂ ਬਣੇ ਬੱਸ ਅੱਡਿਆਂ ਤੇ ਮੁਸਾਫ਼ਰਾਂ ਲਈ ਮੁਸਾਫ਼ਰਖਾਨੇ ਵੀ ਬਣੇ ਹੋਏ ਹਨ।

**ਮੁਸਾਮ**—*ਪੁ. ਰੋਮ*—ਮਿੱਟੀ ਘੱਟਾ ਪੈਣ ਨਾਲ ਚਿਹਰੇ ਦੇ ਮੁਸਾਮ ਬੰਦ ਹੋ ਜਾਂਦੇ ਹਨ।

**ਮੁਹੱਬਤ**—*ਇ. ਪਿਆਰ*—ਮੁਹੱਬਤ ਦਾ ਜਜ਼ਬਾ ਹਰ ਪ੍ਰਾਣੀ ਵਿਚ ਹੁੰਦਾ ਹੈ।

**ਮੁਹੱਬਤੀ**—*ਵਿ. ਪਿਆਰ ਕਰਨ ਵਾਲਾ*—ਤੇਰਾ ਭਰਾ ਤਾਂ ਬੜਾ ਹੀ ਮੁਹੱਬਤੀ ਤੇ ਮਿਲਣਸਾਰ ਆਦਮੀ ਹੈ।

**ਮੁਹਰੀ**—*ਪੁ. ਆਗੂ*—'ਭਾਰਤ ਛੱਡੋ' ਲਹਿਰ ਦੇ ਮੁਹਰੀ ਮਹਾਤਮਾ ਗਾਂਧੀ ਸਨ।

**ਮੁਹਾਜ਼**—*ਪੁ. ਮੁਕਾਬਲੇ ਜਾਂ ਲੜਾਈ ਵਾਲੀ ਥਾਂ, ਮੋਰਚਾ*—ਮੁਹਾਜ਼ ਤੇ ਦੁਸ਼ਮਣ ਦੇ ਜਿੰਨੇ ਵੀ ਸਿਪਾਹੀ ਸਨ, ਲਗਭਗ ਸਾਰੇ ਦੇ ਸਾਰੇ ਮਾਰੇ ਗਏ ਹਨ।

**ਮੁਹਾਂਦਰਾ**—*ਪੁ. ਚਿਹਰਾ, ਸ਼ਕਲ*—ਸੰਤੋਸ਼ ਦੇ ਕਾਕੇ ਦਾ ਮੁਹਾਂਦਰਾ ਉਸ ਨਾਲ ਮਿਲਦਾ ਜੁਲਦਾ ਹੈ।

**ਮੁਹਾਰ**—*ਇ. ਊਠ ਦੇ ਨਕੇਲ ਵਿਚ ਪਾਈ ਰੱਸੀ*—ਊਠ ਨੂੰ ਮੁਹਾਰ ਨਾਲ ਕਾਬੂ ਵਿਚ ਰੱਖਿਆ ਜਾਂਦਾ ਹੈ।

**ਮੁਹਾਰਨੀ**—*ਇ. ਅੱਖਰਾਂ ਨਾਲ ਲਗਾਂ ਮਾਤਰਾਂ ਆਦਿ ਲਾ ਕੇ ਪੜ੍ਹਨ ਦੀ ਕਿਰਿਆ*—ਦੂਜੀ ਜਮਾਤ ਦੇ ਬੱਚੇ ਛੁੱਟੀ ਤੋਂ ਪਹਿਲਾਂ ਇਕੱਠੇ ਹੋ ਕੇ ਮੁਹਾਰਨੀ ਦਾ ਅਭਿਆਸ ਕਰਦੇ ਹਨ।

**ਮੁਹਾਵਰਾ**—*ਪੁ. ਕ੍ਰਿਆ ਸਹਿਤ ਉਹ ਵਾਕ ਜਿਸ ਵਿਚ ਸ਼ਬਦ ਦੇ ਅਰਥ ਬਦਲ ਜਾਣ*—ਕਈ ਲਿਖਾਰੀ ਆਪਣੀਆਂ ਕਿਰਤਾਂ ਵਿਚ ਮੁਹਾਵਰਿਆਂ ਦੀ ਵਧੇਰੇ ਵਰਤੋਂ ਕਰਦੇ ਹਨ।

**ਮੁਹਿੰਮ**—*ਇ. ਔਖਾ ਕੰਮ, ਮੁਸ਼ਕਲ ਕੰਮ*—ਮਾਊਂਟ ਐਵਰੈਸਟ ਤੇ ਚੜ੍ਹਨ ਦੀ ਮੁਹਿੰਮ ਵਿਚ ਸਭ ਤੋਂ ਪਹਿਲਾਂ ਐਡਮੰਡ ਹਲੇਰੀ ਸਫਲ ਹੋਇਆ ਸੀ।

**ਮੁੱਕਣਾ**—*ਕ੍ਰਿ. ਅਕ. ਖ਼ਤਮ ਹੋਣਾ; ਮੁਕੰਮਲ ਹੋਣਾ*—ਇਸ ਮਹੀਨੇ ਮੇਰੇ ਪੈਸੇ ਛੇਤੀ ਹੀ ਮੁੱਕ ਗਏ ਹਨ; ਕੰਮ ਮੁੱਕਣ ਸਾਰ ਤੁਸੀਂ ਮੇਰੇ ਪਾਸ ਆ ਜਾਣਾ।

**ਮੁਕਤ**—*ਵਿ. ਜਨਮ ਅਤੇ ਮਰਨ ਦੇ ਚੱਕਰ ਤੋਂ ਆਜ਼ਾਦ ਹੋਇਆ ਹੋਇਆ*—ਰੱਬ ਦੀ ਭਗਤੀ ਕਰਨ ਨਾਲ ਆਦਮੀ ਮੁਕਤ ਹੋ ਜਾਂਦਾ ਹੈ।

**ਮੁਕਤਾ**—*ਪੁ. ਬਿਨਾਂ ਲਗ ਮਾਤਰਾ ਦੇ ਅੱਖਰ*—'ਮਰਨ' ਸ਼ਬਦ ਵਿਚ ਕਿੰਨੇ ਅੱਖਰ ਮੁਕਤੇ ਵਾਲੇ ਹਨ।

**ਮੁਕੱਦਮਾ**—*ਪੁ. ਦਾਅਵਾ*—ਤੁਹਾਨੂੰ ਮੁਕੱਦਮਾ ਕਰਨ ਨਾਲੋਂ ਆਪਸ ਵਿਚ ਸਮਝੌਤਾ ਕਰ ਲੈਣ ਵਿਚ ਹੀ ਲਾਭ ਹੈ।

**ਮੁਕੱਦਮੇਬਾਜ਼ੀ**—*ਇ. ਮੁਕੱਦਮਾ ਕਰਨ ਦਾ ਕੰਮ*—ਮੁਕੱਦਮੇਬਾਜ਼ੀ ਵਿਚ ਆਦਮੀ ਦਾ ਘਰ ਤਬਾਹ ਹੋ ਜਾਂਦਾ ਹੈ।

**ਮੁਕੰਮਲ**—*ਵਿ. ਪੂਰਾ; ਖ਼ਤਮ*—ਅਜੇ ਮਕਾਨ ਮੁਕੰਮਲ ਹੋਣ ਵਿਚ ਕੁਝ ਹਫਤੇ ਹੋਰ ਲੱਗਣਗੇ ; ਪ੍ਰੇਮਜੀਤ ਨੇ ਸਾਰੀ ਪੜ੍ਹਾਈ ਮੁਕੰਮਲ ਕਰ ਲਈ ਹੈ।

**ਮੁੱਕਰਨਾ**—*ਕ੍ਰਿ. ਅਕ. ਇਕਰਾਰ ਤੇ ਕਾਇਮ ਨਾ ਰਹਿਣਾ*—ਉਸ ਦਾ ਕੋਈ ਭਰੋਸਾ ਨਹੀਂ, ਉਹ ਤਾਂ ਇਕ ਮਿੰਟ ਵਿਚ ਮੁੱਕਰ ਜਾਂਦਾ ਹੈ।

**ਮੁਕੱਰਰ**—*ਵਿ. ਨਿਯੁਕਤ*—ਦੀਦਾਰ ਸਿੰਘ ਸਾਡੀ ਕਲਾਸ ਦਾ ਮਨੀਟਰ ਮੁਕੱਰਰ ਕੀਤਾ ਗਿਆ ਹੈ।

**ਮੁਕਾਉਣਾ**—*ਕ੍ਰਿ. ਸਕ. ਖ਼ਤਮ ਕਰਨਾ; ਮੁਕੰਮਲ ਕਰਨਾ*—ਜੇ ਤੁਸੀਂ ਸਾਰੀ ਤਨਖਾਹ ਹੁਣੇ ਹੀ ਮੁਕਾ ਲਈ ਤਾਂ ਬਾਕੀ ਦਾ ਮਹੀਨਾ ਕੀ ਕਰੋਗੇ; ਤੁਸੀਂ ਹੁਣ ਤਕ ਅਨੁਵਾਦ ਦਾ ਕਿੰਨਾ ਕੁ ਕੰਮ ਮੁਕਾ ਲਿਆ ਹੈ ?

**ਮੁਕਾਬਲਾ**—*ਪੁ. ਟਾਕਰਾ; ਬਰਾਬਰੀ*—ਸਾਡੀ ਫ਼ੌਜ ਕਿਸੇ ਵੀ ਬਾਹਰਲੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਪੂਰੀ ਤਰ੍ਹਾਂ ਯੋਗ ਹੈ ; ਭਾਰਤ ਦਾ ਕੋਈ ਵੀ ਸ਼ਹਿਰ ਸੁੰਦਰਤਾ ਅਤੇ ਸਫ਼ਾਈ ਦੇ ਪੱਖੋਂ ਚੰਡੀਗੜ੍ਹ ਦਾ ਮੁਕਾਬਲਾ ਨਹੀਂ ਕਰ ਸਕਦਾ।

**ਮੁਕੇਬਾਜ਼**—*ਪੁ. ਘਸੁੰਨਬਾਜ਼ੀ ਦਾ ਖਿਡਾਰੀ, ਬਾਕਸਰ*—ਮੁਕੇਬਾਜ਼ ਮੁਕੇਬਾਜ਼ੀ ਵਿਚ ਆਪਣੇ ਜੌਹਰ ਦਿਖਾਉਂਦੇ ਹਨ।

**ਮੁੱਖ**—*ਪੁ. ਮੂੰਹ*—ਮਾਂ ਬੱਚੇ ਦੇ ਚੰਦ ਵਰਗੇ ਮੁੱਖ ਨੂੰ ਵੇਖ ਕੇ ਪ੍ਰਸੰਨ ਹੋ ਜਾਂਦੀ ਹੈ।

*ਵਿ. ਵੱਡਾ*—ਸਾਡੇ ਸ਼ਹਿਰ ਦਾ ਮੁੱਖ ਡਾਕਘਰ ਐਤਵਾਰ ਨੂੰ ਵੀ ਖੁੱਲ੍ਹਾ ਰਹਿੰਦਾ ਹੈ।

**ਮੁਖਬੰਧ**—*ਪੁ. ਭੂਮਿਕਾ*—ਪੁਸਤਕ ਦੀ ਪੱਧਰ ਦਾ ਪਤਾ ਉਸਦੇ ਮੁਖਬੰਧ ਤੋਂ ਹੀ ਲੱਗ ਜਾਂਦਾ ਹੈ।

**ਮੁਖੜਾ**—*ਪੁ. ਮੁੱਖ, ਮੂੰਹ*—ਮਾਂ ਬੱਚੇ ਦੇ ਸੁੰਦਰ ਮੁਖੜੇ ਤੋਂ ਜਾਨ ਵਾਰਦੀ ਹੈ।

**ਮੁਖਾਲਫ਼**—*ਵਿ. ਵਿਰੋਧੀ*—ਜੇ ਤੁਸੀਂ ਸੱਚੇ ਹੋ ਤਾਂ ਮੁਖਾਲਫ਼ਾਂ ਦੀ ਕੋਈ ਪਰਵਾਹ ਨਾ ਕਰੋ।

**ਮੁਖਾਲਫ਼ਤ**—*ਇ. ਵਿਰੋਧਤਾ*—ਸਾਨੂੰ ਸਮਾਜਕ ਬੁਰਾਈਆਂ ਦੀ ਡਟ ਕੇ ਮੁਖਾਲਫ਼ਤ ਕਰਨੀ ਚਾਹੀਦੀ ਹੈ।

**ਮੁਖੀ**—*ਪੁ. ਮੁਖੀਆ, ਸਰਦਾਰ*—ਪੰਚਾਇਤ ਦਾ ਮੁਖੀਆ ਜੋ ਫ਼ੈਸਲਾ ਕਰੇਗਾ, ਸਾਨੂੰ ਮਨਜ਼ੂਰ ਹੋਵੇਗਾ; ਤੁਹਾਡੀ ਟੋਲੀ ਦਾ ਮੁਖੀ ਕੌਣ ਹੈ ?

**ਮੁਗਧ**—*ਵਿ. ਮਸਤ*—ਨਰੇਸ਼ ਦੀ ਸੁਰੀਲੀ ਆਵਾਜ਼ ਨੇ ਸਰੋਤਿਆਂ ਨੂੰ ਮੁਗਧ ਕਰ ਦਿੱਤਾ।

**ਮੁੰਗਲੀ**—*ਇ. ਕਸਰਤ ਕਰਨ ਲਈ ਵਰਤਿਆ ਜਾਣ ਵਾਲਾ ਇਕ ਕਿਸਮ ਦਾ ਲੱਕੜ ਦਾ ਮੋਟਾ ਡੰਡਾ*—ਮੁੰਗਲੀ ਫੇਰਨ ਨਾਲ ਡੌਲੇ ਮਜ਼ਬੂਤ ਹੁੰਦੇ ਹਨ।

**ਮੁੱਛ**—*ਇ. ਉੱਤਲੇ ਬੁੱਲ੍ਹ ਉੱਤੇ ਉੱਗੇ ਹੋਏ ਵਾਲ*—ਅੱਜ ਕਲ੍ਹ ਮੁੱਛਾਂ ਰੱਖਣ ਦਾ ਆਮ ਫ਼ੈਸ਼ਨ ਹੈ।

**ਮੁੱਛ ਮਰੋੜਨਾ**—*ਮੁਹਾ. ਆਕੜਨਾ*—ਨਾ ਹੀ ਉਹ ਕੁਝ ਪੜ੍ਹਿਆ ਹੋਇਆ ਹੈ ਅਤੇ ਨਾ ਹੀ ਉਹਦੇ ਪੱਲੇ ਕੋਈ ਗੁਣ ਹੈ, ਬਸ ਐਵੇਂ ਹੀ ਮੁੱਛਾਂ ਮਰੋੜਦਾ ਰਹਿੰਦਾ ਹੈ।

**ਮੁੱਛਲ**—*ਵਿ. ਵੱਡੀਆਂ ਮੁੱਛਾਂ ਵਾਲਾ*—ਵੱਡੀਆਂ ਮੁੱਛਾਂ ਹੋਣ ਕਾਰਣ ਸਾਰੇ ਬੱਚੇ ਉਸਨੂੰ ਮੁੱਛਲ ਕਹਿ ਕੇ ਛੇੜਦੇ ਹਨ।

**ਮੁੱਛਾਂ ਢਿੱਲੀਆਂ ਕਰਨਾ**—*ਮੁਹਾ. ਆਕੜ ਖ਼ਤਮ ਕਰਨਾ*—ਤੂੰ ਆਪਣੀਆਂ ਸ਼ਰਾਰਤਾਂ ਤੋਂ ਬਾਜ਼ ਆ ਜਾ ਨਹੀਂ ਤਾਂ ਮੈਂ ਤੇਰੀਆਂ ਮੁੱਛਾਂ ਢਿੱਲੀਆਂ ਕਰ ਦਿਆਂਗਾ।

**ਮੁਜਰਮ**—*ਪੁ. ਅਪਰਾਧੀ, ਦੋਸ਼ੀ*—ਪੁਲਿਸ ਨੇ ਮੁਜਰਮ ਨੂੰ ਕਲ੍ਹ ਅਦਾਲਤ ਵਿਚ ਪੇਸ਼ ਕਰਨਾ ਹੈ।

**ਮੁਜ਼ਾਹਰਾ**—*ਪੁ. ਕਿਸੇ ਮੰਗ ਜਾਂ ਹੋਰ ਮੰਤਵ ਦੀ ਪੂਰਤੀ ਲਈ ਲੋਕਾਂ ਵਲੋਂ ਇਕੱਠੇ ਹੋ ਕੇ ਕੀਤਾ ਜਾਣ ਵਾਲਾ ਵਿਖਾਵਾ*—ਅੱਜ ਕਲ੍ਹ ਛੋਟੀ ਛੋਟੀ ਗੱਲ ਤੇ ਮੁਜ਼ਾਹਰੇ ਕਰਨ ਦਾ ਰਿਵਾਜ ਹੋ ਗਿਆ ਹੈ।

**ਮੁੱਠ, ਮੁੱਠੀ**—*ਇ. ਮੀਟਿਆ ਹੋਇਆ ਹੱਥ ; ਕਿਸੇ ਚੀਜ਼ ਦੀ ਉਹ ਮਾਤਰਾ ਜੋ ਮੁੱਠੀ ਵਿਚ ਆ ਸਕੇ*—ਦੱਸ ਤਾਂ ਮੇਰੀ ਮੁੱਠ (ਮੁੱਠੀ) ਵਿਚ ਕੀ ਹੈ; ਮਾਂ ਨੇ ਬੱਚੇ ਨੂੰ ਆਖਿਆ, "ਮੰਗਤੇ ਨੂੰ ਦੋ ਮੁੱਠਾਂ ਆਟੇ ਦੀਆਂ ਪਾ ਦਈਂ।"

**ਮੁੱਠੀ ਗਰਮ ਕਰਨੀ**—*ਮੁਹਾ. ਰਿਸ਼ਵਤ ਦੇਣਾ*—ਅੱਜ ਕੱਲ੍ਹ ਕੰਮ ਕਢਵਾਉਣ ਲਈ ਮੁੱਠੀ ਗਰਮ ਕਰਨੀ ਪੈਂਦੀ ਹੈ।

**ਮੁੱਠੀ ਚਾਪੀ ਕਰਨਾ**—*ਮੁਹਾ. ਮੁੱਠੀਆਂ ਭਰਨਾ, ਸੇਵਾ ਕਰਨਾ*—ਵੱਡਿਆਂ ਦੀ ਮੁੱਠੀ ਚਾਪੀ ਕਰਕੇ ਉਨ੍ਹਾਂ ਦੀ ਸ਼ੁਭ ਅਸੀਸ ਲੈਣੀ ਚਾਹੀਦੀ ਹੈ।

**ਮੁੰਡਾਸਾ**—*ਪੁ. ਸਿਰ ਤੇ ਲਪੇਟਿਆ ਕੱਪੜਾ*—ਪਿੰਡ ਦੇ ਲੋਕ ਖੇਤੀ ਬਾੜੀ ਦਾ ਕੰਮ ਕਰਨ ਵੇਲੇ ਮੁੰਡਾਸਾ ਮਾਰ ਲੈਂਦੇ ਹਨ।

**ਮੁੱਢ**—*ਪੁ. ਸ਼ੁਰੂ ; ਨੀਂਹ*—ਗੋਲਡੀ ਮੁੱਢ ਤੋਂ ਹੀ ਪੜ੍ਹਨ ਵਿਚ ਬਹੁਤ ਹੁਸ਼ਿਆਰ ਹੈ; ਸਿੱਖ ਧਰਮ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖਿਆ ਸੀ।

**ਮੁੱਢ ਕਦੀਮ**—*ਪੁ. ਬਹੁਤ ਪੁਰਾਣਾ ਸਮਾਂ*—ਪੰਜਾਬੀਆਂ ਦਾ ਫ਼ੌਜ ਵਿਚ ਭਰਤੀ ਹੋਣਾ ਮੁੱਢ ਕਦੀਮ ਤੋਂ ਹੀ ਚੱਲਿਆ ਆ ਰਿਹਾ ਹੈ।

**ਮੁੱਢਲਾ**—*ਵਿ. ਪਹਿਲਾ ; ਸ਼ੁਰੂ ਦਾ*—ਦੇਸ਼ ਦੀ ਰੱਖਿਆ ਕਰਨਾ ਫ਼ੌਜੀਆਂ ਦਾ ਮੁੱਢਲਾ ਫ਼ਰਜ਼ ਹੈ ; ਲੇਖਕ ਨੇ ਆਪਣੇ ਬਾਰੇ ਜਾਣਕਾਰੀ ਕਿਤਾਬ ਦੇ ਮੁੱਢਲੇ ਪੰਨਿਆਂ ਵਿਚ ਦਿੱਤੀ ਹੈ।

**ਮੁੱਢਾ**—*ਪੁ. ਚਰਖਾ ਕੱਤ ਕੇ ਉਸ ਦੇ ਤਕਲੇ ਉੱਤੇ ਲਪੇਟਿਆ ਹੋਇਆ ਸੂਤ ਦਾ ਗੋਲਾ*—ਮੁੱਢਿਆਂ ਤੋਂ ਸੂਤ ਅਟੇਰਨ ਤੇ ਲਪੇਟਿਆ ਜਾਂਦਾ ਹੈ।

**ਮੁਤਬੰਨਾ**—*ਪੁ. ਕਿਸੇ ਹੋਰ ਦੇ ਬੱਚੇ ਨੂੰ ਆਪਣਾ ਬੱਚਾ ਬਣਾਉਣ ਦਾ ਭਾਵ*—ਸਤਿੰਦਰ ਦਾ ਆਪਣਾ ਕੋਈ ਬੱਚਾ ਨਾ ਹੋਣ ਕਰਕੇ ਉਸ ਨੇ ਆਪਣੀ ਭੈਣ ਦੇ ਲੜਕੇ ਨੂੰ ਮੁੱਤਬੰਨਾ ਬਣਾਇਆ ਹੈ।

**ਮੁਥਾਜ**—*ਵਿ. ਜਿਸ ਨੂੰ ਕਿਸੇ ਚੀਜ਼ ਦੀ ਲੋੜ ਹੋਵੇ*—ਅੱਜ ਕਲ੍ਹ ਸ਼ਹਿਰੀ ਅਤੇ ਪੇਂਡੂ ਲੋਕ ਦੋਵੇਂ ਹੀ ਬਿਜਲੀ ਦੇ ਮੁਥਾਜ ਹਨ।

**ਮੁਥਾਜੀ**—*ਇ. ਮੁਥਾਜ ਹੋਣਾ ਦਾ ਭਾਵ*—ਰੱਬ ਕਿਸੇ ਨੂੰ ਕਿਸੇ ਦੀ ਮੁਥਾਜੀ ਨਾ ਕਰਾਵੇ।

**ਮੁੱਦਤ**—*ਇ. ਬਹੁਤ ਚਿਰ, ਕਾਫ਼ੀ ਦੇਰ*—ਮੈਨੂੰ ਆਪਣੇ ਦੋਸਤ ਨੂੰ ਮਿਲਿਆਂ ਮੁੱਦਤ ਹੋ ਗਈ ਹੈ।

**ਮੁੰਨਾ**—*ਪੁ. ਚਰਖੇ ਆਦਿ ਨੂੰ ਸਹਾਰਾ ਦੇਣ ਵਾਲੀ ਖੜ੍ਹੀ ਲੱਕੜ ; ਛੋਟਾ ਬੱਚਾ*—ਸਾਡੇ ਚਰਖੇ ਦੇ ਦੋਵੇਂ ਮੁੰਨੇ ਠੀਕ ਕਰਾਉਣ ਵਾਲੇ ਹਨ ; ਸਾਡੇ ਗੁਆਂਢੀਆਂ ਨੇ ਅੱਜ ਆਪਣੇ ਮੁੰਨੇ ਦਾ ਜਨਮ ਦਿਨ ਮਨਾਇਆ ਹੈ।

**ਮੁਨਾਦੀ**—*ਇ. ਢੰਡੋਰਾ ਫੇਰਨ ਦਾ ਭਾਵ*—ਕਲ੍ਹ ਦੇ ਜਲਸੇ ਲਈ ਸਾਨੂੰ ਹੁਣੇ ਹੀ ਮੁਨਾਦੀ ਕਰਵਾ ਦੇਣੀ ਚਾਹੀਦੀ ਹੈ।

**ਮੁਨਾਰਾ**—*ਪੁ. ਬਹੁਤ ਉੱਚਾ ਬੁਰਜ*—ਸਾਡੇ ਸ਼ਹਿਰ ਦੀ ਮਸੀਤ ਦੇ ਮੁਨਾਰੇ ਦੂਰ ਤੋਂ ਹੀ ਦਿਸਣ ਲੱਗ ਪੈਂਦੇ ਹਨ।

**ਮੁਫ਼ਤ**—*ਵਿ. ਜਿਸ ਦਾ ਕੋਈ ਮੁੱਲ ਨਾ ਹੋਵੇ, ਬਿਨਾਂ ਮੁੱਲ ਦਾ*—ਡਾ. ਦਵਿੰਦਰ ਸਿੰਘ ਗ਼ਰੀਬਾਂ ਦਾ ਮੁਫ਼ਤ ਇਲਾਜ ਕਰਦਾ ਹੈ।

**ਮੁਰਦਘਾਟ**—*ਪੁ. ਉਹ ਸਥਾਨ ਜਿਥੇ ਮੁਰਦੇ ਦਾ ਦਾਹ-ਸੰਸਕਾਰ ਕੀਤਾ ਜਾਂਦਾ ਹੈ, ਮਸਾਣ, ਮੜ੍ਹੀਆਂ*—ਈਸਾਈ ਧਰਮ ਅਨੁਸਾਰ ਮੁਰਦਿਆਂ ਨੂੰ ਮੁਰਦਘਾਟ ਵਿਚ ਸਾੜਨ ਦੀ ਥਾਂ ਦਫ਼ਨਾਇਆ ਜਾਂਦਾ ਹੈ।

**ਮੁਰਦਾ**—*ਪੁ. ਮਰਿਆ ਹੋਇਆ ਪ੍ਰਾਣੀ*—ਅੱਜ ਕਲ੍ਹ ਵੱਡੇ ਵੱਡੇ ਸ਼ਹਿਰਾਂ ਵਿਚ ਮੁਰਦੇ ਨੂੰ ਅੱਗ ਦੀ ਬਜਾਏ ਬਿਜਲੀ ਨਾਲ ਸਾੜਿਆ ਜਾਂਦਾ ਹੈ।

**ਮੁਰਦਾਬਾਦ**—*ਪੁ. ਕਿਸੇ ਦੇ ਵਿਰੁੱਧ ਲਾਇਆ ਜਾਣ ਵਾਲਾ ਨਾਅਰਾ, ਜਿਸ ਦਾ ਅਰਥ ਮਰ ਜਾਏ, ਖ਼ਤਮ ਹੋ ਜਾਏ ਹੁੰਦਾ ਹੈ*—ਫੈਕਟਰੀ ਦੇ ਮਾਲਕਾਂ ਦੁਆਰਾ ਵਰਕਰਾਂ ਦੀਆਂ ਕੁਝ ਮੰਗਾਂ ਨਾ ਮੰਨੀਆਂ ਜਾਣ ਕਾਰਨ ਵਰਕਰਾਂ ਨੇ ਮਾਲਕ ਲਈ ਮੁਰਦਾਬਾਦ ਦੇ ਨਾਅਰੇ ਲਾਏ।

**ਮੁਰਦੇ ਰੁਲਣਾ**—*ਮੁਹਾ. ਬਹੁਤ ਜ਼ਿਆਦਾ ਬੰਦੇ ਮਾਰੇ ਜਾਣੇ*—1947 ਦੇ ਘਲੂਘਾਰੇ ਵਿਚ ਗਲੀ ਗਲੀ ਵਿਚ ਮੁਰਦੇ ਰੁਲਦੇ ਸਨ।

**ਮੁਰੱਬਾ**—*ਪੁ. ਕਾੜ੍ਹ ਕੇ ਸੰਘਣੀ ਕੀਤੀ ਹੋਈ ਖੰਡ ਆਦਿ ਵਿਚ ਉਬਾਲ ਕੇ ਪਾਇਆ ਹੋਇਆ ਸੇਉ, ਅੰਬ ਆਦਿ ਪਦਾਰਥ; ਉਹ ਜ਼ਮੀਨ ਜਿਸ ਦੀਆਂ ਚਾਰੇ ਨੁਕਰਾਂ ਬਰਾਬਰ ਹੋਣ ਤੇ ਹਰ ਕੋਣ ਨੱਬੇ ਦਰਜੇ ਦਾ ਹੋਵੇ, ਵਰਗ*—ਸੇਉ ਦਾ ਮੁਰੱਬਾ ਸਿਹਤ ਲਈ ਬੜਾ ਗੁਣਕਾਰੀ ਹੁੰਦਾ ਹੈ; ਸਾਡਾ ਨਵਾਂ ਖ਼ਰੀਦਿਆ ਪਲਾਟ ਮੁਰੱਬੇ ਦੀ ਸ਼ਕਲ ਦਾ ਹੈ।

**ਮੁਰੱਬਬੰਦੀ**—*ਇ. ਇਕ ਮਾਲਕ ਦੀ ਜ਼ਮੀਨ ਦੇ ਵੱਖ-ਵੱਖ ਟੁਕੜਿਆਂ ਨੂੰ ਇਕ ਥਾਂ ਤੇ ਇਕੱਠਿਆਂ ਕਰਨ ਦਾ ਭਾਵ*—ਮੁਰੱਬਬੰਦੀ ਹੋਣ ਨਾਲ ਕਿਸਾਨ ਆਪਣੀ ਜ਼ਮੀਨ ਦੀ ਚੰਗੀ ਤਰ੍ਹਾਂ ਦੇਖ-ਭਾਲ ਕਰ ਸਕਦਾ ਹੈ।

**ਮੁਰੰਮਤ**—*ਇ. ਟੁੱਟੇ ਹੋਏ ਮਕਾਨ ਨੂੰ ਠੀਕ ਕਰਨ ਦੀ ਕਿਰਿਆ, ਟੁੱਟੀ ਭੱਜੀ ਚੀਜ਼ ਨੂੰ ਠੀਕ ਕਰਨ ਦੀ ਕਿਰਿਆ*—ਤੁਹਾਡੇ ਮਕਾਨ ਦੀ ਤਾਂ ਕਾਫ਼ੀ ਮੁਰੰਮਤ ਹੋਣ ਵਾਲੀ ਹੈ ; ਕੁਰਸੀਆਂ ਮੁਰੰਮਤ ਕਰਨ ਲਈ ਤੁਸੀਂ ਕਿੰਨੇ ਪੈਸੇ ਲਓਗੇ ?

**ਮੁਰਾਦ**—*ਇ. ਇੱਛਾ, ਖ਼ਾਹਸ਼ ; ਸੁੱਖਣਾ*—ਜਿਹੋ ਜਿਹੀ ਕਿਸੇ ਦੀ ਮੁਰਾਦ ਹੁੰਦੀ ਹੈ ਉਸੇ ਤਰ੍ਹਾਂ ਦਾ ਫਲ ਮਿਲਦਾ ਹੈ , ਸਾਡੀ ਮੁਰਾਦ ਪੂਰੀ ਹੋਣ ਤੇ ਅਸੀਂ ਅੱਜ ਮੰਦਰ ਵਿਚ ਲੱਡੂਆਂ ਦਾ ਪ੍ਰਸ਼ਾਦ ਚੜ੍ਹਾਇਆ ਹੈ।

**ਮੁਰੀਦ**—*ਪੁ. ਮੰਨਣ ਵਾਲਾ, ਚੇਲਾ*—ਸਾਡੇ ਪਿਤਾ ਜੀ ਸੰਤਪੁਰੇ ਵਾਲੇ ਸੰਤਾਂ ਦੇ ਮੁਰੀਦ ਹਨ।

**ਮੁਰੇਲ**—*ਇ. ਇਕ ਪ੍ਰਕਾਰ ਦੀ ਮੱਛੀ*—ਮੁਰੇਲ ਦੋ ਤਿੰਨ ਫੁੱਟ ਲੰਮੀ ਹੁੰਦੀ ਹੈ।

**ਮੁੱਲ**—*ਪੁ. ਕੀਮਤ; ਕਦਰ*—ਚੀਜ਼ ਤਾਂ ਪਸੰਦ ਹੈ, ਪਰ ਤੁਸੀਂ ਮੁੱਲ ਜ਼ਿਆਦਾ ਦੱਸ ਰਹੇ ਹੋ ; ਜਿੰਨੀ ਉਸ ਨੇ ਤੁਹਾਡੀ ਸੇਵਾ ਕੀਤੀ ਹੈ, ਤੁਸੀਂ ਉਸ ਦਾ ਮੁੱਲ ਨਹੀਂ ਪਾਇਆ।

**ਮੁਲਕ**—*ਪੁ. ਦੇਸ਼*—ਪਾਕਿਸਤਾਨ, ਹਿੰਦੁਸਤਾਨ ਨਾਲੋਂ ਵੱਖ ਹੋ ਕੇ ਇਕ ਵੱਖਰਾ ਮੁਲਕ ਬਣ ਗਿਆ ਹੈ।

**ਮੁਲਜ਼ਮ**—*ਵਿ. ਦੋਸ਼ੀ, ਅਪਰਾਧੀ*—ਕਤਲ ਦੇ ਦੋਸ਼ ਵਿਚ ਮੁਲਜ਼ਮ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

**ਮੁਲਤਵੀ**—*ਵਿ. ਅੱਗੇ ਪਾਇਆ ਗਿਆ*—ਕਈ ਜ਼ਰੂਰੀ ਕਾਰਣਾਂ ਕਰਕੇ ਮੇਰੀ ਸਹੇਲੀ ਦਾ ਵਿਆਹ ਮੁਲਤਵੀ ਕਰ ਦਿੱਤਾ ਗਿਆ ਹੈ।

**ਮੁਲਤਾਨੀ**—*ਵਿ. ਮੁਲਤਾਨ ਦਾ*—ਮੁਲਤਾਨੀ ਬੋਲੀ ਦਾ ਪੰਜਾਬੀ ਨਾਲ ਬੜਾ ਨੇੜੇ ਦਾ ਸਬੰਧ ਹੈ।

**ਮੁੱਲ ਤਾਰਨਾ**—*ਮੁਹਾ. ਕੀਮਤ ਅਦਾ ਕਰਨਾ*—ਮਾਤਾ ਪਿਤਾ ਦੀ ਸੇਵਾ ਦਾ ਆਦਮੀ ਕਦੇ ਵੀ ਮੁੱਲ ਨਹੀਂ ਤਾਰ ਸਕਦਾ।

**ਮੁੱਲ ਪਾਉਣਾ**—*ਮੁਹਾ. ਕਦਰ ਕਰਨਾ*—ਹੀਰੇ ਦਾ ਮੁੱਲ ਪਾਰਖੂ ਹੀ ਪਾਉਂਦਾ ਹੈ।

**ਮੁੱਲਾਂ**—*ਪੁ. ਮੁਸਲਮਾਨਾਂ ਦੀਆਂ ਧਾਰਮਕ ਰਸਮਾਂ ਕਰਾਉਣ ਵਾਲਾ ਆਦਮੀ*—ਮੁੱਲਾਂ ਜੀ ਹਰ ਰੋਜ਼ ਮਸੀਤ ਵਿਚ ਪੰਜ ਵਾਰੀ ਨਮਾਜ਼ ਪੜ੍ਹਨ ਲਈ ਬਾਂਗ ਦਿੰਦੇ ਹਨ।

**ਮੁਲਾਂਕਣ**—*ਪੁ. ਕਿਸੇ ਕਿਤਾਬ ਦਾ ਆਲੋਚਨਾ ਦੇ ਪੱਖੋਂ ਪੱਧਰ ਨਿਸਚਿਤ ਕਰਨ ਦਾ ਭਾਵ*—ਖਰੜੇ ਨੂੰ ਛਪਵਾਉਣ ਤੋਂ ਪਹਿਲਾਂ ਕਿਸੇ ਚੰਗੇ ਸਮੀਖਿਅਕ ਤੋਂ ਮੁਲਾਂਕਣ ਕਰਵਾਉਣਾ ਚਾਹੀਦਾ ਹੈ।

**ਮੁਲਾਕਾਤ**—*ਇ. ਮਿਲਣ ਦਾ ਭਾਵ*—ਮੇਰੀ ਉਸ ਨਾਲ ਮੁਲਾਕਾਤ ਹੋਈ ਨੂੰ ਕਈ ਦਿਨ ਹੋ ਗਏ ਹਨ।

**ਮੁੜ**—*ਕ੍ਰਿ. ਵਿ. ਫਿਰ*—ਤੁਸੀਂ ਉਨ੍ਹਾਂ ਨੂੰ ਮੁੜ ਮਿਲੇ ਹੋ ਜਾਂ ਨਹੀਂ।

**ਮੁੜ੍ਹਕਾ**—*ਪੁ. ਪਸੀਨਾ*—ਕਈਆਂ ਆਦਮੀਆਂ ਨੂੰ ਗਰਮੀਆਂ ਵਿਚ ਬਹੁਤ ਹੀ ਮੁੜ੍ਹਕਾ ਆਉਂਦਾ ਹੈ।

**ਮੁੜਨਾ**—*ਕ੍ਰਿ. ਅਕ. ਵਾਪਸ ਆਉਣਾ*—ਤੁਸੀਂ ਥੋੜ੍ਹੀ ਦੇਰ ਬੈਠੋ, ਮੈਂ ਛੇਤੀ ਹੀ ਮੁੜ ਆਵਾਂਗਾ।

**ਮੁੜ ਮੁੜ**—*ਕ੍ਰਿ. ਵਿ. ਘੜੀ ਮੁੜੀ*—ਜਦੋਂ ਮੈਂ ਤੈਨੂੰ ਸਾਰੀ ਗੱਲ ਸਮਝਾ ਦਿੱਤੀ ਹੈ ਤਾਂ ਮੁੜ ਮੁੜ ਕਿਉਂ ਪੁੱਛੀ ਜਾਂਦਾ ਹੈ ?

**ਮੂੰਹ**—*ਪੁ. ਸਰੀਰ ਦਾ ਉਹ ਅੰਗ ਜਿਸ ਨਾਲ ਪ੍ਰਾਣੀ ਬੋਲਦੇ ਅਤੇ ਭੋਜਨ ਖਾਂਦੇ ਹਨ; ਮੁੱਖ*—ਮੈਂ ਮੂੰਹ ਵਿਚ ਰੋਟੀ ਦੀ ਬੁਰਕੀ ਪਾਈ ਹੀ ਸੀ ਕਿ ਮੇਰਾ ਦੋਸਤ ਮੈਨੂੰ ਬੁਲਾਉਣ ਲਈ ਆ ਗਿਆ; ਮੋਹਣ ਸਿੰਘ ਦੇ ਮੂੰਹ ਉੱਤੇ ਕੁਝ ਕਾਲੇ ਦਾਗ਼ ਹਨ।

**ਮੂੰਹ ਉੱਤਰਨਾ**—*ਮੁਹਾ. ਲਿੱਸਾ ਹੋਣਾ, ਕਮਜ਼ੋਰ ਹੋਣਾ*—ਲਗਾਤਾਰ ਬੀਮਾਰ ਰਹਿਣ ਨਾਲ ਉਸ ਦਾ ਮੂੰਹ ਉੱਤਰਨਾ ਸ਼ੁਰੂ ਹੋ ਗਿਆ।

**ਮੂੰਹ ਅੱਡਣਾ**—*ਮੁਹਾ. ਲਾਲਚ ਕਰਨਾ; ਰੋਣਾ*—ਬਹੁਤਾ ਮੂੰਹ ਅੱਡਣਾ ਇਨਸਾਨ ਦੀ ਕਦਰ ਘਟਾ ਦਿੰਦਾ ਹੈ; ਮੇਲੇ ਵਿਚ ਜਦੋਂ ਮਾਂ-ਬਾਪ ਨੇ ਕੋਈ ਖਿਡੌਣਾ ਨਾ ਲੈ ਕੇ ਦਿੱਤਾ ਤਾਂ ਉਸਨੇ ਮੂੰਹ ਅੱਡਣਾ ਸ਼ੁਰੂ ਕਰ ਦਿੱਤਾ।

**ਮੂੰਹ ਅਨ੍ਹੇਰੇ**—*ਕ੍ਰਿ. ਵਿ. ਸਵੇਰੇ ਸਵੇਰੇ*—ਕਰਵਾ ਚੌਥ ਵਾਲੇ ਦਿਨ ਤ੍ਰੀਮਤਾਂ ਮੂੰਹ ਅਨ੍ਹੇਰੇ ਉੱਠ ਕੇ ਸਰਘੀ ਖਾਂਦੀਆਂ ਹਨ।

**ਮੂੰਹ ਚੜ੍ਹਨਾ**—*ਮੁਹਾ. ਜ਼ਬਾਨੀ ਯਾਦ ਹੋ ਜਾਣਾ*—ਕਈ ਲੋਕ-ਗੀਤ ਅਤੇ ਅਖਾਣ ਅਜਿਹੇ ਹੁੰਦੇ ਹਨ ਜਿਹੜੇ ਆਪੇ ਹੀ ਲੋਕਾਂ ਦੇ ਮੂੰਹ ਚੜ੍ਹ ਜਾਂਦੇ ਹਨ।

**ਮੂੰਹ-ਜ਼ਬਾਨੀ**—*ਵਿ. ਜ਼ਬਾਨੀ, ਕੰਠ*—ਬੱਚਿਆਂ ਨੂੰ ਮੂੰਹ ਜ਼ਬਾਨੀ ਪ੍ਰਸ਼ਨ ਯਾਦ ਕਰਨ ਦੇ ਨਾਲ ਨਾਲ ਲਿਖਣ ਦਾ ਵੀ ਅਭਿਆਸ ਹੋਣਾ ਚਾਹੀਦਾ ਹੈ।

**ਮੂੰਹ-ਜ਼ੋਰ**—*ਵਿ. ਮੂੰਹ-ਫੱਟ*—ਮੂੰਹ-ਜ਼ੋਰ ਬੱਚੇ ਛੇਤੀ ਹੀ ਦੂਜਿਆਂ ਨੂੰ ਨਾਰਾਜ਼ ਕਰ ਲੈਂਦੇ ਹਨ।

**ਮੂੰਹ ਵਿਖਾਈ**—*ਇ. ਨਵੀਂ ਆਈ ਵਹੁਟੀ ਦਾ ਮੂੰਹ ਵੇਖਣ ਤੇ ਦਿੱਤੀ ਜਾਣ ਵਾਲੀ ਭੇਟ*—ਸੱਸ ਨੇ ਆਪਣੀ ਨੂੰਹ ਨੂੰ ਮੂੰਹ ਦਿਖਾਈ ਤੇ ਮੁੰਦਰੀ ਪਾਈ।

**ਮੂੰਹ-ਫੱਟ**—*ਵਿ. ਮੂੰਹ-ਜ਼ੋਰ*—ਰਾਮ ਸਿੰਘ ਦਾ ਮੁੰਡਾ ਬੜਾ ਮੂੰਹ-ਫੱਟ ਹੈ, ਉਹ ਕਿਸੇ ਦੀ ਇੱਜ਼ਤ ਦਾ ਖ਼ਿਆਲ ਨਹੀਂ ਕਰਦਾ।

**ਮੂੰਹ ਬਣਾਉਣਾ**—*ਮੁਹਾ. ਰੁੱਸਣਾ, ਗੁੱਸੇ ਹੋਣਾ*—ਵੀਨੂੰ ਤਾਂ ਨਿੱਕੀ ਜਿਹੀ ਝਿੜਕ ਦੇਣ ਤੇ ਹੀ ਮੂੰਹ ਬਣਾ ਲੈਂਦੀ ਹੈ।

**ਮੂੰਹ ਬੋਲਦੀ**—*ਵਿ. ਪ੍ਰਤੱਖ*—ਮਨੋਰਮਾ ਦੇ ਘਰ ਦੀ ਸਫ਼ਾਈ ਅਤੇ ਸਜਾਵਟ ਉਸਦੇ ਕੋਮਲ ਭਾਵਾਂ ਦੀ ਮੂੰਹ ਬੋਲਦੀ ਤਸਵੀਰ ਹੈ।

**ਮੂੰਹ ਭੰਨ੍ਹਣਾ**—*ਮੁਹਾ. ਜ਼ਬਰਦਸਤ ਹਾਰ ਦੇਣਾ*—ਪੰਜਾਬੀਆਂ ਨੇ ਦੇਸ਼ ਦੇ ਹਮਲਾਵਰਾਂ ਦਾ ਹਮੇਸ਼ਾ ਹੀ ਮੂੰਹ ਭੰਨ੍ਹਿਆ ਹੈ।

**ਮੂੰਹ-ਮੰਗਿਆ**—*ਵਿ. ਮੂੰਹੋਂ ਕਿਹਾ ਹੋਇਆ*—ਜੇ ਤੂੰ ਮੇਰਾ ਇਹ ਕੰਮ ਕਰ ਦਿੱਤਾ ਤਾਂ ਮੈਂ ਤੈਨੂੰ ਮੂੰਹ-ਮੰਗਿਆ ਇਨਾਮ ਦੇਵਾਂਗਾ।

**ਮੂੰਹ-ਮੱਥਾ**—*ਪੁ. ਬਾਹਰਲੀ ਸ਼ਕਲ*—ਦੁਕਾਨ ਤਾਂ ਭਾਵੇਂ ਵੱਡੀ ਹੈ ਪਰ ਇਸ ਦਾ ਮੂੰਹ-ਮੱਥਾ ਇੰਨਾ ਚੰਗਾ ਨਹੀਂ।

**ਮੂਹਰਲਾ**—*ਵਿ. ਅਗਲਾ*—ਮੇਰੀ ਸਾਈਕਲ ਦੇ ਮੂਹਰਲੇ ਪਹੀਏ ਵਿਚ ਹਵਾ ਘੱਟ ਹੈ।

**ਮੂਹਰੀ**—*ਇ. ਪੌਂਚਾ*—ਅੱਜ ਕਲ੍ਹ ਸਲਵਾਰਾਂ ਦੀਆਂ ਮੂਹਰੀਆਂ ਛੋਟੀਆਂ ਰੱਖਣ ਦਾ ਫਿਰ ਰਿਵਾਜ ਹੋ ਗਿਆ ਹੈ।

**ਮੂਹਰੇ**—*ਕ੍ਰਿ. ਵਿ. ਅਗਲੇ ਪਾਸੇ, ਅੱਗੇ*—ਸਾਡੇ ਘਰ ਦੇ ਮੂਹਰੇ ਇਕ ਸੁੰਦਰ ਪਾਰਕ ਬਣਿਆ ਹੋਇਆ ਹੈ।

**ਮੂੰਹ ਲੱਗਣਾ**—*ਮੁਹਾ. ਵੇਖਣਾ ਅਤੇ ਮਿਲਣਾ*—*ਰਾਜੇ ਸਲਵਾਹਨ ਨੂੰ ਹੁਕਮ ਹੋਇਆ ਸੀ ਕਿ ਉਹ ਬਾਰ੍ਹਾਂ ਵਰ੍ਹੇ ਆਪਣੇ ਪੁੱਤਰ ਪੂਰਨ ਦੇ ਮੂੰਹ ਨਾ ਲੱਗੇ।*

**ਮੂੰਹ ਲੁਕਾਉਣਾ**—*ਮੁਹਾ. ਸ਼ਰਮਾਉਣਾ*—ਤੂੰ ਕਿੰਨੀ ਕੁ ਦੇਰ ਮੂੰਹ ਲੁਕਾਈ ਰੱਖੇਂਗਾ, ਇਕ ਦਿਨ ਤਾਂ ਇਸ ਗੱਲ ਦਾ ਪਤਾ ਲੱਗ ਹੀ ਜਾਣਾ ਹੈ।

**ਮੂੰਹ ਵਿਚ ਪਾਣੀ ਭਰਨਾ**—*ਮੁਹਾ. ਕਿਸੇ ਚੀਜ਼ ਨੂੰ ਵੇਖ ਕੇ ਉਸ ਦੀ ਪ੍ਰਾਪਤੀ ਲਈ ਇੱਛਾ ਕਰਨਾ*—ਮਿਠਾਈ ਵੇਖਦਿਆਂ ਹੀ ਬਸੰਤੇ ਦੇ ਮੂੰਹ ਵਿਚ ਪਾਣੀ ਭਰ ਆਉਂਦਾ ਹੈ।

**ਮੂੰਹ ਵਿਚ ਰਾਮ ਰਾਮ ਤੇ ਬਗਲ ਵਿਚ ਛੁਰੀ**—*ਅਖੌ. ਜਦੋਂ ਕੋਈ ਮਾੜਾ ਆਦਮੀ ਆਪਣੇ ਆਪ ਨੂੰ ਧਰਮੀ ਦੱਸੇ ਤਾਂ ਕਹਿੰਦੇ ਹਨ*—ਸਾਡੀ ਗੁਆਂਢਣ ਉਂਜ ਤਾਂ ਹਰ ਰੋਜ਼ ਮੰਦਰ ਜਾਂਦੀ ਹੈ ਪਰ ਅੱਜ ਸੁਣਿਆ ਹੈ ਕਿ ਉਸ ਨੇ ਆਪਣੇ ਦਿਉਰ ਦੇ ਮੁੰਡੇ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਹੈ, ਇਹੋ ਜਿਹੇ ਬੰਦਿਆਂ ਬਾਰੇ ਹੀ ਕਹਿੰਦੇ ਹਨ ਕਿ ਮੂੰਹ ਵਿਚ ਰਾਮ ਰਾਮ ਤੇ ਬਗਲ ਵਿਚ ਛੁਰੀ।

**ਮੂੰਹ ਵੇਖਣਾ**—*ਮੁਹਾ. ਦਰਸ਼ਨ ਕਰਨਾ*—ਸਵੇਰੇ ਸਵੇਰੇ ਚੰਗੇ ਆਦਮੀ ਦਾ ਮੂੰਹ ਵੇਖਿਆਂ ਦਿਨ ਚੰਗਾ ਲੰਘਦਾ ਹੈ।

**ਮੂਹੜਾ**—*ਪੁ. ਮੂੜ੍ਹਾ*—ਬੈਠਕ ਵਿਚ ਕੁਰਸੀਆਂ ਦੇ ਨਾਲ ਦੋ ਮੂਹੜੇ ਵੀ ਲਿਆ ਕੇ ਰੱਖ ਦਿਉ।

**ਮੂੰਗਰਾ**—*ਪੁ. ਵੇਸਣ ਦੀ ਮੋਟੀ ਨਮਕੀਨ ਬੂੰਦੀ; ਮੂਲੀ ਦੀ ਫਲੀ*—ਕਈ ਲੋਕ ਚਾਹ ਨਾਲ ਮੂੰਗਰਾ ਬੜੇ ਸ਼ੌਕ ਨਾਲ ਖਾਂਦੇ ਹਨ, ਮੂੰਗਰੇ ਦੀ ਸਬਜ਼ੀ ਬੜੀ ਕਰਾਰੀ ਬਣਦੀ ਹੈ।

**ਮੂਧਾ**—*ਵਿ. ਪੁੱਠਾ*—ਸਾਰੇ ਬਰਤਨ ਧੋ ਕੇ ਮੂਧੇ ਰੱਖ ਤਾਂ ਜੋ ਪਾਣੀ ਨੁੱਚੜ ਜਾਵੇ।

*ਕ੍ਰਿ. ਵਿ. ਮੂੰਹ ਦੇ ਭਾਰ*—ਮੈਂ ਬਲਵੰਤ ਨੂੰ ਧੱਕਾ ਦਿੱਤਾ ਅਤੇ ਉਹ ਮੂਧਾ ਡਿੱਗ ਪਿਆ।

**ਮੂਰਖ**—*ਵਿ. ਬੇ-ਸਮਝ*—ਮੂਰਖ ਆਦਮੀ ਨਾਲ ਲਾਈ ਦੋਸਤੀ ਹਾਨੀਕਾਰਕ ਹੁੰਦੀ ਹੈ।

**ਮੂਰਖਤਾ**—*ਇ. ਮੂਰਖ ਹੋਣ ਦਾ ਭਾਵ*—ਮੂਰਖ ਆਦਮੀ ਨੇ ਤਾਂ ਮੂਰਖਤਾ ਦੀ ਹੀ ਗੱਲ ਕਰਨੀ ਹੈ, ਸਿਆਣਪ ਦੀ ਨਹੀਂ।

**ਮੂਰਤ**—*ਇ. ਤਸਵੀਰ*—ਬੱਚੇ ਮੂਰਤਾਂ ਵਾਲੀਆਂ ਕਿਤਾਬਾਂ ਬੜੇ ਸ਼ੌਕ ਨਾਲ ਪੜ੍ਹਦੇ ਹਨ।

**ਮੂਰਤੀ**—*ਇ. ਬੁੱਤ*—ਮੁਸਲਮਾਨਾਂ ਵਿਚ ਮੂਰਤੀ ਪੂਜਾ ਮਨ੍ਹਾ ਹੈ।

**ਮੂੜ੍ਹ**—*ਵਿ. ਮੂਰਖ, ਬੇਸਮਝ*—ਮੂੜ੍ਹ ਆਦਮੀ ਨਾਲ ਲੜਾਈ ਕਰਨੀ ਹੀ ਮੂਰਖਤਾ ਹੈ।

**ਮੂੜੀ**—*ਇ. ਪੂੰਜੀ*—ਅੱਜ ਕਲ੍ਹ ਛੋਟਾ ਮੋਟਾ ਕੰਮ ਕਰਨ ਲਈ ਵੀ ਕਾਫ਼ੀ ਮੂੜੀ ਦੀ ਲੋੜ ਹੁੰਦੀ ਹੈ।

**ਮੇਂਗਣ**—*ਇ. ਭੇਡ, ਬੱਕਰੀ ਅਤੇ ਚੂਹੀ ਆਦਿ ਦੀ ਟੱਟੀ*—ਰਸੋਈ ਦੀਆਂ ਸਾਰੀਆਂ ਚੀਜ਼ਾਂ ਢਕ ਕੇ ਰੱਖਿਆ ਕਰੋ, ਨਹੀਂ ਤਾਂ ਚੂਹੀਆਂ ਮੇਂਗਣਾਂ ਕਰ ਜਾਣਗੀਆਂ।

**ਮੇਚ, ਮੇਚਾ**—*ਪੁ. ਮਾਪ*—ਇਹ ਕਮੀਜ਼ ਮੇਰੇ ਮੇਚ ਦੀ ਨਹੀਂ।

**ਮੇਚਣਾ**—*ਕ੍ਰਿ. ਸਕ. ਮਿਲਾ ਕੇ ਵੇਖਣਾ (ਕੱਦ ਆਦਿ)*—ਤੁਹਾਡਾ ਦੋਹਾਂ ਦਾ ਕੱਦ ਲੱਗਦਾ ਤਾਂ ਇੱਕੋ ਜਿਹਾ ਹੈ ਫਿਰ ਵੀ ਇਕ ਦੂਜੇ ਨਾਲ ਖੜੇ ਕੇ ਮੇਚ ਲਉ।

**ਮੇਜ਼**—*ਇ. ਲਿਖਣ ਆਦਿ ਲਈ ਬਣੀ ਹੋਈ ਚਾਰ ਪਾਵਿਆਂ ਵਾਲੀ ਇਕ ਚੀਜ਼ ਜਿਸ ਤੇ ਫੱਟਾ ਲੱਗਾ ਹੁੰਦਾ ਹੈ*—ਨੌਕਰ ਨੇ ਮੇਜ਼ ਤੇ ਖਾਣਾ ਰੱਖ ਦਿੱਤਾ ਹੈ।

**ਮੇਜ਼ਪੋਸ਼**—*ਪੁ. ਮੇਜ਼ ਤੇ ਵਿਛਾਉਣ ਦਾ ਕੱਪੜਾ*—ਅੱਜ ਕਲ੍ਹ ਮੇਜ਼ਾਂ ਤੇ ਮੇਜ਼ਪੋਸ਼ ਵਿਛਾਉਣ ਦਾ ਰਿਵਾਜ ਘਟ ਰਿਹਾ ਹੈ।

**ਮੇਥੀ**—*ਇ. ਇਕ ਮਸ਼ਹੂਰ ਸਾਗ*—ਮੇਥੀ ਤੇ ਆਲੂ ਦੀ ਸਬਜ਼ੀ ਬੜੀ ਸੁਆਦ ਬਣਦੀ ਹੈ।

**ਮੇਮ**—*ਇ. ਅੰਗ੍ਰੇਜ਼ ਇਸਤਰੀ*—ਧੰਨਾ ਸਿੰਘ ਨੇ ਇਕ ਮੇਮ ਨਾਲ ਵਿਆਹ ਕਰਵਾਇਆ ਹੈ।

**ਮੇਲ**—*ਇ. ਵਿਆਹ ਦੇ ਮੌਕੇ ਤੇ ਆਏ ਸਾਕ ਸਬੰਧੀ; ਮਿਲਣ ਦੀ ਕਿਰਿਆ ਜਾਂ ਭਾਵ*—ਜਸਵੰਤ ਦੀ ਕੁੜੀ ਦੇ ਵਿਆਹ ਤੇ ਉਸ ਦੇ ਘਰ ਬੜਾ ਮੇਲ ਆਇਆ ਸੀ, ਉਸ ਨਾਲ ਮੇਰਾ ਮੇਲ ਹੋਇਆਂ ਕਾਫ਼ੀ ਦਿਨ ਹੋ ਗਏ ਹਨ।

**ਮੇਲ-ਗੇਲ**—*ਪੁ. ਵਿਆਹ ਦੇ ਮੌਕੇ ਤੇ ਆਏ ਸਾਕ ਸਬੰਧੀ*—ਡੋਲੀ ਦੇ ਤੁਰਨ ਦੀ ਦੇਰ ਸੀ ਕਿ ਮੇਲ-ਗੇਲ ਨੇ ਵੀ ਹੌਲੀ ਹੌਲੀ ਟੁਰਨਾ ਸ਼ੁਰੂ ਕਰ ਦਿੱਤਾ।

**ਮੇਲ-ਜੋਲ**—*ਪੁ. ਮੇਲ ਮਿਲਾਪ, ਸੰਪਰਕ*—ਮੇਲ ਜੋਲ ਨਾਲ ਹੀ ਪਿਆਰ ਵਧਦਾ ਹੈ ; ਜਦੋਂ ਦਾ ਰਾਜਿੰਦਰ ਨਵੇਂ ਮਕਾਨ ਵਿਚ ਗਿਆ ਹੈ ਮੇਰਾ ਉਸ ਨਾਲ ਮੇਲ-ਜੋਲ ਘਟ ਗਿਆ ਹੈ।

**ਮੇਲਣਾ**—*ਕ੍ਰਿ. ਸਕ. ਮਿਲਾਉਣਾ, ਨਾਲ ਜੋੜਨਾ*—ਕਮਰੇ ਵਿਚ ਮੰਜਿਆਂ ਨੂੰ ਮੇਲ ਕੇ ਵਿਛਾਉਣਾ ਤਾਂ ਜੋ ਵੱਧ ਤੋਂ ਵੱਧ ਮੰਜੇ ਆ ਸਕਣ।

**ਮੇਲ੍ਹਣਾ**—*ਕ੍ਰਿ. ਅਕ. ਵਿਆਕੁਲ ਹੋਣਾ, ਪਾਸੇ ਮਾਰਨਾ*—ਤੇਜ਼ ਦਰਦ ਕਾਰਨ ਬੱਚੇ ਨੇ ਮੇਲ੍ਹਣਾ ਸ਼ੁਰੂ ਕਰ ਦਿੱਤਾ।

**ਮੇਲਾ**—*ਪੁ. ਉਤਸਵ ਆਦਿ ਮਨਾਉਣ ਲਈ ਲੋਕਾਂ ਦਾ ਇਕੱਠ*—ਸੂਰਜ ਗ੍ਰਹਿਣ ਦੇ ਮੇਲੇ ਤੇ ਕੁਰੂਕਸ਼ੇਤਰ ਵਿਖੇ ਲੱਖਾਂ ਦੀ ਗਿਣਤੀ ਵਿਚ ਯਾਤਰੀ ਆਉਂਦੇ ਹਨ।

**ਮੇਲਾ ਮੇਲੀ ਦਾ, ਪੈਸਾ ਧੇਲੀ ਦਾ**—*ਅਖੌ. ਮੇਲਾ ਵੇਖਣ ਦਾ ਸੁਆਦ ਤਾਂ ਹੀ ਆਉਂਦਾ ਹੈ ਜਦੋਂ ਪੈਸੇ ਕੋਲ ਹੋਣ ਅਤੇ ਨਾਲ ਮਿੱਤਰ ਵੀ ਹੋਣ*—ਇਕ ਵਾਰੀ ਮੈਂ ਵਿਸਾਖੀ ਦਾ ਮੇਲਾ ਵੇਖਣ ਲਈ ਚਲਿਆ ਗਿਆ, ਨਾ ਹੀ ਮੇਰੇ ਨਾਲ ਕੋਈ ਸੀ ਅਤੇ ਨਾ ਹੀ ਮੇਰੇ ਪਾਸ ਬਹੁਤੇ ਪੈਸੇ ਸਨ, ਇਸ ਲਈ ਕੋਈ ਸੁਆਦ ਨਹੀਂ ਆਇਆ, ਸੱਚ ਹੈ ਮੇਲਾ ਮੇਲੀ ਦਾ, ਪੈਸਾ ਧੇਲੀ ਦਾ।

**ਮੇਵਾ**—*ਪੁ. ਅੰਗੂਰ ਆਦਿ ਸੁਕਾਏ ਹੋਏ ਫਲ ; ਫਲ*—ਬਦਾਮ ਆਦਿ ਮੇਵੇ ਦਿਮਾਗ ਲਈ ਬੜੇ ਗੁਣਕਾਰੀ ਹੁੰਦੇ ਹਨ ; ਸੇਵਾ ਦਾ ਮੇਵਾ ਅਵੱਸ਼ ਮਿਲਦਾ ਹੈ, ਇਸ ਦਾ ਕੋਈ ਵੀ ਤਜਰਬਾ ਕਰ ਸਕਦਾ ਹੈ।

**ਮੈਖ਼ਾਨਾ**—*ਪੁ. ਸ਼ਰਾਬਖ਼ਾਨਾ*—ਅੱਜ ਤਰਕਾਲਾ ਵੇਲੇ ਦਲਜੀਤ ਸਿੰਘ ਮੈਖ਼ਾਨੇ ਵੱਲ ਜਾ ਰਿਹਾ ਸੀ।

**ਮੈਡਲ**—*ਪੁ. ਤਮਗ਼ਾ*—ਸਤਨਾਮ ਸਿੰਘ ਨੂੰ ਜ਼ਿਲ੍ਹੇ ਦਾ ਵਧੀਆ ਖਿਡਾਰੀ ਹੋਣ ਕਰਕੇ ਚਾਂਦੀ ਦਾ ਮੈਡਲ ਮਿਲਿਆ ਹੈ।

**ਮੈਨੇਜਰ**—*ਪੁ. ਕਿਸੇ ਸੰਸਥਾ ਦਾ ਪ੍ਰਬੰਧਕ*—ਸ. ਅਮਰਜੀਤ ਸਿੰਘ ਅੱਜ ਕਲ੍ਹ ਸਟੇਟ ਬੈਂਕ ਆਫ਼ ਪਟਿਆਲਾ ਦੇ ਮੈਨੇਜਰ ਲੱਗੇ ਹੋਏ ਹਨ.

**ਮੈਂਬਰ**—*ਪੁ. ਕਿਸੇ ਸਭਾ ਆਦਿ ਦੇ ਵਿਅਕਤੀਆਂ ਵਿਚੋਂ ਕੋਈ ਇਕ*—ਮੇਰੇ ਮਾਮਾ ਜੀ ਅੱਜ ਕਲ੍ਹ ਪੰਜਾਬ ਅਸੈਂਬਲੀ ਦੇ ਮੈਂਬਰ ਹਨ।

**ਮੈਲ**—*ਇ. ਸਰੀਰ, ਕੱਪੜੇ ਆਦਿ ਤੇ ਪਈ ਮਿੱਟੀ, ਧੂੜਾ ਆਦਿ*—ਸਫ਼ੈਦ ਕੱਪੜਿਆਂ ਤੇ ਮੈਲ ਜਲਦੀ ਲਗਦੀ ਹੈ।

**ਮੈਲਖੋਰਾ**—*ਵਿ. ਜਿਸ ਕੱਪੜੇ ਵਿੱਚ ਮੈਲ ਦਾ ਪਤਾ ਨਾ ਲੱਗੇ, ਮਿੱਟੀ ਰੰਗਾ*—ਸਰੀਰਕ ਕੰਮ ਕਰਨ ਵਾਲੇ ਵਿਅਕਤੀ ਮੈਲਖੋਰਾ ਰੰਗ ਵਧੇਰੇ ਪਸੰਦ ਕਰਦੇ ਹਨ।

**ਮੈਲਾ**—*ਵਿ. ਜਿਸ ਵਿਚ ਮੈਲ ਹੋਵੇ, ਗੰਦਾ*—ਗਰਮੀਆਂ ਵਿਚ ਕੱਪੜੇ ਛੇਤੀ ਮੈਲੇ ਹੋ ਜਾਂਦੇ ਹਨ।

*ਪੁ. ਟੱਟੀ ਆਦਿ ਗੰਦ*—ਸ਼ਹਿਰ ਦੇ ਮੈਲੇ ਨੂੰ ਬਾਹਰ ਸੁੱਟਣ ਦਾ ਪ੍ਰਬੰਧ ਮਿਉਂਸਪੈਲਟੀ ਕਰਦੀ ਹੈ।

**ਮੋਇਆ**—*ਵਿ. ਮਰਿਆ ਹੋਇਆ*—ਇਉਂ ਲੱਗਦਾ ਹੈ ਕਿ ਕਮਰੇ ਵਿਚ ਕੋਈ ਮੋਇਆ ਹੋਇਆ ਚੂਹਾ ਪਿਆ ਹੈ।

*ਇ. ਤੀਵੀਆਂ ਦੀ ਇਕ ਗਾਲ੍ਹ*—ਕਿੰਨੀ ਦੇਰ ਹੋ ਗਈ ਹੈ ਅਜੇ ਮੋਇਆ ਨੌਕਰ ਆਇਆ ਹੀ ਨਹੀਂ।

**ਮੋਹ**—*ਪੁ. ਮਮਤਾ*—ਮਾਪੇ ਮੋਹ ਦੇ ਵਸ ਹੋ ਕੇ ਹੀ ਬੱਚਿਆਂ ਦਾ ਪਾਲਣ ਪੋਸਣ ਕਰਦੇ ਹਨ।

**ਮੋਹ ਜਾਗਣਾ**—*ਮੁਹਾ. ਪਿਆਰ ਪੈਦਾ ਹੋਣਾ*—ਚਾਹੇ ਪੁੱਤਰ ਕਿੰਨਾ ਹੀ ਭੈੜਾ ਕਿਉਂ ਨਾ ਹੋਵੇ ਉਸ ਦੇ ਦੁੱਖ ਸਮੇਂ ਮਾਂ ਦਾ ਮੋਹ ਜਾਗ ਹੀ ਪੈਂਦਾ ਹੈ।

**ਮੋਹ-ਜਾਲ**—*ਪੁ. ਸੰਸਾਰ ਦਾ ਮੋਹ*—ਪ੍ਰਭੂ ਦਾ ਸਿਮਰਨ ਹੀ ਆਦਮੀ ਨੂੰ ਮੋਹ-ਜਾਲ ਵਿਚੋਂ ਕੱਢ ਸਕਦਾ ਹੈ।

**ਮੋਹਣਾ**—*ਕ੍ਰਿ. ਸਕ. ਕਿਸੇ ਦਾ ਦਿਲ ਆਪਣੇ ਵੱਲ ਖਿੱਚ ਲੈਣਾ*—ਮਿੱਠੇ ਬੋਲਾਂ ਨਾਲ ਆਦਮੀ ਮੋਹਿਆ ਜਾਂਦਾ ਹੈ।

**ਮੋਹ ਲੈਣਾ**—*ਮੁਹਾ. ਕਿਸੇ ਦਾ ਦਿਲ ਆਪਣੇ ਵੱਲ ਖਿੱਚ ਲੈਣਾ*—ਕਸ਼ਮੀਰ ਦੇ ਕੁਦਰਤੀ ਨਜ਼ਾਰੇ ਹਰ ਇਕ ਦਾ ਮਨ ਮੋਹ ਲੈਂਦੇ ਹਨ।

**ਮੋਕਲਾ**—*ਵਿ. ਵੱਡਾ ਤੇ ਖੁੱਲ੍ਹਾ*—ਸਾਡਾ ਹੁਣ ਵਾਲਾ ਘਰ ਬੜਾ ਮੋਕਲਾ ਹੈ।

**ਮੋਗਰੀ**—*ਇ. ਚਮਾਰਾਂ ਦਾ ਜੁੱਤੀ ਸਾਫ਼ ਕਰਨ ਦਾ ਇਕ ਸੰਦ*—ਮੋਚੀ ਮੋਗਰੀ ਨਾਲ ਚਮੜੇ ਨੂੰ ਮੁਲੈਮ ਕਰਦਾ ਹੈ।

**ਮੋਘਾ**—*ਪੁ. ਕੰਧ, ਛੱਤ ਆਦਿ ਵਿਚ ਰੱਖੀ ਵੱਡੀ ਮੋਰੀ*—ਪੁਰਾਣੇ ਘਰਾਂ ਵਿਚ ਰੌਸ਼ਨੀ ਆਦਿ ਆਉਣ ਲਈ ਛੱਤ ਵਿਚ ਮੋਘਾ ਰੱਖਿਆ ਜਾਂਦਾ ਸੀ।

**ਮੋਚੀ**—*ਪੁ. ਚਮੜੇ ਦਾ ਕੰਮ ਕਰਨ ਵਾਲਾ ਆਦਮੀ ; ਇਕ ਕੌਮ*—ਤੁਸੀ ਆਪਣੇ ਬੂਟ ਕਿਹੜੇ ਮੋਚੀ ਤੋਂ ਬਣਵਾਏ ਹਨ ; ਸਾਡੇ ਮੁਹੱਲੇ ਦੇ ਪਿਛਲੇ ਪਾਸੇ ਮੋਚੀਆਂ ਦੇ ਕਈ ਘਰ ਹਨ।

**ਮੋਟਰ, ਮੋਟਰਕਾਰ**—*ਇ. ਇੰਜਣ ਨਾਲ ਚੱਲਣ ਵਾਲੀ ਇਕ ਸਵਾਰੀ ਗੱਡੀ*—ਸਾਡੀ ਮੋਟਰਕਾਰ ਕਈ ਦਿਨਾਂ ਦੀ ਖ਼ਰਾਬ ਪਈ ਹੈ।

**ਮੋਟਰ ਕਿਸ਼ਤੀ**—*ਇ. ਇੰਜਣ ਨਾਲ ਚੱਲਣ ਵਾਲੀ ਕਿਸ਼ਤੀ*—ਵੱਡੀਆਂ ਵੱਡੀਆਂ ਝੀਲਾਂ ਵਿਚ ਸੈਰ ਲਈ ਮੋਟਰ ਕਿਸ਼ਤੀਆਂ ਚਲਦੀਆਂ ਹਨ।

**ਮੋਟਾ**—*ਵਿ. ਸਰੀਰ ਦਾ ਭਾਰ; ਪਤਲੇ ਦਾ ਉਲਟ*—ਬਹੁਤ ਮੋਟਾ ਆਦਮੀ ਚੰਗਾ ਨਹੀਂ ਲਗਦਾ; ਮੈਨੂੰ ਚਾਦਰ ਵਿਚ ਸਰਦੀ ਲਗਦੀ ਹੈ, ਕੋਈ ਮੋਟਾ ਕੱਪੜਾ ਦਿਉ।

**ਮੋਟਾਈ**—*ਇ. ਮੋਟਾ ਹੋਣ ਦਾ ਭਾਵ*—ਅੱਜ ਕਲ੍ਹ ਆਮ ਕਰਕੇ ਕੰਧਾਂ ਦੀ ਮੋਟਾਈ ਨੌਂ ਇੰਚ ਰਖਦੇ ਹਨ।

**ਮੋਢਾ**—*ਪੁ. ਬਾਂਹ ਦਾ ਉਪਰਲਾ ਜੋੜ*—ਡਿੱਗਣ ਨਾਲ ਬੱਚੇ ਦੇ ਮੋਢੇ ਤੇ ਕਾਫ਼ੀ ਸੱਟ ਲੱਗੀ ਹੈ।

**ਮੋਦੀ**—*ਪੁ. ਮੁਖੀ ; ਭਾਨੀ*—ਮੋਦੀ ਬਣਨਾ ਕੋਈ ਆਸਾਨ ਨਹੀਂ, ਮੋਦੀ ਬਣ ਕੇ ਤਾਂ ਕੰਮ ਕਰਨਾ ਪੈਂਦਾ ਹੈ ; ਬਾਬਰ ਮੁਗ਼ਲ ਰਾਜ ਦਾ ਮੋਦੀ ਸੀ।

**ਮੋਢੇ ਨਾਲ ਮੋਢਾ ਜੋੜਨਾ**—*ਮੁਹਾ. ਪੂਰਾ ਸਹਿਯੋਗ ਦੇਣਾ*—ਜੇ ਸਾਰੇ ਭਾਰਤਵਾਸੀ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰਨ ਤਾਂ ਹੀ ਦੇਸ਼ ਦੀ ਉੱਨਤੀ ਹੋ ਸਕਦੀ ਹੈ।

**ਮੋਨ**—*ਪੁ. ਚੁੱਪ ਰਹਿਣ ਦਾ ਭਾਵ, ਚੁੱਪੀ, ਖ਼ਾਮੋਸ਼ੀ*—ਕਈ ਸਾਧੂ ਲੰਮੇ ਸਮੇਂ ਤਕ ਮੋਨ ਧਾਰੀ ਰਖਦੇ ਹਨ।

**ਮੋਮ**—*ਪੁ. ਇਕ ਤਰ੍ਹਾਂ ਦਾ ਪਦਾਰਥ ਜਿਸ ਨੂੰ ਅੱਗ ਲੱਗ ਜਾਂਦੀ ਹੈ*—ਮੋਮ ਦੀ ਵਰਤੋਂ ਕਈ ਚੀਜ਼ਾਂ ਬਣਾਉਣ ਲਈ ਕੀਤੀ ਜਾਂਦੀ ਹੈ।

**ਮੋਮੀ**—*ਵਿ. ਮੋਮ ਦਾ ਬਣਿਆ ਹੋਇਆ*—ਆਮ ਕਾਗਜ਼ ਦੇ ਟਾਕਰੇ ਤੇ ਮੋਮੀ ਕਾਗਜ਼ ਮਹਿੰਗਾ ਹੁੰਦਾ ਹੈ।

**ਮੋਮੋਠਗਣੀ**—*ਇ. ਮਿੱਠਾ ਬੋਲ ਕੇ ਠੱਗਣ ਵਾਲੀ ਇਸਤਰੀ, ਚਤਰੀ, ਮਕਾਰ*—ਮੇਰੇ ਦੋਸਤ ਦੀ ਮਤਰੇਈ ਮਾਂ ਮੋਮੋਠਗਣੀ ਹੈ ਉਸ ਨੇ ਸਾਰੀ ਜਾਇਦਾਦ ਆਪਣੇ ਮੁੰਡੇ ਦੇ ਨਾਂ ਲੁਆ ਲਈ।

**ਮੋਰਚਾ**—*ਪੁ. ਵੈਰੀ ਦੇ ਸ਼ਸਤਰਾਂ ਤੋਂ ਬਚਣ ਲਈ ਪੁੱਟਿਆ ਟੋਆ ਜਿਸ ਵਿਚ ਸਿਪਾਹੀ ਲੁਕ ਕੇ ਬੈਠਦੇ ਅਤੇ ਹਮਲਾ ਕਰਦੇ ਹਨ; ਕਿਸੇ ਮੰਗ ਨੂੰ ਮੰਨਾਉਣ ਲਈ ਕੀਤਾ ਗਿਆ ਸ਼ਾਂਤਮਈ ਅੰਦੋਲਨ*—ਲੜਾਈ ਦੇ ਦਿਨਾਂ ਵਿਚ ਕਈ ਵਾਰ ਫ਼ੌਜੀਆਂ ਨੂੰ ਕਈ ਕਈ ਦਿਨ ਮੋਰਚਿਆਂ ਵਿਚ ਹੀ ਰਹਿਣਾ ਪੈਂਦਾ ਹੈ; ਜੈਤੋ ਦੇ ਮੋਰਚੇ ਵਿਚ ਹਿੱਸਾ ਲੈਣ ਲਈ ਪੰਡਤ ਨਹਿਰੂ ਖ਼ੁਦ ਆਏ ਸਨ।

**ਮੋਰਚਾ-ਬੰਦੀ**—*ਇ. ਮੋਰਚਾ ਬਣਾਉਣ ਦਾ ਕੰਮ*—ਲੜਾਈ ਵਿਚ ਫ਼ੌਜੀਆਂ ਲਈ ਮੋਰਚਾ-ਬੰਦੀ ਕਰਨੀ ਜ਼ਰੂਰੀ ਹੁੰਦੀ ਹੈ।

**ਮੋਰੀ**—*ਇ. ਪਾਣੀ ਨਿਕਲਣ ਲਈ ਰੱਖਿਆ ਗਿਆ ਸੁਰਾਖ਼ ; ਛੇਕ*—ਕਮਰੇ ਦੀ ਮੋਰੀ ਨਾ ਹੋਣ ਕਰਕੇ ਪਾਣੀ ਅੰਦਰ ਹੀ ਇਕੱਠਾ ਹੋ ਜਾਂਦਾ ਹੈ ; ਗੇਂਦ ਵਿਚ ਮੋਰੀ ਹੋਣ ਕਰਕੇ ਹਵਾ ਨਿਕਲ ਗਈ ਹੈ।

**ਮੋੜ**—*ਪੁ. ਉਹ ਥਾਂ ਜਿੱਥੋਂ ਰਾਹ ਦੂਜੇ ਪਾਸੇ ਜਾਂਦਾ ਹੈ*—ਸਾਨੂੰ ਮੋੜ ਤੋਂ ਸਾਵਧਾਨੀ ਨਾਲ ਸੜਕ ਪਾਰ ਕਰਨੀ ਚਾਹੀਦੀ ਹੈ।

**ਮੋੜ-ਘੋੜ**—*ਪੁ. ਮੋੜ*—ਅਸੀਂ ਲਗਭਗ ਇਕ ਘੰਟਾ ਰਿਕਸ਼ੇ ਵਿਚ ਮੋੜ-ਘੋੜ ਕੱਟ ਕੇ ਆਪਣੇ ਦੋਸਤ ਦਾ ਘਰ ਲੱਭਣ ਵਿਚ ਸਫਲ ਹੋ ਗਏ।

**ਮੋੜਨਾ**—*ਕ੍ਰਿ. ਸਕ. ਵਾਪਸ ਕਰਨਾ ; ਵਿੰਗਾ ਕਰਨਾ*—ਤੁਸੀਂ ਪੈਸੇ ਤਾਂ ਲੈ ਜਾਉ ਪਰ ਤੁਹਾਨੂੰ ਹਫ਼ਤੇ ਤੋਂ ਮਗਰੋਂ ਮੋੜਨੇ ਪੈਣਗੇ, ਸਰੀਆ ਮੋੜਨ ਲਈ ਲੁਹਾਰ ਨੂੰ ਬੁਲਾ ਲਵੋ।

**ਮੋੜ ਪੈਣਾ**—*ਮੁਹਾ. ਬੀਮਾਰੀ ਦਾ ਘਟਣਾ ਸ਼ੁਰੂ ਹੋਣਾ*—ਇਲਾਜ ਦੇ ਨਾਲ ਨਾਲ ਪਰਹੇਜ਼ ਰੱਖਣ ਨਾਲ ਬੀਮਾਰੀ ਨੂੰ ਜਲਦੀ ਮੋੜ ਪੈਣਾ ਸ਼ੁਰੂ ਹੋ ਜਾਂਦਾ ਹੈ।

**ਮੌਸਮ**—*ਪੁ. ਰੁੱਤ*—ਅਪ੍ਰੈਲ ਤੋਂ ਗਰਮੀ ਦਾ ਮੌਸਮ ਸ਼ੁਰੂ ਹੋ ਜਾਂਦਾ ਹੈ।

**ਮੌਸਮੀ**—*ਵਿ. ਮੌਸਮ ਦਾ*—ਮੌਸਮੀ ਤਬਦੀਲੀ ਧਰਤੀ ਦੀ ਸੂਰਜ ਦੁਆਲੇ ਗਤੀ ਨਾਲ ਪੈਦਾ ਹੁੰਦੀ ਹੈ।

**ਮੌਕਾ**—*ਪੁ. ਸਮਾਂ; ਦਾਅ*—ਜਦੋਂ ਵੀ ਮੌਕਾ ਮਿਲਿਆ ਮੈਂ ਤੁਹਾਡੇ ਕੋਲ ਜ਼ਰੂਰ ਆਵਾਂਗਾ; ਜਦੋਂ ਮੈਨੂੰ ਮੌਕਾ ਲੱਗਾ, ਉਸ ਤੋਂ ਜ਼ਰੂਰ ਬਦਲਾ ਲਵਾਂਗਾ।

**ਮੌਕਾ ਹੱਥੋਂ ਗੁਆਉਣਾ**—*ਮੁਹਾ. ਵੇਲਾ ਗੁਆਉਣਾ*—ਜੇ ਮੈਂ ਉਦੋਂ ਉਸ ਨੌਕਰੀ ਦਾ ਮੌਕਾ ਹੱਥੋਂ ਨਾ ਗੁਆਉਂਦਾ ਤਾਂ ਹੁਣ ਮੈਂ ਕਿਸੇ ਚੰਗੇ ਅਹੁਦੇ ਤੇ ਹੋਣਾ ਸੀ।

**ਮੌਕਾਪ੍ਰਸਤ**—*ਵਿ. ਮੌਕਾ ਸ਼ਨਾਸ, ਮੌਕਾ ਤਾੜੂ*—ਮੌਕਾਪ੍ਰਸਤ ਮਿੱਤਰ ਮੁਸੀਬਤ ਵਿਚ ਘੱਟ ਹੀ ਸਾਥ ਦਿੰਦੇ ਹਨ।

**ਮੌਜ**—*ਇ. ਐਸ਼*—ਵਪਾਰ ਨਾਲੋਂ ਨੌਕਰੀ ਕਰਨ ਵਿਚ ਬੜੀ ਮੌਜ ਹੁੰਦੀ ਹੈ।

**ਮੌਜ-ਮੇਲਾ**—*ਪੁ. ਐਸ਼ੋਇਸ਼ਰਤ, ਰੰਗ ਰਲੀਆਂ*—ਮੌਜ-ਮੇਲਾ ਮਾਪਿਆਂ ਦੇ ਸਿਰ ਤੇ ਹੀ ਹੁੰਦਾ ਹੈ।

**ਮੌਜੀ**—*ਵਿ. ਮੌਜ ਕਰਨ ਵਾਲਾ*—ਮੌਜੀ ਆਦਮੀ ਨੇ ਤਾਂ ਹਰ ਥਾਂ ਮੌਜ ਹੀ ਕਰਨੀ ਹੈ।

**ਮੌਜੂਦ**—*ਵਿ. ਹਾਜ਼ਰ*—ਜਦੋਂ ਮੈਂ ਹਰਵੰਤ ਸਿੰਘ ਨੂੰ ਮਿਲਣ ਗਿਆ ਤਾਂ ਉਹ ਘਰ ਮੌਜੂਦ ਨਹੀਂ ਸੀ।

**ਮੌਜੂਦਗੀ**—*ਇ. ਮੌਜੂਦ ਹੋਣ ਦਾ ਭਾਵ*—ਉਸ ਦੀ ਕੀ ਹਿੰਮਤ ਹੈ ਕਿ ਮੇਰੀ ਮੌਜੂਦਗੀ ਵਿਚ ਕੋਈ ਸ਼ਰਾਰਤ ਕਰੇ।

**ਮੌਤ**—*ਇ. ਮਿਰਤੂ*—ਬਹਾਦਰ ਆਦਮੀ ਮੌਤ ਤੋਂ ਨਹੀਂ ਡਰਦੇ।

**ਮੌਨਸੂਨ**—*ਇ. ਵਰਖਾ ਲਿਆਉਣ ਵਾਲੀ ਮੌਸਮੀ ਹਵਾ*—ਮੌਨਸੂਨ ਹਵਾਵਾਂ ਆਉਣ ਨਾਲ ਮੌਸਮ ਵਿਚ ਨਮੀ ਆ ਜਾਂਦੀ ਹੈ।

**ਮੌਰ**—*ਪੁ. ਗਿਚੀ ਤੋਂ ਹੇਠਾਂ ਪਿੱਠ ਦਾ ਉੱਪਰਲਾ ਹਿੱਸਾ*—ਸਾਰੀ ਰਾਤ ਨਾ ਸੌਣ ਕਾਰਣ ਮੇਰੇ ਮੌਰਾਂ ਵਿਚ ਪੀੜ ਹੋ ਰਹੀ ਹੈ।

**ਮੌਲਣਾ**—*ਕ੍ਰਿ. ਅਕ. ਜ਼ਖ਼ਮ ਦਾ ਠੀਕ ਹੋਣਾ*—ਉਪਰੇਸ਼ਨ ਤਾਂ ਠੀਕ ਹੋ ਗਿਆ ਹੈ, ਪਰ ਜ਼ਖ਼ਮ ਮੌਲਣ ਵਿਚ ਅਜੇ ਕਈ ਦਿਨ ਲੱਗ ਜਾਣਗੇ।

**ਮੌਲਵੀ**—*ਪੁ. ਇਸਲਾਮੀ ਧਰਮ ਦੇ ਅਸੂਲ ਜਾਣਨ ਵਾਲਾ ਆਦਮੀ*—ਪਹਿਲਾਂ ਮੁਸਲਮਾਨਾਂ ਦੇ ਮੁਕੱਦਮਿਆਂ ਦਾ ਫ਼ੈਸਲਾ ਮੌਲਵੀ ਹੀ ਕਰਿਆ ਕਰਦੇ ਸਨ।

**ਮੌਲਾਨਾ**—*ਪੁ. ਮੌਲਵੀ*—ਮੌਲਾਨਾ ਸਾਹਿਬ ਮਸੀਤ ਵਿਚ ਕਦੀ ਕਦੀ ਭਾਸ਼ਣ ਵੀ ਦਿੰਦੇ ਹਨ।

**ਮੌਲਿਕ**—*ਵਿ. ਜੋ ਕਿਸੇ ਦਾ ਅਨੁਵਾਦ ਜਾਂ ਨਕਲ ਨਾ ਹੋਵੇ*—ਭਾਸ਼ਾ ਵਿਭਾਗ, ਪੰਜਾਬ ਵੱਲੋਂ ਮੌਲਿਕ ਰਚਨਾਵਾਂ ਦਾ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਜਾਂਦਾ ਹੈ।

**ਮੌਲੀ**—*ਇ. ਹਰੇ, ਲਾਲ ਅਤੇ ਪੀਲੇ ਰੰਗ ਦੇ ਧਾਗਿਆਂ ਦੀ ਅੱਟੀ*—ਮੌਲੀ ਦੀ ਵਰਤੋਂ ਸ਼ੁਭ ਕਾਰਜਾਂ ਦੇ ਮੌਕਿਆਂ ਤੇ ਕੀਤੀ ਜਾਂਦੀ ਹੈ।

## ਯ

**ਯਹੂਦੀ**—*ਪੁ. ਹਜ਼ਰਤ ਮੂਸਾ ਦੇ ਮੱਤ ਨੂੰ ਮੰਨਣ ਵਾਲਾ ਵਿਅਕਤੀ*—ਯਹੂਦੀ ਆਪਣੇ ਧਰਮ ਵਿਚ ਬੜੇ ਪਰਪੱਕ ਹੁੰਦੇ ਹਨ।

**ਯੱਕੜ**—*ਪੁ. ਵਿਅਰਥ ਗੱਲਾਂ*—ਸੋਹਣ ਨੂੰ ਤਾਂ ਸਾਰਾ ਦਿਨ ਯੱਕੜ ਮਾਰਨ ਤੋਂ ਸਿਵਾਏ ਹੋਰ ਕੋਈ ਕੰਮ ਹੀ ਨਹੀਂ।

**ਯੱਕਾ**—*ਪੁ. ਪੁਰਾਣੀ ਕਿਸਮ ਦਾ ਇਕ ਟਾਂਗਾ; ਤਾਸ਼ ਦਾ ਇਕ ਪੱਤਾ*—ਅੱਜ ਕਲ੍ਹ ਵੀ ਕਈ ਪਿੰਡਾਂ ਵਿਚ ਟਾਂਗਿਆਂ ਦੀ ਥਾਂ ਤੇ ਯੱਕੇ ਚਲਦੇ ਹਨ; ਸਾਰੀ ਤਾਸ਼ ਵਿਚ ਚਾਰ ਯੱਕੇ ਹੁੰਦੇ ਹਨ।

**ਯਕੀਨ**—*ਪੁ. ਵਿਸ਼ਵਾਸ*—ਮੇਰੇ ਤੇ ਪੂਰਾ ਯਕੀਨ ਕਰੋ, ਮੈਂ ਸੱਚ ਬੋਲ ਰਿਹਾ ਹਾਂ।

**ਯਕੂਤ**—*ਪੁ. ਇਕ ਪ੍ਰਕਾਰ ਦਾ ਕੀਮਤੀ ਪੱਥਰ*—ਯਕੂਤ ਵਰਗਾ ਬਹੁਮੁੱਲਾ ਪੱਥਰ ਰਾਜੇ ਮਹਾਰਾਜੇ ਹੀ ਰੱਖ ਸਕਦੇ ਹਨ।

**ਯੱਖ**—*ਵਿ. ਬਹੁਤ ਠੰਢਾ*—ਸਰਦੀਆਂ ਵਿਚ ਪਹਾੜਾਂ ਤੇ ਨਲਕਿਆਂ ਦਾ ਪਾਣੀ ਯੱਖ ਹੋ ਜਾਂਦਾ ਹੈ।

**ਯੱਗ**—*ਪੁ. ਜੱਗ*—ਪੁਰਾਣੇ ਜ਼ਮਾਨੇ ਵਿਚ ਰਾਜੇ ਮਹਾਰਾਜੇ ਬੜੇ ਵੱਡੇ ਯੱਗ ਕਰਾਇਆ ਕਰਦੇ ਸਨ।

**ਯਤਨ**—*ਪੁ. ਕੋਸ਼ਿਸ਼*—ਜੇ ਸ਼ੁਰੂ ਵਿਚ ਆਦਮੀ ਨੂੰ ਸਫਲਤਾ ਨਹੀਂ ਮਿਲਦੀ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉਹ ਅੱਗੇ ਲਈ ਯਤਨ ਹੀ ਨਾ ਕਰੇ।

**ਯੰਤਰ**—*ਪੁ. ਜੰਤਰ*—ਬਹੁਤ ਛੋਟੀਆਂ ਚੀਜ਼ਾਂ ਨੂੰ ਵੱਡੇ ਆਕਾਰ ਵਿਚ ਵੇਖਣ ਲਈ ਖ਼ੁਰਦਬੀਨ ਦੇ ਯੰਤਰ ਦੀ ਵਰਤੋਂ ਕੀਤੀ ਜਾਂਦੀ ਹੈ।

**ਯਥਾਰਥ**—*ਪੁ. ਅਸਲੀਅਤ*—ਜ਼ਿੰਦਗੀ ਵਿਚ ਯਥਾਰਥ ਦਾ ਸਾਹਮਣਾ ਕਰਨਾ ਬੜਾ ਮੁਸ਼ਕਿਲ ਹੁੰਦਾ ਹੈ।

**ਯਥਾਰਥਕ**—*ਵਿ. ਯਥਾਰਥ ਨਾਲ ਸਬੰਧਤ*—ਯਥਾਰਥਕ ਗੱਲ ਹਮੇਸ਼ਾ ਹੀ ਕੌੜੀ ਲਗਦੀ ਹੈ।

**ਯੱਭ**—*ਪੁ. ਪੁਆੜਾ*—ਜਿੱਥੇ ਵੀ ਤੂੰ ਜਾਂਦਾ ਹੈਂ, ਕੋਈ ਨਾ ਕੋਈ ਯੱਭ ਖੜ੍ਹਾ ਕਰ ਲੈਂਦਾ ਹੈਂ।

**ਯਭਲੀ**—*ਇ. ਫ਼ਜ਼ੂਲ ਗੱਲ*—ਉਸ ਤੇ ਯਕੀਨ ਨਾ ਕਰਨਾ, ਉਸ ਨੂੰ ਤਾਂ ਯਭਲੀਆਂ ਮਾਰਨ ਦੀ ਆਦਤ ਹੈ।

**ਯਰਕਣਾ**—*ਕ੍ਰਿ. ਅਕ. ਡਰਨਾ*—ਪਹਿਲਾਂ ਤਾਂ ਉਹ ਬੜਾ ਆਕੜਦਾ ਸੀ ਪਰ ਜਦੋਂ ਮੈਂ ਉਸ ਨੂੰ ਧਮਕੀ ਦਿੱਤੀ ਤਾਂ ਉਹ ਯਰਕ ਗਿਆ।

**ਯਾਦ**—*ਇ. ਚੇਤਾ ; ਕੰਠ ਕਰਨ ਦੀ ਕਿਰਿਆ ਜਾਂ ਭਾਵ; ਯਾਦਗਾਰ*—ਬੁਢਾਪੇ ਵਿਚ ਆਦਮੀ ਦੀ ਯਾਦ ਕਮਜ਼ੋਰ ਹੋ ਜਾਂਦੀ ਹੈ; ਸਵੇਰ ਵੇਲੇ ਦਾ ਪੜ੍ਹਿਆ ਬਹੁਤ ਛੇਤੀ ਯਾਦ ਹੁੰਦਾ ਹੈ; ਸੇਠ ਜੀ ਨੇ ਆਪਣੇ ਪਿਤਾ ਦੀ ਯਾਦ ਵਿਚ ਇਕ ਹਸਪਤਾਲ ਖੋਲ੍ਹਣ ਦਾ ਫ਼ੈਸਲਾ ਕੀਤਾ ਹੈ।

**ਯਾਦ-ਸ਼ਕਤੀ**—*ਇ. ਯਾਦ, ਚੇਤਾ*—ਉਸ ਦੀ ਯਾਦ-ਸ਼ਕਤੀ ਬੜੀ ਤੇਜ਼ ਹੈ।

**ਯਾਦਗਾਰ**—*ਇ. ਉਹ ਚੀਜ਼ ਜੋ ਕਿਸੇ ਦੀ ਯਾਦ ਦਿਵਾਏ*—ਤਾਜ ਮਹੱਲ ਮੁਮਤਾਜ਼ ਬੇਗਮ ਦੀ ਯਾਦਗਾਰ ਵਜੋਂ ਸ਼ਾਹਜਹਾਂ ਨੇ ਬਣਵਾਇਆ ਸੀ।

**ਯਾਦਗਾਰੀ**—*ਵਿ. ਯਾਦਗਾਰ ਨਾਲ ਸਬੰਧਤ*—ਡਾਕ ਤੇ ਤਾਰ ਵਿਭਾਗ ਹਰ ਸਾਲ ਕਿਸੇ ਦੀ ਯਾਦ ਵਿਚ ਯਾਦਗਾਰੀ ਟਿਕਟਾਂ ਜਾਰੀ ਕਰਦਾ ਹੈ।

**ਯਾਨੀ**—*ਅਵ. ਅਰਥਾਤ; ਮਤਲਬ ਇਹ ਹੈ ਕਿ*—ਜਦੋਂ ਤਕ ਅਸੀਂ ਸਾਰੇ ਰਲ ਕੇ ਕੰਮ ਨਾ ਕਰੀਏ, ਯਾਨੀ ਸਾਰਿਆਂ ਦਾ ਸਹਿਯੋਗ ਨਾ ਹੋਵੇ, ਇਹ ਕੰਮ ਸਿਰੇ ਨਹੀਂ ਚੜ੍ਹ ਸਕਦਾ; ਮੈਂ ਇਕੱਲਾ ਹੀ ਉੱਥੇ ਜਾਵਾਂਗਾ ਯਾਨੀ ਮੇਰੇ ਨਾਲ ਹੋਰ ਕੋਈ ਨਹੀਂ ਜਾਵੇਗਾ।

**ਯਾਰ**—*ਪੁ. ਦੋਸਤ, ਮਿੱਤਰ*—ਯਾਰ ਉਹੀਓ ਹੁੰਦਾ ਹੈ ਜੋ ਮੁਸੀਬਤ ਦੇ ਮੌਕੇ ਸਾਥ ਦੇਵੇ।

**ਯਾਰੀ**—*ਇ. ਦੋਸਤੀ, ਮਿੱਤਰਤਾ*—ਮੇਰੀ ਅਤੇ ਦਲੀਪ ਦੀ ਯਾਰੀ ਬੜੀ ਪੁਰਾਣੀ ਹੈ।

**ਯੁੱਗ**—*ਪੁ. ਜ਼ਮਾਨਾ*—ਅੱਜ ਦੇ ਵਿਗਿਆਨਕ ਯੁੱਗ ਵਿਚ ਵਹਿਮਾਂ ਵਿਚ ਕੌਣ ਵਿਸ਼ਵਾਸ ਕਰਦਾ ਹੈ।

**ਯੁਵਕ**—*ਪੁ. ਜਵਾਨ*—ਕਿਸੇ ਦੇਸ਼ ਦੀ ਤਰੱਕੀ ਉੱਥੋਂ ਦੇ ਯੁਵਕਾਂ ਤੇ ਹੀ ਨਿਰਭਰ ਕਰਦੀ ਹੈ।

**ਯੁਵਤੀ**—*ਇ. ਜਵਾਨ ਇਸਤਰੀ*—ਭਾਰਤੀ ਯੁਵਤੀ ਆਪਣੇ ਧਰਮ ਅਤੇ ਸਭਿਆਚਾਰ ਦੀ ਪੂਰੀ ਤਰ੍ਹਾਂ ਰੱਖਿਆ ਕਰਨ ਦੇ ਸਮਰੱਥ ਹੈ।

**ਯੁਵਰਾਜ**—*ਪੁ. ਰਾਜੇ ਦਾ ਵੱਡਾ ਪੁੱਤਰ*—ਪਹਿਲੇ ਸਮੇਂ ਵਿਚ ਗੱਦੀ ਯੁਵਰਾਜ ਨੂੰ ਦੇਣ ਦੀ ਪਰੰਪਰਾ ਸੀ।

**ਯੂਨਿਟ**—*ਇ. ਇਕਾਈ*—ਬਿਜਲੀ ਦਾ ਪ੍ਰਤੀ ਯੂਨਿਟ ਰੇਟ ਬਹੁਤ ਵਧ ਗਿਆ ਹੈ।

**ਯੂਨੀਵਰਸਿਟੀ**—*ਇ. ਵਿਸ਼ਵ ਵਿਦਿਆਲਾ*—ਇਸ ਸਾਲ ਪੰਜਾਬੀ ਯੂਨੀਵਰਸਿਟੀ ਨੇ ਪੰਜਾਬੀ ਦੀਆਂ ਕਈ ਨਵੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਹਨ।

**ਯੋਗ**—*ਵਿ. ਲਾਇਕ; ਕਾਬਲ; ਉਚਿਤ*—ਜੇ ਬੱਚੇ ਯੋਗ ਹੋਣ ਤਾਂ ਮਾਪਿਆਂ ਨੂੰ ਬੜੀ ਖ਼ੁਸ਼ੀ ਹੁੰਦੀ ਹੈ; ਤੁਸੀਂ ਇਸ ਕੰਮ ਲਈ ਪੂਰੀ ਤਰ੍ਹਾਂ ਯੋਗ ਹੋ, ਤੁਹਾਨੂੰ ਜ਼ਰੂਰ ਨੌਕਰੀ ਮਿਲ ਜਾਵੇਗੀ; ਯੋਗ ਤਾਂ ਇਹੋ ਹੈ ਕਿ ਤੁਸੀਂ ਉਸ ਨਾਲ ਆਪ ਗੱਲ ਕਰੋ।

**ਯੋਗਤਾ**—*ਇ. ਯੋਗ ਹੋਣ ਦਾ ਭਾਵ*—ਸਾਡੇ ਨਵੇਂ ਪ੍ਰੋਫ਼ੈਸਰ ਸਾਹਿਬ ਵਿਚ ਆਪਣਾ ਮਜ਼ਮੂਨ ਪੜ੍ਹਾਉਣ ਦੀ ਪੂਰੀ ਯੋਗਤਾ ਹੈ।

**ਯੋਜਕ**—*ਪੁ. ਵਾਕਾਂ ਜਾਂ ਉਪ-ਵਾਕਾਂ ਨੂੰ ਜੋੜਨ ਵਾਲਾ ਸ਼ਬਦ, ਸਬੰਧਕ*—ਵਿਆਕਰਣ ਵਿਚ ਵਾਕਾਂ ਜਾਂ ਉਪਵਾਕਾਂ ਨੂੰ ਜੋੜਨ ਵਾਲੇ ਸ਼ਬਦ ਨੂੰ ਯੋਜਕ ਕਹਿੰਦੇ ਹਨ ਜਿਵੇਂ ਅਤੇ, ਤੇ ਆਦਿ।

**ਯੋਜਨਾ**—*ਇ. ਸਕੀਮ*—ਸਾਡੀ ਸਰਕਾਰ ਲੋਕਾਂ ਦੀ ਭਲਾਈ ਲਈ ਪੰਜ ਸਾਲਾ ਯੋਜਨਾਵਾਂ ਤਿਆਰ ਕਰਦੀ ਹੈ।

**ਯੋਧਾ**—*ਵਿ. ਪੁ. ਬਹਾਦਰ ਸਿਪਾਹੀ*—ਸਾਡੀ ਸੈਨਾ ਦੇ ਯੋਧੇ ਭਾਰਤ ਰੱਖਿਆ ਲਈ ਸਦਾ ਤਿਆਰ ਹਨ।

## ਰ

**ਰਉਂ**—*ਪੁ. ਵਹਿਣ*—ਜਦੋਂ ਅਸੀਂ ਉਸ ਕੋਲ ਗਏ ਤਾਂ ਉਹ ਰਉਂ ਵਿਚ ਸੀ ਅਤੇ ਉਸ ਨੇ ਮੇਰਾ ਕੰਮ ਜਲਦੀ ਹੀ ਕਰ ਦਿੱਤਾ।

**ਰਈ**—*ਇ. ਰਿਆਇਤ*—ਤੁਸੀਂ ਇਸ ਮਾਮਲੇ ਵਿਚ ਉਸ ਦੀ ਕਾਫ਼ੀ ਰਈ ਕੀਤੀ ਹੈ।

**ਰਸ**—*ਪੁ. ਕਿਸੇ ਫਲ ਆਦਿ ਵਿਚੋਂ ਨਿਕਲਿਆ ਹੋਇਆ ਪਾਣੀ ਵਰਗਾ ਤਰਲ ਪਦਾਰਥ*; *ਅਨੰਦ*—ਮਰੀਜ਼ ਨੂੰ ਸਿਰਫ਼ ਸੰਤਰੇ ਦਾ ਰਸ ਹੀ ਦੇਣਾ ਹੈ, ਹੋਰ ਕੁਝ ਨਹੀਂ, ਅੱਜ ਪੰਡਿਤ ਜੀ ਦੀ ਕਥਾ ਸੁਣ ਕੇ ਬੜਾ ਰਸ ਆਇਆ।

**ਰਸਗੁੱਲਾ**—*ਪੁ. ਇਕ ਤਰ੍ਹਾਂ ਦੀ ਮਿਠਾਈ*—ਬਾਜ਼ਾਰੋਂ ਬਰਫ਼ੀ ਦੇ ਨਾਲ ਰਸਗੁੱਲੇ ਵੀ ਲੈ ਆਉਣਾ।

**ਰਸਦ**—*ਇ. ਖਾਣ-ਪੀਣ ਦਾ ਸਮਾਨ, ਕੜਾਹ ਪ੍ਰਸ਼ਾਦ ਬਣਾਉਣ ਦੀ ਸਮੱਗਰੀ*—ਇਕੱਠੀ ਰਸਦ ਖ਼ਰੀਦਣ ਵਿਚ ਬਰਕਤ ਰਹਿੰਦੀ ਹੈ। ਕੜਾਹ ਪ੍ਰਸ਼ਾਦ ਬਣਾਉਣ ਲਈ ਰਸਦ ਬਰਾਬਰ ਬਰਾਬਰ ਤੋਲ ਲੈਣੀ ਚਾਹੀਦੀ ਹੈ।

**ਰਸਦਾਇਕ**—*ਵਿ. ਅਨੰਦ ਦੇਣ ਵਾਲਾ*—ਅੱਜ ਰਾਗੀਆਂ ਨੇ ਬੜਾ ਹੀ ਰਸਦਾਇਕ ਕੀਰਤਨ ਕੀਤਾ।

**ਰਸਦਾਰ**—*ਵਿ. ਰਸ ਵਾਲਾ, ਰਸ ਨਾਲ ਭਰਿਆ*—ਸੰਗਤਰੇ ਵੇਖ ਕੇ ਲਿਆਉਣਾ, ਰਸਦਾਰ ਜ਼ਰੂਰ ਹੋਣ।

**ਰਸਮ**—*ਇ. ਰਿਵਾਜ*—ਕਈ ਲੋਕ ਅਜੇ ਵੀ ਪੁਰਾਣੀਆਂ ਰਸਮਾਂ ਨੂੰ ਨਾ ਚਾਹੁੰਦਿਆਂ ਹੋਇਆਂ ਵੀ ਮੰਨ ਲੈਂਦੇ ਹਨ।

**ਰਸਮੀ**—*ਵਿ. ਰਸਮ ਨਾਲ ਸਬੰਧਤ; ਮਾਮੂਲੀ*—ਅੱਜ ਕਲ੍ਹ ਦੇ ਪੜ੍ਹੇ ਲਿਖੇ ਲੋਕ ਰਸਮੀ ਗੱਲਾਂ ਵਿਚ ਬਹੁਤਾ ਵਿਸ਼ਵਾਸ ਨਹੀਂ ਕਰਦੇ; ਤੇਰਾ ਨੁਕਸਾਨ ਨਹੀਂ ਕਰਾਂਗਾ ਪਰ ਫ਼ਾਈਲ ਤੇ ਤਾਂ ਰਸਮੀ ਕਾਰਵਾਈ ਕਰਨੀ ਹੀ ਪਵੇਗੀ।

**ਰਸਾ**—*ਪੁ. ਤਰੀ*—ਸਬਜ਼ੀ ਵਿਚ ਰਸਾ ਚਰਾ ਗਾੜ੍ਹਾ ਰੱਖਣਾ।

**ਰੱਸਾ**—*ਪੁ. ਮੋਟੀ ਰੱਸੀ*—ਮਦਾਰੀ ਦਾ ਮੁੰਡਾ ਰੱਸੇ ਤੇ ਨਾਚ ਵਿਖਾਉਂਦਾ ਹੈ।

**ਰਸਾਇਣਕ**—*ਵਿ. ਰਸਾਇਣ ਸਬੰਧੀ*—ਕਿਸਾਨਾਂ ਵਿਚ ਰਸਾਇਣਕ ਖਾਦਾਂ ਦੀ ਵਰਤੋਂ ਦਿਨੋ ਦਿਨ ਵਧ ਰਹੀ ਹੈ।

**ਰਸਾਇਣ ਵਿਗਿਆਨ**—*ਪੁ. ਉਹ ਵਿਗਿਆਨ ਜਿਸ ਵਿਚ ਪਦਾਰਥ ਦੇ ਗੁਣਾਂ ਦਾ ਵਰਣਨ ਹੋਵੇ*—ਮੇਰੀ ਭੈਣ ਨੇ ਰਸਾਇਣ-ਵਿਗਿਆਨ ਦੀ ਐਮ. ਏ. ਕੀਤੀ ਹੋਈ ਹੈ।

**ਰਸਾਲਦਾਰ ਮੇਜਰ**—*ਪੁ. ਫ਼ੌਜ ਦਾ ਇਕ ਅਹੁਦਾ*—ਸੁਸ਼ੀਲ ਦੇ ਪਿਤਾ ਜੀ ਫ਼ੌਜ ਵਿਚ ਰਸਾਲਦਾਰ ਮੇਜਰ ਲੱਗੇ ਹੋਏ ਹਨ।

**ਰਸਾਲਾ**—*ਪੁ. ਕਿਤਾਬ ਦੀ ਸ਼ਕਲ ਵਿਚ ਛਾਪਿਆ ਜਾਣ ਵਾਲਾ ਉਹ ਪਰਚਾ ਜੋ ਨਿਸ਼ਚਤ ਸਮੇਂ ਮਗਰੋਂ ਪ੍ਰਕਾਸ਼ਤ ਹੁੰਦਾ ਹੈ, ਘੋੜਸਵਾਰ ਫ਼ੌਜ*—'ਪੰਜਾਬੀ ਦੁਨੀਆ' ਭਾਸ਼ਾ ਵਿਭਾਗ, ਪੰਜਾਬ ਦਾ ਇਕ ਵਧੀਆ ਸਾਹਿਤਕ ਰਸਾਲਾ ਹੈ; ਜਗਦੇਵ ਦੇ ਪਿਤਾ ਜੀ ਰਸਾਲੇ ਵਿਚ ਨੌਕਰ ਹਨ।

**ਰੱਸੀ**—*ਇ. ਇਕ ਕਿਸਮ ਦੇ ਮੋਟੇ ਧਾਗੇ ਦੀ ਵੱਟੀ ਹੋਈ ਡੋਰ*—ਬਿਸਤਰਾ ਬੰਨ੍ਹਣ ਲਈ ਕੋਈ ਪੱਕੀ ਰੱਸੀ ਲਿਆਉ।

**ਰੱਸੀ ਟੱਪਾ**—*ਪੁ. ਰੱਸੀ ਟੱਪਣ ਦੀ ਖੇਡ*—ਮੋਟਾਪਾ ਘਟਾਉਣ ਲਈ ਰੱਸੀ ਟੱਪਾ ਇਕ ਵਧੀਆ ਕਸਰਤ ਹੈ।

**ਰਸੀਦ**—*ਇ. ਪ੍ਰਾਪਤ ਕੀਤੇ ਗਏ ਧਨ ਦੀ ਰਸੀਦ*—ਪੈਸੇ ਦੇ ਕੇ ਰਸੀਦ ਜ਼ਰੂਰ ਲੈਣੀ ਚਾਹੀਦੀ ਹੈ।

**ਰੱਸੀ ਦਾ ਸੱਪ ਬਣਾਉਣਾ**—*ਮੁਹਾ. ਛੋਟੀ ਜਿਹੀ ਗੱਲ ਨੂੰ ਬਹੁਤਾ ਵਧਾ ਕੇ ਦੱਸਣਾ*—ਗੱਲ ਵਿਚੋਂ ਤਾਂ ਕੁਝ ਵੀ ਨਹੀਂ, ਤੁਸੀਂ ਐਵੇਂ ਰੱਸੀ ਦਾ ਸੱਪ ਕਿਉਂ ਬਣਾਉਂਦੇ ਹੋ?

**ਰਸੀਦੀ ਟਿਕਟ**—*ਇ. ਉਹ ਟਿਕਟ ਜੋ ਧਨ ਆਦਿ ਪ੍ਰਾਪਤ ਕਰਨ ਉਪਰੰਤ ਲਿਖਣ ਉੱਤੇ ਲਾਈ ਜਾਂਦੀ ਹੈ*—ਤਨਖ਼ਾਹ ਲੈਣ ਲਈ ਰਸੀਦੀ ਟਿਕਟ ਲਾਉਣੀ ਜ਼ਰੂਰੀ ਹੁੰਦੀ ਹੈ।

**ਰਸੀਲਾ**—*ਵਿ. ਮਿੱਠਾ, ਮਧੁਰ*—ਸੁਖਦੇਵ ਦੀ ਆਵਾਜ਼ ਬੜੀ ਰਸੀਲੀ ਹੈ।

**ਰਸੂਖ਼**—*ਪੁ. ਮੇਲ ਜੋਲ, ਪਹੁੰਚ, ਰਸਾਈ*—ਆਪਣੇ ਮਿੱਤਰਾਂ ਨਾਲ ਵਧੀਆ ਰਸੂਖ਼ ਰੱਖਣਾ ਚਾਹੀਦਾ ਹੈ; ਰਸੂਖ਼ ਵਾਲਾ ਵਿਅਕਤੀ ਹਰ ਕਿਸੇ ਕੋਲੋਂ ਆਪਣਾ ਕੰਮ ਕਢਵਾ ਸਕਦਾ ਹੈ।

**ਰੱਸੇ ਤੁੜਾਉਣਾ**—*ਮੁਹਾ. ਉਤਾਵਲਾ ਹੋਣਾ*—ਪਾਲੀ ਅਜੇ ਮੱਝ ਦੇ ਕੋਲ ਜਾ ਕੇ ਬੈਠਾ ਹੀ ਸੀ ਕਿ ਕੱਟਾ ਦੁੱਧ ਚੁੰਘਣ ਲਈ ਰੱਸਾ ਤੁੜਾਉਣ ਲੱਗ ਪਿਆ।

**ਰਸੋਈ**—*ਇ. ਰੋਟੀ ਬਣਾਉਣ ਦੀ ਥਾਂ*—ਅੱਜ ਕਲ੍ਹ ਰਸੋਈ ਬੈਠਕ ਦੇ ਨਾਲ ਹੀ ਬਣਾਉਣ ਦਾ ਰਿਵਾਜ ਹੈ।

**ਰਹੱਸ**—*ਪੁ. ਉਹ ਗੱਲ ਜਿਸ ਦੀ ਸਮਝ ਨਾ ਆਵੇ, ਗੁੱਝੀ ਗੱਲ*—ਭਾਈ ਵੀਰ ਸਿੰਘ ਦੀ ਕਵਿਤਾ ਵਿਚ ਥਾਂ ਥਾਂ ਤੇ ਰਹੱਸ ਮਿਲਦਾ ਹੈ।

**ਰਹਿਣ ਸਹਿਣ**—ਪੁ. ਰਹਿਣ ਦਾ ਢੰਗ–ਰਹਿਣ ਸਹਿਣ ਤੋਂ ਤਾਂ ਉਨ੍ਹਾਂ ਦਾ ਪੱਧਰ ਕਾਫ਼ੀ ਉੱਚਾ ਲਗਦਾ ਹੈ।

**ਰਹਿਣਾ**—ਕ੍ਰਿ. ਅਕ. ਵਸਨੀਕ ਹੋਣਾ; ਵੱਸਣਾ, ਬਾਕੀ ਬਚਣਾ–ਅੱਜ ਕਲ ਤੁਸੀਂ ਕਿੱਥੇ ਰਹਿੰਦੇ ਹੋ; ਭਾਰਤ ਦੀ 80% ਆਬਾਦੀ ਪਿੰਡਾਂ ਵਿਚ ਰਹਿੰਦੀ ਹੈ; ਸਾਰਾ ਖਰਚ ਕਰਨ ਮਗਰੋਂ ਤੇਰੇ ਪਾਸ ਕਿੰਨੇ ਰੁਪਏ ਰਹਿ ਗਏ ਹਨ?

**ਰਹਿਣੀ-ਬਹਿਣੀ**—ਇ. ਰਹਿਣ ਦਾ ਢੰਗ–ਰਾਮ ਸਿੰਘ ਦੇ ਪਿਤਾ ਜੀ ਦੀ ਰਹਿਣੀ-ਬਹਿਣੀ ਤਾਂ ਸੰਤਾਂ ਵਰਗੀ ਹੈ।

**ਰਹਿਮ**—ਪੁ. ਦਇਆ, ਤਰਸ, ਕ੍ਰਿਪਾ; ਮਿਹਰ–ਸਾਨੂੰ ਬੇਸਹਾਰਾ ਬੰਦਿਆਂ ਤੇ ਰਹਿਮ ਕਰਨਾ ਚਾਹੀਦਾ ਹੈ; ਜੇ ਪਰਮਾਤਮਾ ਰਹਿਮ ਕਰੇ ਤਾਂ ਸਭ ਕੰਮ ਆਪਣੇ ਆਪ ਸੁਲਝ ਜਾਂਦੇ ਹਨ।

**ਰਹਿਮਦਿਲ**—ਵਿ. ਜਿਸ ਦੇ ਦਿਲ ਵਿਚ ਤਰਸ ਹੋਵੇ, ਦਿਆਲੂ–ਰਹਿਮ ਦਿਲ ਵਿਅਕਤੀ ਕਿਸੇ ਦਾ ਦੁੱਖ ਨਹੀਂ ਦੇਖ ਸਕਦਾ।

**ਰਹਿ ਰਹਿ ਕੇ**—ਕ੍ਰਿ. ਵਿ. ਮੁੜ ਮੁੜ ਕੇ–ਮੈਨੂੰ ਰਹਿ ਰਹਿ ਕੇ ਆਪਣੇ ਬਾਲਪਣ ਦੇ ਪਿਆਰੇ ਸਾਥੀ ਯਾਦ ਆਉਂਦੇ ਹਨ।

**ਰੰਕ**—ਪੁ. ਗਰੀਬ ਆਦਮੀ–ਮਰਨਾ ਤਾਂ ਸਭ ਨੇ ਹੀ ਹੈ, ਚਾਹੇ ਉਹ ਰਾਜਾ ਹੋਵੇ ਜਾਂ ਰੰਕ।

**ਰਕਮ**—ਇ. ਹਿਸਾਬ ਦੇ ਸਵਾਲ ਦੇ ਹਿੰਦਸੇ, ਰੁਪਿਆ-ਪੈਸਾ–ਰਕਮਾਂ ਵੇਖ ਕੇ ਲਿਖਣਾ ਨਹੀਂ ਤਾਂ ਸਵਾਲ ਗਲਤ ਹੋ ਜਾਵੇਗਾ; ਇੰਨੀ ਰਕਮ ਨਾਲ ਮੇਰਾ ਗੁਜ਼ਾਰਾ ਨਹੀਂ ਹੋਣਾ, ਮੈਨੂੰ ਤਾਂ ਇਸ ਤੋਂ ਜ਼ਿਆਦਾ ਰਕਮ ਚਾਹੀਦੀ ਹੈ।

**ਰਕਾਨ**—ਇ. ਸੁਘੜ ਸਿਆਣੀ ਇਸਤਰੀ–ਰਕਾਨ ਇਸਤਰੀ ਘਰ ਨੂੰ ਸਵਰਗ ਬਣਾ ਦਿੰਦੀ ਹੈ।

**ਰਕਾਬ**—ਇ. ਲੋਹੇ ਦਾ ਕੜਾ ਜੋ ਘੋੜੇ ਦੀ ਜ਼ੀਨ ਦੇ ਦੋਹੀਂ ਪਾਸੀਂ ਹੁੰਦਾ ਹੈ–ਅਜੇ ਤਾਂ ਨਾਮਾ ਰਕਾਬ ਤੇ ਪੈਰ ਹੀ ਰੱਖਣਾ ਸਿੱਖ ਰਿਹਾ ਹੈ, ਘੋੜ ਸਵਾਰੀ ਕਰਨ ਲਈ ਤਾਂ ਸਮਾਂ ਲੱਗੇਗਾ।

**ਰੱਖ ਸਾਈਂ ਦੀ**—ਵਾ. ਅੰ. ਇਕ ਅਸੀਸ ਜਿਸ ਦਾ ਭਾਵ ਹੈ, ਪਰਮਾਤਮਾ ਰੱਖਿਆ ਕਰੇ–ਮਾਂ ਨੇ ਸਹੁਰਿਉਂ ਆਈ ਧੀ ਨੂੰ ਰੱਖ ਸਾਈਂ ਦੀ ਆਖ ਕੇ ਪਿਆਰ ਦਿੱਤਾ।

**ਰੱਖਣਾ**—ਕ੍ਰਿ. ਸਕ. ਧਰਨਾ, ਕੰਮ ਆਦਿ ਲਈ ਲਾਉਣਾ–ਤੁਸੀਂ ਆਪਣੀਆਂ ਸਾਰੀਆਂ ਚੀਜ਼ਾਂ ਅਲਮਾਰੀ ਵਿਚ ਰੱਖ ਦਿਉ, ਅੱਜ ਨਵਾ ਨੌਕਰ ਰੱਖਿਆ ਹੈ।

**ਰਖਵਾਲਾ**—ਪੁ. ਰਖਵਾਲੀ ਕਰਨ ਵਾਲਾ–ਜਦੋਂ ਕਿਸੇ ਦਾ ਰੱਬ ਆਪ ਰਖਵਾਲਾ ਹੋਵੇ ਤਾਂ ਉਸ ਨੂੰ ਕੌਣ ਮਾਰ ਸਕਦਾ ਹੈ?

**ਰਖਵਾਲੀ**—ਇ. ਰਾਖੀ–ਸਵਾਰੀ ਆਪਣੇ ਸਮਾਨ ਦੀ ਰਖਵਾਲੀ ਦੀ ਆਪ ਜ਼ਿੰਮੇਵਾਰ ਹੈ।

**ਰੱਖ ਵਿਖਾਉਣਾ**—ਮੁਹਾ. ਇੱਜ਼ਤ ਕਾਇਮ ਰੱਖਣਾ–ਮੁਕਾਬਲਾ ਤਾਂ ਬੜਾ ਸਖ਼ਤ ਸੀ ਪਰ ਸਾਡੀ ਟੀਮ ਨੇ ਮੈਚ ਜਿੱਤ ਕੇ ਸਕੂਲ ਦੀ ਰੱਖ ਵਿਖਾਈ ਹੈ।

**ਰੱਖਿਆ**—ਇ. ਸੁਰੱਖਿਆ–ਸਾਨੂੰ ਸਾਰਿਆਂ ਨੂੰ ਦੇਸ਼ ਦੀ ਰੱਖਿਆ ਲਈ ਹਰ ਤਰ੍ਹਾਂ ਦੀ ਕੁਰਬਾਨੀ ਲਈ ਤਿਆਰ ਰਹਿਣਾ ਚਾਹੀਦਾ ਹੈ।

**ਰਗ**—ਇ. ਨਾੜੀ–ਡਾਕਟਰ ਨੇ ਦੱਸਿਆ ਹੈ ਕਿ ਰੋਗੀ ਦੇ ਦਿਮਾਗ ਦੀ ਰਗ ਫਟ ਗਈ ਹੈ।

**ਰੰਗ**—ਪੁ. ਕਾਲਾ, ਪੀਲਾ, ਨੀਲਾ ਆਦਿ ਰੰਗਾਂ ਵਿਚੋਂ ਕੋਈ ਇਕ–ਬਹੁਤ ਸਾਰੇ ਲੋਕ ਬਸੰਤ ਪੰਚਮੀ ਵਾਲੇ ਦਿਨ ਬਸੰਤੀ ਰੰਗ ਦੀਆਂ ਪਗੜੀਆਂ ਬੰਨ੍ਹਦੇ ਹਨ।

**ਰੰਗ ਢੰਗ**—ਪੁ. ਤੌਰ ਤਰੀਕਾ, ਚਾਲ ਢਾਲ–ਸਿਆਣੇ ਬੰਦੇ ਮਨੁੱਖ ਦੇ ਰੰਗ ਢੰਗ ਤੋਂ ਹੀ ਬੰਦੇ ਦੀ ਪਛਾਣ ਕਰ ਲੈਂਦੇ ਹਨ।

**ਰੰਗਣ**—ਇ. ਰੰਗਤ–ਪਹਾੜੀ ਨਾਚਾਂ ਵਿਚ ਵਧੇਰੇ ਕਰਕੇ ਧਾਰਮਕ ਰੰਗਣ ਦਾ ਝਲਕਾਰਾ ਪੈਂਦਾ ਹੈ।

**ਰੰਗਣਾ**—ਕ੍ਰਿ. ਸਕ. ਰੰਗ ਚਾੜ੍ਹਨਾ–ਮੇਰੀ ਪਗੜੀ ਰੰਗਣ ਲਈ ਲਲਾਰੀ ਨੂੰ ਭੇਜ ਦੇਣਾ।

**ਰੰਗਤ**—ਇ. ਰੰਗਣ–ਹਰ ਗੱਲ ਵਿਚ ਧਾਰਮਕ ਰੰਗਤ ਲਿਆਉਣਾ ਚੰਗਾ ਨਹੀਂ ਹੁੰਦਾ।

**ਰੰਗਦਾਰ**—ਵਿ. ਰੰਗ ਵਾਲਾ–ਅੱਜ ਕਲ੍ਹ ਰੰਗਦਾਰ ਪਗੜੀਆਂ ਬੰਨ੍ਹਣ ਦਾ ਰਿਵਾਜ ਹੈ।

**ਰੰਗ ਬੰਨ੍ਹਣਾ**—ਮੁਹਾ. ਰੌਣਕ ਲਾਉਣਾ–ਸਕੂਲ ਦੇ ਸਾਲਾਨਾ ਸਮਾਗਮ ਵਿਚ ਭੰਗੜੇ ਵਾਲਿਆਂ ਨੇ ਬੜਾ ਰੰਗ ਬੰਨ੍ਹਿਆ।

**ਰੰਗ ਬਰੰਗਾ**—ਵਿ. ਕਈ ਰੰਗਾਂ ਦਾ–ਬਾਗ਼ ਵਿਚ ਖਿੜੇ ਰੰਗ ਬਰੰਗੇ ਫੁੱਲ ਬੜੇ ਪਿਆਰੇ ਲਗਦੇ ਹਨ।

**ਰੰਗਮੰਚ**—ਪੁ. ਸਟੇਜ–ਚੰਗਾ ਨਾਟਕ ਉਹੀ ਹੈ ਜਿਹੜਾ ਰੰਗਮੰਚ ਦੇ ਅਨੁਕੂਲ ਹੋਵੇ।

**ਰੰਗ ਰਲੀਆਂ**—ਇ. ਐਸ਼-ਇਸ਼ਰਤ; ਮੌਜ ਮੇਲਾ–ਕਈ ਇਨਸਾਨ ਜ਼ਿੰਦਗੀ ਵਿਚ ਰੰਗ ਰਲੀਆਂ ਹੀ ਮਨਾਉਂਦੇ ਹਨ।

**ਰੰਗਰੂਟ**—ਪੁ. ਫੌਜ ਵਿਚ ਨਵਾਂ ਭਰਤੀ ਹੋਇਆ ਜਵਾਨ–ਅਜੇ ਤਾਂ ਅਰਜਨ ਸਿੰਘ ਰੰਗਰੂਟ ਹੀ ਹੈ।

**ਰੰਗ ਲਿਆਉਣਾ**—ਮੁਹਾ. ਮਿਹਨਤ ਸਫਲ ਹੋ ਜਾਣਾ–ਤੇਰੀ ਮਿਹਨਤ ਇਕ ਦਿਨ ਜ਼ਰੂਰ ਰੰਗ ਲਿਆਏਗੀ।

**ਰਗੜ**—ਇ. ਦੋ ਜਾਂ ਦੋ ਤੋਂ ਵੱਧ ਚੀਜ਼ਾਂ ਦੇ ਟਕਰਾਉਣ ਕਾਰਣ ਕਿਸੇ ਚੀਜ਼ ਦੇ ਘਸ ਜਾਣ ਦਾ ਭਾਵ; ਦੋ ਚੀਜ਼ਾਂ ਦੇ ਟਕਰਾਉਣ ਨਾਲ ਪੈਦਾ ਹੋਇਆ ਨਿਸ਼ਾਨ–ਹਰ ਸਾਈਕਲ ਦੇ ਧੁਰਿਆਂ ਦੁਆਲੇ ਰਗੜ ਘਟਾਉਣ ਲਈ ਗੋਲੀਆਂ ਪਾਈਆਂ ਹੁੰਦੀਆਂ ਹਨ; ਫਰਨੀਚਰ ਨੂੰ ਧਿਆਨ ਨਾਲ ਰੱਖਣਾ ਕਿਤੇ ਕੋਈ ਰਗੜ ਨਾ ਪੈ ਜਾਏ।

**ਰਗੜਨਾ**—ਕ੍ਰਿ. ਸਕ. ਪੀਹਣਾ–ਮਿਰਚਾਂ ਨੂੰ ਰਗੜ ਕੇ ਥੋੜ੍ਹਾ ਹੋਰ ਬਰੀਕ ਕਰ ਲਉ।

**ਰਗੜਾਈ**—*ਇ.* ਰਗੜਨ ਦਾ ਕੰਮ ਜਾਂ ਉਸਦੀ ਮਜ਼ਦੂਰੀ—ਮਕਾਨ ਵਿਚ ਫ਼ਰਸ਼ ਪਾਉਣ ਉਪਰੰਤ ਰਗੜਾਈ ਦਾ ਕੰਮ ਸ਼ੁਰੂ ਹੁੰਦਾ ਹੈ।

**ਰੰਗਾ-ਰੰਗ**—*ਵਿ.* ਮਨੋਰੰਜਕ, ਸਭਿਆਚਾਰਕ—ਬੱਚੇ ਰੰਗਾ-ਰੰਗ ਪ੍ਰੋਗਰਾਮ ਬੜੇ ਜੋਸ਼ ਨਾਲ ਦੇਖਦੇ ਹਨ।

**ਰੰਗੀਨ**—*ਵਿ.* ਰੰਗੀਲਾ—ਸਤੀਸ਼ ਬੜੀ ਰੰਗੀਨ ਤਬੀਅਤ ਦਾ ਮੁੰਡਾ ਹੈ।

**ਰੰਗੀਲਾ**—*ਵਿ.* ਰੰਗੀਨ—ਮਲਵਿੰਦਰ ਆਪਣੇ ਰੰਗੀਲੇ ਸੁਭਾਅ ਕਾਰਣ ਹਰ ਥਾਂ ਜਲਦੀ ਹੀ ਹਰਮਨ ਪਿਆਰਾ ਹੋ ਜਾਂਦਾ ਹੈ।

**ਰਚਣਹਾਰ**—*ਪੁ.* ਰੱਬ, ਪਰਮਾਤਮਾ—ਰਚਣਹਾਰ ਨੂੰ ਸਾਰੀ ਸ੍ਰਿਸ਼ਟੀ ਦਾ ਫ਼ਿਕਰ ਹੈ।

**ਰਚਣਾ**—*ਕ੍ਰਿ. ਸਕ.* ਬਣਾਉਣਾ—ਸੰਸਾਰ ਕਦੋਂ ਰਚਿਆ ਗਿਆ ਸੀ ਇਸ ਬਾਰੇ ਕਿਸ ਨੂੰ ਕੋਈ ਪਤਾ ਨਹੀਂ?

*ਕ੍ਰਿ. ਅਕ.* ਰਚ ਮਿਚ ਜਾਣਾ—ਉਸ ਦਾ ਪਤਾ ਨਹੀਂ ਕਿਹੋ ਜਿਹਾ ਸੁਭਾਅ ਹੈ, ਕਿਸੇ ਨਾਲ ਰਚਦਾ ਹੀ ਨਹੀਂ?

**ਰਚਨਾ**—*ਇ.* ਰਚੀ ਜਾਂ ਬਣਾਈ ਗਈ ਚੀਜ਼, ਕਿਰਤ—ਇਹ ਸੰਸਾਰ ਪਰਮਾਤਮਾ ਦੀ ਇਕ ਵਚਿੱਤਰ ਰਚਨਾ ਹੈ; ਜਪੁਜੀ ਸਾਹਿਬ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ।

**ਰਚਨਾਵਲੀ**—*ਇ.* ਬਹੁਤ ਸਾਰੀਆਂ ਰਚਨਾਵਾਂ—ਕਿਸੇ ਲੇਖਕ ਦੀ ਰਚਨਾਵਲੀ ਪੜ੍ਹ ਕੇ ਉਸਦੀ ਸ਼ਖ਼ਸੀਅਤ ਦਾ ਸਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

**ਰਚ ਮਿਚ ਜਾਣਾ**—*ਮੁਹਾ.* ਪੂਰੀ ਤਰ੍ਹਾਂ ਰਚ ਜਾਣਾ—ਗੁਲਾਬੋ ਦਾ ਸੁਭਾਅ ਬਹੁਤ ਚੰਗਾ ਹੈ, ਉਹ ਹਰੇਕ ਨਾਲ ਰਚ ਮਿਚ ਜਾਂਦੀ ਹੈ।

**ਰੱਜ**—*ਪੁ.* ਰੱਜਣ ਦਾ ਭਾਵ ਜਾਂ ਕਿਰਿਆ, ਤ੍ਰਿਪਤੀ—ਕਿਸੇ ਭੁੱਖੇ ਗ਼ਰੀਬ ਨੂੰ ਰੱਜ ਕੇ ਰੋਟੀ ਖੁਆਉਣਾ ਪੁੰਨ ਦਾ ਕੰਮ ਹੈ।

**ਰੰਜ**—*ਪੁ.* ਗੁੱਸਾ, ਗਿਲਾ—ਰੰਜ ਵੀ ਖ਼ੁਸ਼ੀਆਂ ਗ਼ਮੀਆਂ ਦੇ ਨਾਲ ਜ਼ਿੰਦਗੀ ਦਾ ਇਕ ਹਿੱਸਾ ਹਨ।

**ਰਜਮੈਂਟ**—*ਇ.* ਫ਼ੌਜੀ ਜੱਥਾ ਜੋ ਇਕ ਕਰਨੈਲ ਦੇ ਅਧੀਨ ਹੁੰਦਾ ਹੈ—ਕਰਨੈਲ ਅਜੀਤ ਸਿੰਘ ਦੀ ਸਾਰੀ ਰਜਮੈਂਟ ਨੇ ਦੁਸ਼ਮਣ ਦਾ ਡਟ ਕੇ ਮੁਕਾਬਲਾ ਕੀਤਾ।

**ਰਜਵਾਹਾ**—*ਪੁ.* ਛੋਟੀ ਨਹਿਰ, ਸੂਆ—ਗਰਮੀਆਂ ਵਿਚ ਬੱਚੇ ਰਜਵਾਹੇ ਦੇ ਠੰਢੇ ਪਾਣੀ ਵਿਚ ਨਹਾ ਕੇ ਬਹੁਤ ਖ਼ੁਸ਼ ਹੁੰਦੇ ਹਨ।

**ਰਜਵਾੜਾ**—*ਪੁ.* ਰਾਜੇ ਦਾ ਇਲਾਕਾ, ਰਾਜੇ ਦੀ ਰਿਆਸਤ; ਵੱਡਾ ਜਾਗੀਰਦਾਰ—ਲੋਕਤੰਤਰ ਆਉਣ ਨਾਲ ਰਜਵਾੜਾ ਰਿਆਸਤਾਂ ਖ਼ਤਮ ਹੋ ਗਈਆਂ; ਪੁਰਾਣੇ ਸਮੇਂ ਵਿਚ ਹਰ ਰਜਵਾੜੇ ਦੀ ਆਪਣੀ ਰਿਆਸਤ ਹੁੰਦੀ ਸੀ।

**ਰਜਵਾੜਾਸ਼ਾਹੀ**—*ਇ.* ਰਾਜਿਆਂ ਦਾ ਰਾਜ, ਰਾਜਿਆਂ ਦੀ ਹਕੂਮਤ—ਰਜਵਾੜਾਸ਼ਾਹੀ ਸਮੇਂ ਲੋਕਾਂ ਦੀ ਖ਼ੁਸ਼ਹਾਲੀ ਰਾਜਿਆਂ ਤੇ ਨਿਰਭਰ ਕਰਦੀ ਸੀ।

**ਰਜ਼ਾਮੰਦ**—*ਵਿ.* ਸਹਿਮਤ—ਊਸ਼ਾ ਦੇ ਪਿਤਾ ਜੀ ਉਸ ਨੂੰ ਬਾਹਰ ਭੇਜਣ ਲਈ ਰਜ਼ਾਮੰਦ ਨਹੀਂ ਹੋਏ।

**ਰਜ਼ਾਮੰਦੀ**—*ਇ.* ਰਜ਼ਾਮੰਦ ਹੋਣ ਦਾ ਭਾਵ—ਪਿਤਾ ਜੀ ਦੀ ਰਜ਼ਾਮੰਦੀ ਲੈਣ ਤੋਂ ਬਗੈਰ ਮੈਂ ਇਸ ਕੰਮ ਲਈ ਹਾਂ ਨਹੀਂ ਕਰ ਸਕਦਾ।

**ਰਟ**—*ਇ.* ਕਿਸੇ ਗੱਲ ਨੂੰ ਵਾਰ-ਵਾਰ ਕਹਿਣ ਦਾ ਭਾਵ—ਛੁੱਟੀਆਂ ਵਿਚ ਬੱਚੇ ਬਾਹਰ ਘੁੰਮਣ ਜਾਣ ਦੀ ਰਟ ਲਾਈ ਰਖਦੇ ਹਨ।

**ਰਟਨ**—*ਪੁ.* ਘੁੰਮਣ ਫਿਰਨ ਦਾ ਭਾਵ ਜਾਂ ਕਿਰਿਆ—ਥਾਂ ਥਾਂ ਦਾ ਰਟਨ ਕਰਨ ਨਾਲ ਮਨੁੱਖ ਦੀ ਸੂਝ ਵਿਚ ਵਾਧਾ ਹੁੰਦਾ ਹੈ।

**ਰੱਟਾ**—*ਪੁ.* ਘੋਟਾ; ਲੜਾਈ—ਅੱਜ ਕੱਲ੍ਹ ਬੱਚੇ ਸਮਝਕੇ ਯਾਦ ਕਰਨ ਦੀ ਥਾਂ ਰੱਟਾ ਲਾਉਣ ਨੂੰ ਵਧੇਰੇ ਤਰਜੀਹ ਦਿੰਦੇ ਹਨ; ਸਿਆਣੇ ਬੱਚਿਆਂ ਨੂੰ ਗੱਲ-ਗੱਲ ਤੇ ਰੱਟਾ ਨਹੀਂ ਪਾਉਣਾ ਚਾਹੀਦਾ।

**ਰੰਡਾ**—*ਪੁ.* ਜਿਸ ਦੀ ਪਤਨੀ ਮਰ ਗਈ ਹੋਵੇ—ਮਹਿੰਗਾ ਸਿੰਘ ਤਾਂ ਵਿਆਹ ਤੋਂ ਦੋ ਸਾਲ ਬਾਅਦ ਹੀ ਰੰਡਾ ਹੋ ਗਿਆ ਸੀ।

**ਰਡਾਰ**—*ਪੁ.* ਇਕ ਯੰਤਰ ਜਿਸ ਨਾਲ ਹਵਾਈ ਜਹਾਜ਼ਾਂ ਦੀ ਉਡਾਣ ਦਾ ਪਤਾ ਲਾਇਆ ਜਾ ਸਕਦਾ ਹੈ—ਸਰਕਾਰ ਕਈ ਥਾਵਾਂ ਤੇ ਰਡਾਰ ਦੇ ਸਟੇਸ਼ਨ ਬਣਾਉਣ ਦੀ ਵਿਉਂਤ ਬਣਾ ਰਹੀ ਹੈ।

**ਰੰਡੀ ਰੋਣਾ ਪਾਈ ਰੱਖਣਾ**—*ਮੁਹਾ.* ਹਰ ਵੇਲੇ ਰਊਂ-ਰਊਂ ਕਰਦੇ ਰਹਿਣਾ—ਕਈ ਲੋਕ ਦੂਜੇ ਦੀ ਗੱਲ ਸੁਣਨ ਦੀ ਥਾਂ ਆਪਣਾ ਹੀ ਰੰਡੀ ਰੋਣਾ ਪਾਈ ਰਖਦੇ ਹਨ।

**ਰੰਡੇਪਾ**—*ਪੁ.* ਵਿਧਵਾ ਹੋਣ ਦਾ ਭਾਵ—ਇਸਤਰੀ ਲਈ ਰੰਡੇਪੇ ਤੋਂ ਵੱਧ ਕੋਈ ਹੋਰ ਦੁੱਖ ਨਹੀਂ ਹੁੰਦਾ।

**ਰਣਖੇਤਰ**—*ਪੁ.* ਯੁੱਧ ਦਾ ਮੈਦਾਨ—ਰਣਖੇਤਰ ਵਿਚ ਪਿੱਠ ਵਿਖਾਉਣਾ ਕਾਇਰਾਂ ਦਾ ਕੰਮ ਹੈ।

**ਰਣਭੂਮੀ**—*ਇ.* ਲੜਾਈ ਦਾ ਮੈਦਾਨ, ਰਣਖੇਤਰ—ਸਿਪਾਹੀ ਦੀ ਬਹਾਦਰੀ ਦੀ ਅਸਲ ਪਰਖ ਰਣਭੂਮੀ ਵਿਚ ਹੀ ਹੁੰਦੀ ਹੈ।

**ਰਣਵੀਰ**—*ਵਿ. ਪੁ.* ਬਹਾਦਰ—ਅਭਿਮੰਨਿਊ ਬੜਾ ਵੱਡਾ ਯੋਧਾ ਸੀ ਜਿਸ ਨੇ ਇਕੱਲਿਆਂ ਹੀ ਸਭ ਰਣਵੀਰਾਂ ਨਾਲ ਇਕ ਸਮੇਂ ਮੁਕਾਬਲਾ ਕੀਤਾ।

**ਰੱਤ**—*ਇ.* ਲਹੂ, ਖ਼ੂਨ—ਜਦੋਂ ਸਰੀਰ ਵਿਚ ਰੱਤ ਘੱਟ ਜਾਵੇ ਤਾਂ ਕਈ ਕਿਸਮਾਂ ਦੇ ਰੋਗ ਪੈਦਾ ਹੋ ਜਾਂਦੇ ਹਨ।

**ਰਤਨ**—*ਪੁ.* ਇਕ ਵੱਡਮੁੱਲਾ ਪੱਥਰ; ਕੋਈ ਮਹਾਨ ਆਦਮੀ—ਪੁਰਾਣੇ ਸਮਿਆਂ ਵਿਚ ਰਾਜੇ ਮਹਾਰਾਜਿਆਂ ਕੋਲ ਹੀਰੇ, ਰਤਨ ਆਮ ਹੋਇਆ ਕਰਦੇ ਸਨ; ਰਾਜਿੰਦਰ ਪ੍ਰਸ਼ਾਦ ਭਾਰਤ ਦੇ ਅਮੁੱਲ ਰਤਨ ਸਨ, ਜੋ ਭਾਰਤ ਦੇ ਪਹਿਲੇ ਰਾਸ਼ਟਰਪਤੀ ਬਣੇ।

**ਰਤਾ**—*ਵਿ.* ਜ਼ਰਾ—ਰਤਾ ਠਹਿਰੋ, ਮੈਂ ਚਾਹ ਮੰਗਾਈ ਹੈ, ਪੀ ਕੇ ਜਾਣਾ।

**ਰਤਾ ਕੁ**—*ਵਿ.* ਥੋੜ੍ਹਾ ਜਿੰਨਾ—ਦਾਲ ਵਿਚ ਰਤਾ ਕੁ ਲੂਣ ਹੋਰ ਪਾ ਦਿਉ।

**ਰੱਤੀ**—*ਇ.* ਇਕ ਛੋਟਾ ਤੋਲ—ਇਕ ਮਾਸ਼ੇ ਵਿਚ ਅੱਠ ਰੱਤੀਆਂ ਹੁੰਦੀਆਂ ਹਨ।

**ਰੱਦੀ**—*ਇ.* ਅਖ਼ਬਾਰਾਂ ਕਾਪੀਆਂ ਆਦਿ ਦੇ ਪੁਰਾਣੇ ਕਾਗ਼ਜ਼ ਜੋ ਵਰਤੋਂ ਦੇ ਯੋਗ ਨਾ ਹੋਣ—ਰੱਦੀ ਕਾਫ਼ੀ ਇਕੱਠੀ ਹੋ ਗਈ ਹੈ, ਇਸ ਨੂੰ ਵੇਚ ਦਿਉ।

**ਰਪਟ**—*ਇ. ਥਾਣੇ 'ਚ ਕਿਸੇ ਦੇ ਵਿਰੁੱਧ ਦਰਜ ਕਰਾਈ ਸ਼ਿਕਾਇਤ*—ਪ੍ਰੇਮ ਨੇ ਆਪਣੇ ਗੁਆਂਢ ਵਿਚ ਹੋਈ ਚੋਰੀ ਸਬੰਧੀ ਥਾਣੇ ਰਪਟ ਲਿਖਾ ਦਿੱਤੀ ਹੈ।

**ਰਫ਼ਤਾਰ**—*ਇ. ਗਤੀ*—ਚੰਗੇ ਤੋਂ ਚੰਗਾ ਸਾਈਕਲ ਇਕ ਘੰਟੇ ਵਿਚ ਦਸ ਮੀਲ ਦੀ ਰਫ਼ਤਾਰ ਨਾਲ ਚੱਲ ਸਕਦਾ ਹੈ।

**ਰਫੂ**—*ਪੁ. ਫਟੇ ਕਪੜੇ ਨੂੰ ਖ਼ਾਸ ਢੰਗ ਨਾਲ ਪੂਰਨ ਦੀ ਕਿਰਿਆ*—ਕਸ਼ਮੀਰੀ ਲੋਕ ਰਫੂ ਕਰਨ ਵਿਚ ਬੜੇ ਪ੍ਰਬੀਨ ਮੰਨੇ ਜਾਂਦੇ ਹਨ।

**ਰਫੂਚੱਕਰ**—*ਪੁ. ਖਿਸਕ ਜਾਣ ਦਾ ਭਾਵ*—ਚੋਰ ਚੋਰੀ ਕਰਦੇ ਸਾਰ ਹੀ ਰਫੂਚੱਕਰ ਹੋ ਗਿਆ।

**ਰੱਬ**—*ਪੁ. ਪਰਮਾਤਮਾ, ਈਸ਼ਵਰ*—ਰੱਬ ਹਰ ਥਾਂ ਹਾਜ਼ਰ ਹੈ।

**ਰੱਬ ਆਸਰੇ**—*ਕ੍ਰਿ. ਵਿ. ਪਰਮਾਤਮਾ ਦੇ ਭਰੋਸੇ ਤੇ*—ਸਾਰੀ ਸ੍ਰਿਸ਼ਟੀ ਦਾ ਕਾਰ-ਵਿਹਾਰ ਰੱਬ ਆਸਰੇ ਹੀ ਚਲਦਾ ਹੈ।

**ਰੱਬ ਸਬੱਬੀ**—*ਕ੍ਰਿ. ਵਿ. ਅਚਾਨਕ*—ਮੇਰਾ ਕੰਮ ਤਾਂ ਰੱਬ ਸਬੱਬੀ ਸਿਰੇ ਚੜ੍ਹ ਗਿਆ।

**ਰੱਬ ਦੀਆਂ ਰੱਬ ਜਾਣੇ**—*ਅਖੌ. ਜਦੋਂ ਕਿਸੇ ਗੱਲ ਦਾ ਪਤਾ ਨਾ ਲੱਗੇ ਤਾਂ ਕਹਿੰਦੇ ਹਨ*—ਮੈਨੂੰ ਤਾਂ ਇੰਨੀ ਕੁ ਗੱਲ ਹੀ ਪਤਾ ਹੈ, ਬਾਕੀ ਰੱਬ ਦੀਆਂ ਰੱਬ ਜਾਣੇ।

**ਰੰਬਾ**—*ਪੁ. ਖੁਰਪਾ*—ਲੁਹਾਰ ਰੰਬੇ, ਕਹੀਆਂ ਆਦਿ ਲੋਹੇ ਦਾ ਸਾਰਾ ਸਾਮਾਨ ਬਣਾਉਂਦਾ ਹੈ।

**ਰੰਬੀ**—*ਇ. ਛੋਟਾ ਰੰਬਾ; ਮੋਚੀ ਦਾ ਇਕ ਸੰਦ*—ਜਦੋਂ ਤੈਨੂੰ ਸਮਾਂ ਮਿਲੇ ਕਿਆਰੀ ਵਿਚ ਰੰਬੀ ਨਾਲ ਗੋਡੀ ਕਰ ਦਈਂ; ਰੰਬੀ ਚਮੜਾ ਕੱਟਣ ਦੇ ਕੰਮ ਆਉਂਦੀ ਹੈ।

**ਰੰਭਣਾ**—*ਕ੍ਰਿ. ਅਕ. ਗਾਂ, ਬਲਦ ਆਦਿ ਦਾ ਉੱਚੀ ਉੱਚੀ ਬੋਲਣਾ*—ਗਾਂ ਆਪਣੇ ਵੱਛੇ ਨੂੰ ਵੇਖ ਕੇ ਰੰਭਣ ਲਗ ਪੈਂਦੀ ਹੈ।

**ਰਮਜ਼**—*ਇ. ਇਸ਼ਾਰਾ*—ਉਸ ਦੀ ਹਰ ਗੱਲ ਵਿਚ ਕੋਈ ਨਾ ਕੋਈ ਰਮਜ਼ ਹੁੰਦੀ ਹੈ।

**ਰਮਣੀਕ**—*ਵਿ. ਸੁੰਦਰ, ਸੁਹਣਾ*—ਪਟਿਆਲੇ ਦਾ ਬਾਰਾਂਦਰੀ ਬਾਗ਼ ਬੜਾ ਰਮਣੀਕ ਹੈ।

**ਰਲ-ਗੱਡ**—*ਵਿ. ਮਿਲਿਆ ਜੁਲਿਆ, ਰਲਿਆ ਮਿਲਿਆ*—ਨਮਕਦਾਨੀ ਹੇਠਾਂ ਡਿੱਗਣ ਨਾਲ ਸਾਰਾ ਮਸਾਲਾ ਰਲ-ਗੱਡ ਹੋ ਗਿਆ।

**ਰਲਣਾ**—*ਕ੍ਰਿ. ਅਕ. ਮਿਲਣਾ*—ਲਿਫ਼ਾਫ਼ਾ ਫਟ ਜਾਣ ਕਾਰਣ ਸਾਰੇ ਚਾਵਲ ਦਾਲ ਵਿਚ ਰਲ ਗਏ ਹਨ।

**ਰਲਿਆ ਮਿਲਿਆ**—*ਵਿ. ਰਲਿਆ ਹੋਇਆ; ਸਮੁੱਚੇ ਰੂਪ ਵਿਚ ਇਕੱਠਾ ਕੀਤਾ ਹੋਇਆ*—ਸਾਡੇ ਮਾਤਾ ਜੀ ਰਲਵੀਆਂ ਮਿਲਵੀਆਂ ਦਾਲਾਂ ਚਾੜ੍ਹਨਾ ਪਸੰਦ ਕਰਦੇ ਹਨ; ਪੰਜਾਬ ਵਿਚ ਹਿੰਦੂ, ਸਿੱਖ ਅਤੇ ਮੁਸਲਮਾਨਾਂ ਦੀ ਰਲੀ ਮਿਲੀ ਆਬਾਦੀ ਡੇਢ ਕਰੋੜ ਦੇ ਲਗਭਗ ਹੈ।

**ਰਵੱਈਆ**—*ਪੁ. ਵਤੀਰਾ*—ਕਾਫ਼ੀ ਦਿਨਾਂ ਤੋਂ ਮੇਰੇ ਪ੍ਰਤੀ ਤੁਹਾਡਾ ਰਵੱਈਆ ਠੀਕ ਨਹੀਂ।

**ਰਵਾਇਤ**—*ਇ. ਪਰੰਪਰਾ*—ਅਸੀਂ ਬਹੁਤ ਸਾਰੀਆਂ ਗੱਲਾਂ ਕੇਵਲ ਰਵਾਇਤਾਂ ਨੂੰ ਵੇਖ ਕੇ ਹੀ ਕਰਦੇ ਹਾਂ।

**ਰਵਾਇਤੀ**—*ਵਿ. ਰਵਾਇਤ ਨਾਲ ਸਬੰਧਤ*—ਵਿਗਿਆਨ ਦੀਆਂ ਖੋਜਾਂ ਨੇ ਬਹੁਤ ਸਾਰੇ ਰਵਾਇਤੀ ਵਿਚਾਰਾਂ ਵਿਚ ਤਬਦੀਲੀ ਲਿਆਂਦੀ ਹੈ।

**ਰਵਾਦਾਰੀ**—*ਇ. ਹਮਾਇਤ ਕਰਨ ਦਾ ਭਾਵ*—ਪਟਿਆਲੇ ਦੀ ਧਰਤੀ ਵਿਚ ਰਵਾਦਾਰੀ, ਮਿਲਣਸਾਰੀ ਅਤੇ ਬਹਾਦਰੀ ਦੀਆਂ ਰਵਾਇਤਾਂ ਮੌਜੂਦ ਹਨ।

**ਰਾਉ**—*ਪੁ. ਰਾਜਾ*—ਪ੍ਰਭੂ ਦੀ ਸ਼ਕਤੀ ਰਾਉ ਨੂੰ ਕੰਗਾਲ ਅਤੇ ਕੰਗਾਲ ਨੂੰ ਰਾਉ ਬਣਾ ਸਕਦੀ ਹੈ।

**ਰਾਈ**—*ਇ. ਇਕ ਪੌਦਾ ਅਤੇ ਉਸਦੇ ਸਲੇਟੀ ਰੰਗ ਦੇ ਸਰ੍ਹੋਂ ਵਰਗੇ ਬੀਜ*—ਰਾਈ ਦੀ ਵਰਤੋਂ ਕਈ ਕਿਸਮ ਦੇ ਅਚਾਰ, ਸਬਜ਼ੀਆਂ ਵਿਚ ਕੀਤੀ ਜਾਂਦੀ ਹੈ।

**ਰਾਈ ਦਾ ਪਹਾੜ ਬਣਾਉਣਾ**—*ਮੁਹਾ. ਥੋੜ੍ਹੀ ਜਿਹੀ ਗੱਲ ਨੂੰ ਵਧਾ ਕੇ ਦੱਸਣਾ*—ਬਿੱਲੂ ਦੀ ਆਦਤ ਹੈ ਕਿ ਉਹ ਹਰ ਗੱਲ ਨੂੰ ਰਾਈ ਦਾ ਪਹਾੜ ਬਣਾ ਕੇ ਦਸਦਾ ਹੈ।

**ਰਾਈਫ਼ਲ**—*ਇ. ਬੰਦੂਕ*—ਸਾਡੀ ਸਰਕਾਰ ਹਰ ਭਾਰਤ ਵਾਸੀ ਨੂੰ ਰਾਈਫ਼ਲ ਦੀ ਸਿਖਲਾਈ ਦੇਣ ਦੀ ਕੋਸ਼ਿਸ਼ ਕਰ ਰਹੀ ਹੈ।

**ਰਾਏ**—*ਇ. ਸਲਾਹ*—ਮੇਰੀ ਰਾਏ ਤਾਂ ਇਹ ਹੈ ਕਿ ਇਸ ਮਾਮਲੇ ਵਿਚ ਸਾਨੂੰ ਚੁੱਪ ਹੀ ਕਰ ਜਾਣਾ ਚਾਹੀਦਾ ਹੈ।

**ਰਾਸ**—*ਇ. ਪੂੰਜੀ*—ਵੱਡਾ ਕੰਮ ਕਰਨ ਲਈ ਤਾਂ ਬਹੁਤ ਜ਼ਿਆਦਾ ਰਾਸ ਦੀ ਜ਼ਰੂਰਤ ਹੁੰਦੀ ਹੈ।

**ਰਾਸ ਆਉਣਾ**—*ਮੁਹਾ. ਠੀਕ ਹੋਣਾ, ਸੂਤ ਆਉਣਾ*—ਸ਼ਰਾਰਤੀ ਬੱਚੇ ਤਾਂ ਡੰਡੇ ਨਾਲ ਹੀ ਰਾਸ ਆਉਂਦੇ ਹਨ।

**ਰਾਸ਼ਨ**—*ਪੁ. ਖਾਣ ਪੀਣ ਦਾ ਸਾਮਾਨ, ਸੀਧਾ*—ਸਰਕਾਰੀ ਡਿਪੂਆਂ ਤੇ ਰਾਸ਼ਨ ਬਾਜ਼ਾਰ ਨਾਲੋਂ ਸਸਤਾ ਮਿਲਦਾ ਹੈ।

**ਰਾਸ਼ਨ ਕਾਰਡ**—*ਪੁ. ਉਹ ਕਾਰਡ ਜਿਸ ਉੱਤੇ ਸਰਕਾਰ ਵੱਲੋਂ ਕੋਟੇ ਦਾ ਰਾਸ਼ਨ ਸਸਤੇ ਭਾਅ ਤੇ ਦਿੱਤਾ ਜਾਂਦਾ ਹੈ*—ਗੈਸ ਕੁਨੈਕਸ਼ਨ ਰਾਸ਼ਨ ਕਾਰਡ ਉਤੇ ਬੁੱਕ ਕਰਵਾਉਣਾ ਪੈਂਦਾ ਹੈ।

**ਰਾਸ ਮੂੜੀ ਬਣਾਉਣਾ**—*ਮੁਹਾ. ਰੁਪਏ ਪੈਸੇ ਦਾ ਪ੍ਰਬੰਧ ਕਰਨਾ*—ਕੋਈ ਵੀ ਕੰਮ ਕਰਨ ਤੋਂ ਪਹਿਲਾਂ ਰਾਸ ਮੂੜੀ ਬਣਾਉਣੀ ਜ਼ਰੂਰੀ ਹੈ।

**ਰਾਹ**—*ਪੁ. ਰਸਤਾ, ਮਾਰਗ*—ਸਟੇਸ਼ਨ ਤੋਂ ਸਾਡੇ ਘਰ ਨੂੰ ਕਈ ਰਾਹ ਜਾਂਦੇ ਹਨ।

**ਰਾਹ ਜਾਂਦਾ**—*ਪੁ. ਰਾਹੀ*—ਐਵੇਂ ਰਾਹ ਜਾਂਦਿਆਂ ਨੂੰ ਤੰਗ ਕਰਨਾ ਮੂਰਖਾਂ ਦਾ ਕੰਮ ਹੈ।

**ਰਾਹ ਤੱਕਣਾ**—*ਮੁਹਾ. ਉਡੀਕਣਾ*—ਮੈਂ ਕਈ ਦਿਨਾਂ ਤੋਂ ਲਿਲੀ ਦਾ ਰਾਹ ਤੱਕ ਰਹੀ ਹਾਂ ਪਰ ਉਹ ਅਜੇ ਤਕ ਨਹੀਂ ਆਈ।

**ਰਾਹ ਪੈਣਾ**—*ਮੁਹਾ. ਠੀਕ ਰਸਤਾ ਅਖ਼ਤਿਆਰ ਕਰਨਾ*—ਜੇ ਬੱਚਾ ਸ਼ੁਰੂ ਵਿਚ ਰਾਹੇ ਪੈ ਜਾਏ ਤਾਂ ਬਾਅਦ ਵਿਚ ਉਸ ਨੂੰ ਕੋਈ ਮੁਸ਼ਕਲ ਨਹੀਂ ਹੁੰਦੀ।

**ਰਾਹੀ**—*ਪੁ. ਮੁਸਾਫ਼ਰ*—ਪਹਿਲੇ ਸਮੇਂ ਵਿਚ ਆਵਾਜਾਈ ਦੀਆਂ ਸਹੂਲਤਾਂ ਨਾ ਹੋਣ ਕਰਕੇ ਰਾਹੀਆਂ ਨੂੰ ਕਾਫ਼ੀ ਮੁਸ਼ਕਲ ਹੁੰਦੀ ਸੀ।

**ਰਾਹੀਂ**—*ਕ੍ਰਿ. ਵਿ. ਦੁਆਰਾ, ਮਾਰਫ਼ਤ*—ਲੰਬਾ ਸਫ਼ਰ ਰੇਲ ਰਾਹੀਂ ਹੀ ਕਰਨਾ ਠੀਕ ਹੁੰਦਾ ਹੈ; ਇਹ ਨੌਕਰੀ ਮੈਨੂੰ ਚਾਚਾ ਜੀ ਰਾਹੀਂ ਮਿਲੀ ਹੈ।

**ਰਾਖ**—*ਇ. ਸੁਆਹ*—ਰਾਖ ਭਾਂਡੇ ਸਾਫ਼ ਕਰਨ ਦੇ ਕੰਮ ਆਉਂਦੀ ਹੈ।

**ਰਾਖਸ਼**—*ਪੁ. ਦੈਂਤ*—ਗੁਰੂ ਨਾਨਕ ਦੇਵ ਜੀ ਨੇ ਕੌਡੇ ਰਾਖਸ਼ ਨੂੰ ਸਿੱਖਿਆ ਦੇ ਕੇ ਠੀਕ ਰਸਤੇ ਤੇ ਲਿਆਂਦਾ ਸੀ।

**ਰਾਖਵਾਂ**—*ਵਿ. ਕਿਸੇ ਵਿਸ਼ੇਸ਼ ਕੰਮ ਆਦਿ ਲਈ ਨਿਸਚਤ ਕੀਤਾ ਹੋਇਆ*—ਮੰਤਰੀ ਜੀ ਨੇ ਅਪਾਹਜਾਂ ਦੀ ਸਹਾਇਤਾ ਲਈ ਰਾਖਵੇਂ ਫੰਡ ਵਿਚੋਂ ਪੰਜ ਹਜ਼ਾਰ ਰੁਪਿਆ ਦਿੱਤਾ।

**ਰਾਖਾ**—*ਪੁ. ਰਾਖੀ ਕਰਨ ਵਾਲਾ; ਰੱਖਿਆ ਕਰਨ ਵਾਲਾ*—ਤੁਹਾਡੀ ਫ਼ਸਲ ਤਿਆਰ ਹੋ ਗਈ ਹੈ, ਹੁਣ ਕਿਸੇ ਰਾਖੇ ਦਾ ਪ੍ਰਬੰਧ ਕਰ ਲਵੋ; ਹੁਣ ਤਾਂ ਇਸ ਔਕੜ ਵਿਚ ਪਰਮਾਤਮਾ ਹੀ ਮੇਰਾ ਰਾਖਾ ਹੈ।

**ਰਾਖੀ**—*ਇ. ਰਖਵਾਲੀ; ਰਖਵਾਲੀ ਦੀ ਮਜ਼ਦੂਰੀ*—ਜੇ ਤੁਸੀਂ ਥੋੜ੍ਹੀ ਦੇਰ ਸਾਮਾਨ ਦੀ ਰਾਖੀ ਕਰੋ ਤਾਂ ਸੁਰਿੰਦਰ ਵੀ ਬਜ਼ਾਰੋਂ ਜਾ ਕੇ ਚਾਹ ਪੀ ਆਵੇ, ਰਾਮੂ ਨੇ ਤੁਹਾਡੇ ਖੇਤਾਂ ਦੀ ਇੰਨੇ ਦਿਨ ਰਾਖੀ ਕੀਤੀ ਹੈ ਹੁਣ ਉਸ ਨੂੰ ਕੁਝ ਰਾਖੀ ਵੀ ਦਿਉ।

**ਰਾਗ**—*ਪੁ. ਗਾਉਣ ਦਾ ਇਕ ਖ਼ਾਸ ਢੰਗ ਜਿਸ ਵਿਚ ਸੁਰ, ਤਾਲ, ਲੈਅ ਆਦਿ ਦਾ ਧਿਆਨ ਰੱਖਿਆ ਜਾਂਦਾ ਹੈ*—ਮੋਹਣ ਸਿੰਘ ਰਾਗ ਵਿਚ ਬੜਾ ਮਾਹਰ ਹੈ।

**ਰਾਗਣੀ**—*ਇ. ਰਾਗ ਦਾ ਇਸਤਰੀ ਲਿੰਗ ਰੂਪ*—ਮੋਹਣ ਅੱਜ ਕੱਲ੍ਹ ਹਾਰਮੋਨੀਅਮ ਤੇ ਰਾਗਣੀਆਂ ਦਾ ਅਲਾਪ ਸਿੱਖ ਰਿਹਾ ਹੈ।

**ਰਾਗ-ਰੰਗ**—*ਪੁ. ਗਾਉਣ ਤੇ ਵਜਾਉਣ*—ਮੇਲਾ ਭਾਵੇਂ ਕਿਸੇ ਵੀ ਕਿਸਮ ਦਾ ਹੋਵੇ ਪਰ ਰਾਗ-ਰੰਗ ਹਰੇਕ ਦਾ ਇੱਕੋ ਜਿਹਾ ਹੁੰਦਾ ਹੈ।

**ਰਾਗੀ**—*ਪੁ. ਰਾਗ ਜਾਣਨ ਵਾਲਾ; ਗੁਰਬਾਣੀ ਦਾ ਕੀਰਤਨ ਕਰਨ ਵਾਲਾ*—ਜੇ ਤੂੰ ਸੰਗੀਤ ਸਿੱਖਣਾ ਚਾਹੁੰਦਾ ਹੈਂ ਤਾਂ ਕਿਸੇ ਚੰਗੇ ਰਾਗੀ ਤੋਂ ਸਿੱਖ; ਸੰਤਾ ਸਿੰਘ ਪੰਜਾਬ ਦੇ ਪ੍ਰਸਿੱਧ ਰਾਗੀਆਂ ਵਿਚੋਂ ਹੋਇਆ ਹੈ।

**ਰਾਜ**—*ਪੁ. ਮਕਾਨ ਬਣਾਉਣ ਵਾਲਾ, ਮਿਸਤਰੀ; ਹਕੂਮਤ, ਹਕੂਮਤ ਦਾ ਸਮਾਂ; ਸੂਬਾ*—ਅੱਜ ਕੱਲ੍ਹ ਰਾਜ ਵੀ ਦਿਹਾੜੀ ਦੇ 40 ਰੁਪਏ ਲੈਂਦਾ ਹੈ; ਮੁਗ਼ਲਾਂ ਨੇ ਆਪਣੇ ਰਾਜ ਸਮੇਂ ਬਹੁਤ ਸਾਰੀਆਂ ਇਮਾਰਤਾਂ ਬਣਵਾਈਆਂ; ਪੰਜਾਬ ਵਿਚ ਸਿੱਖਾਂ ਦਾ ਰਾਜ ਲਗਭਗ 50 ਸਾਲ ਰਿਹਾ; ਉੱਤਰ ਪ੍ਰਦੇਸ਼ ਇਸ ਸਮੇਂ ਭਾਰਤ ਦਾ ਸਭ ਤੋਂ ਵੱਡਾ ਰਾਜ ਹੈ।

**ਰਾਜ਼**—*ਪੁ. ਭੇਦ*—ਮੈਂ ਆਪਣੇ ਦਿਲ ਦਾ ਇਹ ਰਾਜ਼ ਸਿਰਫ਼ ਤੈਨੂੰ ਹੀ ਦੱਸਿਆ ਹੈ।

**ਰਾਜ ਸਿੰਘਾਸਨ**—*ਪੁ. ਰਾਜਗੱਦੀ*—ਪੁਰਾਣੇ ਜ਼ਮਾਨੇ ਵਿਚ ਰਾਜੇ ਦੇ ਮਰਨ ਤੇ ਉਸ ਦਾ ਵੱਡਾ ਪੁੱਤਰ ਹੀ ਰਾਜ ਸਿੰਘਾਸਨ ਦਾ ਅਧਿਕਾਰੀ ਹੁੰਦਾ ਸੀ।

**ਰਾਜਸੀ**—*ਵਿ. ਰਾਜਨੀਤਕ*—ਵਿਦਿਆਰਥੀਆਂ ਨੂੰ ਰਾਜਸੀ ਮਾਮਲਿਆਂ ਵਿਚ ਹਿੱਸਾ ਨਹੀਂ ਲੈਣਾ ਚਾਹੀਦਾ।

**ਰਾਜ਼ਕ**—*ਪੁ. ਰਿਜ਼ਕ ਦੇਣ ਵਾਲਾ*—ਪਰਮਾਤਮਾ ਹਰ ਜੀਵ ਦਾ ਰਾਜ਼ਕ ਆਪ ਹੈ।

**ਰਾਜਕੁਮਾਰ**—*ਪੁ. ਰਾਜੇ ਦਾ ਪੁੱਤਰ*—ਪਹਿਲੇ ਜ਼ਮਾਨੇ ਵਿਚ ਰਾਜਿਆਂ ਦੀ ਇਹ ਖ਼ਾਹਿਸ਼ ਹੁੰਦੀ ਸੀ ਕਿ ਆਪਣੇ ਰਾਜ ਕੁਮਾਰਾਂ ਨੂੰ ਚੰਗੀ ਤੋਂ ਚੰਗੀ ਸਿੱਖਿਆ ਦਿੱਤੀ ਜਾਵੇ।

**ਰਾਜਕੁਮਾਰੀ**—*ਇ. ਰਾਜੇ ਦੀ ਪੁੱਤਰੀ*—ਰਾਜਕੁਮਾਰੀ ਸੰਯੋਗਤਾ ਦਾ ਵਿਆਹ ਪ੍ਰਿਥਵੀ ਰਾਜ ਚੌਹਾਨ ਨਾਲ ਹੋਇਆ ਸੀ।

**ਰਾਜਗੱਦੀ**—*ਇ. ਰਾਜ ਸਿੰਘਾਸਨ*—ਪੁਰਾਣੇ ਜ਼ਮਾਨੇ ਵਿਚ ਕਿਸੇ ਰਾਜੇ ਦੇ ਮਰਨ ਤੇ ਆਮ ਕਰ ਕੇ ਰਾਜਗੱਦੀ ਲਈ ਝਗੜੇ ਸ਼ੁਰੂ ਹੋ ਜਾਂਦੇ ਸਨ।

**ਰਾਜ-ਦਰਬਾਰ**—*ਪੁ. ਰਾਜ ਪ੍ਰਬੰਧ*—ਆਜ਼ਾਦੀ ਦੀ ਪ੍ਰਾਪਤੀ ਮਗਰੋਂ ਪੰਜਾਬੀ ਵੀ ਰਾਜ ਦਰਬਾਰ ਦੀ ਭਾਸ਼ਾ ਬਣ ਗਈ ਹੈ।

**ਰਾਜ਼ਦਾਨ**—*ਵਿ. ਭੇਦ ਜਾਣਨ ਵਾਲਾ*—ਜੀਵਨ ਵਿਚ ਰਾਜ਼ਦਾਨ ਕਿਸੇ ਇਕ ਅੱਧ ਦੋਸਤ ਨੂੰ ਹੀ ਬਣਾਇਆ ਜਾ ਸਕਦਾ ਹੈ।

**ਰਾਜਦੂਤ**—*ਪੁ. ਕਿਸੇ ਇਕ ਦੇਸ਼ ਵੱਲੋਂ ਕਿਸੇ ਦੂਜੇ ਦੇਸ਼ ਵਿਚ ਨਿਯੁਕਤ ਕੀਤਾ ਗਿਆ ਆਪਣਾ ਪ੍ਰਤਿਨਿਧ*—ਡਾ. ਰਾਧਾ ਕ੍ਰਿਸ਼ਨਨ ਭਾਰਤ ਸਰਕਾਰ ਵੱਲੋਂ ਰੂਸ ਵਿਚ ਕਾਫ਼ੀ ਸਮਾਂ ਰਾਜਦੂਤ ਵੀ ਰਹੇ ਸਨ।

**ਰਾਜਧਰੋਹੀ**—*ਵਿ. ਰਾਜ ਨਾਲ ਧਰੋਹ ਕਰਨ ਵਾਲਾ*—ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਕਈ ਸਿੱਖ ਆਗੂ ਰਾਜਧਰੋਹੀ ਬਣ ਗਏ ਸਨ।

**ਰਾਜਧਾਨੀ**—*ਇ. ਕਿਸੇ ਰਾਜ ਦਾ ਉਹ ਸ਼ਹਿਰ ਜਿੱਥੋਂ ਰਾਜ ਪ੍ਰਬੰਧ ਚਲਾਇਆ ਜਾਂਦਾ ਹੈ*—ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ।

**ਰਾਜਨੀਤਕ**—*ਵਿ. ਰਾਜਸੀ*—ਇਸ ਸਮੇਂ ਭਾਰਤ ਵਿਚ ਚਾਰ ਪੰਜ ਦੇ ਲਗਭਗ ਵੱਡੀਆਂ ਰਾਜਨੀਤਕ ਪਾਰਟੀਆਂ ਹਨ।

**ਰਾਜਨੀਤੀ**—*ਇ. ਸਿਆਸਤ*—ਸ੍ਰੀਮਤੀ ਇੰਦਰਾ ਗਾਂਧੀ ਨੇ ਛੋਟੀ ਉਮਰ ਵਿਚ ਹੀ ਰਾਜਨੀਤੀ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ।

**ਰਾਜ-ਪ੍ਰਬੰਧ**—*ਪੁ. ਸਰਕਾਰ ਚਲਾਉਣ ਦਾ ਪ੍ਰਬੰਧ*—ਹਰ ਰਾਜਨੀਤਕ ਪਾਰਟੀ ਦਾ ਇਹ ਮੰਤਵ ਹੋਣਾ ਚਾਹੀਦਾ ਹੈ ਕਿ ਉਹ ਲੋਕਾਂ ਨੂੰ ਸੁਚੱਜਾ ਰਾਜ-ਪ੍ਰਬੰਧ ਦੇਵੇ।

**ਰਾਜਪਾਲ**—*ਪੁ. ਗਵਰਨਰ*—ਕਿਸੇ ਵਿਧਾਨ ਸਭਾ ਦਾ ਸੈਸ਼ਨ ਰਾਜਪਾਲ ਦੇ ਭਾਸ਼ਣ ਨਾਲ ਸ਼ੁਰੂ ਹੁੰਦਾ ਹੈ।

**ਰਾਜ-ਬੋਲੀ**—*ਇ. ਰਾਜ ਭਾਸ਼ਾ*—ਪੰਜਾਬ ਦੀ ਰਾਜ-ਬੋਲੀ ਪੰਜਾਬੀ ਹੈ।

**ਰਾਜ-ਭਵਨ**—*ਪੁ. ਉਹ ਕੋਠੀ ਜਿਸ ਵਿਚ ਕਿਸੇ ਰਾਜ ਦਾ ਰਾਜਪਾਲ ਰਹਿੰਦਾ ਹੋਵੇ*—ਪੰਜਾਬ ਦਾ ਰਾਜ-ਭਵਨ ਚੰਡੀਗੜ੍ਹ ਵਿਖੇ ਹੈ।

**ਰਾਜ-ਭਾਸ਼ਾ**—*ਇ. ਰਾਜ-ਬੋਲੀ*—ਪੰਜਾਬ ਸਰਕਾਰ ਦੀ ਕੋਸ਼ਿਸ਼ ਹੈ ਕਿ ਸਰਕਾਰ ਦਾ ਸਾਰਾ ਕੰਮ ਰਾਜ-ਭਾਸ਼ਾ ਵਿਚ ਕੀਤਾ ਜਾਵੇ।

**ਰਾਜ ਮਹਿਲ**—*ਪੁ. ਰਾਜੇ ਮਹਾਰਾਜੇ ਦੇ ਰਹਿਣ ਲਈ ਥਾਂ*—ਰਾਜ ਮਹਿਲਾਂ ਵਿਚ ਰਹਿਣ ਵਾਲਿਆਂ ਨੂੰ ਵੀ ਸੰਤੋਖ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

**ਰਾਜ਼ੀ**—*ਵਿ. ਅਰੋਗ; ਖ਼ੁਸ਼*—ਮੇਰੀ ਅਰਦਾਸ ਹੈ ਕਿ ਪਰਮਾਤਮਾ ਤੈਨੂੰ ਛੇਤੀ ਰਾਜ਼ੀ ਕਰੇ; ਜੇ ਮਨ ਰਾਜ਼ੀ ਹੋਵੇ ਤਾਂ ਹਰ ਚੀਜ਼ ਚੰਗੀ ਲਗਦੀ ਹੈ।

**ਰਾਜ਼ੀ-ਖ਼ੁਸ਼ੀ**—*ਵਿ. ਬਹੁਤ ਖ਼ੁਸ਼*—ਮੈਂ ਇੱਥੇ ਰਾਜ਼ੀ-ਖ਼ੁਸ਼ੀ ਹਾਂ ਅਤੇ ਤੁਹਾਡੀ ਰਾਜ਼ੀ-ਖ਼ੁਸ਼ੀ ਪਰਮਾਤਮਾ ਤੋਂ ਮੰਗਦਾ ਹਾਂ।

*ਇ. ਸੁਖ ਸਾਂਦ*—ਬੜੀ ਦੇਰ ਤੋਂ ਮੇਰੀ ਭੈਣ ਦੀ ਰਾਜ਼ੀ-ਖ਼ੁਸ਼ੀ ਦੀ ਚਿੱਠੀ ਨਹੀਂ ਆਈ।

**ਰਾਜ਼ੀਨਾਮਾ**—*ਪੁ. ਸਮਝੌਤਾ*—ਪਿੰਡ ਦੇ ਸਰਪੰਚ ਨੇ ਦੋਹਾਂ ਧਿਰਾਂ ਦਾ ਰਾਜ਼ੀਨਾਮਾ ਕਰਵਾ ਦਿੱਤਾ ਹੈ।

**ਰਾਣਾ**—*ਪੁ. ਰਾਜਪੂਤ ਜਾਤ ਦਾ ਪਹਾੜੀ ਰਾਜਾ; ਖ਼ਿਤਾਬ*—ਰਾਣਾ ਪ੍ਰਤਾਪ ਭਾਰਤ ਦੇ ਸੂਰਬੀਰਾਂ ਵਿਚੋਂ ਇਕ ਸਨ; ਰਾਣਾ ਰਾਵਿੰਦਰ ਨਾਥ ਦੀ ਭਗਤੀ ਤੇ ਸਾਦਗੀ ਦਾ ਪ੍ਰਭਾਵ ਟੈਗੋਰ ਤੇ ਬਹੁਤ ਪਿਆ।

**ਰਾਣੀ**—*ਇ. ਰਾਜੇ ਦੀ ਵਹੁਟੀ*—ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਦਾ ਨਾਂ ਜਿੰਦਾ ਸੀ।

**ਰਾਤ**—*ਇ. ਸੂਰਜ ਡੁੱਬਣ ਤੋਂ ਸੂਰਜ ਚੜ੍ਹਨ ਤਕ ਦਾ ਸਮਾਂ*—ਰਾਤ ਅਤੇ ਦਿਨ ਦੇ 24 ਘੰਟੇ ਹੁੰਦੇ ਹਨ।

**ਰਾਤ ਦਿਨ**—*ਕ੍ਰਿ. ਵਿ. ਦਿਨ-ਰਾਤ*—ਰਾਤ ਦਿਨ ਕੰਮ ਕਰਨ ਨਾਲ ਉਸ ਦੀ ਸਿਹਤ ਖ਼ਰਾਬ ਹੋ ਗਈ ਹੈ।

**ਰਾਤ ਭਰ**—*ਕ੍ਰਿ. ਵਿ. ਸਾਰੀ ਰਾਤ*—ਰਾਤ ਭਰ ਜਾਗਣ ਕਰਕੇ ਮੇਰਾ ਸਿਰ ਦੁਖ ਰਿਹਾ ਹੈ।

**ਰਾਤੀਂ**—*ਕ੍ਰਿ. ਵਿ. ਰਾਤ ਨੂੰ*—ਅੱਜ ਰਾਤੀਂ ਮੈਂ ਘਰ ਨਹੀਂ ਆਵਾਂਗਾ, ਉਡੀਕ ਨਾ ਕਰਨਾ।

**ਰਾਤੋ-ਰਾਤ**—*ਕ੍ਰਿ. ਵਿ. ਰਾਤ ਵੇਲੇ*—ਸਾਡਾ ਨੌਕਰ ਚੋਰੀ ਕਰ ਕੇ ਘਰੋਂ ਰਾਤੋ-ਰਾਤ ਹੀ ਭੱਜ ਗਿਆ।

**ਰਾਬ**—*ਇ. ਪਕਾ ਕੇ ਗਾੜ੍ਹਾ ਕੀਤਾ ਹੋਇਆ ਗੰਨੇ ਦਾ ਰਸ; ਗੁੱਲੀ ਡੰਡਾ ਖੇਡਣ ਲਈ ਜ਼ਮੀਨ ਵਿਚ ਪੁੱਟੀ ਹੋਈ ਖੁੱਡ*—ਰਾਬ ਤੋਂ ਗੁੜ ਤਿਆਰ ਕੀਤਾ ਜਾਂਦਾ ਹੈ; ਬੱਚੇ ਰਾਬ ਵਿਚ ਡੰਡਾ ਰੱਖ ਕੇ ਗੁੱਲੀ ਸੁੱਟਦੇ ਹਨ।

**ਰਾਬ ਦੇਣਾ**—*ਮੁਹਾ. ਖੁੱਤੀ ਤੇ ਗੁੱਲੀ ਰੱਖ ਕੇ ਡੰਡੇ ਨਾਲ ਦੂਰ ਸੁੱਟਣਾ*—ਜੇ ਰਾਬ ਉੱਚੀ ਦਿੱਤੀ ਜਾਵੇ ਤਾਂ ਗੁੱਲੀ ਛੇਤੀ ਜਾਂਦੀ ਹੈ।

**ਰਾਮ**—*ਪੁ. ਪਰਮਾਤਮਾ, ਵਾਹਿਗੁਰੂ; ਸ੍ਰੀ ਰਾਮ ਚੰਦਰ ਜੀ*—ਦੁੱਖ ਵਿਚ ਸਭ ਨੂੰ ਰਾਮ ਦਾ ਨਾਂ ਯਾਦ ਆਉਂਦਾ ਹੈ; ਦੀਵਾਲੀ ਦਾ ਤਿਉਹਾਰ ਰਾਮ ਜੀ ਦੇ ਬਨਵਾਸ ਤੋਂ ਵਾਪਸ ਆਉਣ ਦੀ ਖ਼ੁਸ਼ੀ ਵਿਚ ਮਨਾਇਆ ਜਾਂਦਾ ਹੈ।

**ਰਾਮ-ਕਹਾਣੀ**—*ਇ. ਬਹੁਤ ਲੰਮੀ ਵਾਰਤਾ*—ਲੱਛੋ ਦੀ ਮਾਂ ਤਾਂ ਹਰ ਥਾਂ ਆਪਣੀ ਹੀ ਰਾਮ ਕਹਾਣੀ ਸ਼ੁਰੂ ਕਰ ਲੈਂਦੀ ਹੈ।

**ਰਾਮ ਚੇਣਾ**—*ਪੁ. ਜੰਗਲੀ ਗਊਆਂ ਦਾ ਵੱਗ ਜੋ ਕਿਸੇ ਦੀ ਮਾਲਕੀ ਵਿਚ ਨਾ ਹੋਵੇ*—ਰਾਮ ਚੇਣੇ ਨੇ ਬਚਨ ਸਿੰਘ ਦੇ ਖੇਤ ਵਿਚ ਵੜ ਕੇ ਸਾਰਾ ਖੇਤ ਤਬਾਹ ਕਰ ਦਿੱਤਾ।

**ਰਾਮ ਤੋਰੀ**—*ਇ. ਘੀਆ ਤੋਰੀ*—ਰਾਮ ਤੋਰੀ ਜੇ ਚੰਗੀ ਤਰ੍ਹਾਂ ਬਣਾਈ ਜਾਵੇ ਤਾਂ ਬਹੁਤ ਹੀ ਸੁਆਦ ਬਣਦੀ ਹੈ।

**ਰਾਮ ਲੀਲ੍ਹਾ**—*ਇ. ਸ੍ਰੀ ਰਾਮ ਚੰਦਰ ਜੀ ਦੀ ਜੀਵਨੀ ਨਾਲ ਸਬੰਧਤ ਉਹ ਨਾਟਕ ਜੋ ਦੁਸਹਿਰੇ ਤੋਂ ਪਹਿਲਾਂ ਖੇਡਿਆ ਜਾਂਦਾ ਹੈ*—ਅੱਜ ਕੱਲ੍ਹ ਹਰ ਸ਼ਹਿਰ ਵਿਚ ਰਾਮ ਲੀਲ੍ਹਾ ਖੇਡੀ ਜਾਂਦੀ ਹੈ।

**ਰਾਮਾਇਣ**—*ਇ. ਉਹ ਗ੍ਰੰਥ ਜਿਸ ਵਿਚ ਰਾਮ ਚੰਦਰ ਜੀ ਦੀ ਕਥਾ ਦਾ ਵਰਣਨ ਹੈ*—ਸਭ ਤੋਂ ਪਹਿਲੀ ਰਾਮਾਇਣ ਮਹਾਰਿਸ਼ੀ ਬਾਲਮੀਕ ਜੀ ਨੇ ਲਿਖੀ ਸੀ।

**ਰਾੜ੍ਹਨਾ**—*ਕ੍ਰਿ. ਸਕ. ਚੰਗੀ ਤਰ੍ਹਾਂ ਅੱਗ ਤੇ ਸੇਕਣਾ*—ਫੁਲਕੇ ਨੂੰ ਚੰਗੀ ਤਰ੍ਹਾਂ ਰਾੜ੍ਹਨਾ ਚਾਹੀਦਾ ਹੈ।

**ਰਿਉੜੀ**—*ਇ. ਗੁੜ ਜਾਂ ਖੰਡ ਵਿਚ ਤਿਲ ਮਿਲਾ ਕੇ ਬਣਾਇਆ ਇਕ ਕਿਸਮ ਦਾ ਖਾਣ ਵਾਲਾ ਪਦਾਰਥ*—ਸਰਦੀਆਂ ਵਿਚ ਲੋਕ ਰਿਉੜੀਆਂ ਅਤੇ ਮੂੰਗਫਲੀਆਂ ਦੀ ਵਧੇਰੇ ਵਰਤੋਂ ਕਰਦੇ ਹਨ।

**ਰਿਆਇਤ**—*ਇ. ਭਾ ਵਿਚ ਕਮੀ; ਰਈ*—ਜੇ ਤੁਸੀਂ ਥੋੜ੍ਹੀ ਰਿਆਇਤ ਕਰੋ ਤਾਂ ਮੈਂ ਕਾਫ਼ੀ ਮਾਲ ਖ਼ਰੀਦ ਲਵਾਂਗਾ; ਤੁਸੀਂ ਹਰ ਮਾਮਲੇ ਵਿਚ ਉਸ ਦੀ ਰਿਆਇਤ ਕਿਉਂ ਕਰਦੇ ਹੋ?

**ਰਿਆਸਤ**—*ਇ. ਰਾਜੇ ਆਦਿ ਦਾ ਇਲਾਕਾ*—ਆਜ਼ਾਦੀ ਮਿਲਣ ਦੇ ਤੁਰੰਤ ਮਗਰੋਂ, ਭਾਰਤ ਦੀਆਂ ਸਾਰੀਆਂ ਰਿਆਸਤਾਂ ਖ਼ਤਮ ਕਰ ਦਿੱਤੀਆਂ ਗਈਆਂ ਸਨ।

**ਰਿਆਸਤੀ**—*ਵਿ. ਰਿਆਸਤ ਨਾਲ ਸਬੰਧਤ*—ਪਹਿਲਾਂ ਪਟਿਆਲੇ ਦੇ ਰਿਆਸਤੀ ਲੋਕਾਂ ਵਿਚ ਪੱਗ ਬੰਨ੍ਹਣ ਦਾ ਰਿਵਾਜ ਸੀ।

**ਰਿਸ਼ਟ-ਪੁਸ਼ਟ**—*ਵਿ. ਗਠਿਆ ਹੋਇਆ, ਤਕੜਾ*—ਕਸਰਤ ਕਰਨ ਨਾਲ ਸਰੀਰ ਰਿਸ਼ਟ-ਪੁਸ਼ਟ ਹੋ ਜਾਂਦਾ ਹੈ; ਰਿਸ਼ਟ-ਪੁਸ਼ਟ ਬਣਨ ਲਈ ਚੰਗੀ ਖ਼ੁਰਾਕ ਦੀ ਲੋੜ ਹੈ।

**ਰਿਸਣਾ**—*ਕ੍ਰਿ. ਅਕ. ਵਗਣਾ, ਚੋਣਾ*—ਪੱਟੀ ਕਰਾਉਣ ਨਾਲ ਜ਼ਖ਼ਮ ਰਿਸਣਾ ਬੰਦ ਹੋ ਜਾਂਦਾ ਹੈ।

**ਰਿਸ਼ਤਾ**—*ਪੁ. ਸਬੰਧ, ਮੰਗਣੀ*—ਅਧਿਆਪਕ ਅਤੇ ਵਿਦਿਆਰਥੀ ਦਾ ਰਿਸ਼ਤਾ ਮਾਤਾ-ਪਿਤਾ ਨਾਲੋਂ ਵੀ ਵਧੇਰੇ ਹੁੰਦਾ ਹੈ; ਅਸੀਂ ਆਪਣੇ ਮੁੰਡੇ ਦੇ ਰਿਸ਼ਤੇ ਬਾਰੇ ਅਜੇ ਕੋਈ ਫ਼ੈਸਲਾ ਨਹੀਂ ਕੀਤਾ।

**ਰਿਸ਼ਤੇਦਾਰ**—*ਪੁ. ਸਬੰਧੀ*—ਅਸਲ ਰਿਸ਼ਤੇਦਾਰ ਉਹੀ ਹੁੰਦਾ ਹੈ ਜਿਹੜਾ ਦੁੱਖ ਸਮੇਂ ਕੰਮ ਆਵੇ।

**ਰਿਸ਼ਮ**—*ਇ. ਚੰਦ, ਸੂਰਜ ਆਦਿ ਵਿਚੋਂ ਨਿਕਲਣ ਵਾਲੀ ਰੌਸ਼ਨੀ ਦੀ ਕਿਰਨ*—ਸੂਰਜ ਦੀ ਪਹਿਲੀ ਰਿਸ਼ਮ ਦੇ ਨਾਲ ਹੀ ਹਾਲੀ ਖੇਤਾਂ ਨੂੰ ਤੁਰ ਪੈਂਦੇ ਹਨ।

**ਰਿਸ਼ਵਤ**—*ਇ. ਉਹ ਪੈਸਾ ਜਾਂ ਚੀਜ਼ ਜੋ ਕਿਸੇ ਕੰਮ ਦੇ ਇਵਜ਼ ਵਜੋਂ ਕਿਸੇ ਨੂੰ ਦਿੱਤੀ ਜਾਵੇ*—ਰਿਸ਼ਵਤ ਲੈਣਾ ਤੇ ਦੇਣਾ ਦੋਵੇਂ ਅਪਰਾਧ ਹਨ।

**ਰਿਸ਼ਵਤਖ਼ੋਰ**—*ਵਿ. ਰਿਸ਼ਵਤ ਲੈਣ ਵਾਲਾ*—ਰਿਸ਼ਵਤਖ਼ੋਰ ਆਦਮੀਆਂ ਨੂੰ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ।

**ਰਿਹਾਇਸ਼**—*ਇ. ਰਹਿਣ ਦਾ ਸਥਾਨ*—ਵੱਡੇ ਵੱਡੇ ਸ਼ਹਿਰਾਂ ਦੇ ਹੋਟਲਾਂ ਵਿਚ ਭੋਜਨ ਦੇ ਨਾਲ ਰਿਹਾਇਸ਼ ਦਾ ਵੀ ਪ੍ਰਬੰਧ ਹੁੰਦਾ ਹੈ।

**ਰਿਹਾਇਸ਼ੀ**—*ਵਿ. ਜਿਥੇ ਰਿਹਾ ਜਾਵੇ*—ਸਰਕਾਰ ਦਾ ਫ਼ਰਜ਼ ਹੈ ਕਿ ਉਹ ਗਰੀਬ ਲੋਕਾਂ ਲਈ ਕਿਸ਼ਤਾਂ ਤੇ ਰਿਹਾਇਸ਼ੀ ਮਕਾਨ ਬਣਾ ਕੇ ਦੇਵੇ।

**ਰਿਹਾੜ**—*ਇ. ਜ਼ਿਦ*, ਅੜੀ—ਬੀਮਾਰ ਬੱਚਾ ਬੜੀ ਵਾਰੀ ਰਿਹਾੜ ਕਰਨ ਲੱਗ ਜਾਂਦਾ ਹੈ।

**ਰਿਕਸ਼ਾ**—*ਪੁ. ਤਿੰਨ ਪਹੀਆਂ ਵਾਲੀ ਸਾਈਕਲ ਵਰਗੀ ਗੱਡੀ ਜਿਸ ਨੂੰ ਆਦਮੀ ਖਿਚਦਾ ਹੈ*—ਰਾਮ ਦਾ ਪਿਤਾ ਰਿਕਸ਼ਾ ਚਲਾਉਂਦਾ ਹੈ।

**ਰਿਕਾਰਡ**—*ਪੁ. ਦਫ਼ਤਰ ਦੇ ਕਾਗਜ਼ ਆਦਿ; ਗ੍ਰਾਮੋਫ਼ੋਨ ਦੇ ਵਾਜੇ ਦਾ ਤਵਾ*—ਜ਼ਮੀਨ ਦਾ ਸਾਰਾ ਰਿਕਾਰਡ ਤੁਹਾਨੂੰ ਤਹਿਸੀਲ ਵਿਚੋਂ ਮਿਲ ਜਾਵੇਗਾ, ਅੱਜ ਕੱਲ੍ਹ ਪ੍ਰਸਿੱਧ ਰਾਗੀਆਂ ਦੇ ਸ਼ਬਦਾਂ ਦੇ ਰਿਕਾਰਡ ਬਜ਼ਾਰ ਵਿਚ ਆਮ ਮਿਲਦੇ ਹਨ।

**ਰਿਖੀ**—*ਪੁ. ਰਿਸ਼ੀ*—ਪੰਜਾਬ ਰਿਖੀਆਂ, ਮੁਨੀਆਂ, ਗੁਰੂਆਂ ਅਤੇ ਸੰਤਾਂ ਦਾ ਦੇਸ਼ ਹੈ।

**ਰਿੰਗ ਮਾਸਟਰ**—*ਪੁ. ਸਰਕਸ, ਨਾਚ ਆਦਿ ਦੀਆਂ ਖੇਡਾਂ ਖਿਡਾਉਣ ਵਾਲਾ ਸਿਖਲਾਈਕਾਰ*—ਭੰਗੜੇ ਵਿਚ ਢੋਲੀ ਨੱਚਣ ਵਾਲਿਆਂ ਦਾ ਰਿੰਗ ਮਾਸਟਰ ਹੁੰਦਾ ਹੈ ਅਤੇ ਉਸ ਦੇ ਤਾਲ ਤੇ ਹੀ ਸਾਰੇ ਨਚਦੇ ਹਨ।

**ਰਿਗਵੇਦ**—*ਪੁ. ਚਾਰ ਵੇਦਾਂ ਵਿਚੋਂ ਇਕ ਵੇਦ*—ਰਿਗਵੇਦ ਭਾਰਤ ਦੀ ਸਭ ਤੋਂ ਪੁਰਾਣੀ ਰਚਨਾ ਮੰਨੀ ਜਾਂਦੀ ਹੈ।

**ਰਿਜ਼ਕ**—*ਪੁ. ਰੋਜ਼ੀ*—ਪਰਮਾਤਮਾ ਸਭ ਜੀਵ ਜੰਤੂਆਂ ਨੂੰ ਰਿਜ਼ਕ ਦਿੰਦਾ ਹੈ।

**ਰਿੱਝਣਾ**—*ਕ੍ਰਿ. ਅਕ. ਅੱਗ ਤੇ ਪੱਕਣਾ*—ਮੂੰਗੀ ਦੀ ਦਾਲ ਛੇਤੀ ਰਿੱਝ ਜਾਂਦੀ ਹੈ।

**ਰਿਝਾਉਣਾ**—*ਕ੍ਰਿ. ਸਕ. ਖ਼ੁਸ਼ ਕਰਨਾ, ਪ੍ਰਸੰਨ ਕਰਨਾ*—ਰੱਬ ਨੂੰ ਰਿਝਾਉਣਾ ਤਾਂ ਸੌਖਾ ਹੈ ਪਰ ਬੰਦੇ ਨੂੰ ਰਿਝਾਉਣਾ ਬਹੁਤ ਔਖਾ ਹੈ।

**ਰਿਣ**—*ਪੁ. ਕਰਜ਼ਾ*—ਕਿਸਾਨ ਜ਼ਿਆਦਾਤਰ ਰਿਣ ਦੇ ਭਾਰ ਹੇਠ ਹੀ ਦੱਬੇ ਰਹਿੰਦੇ ਹਨ।

**ਰਿੱਧੀ ਸਿੱਧੀ**—*ਇ. ਕਰਾਮਾਤ, ਸਫਲਤਾ*—ਗੁਰਮਤ ਰਿੱਧੀਆਂ ਸਿੱਧੀਆਂ ਦੇ ਵਿਰੁੱਧ ਹੈ; ਯਤਨਸ਼ੀਲ ਵਿਅਕਤੀ ਹਰ ਥਾਂ ਤੇ ਰਿੱਧੀ ਸਿੱਧੀ ਪ੍ਰਾਪਤ ਕਰ ਸਕਦਾ ਹੈ।

**ਰਿੰਨ੍ਹਣਾ**—*ਕ੍ਰਿ. ਸਕ. ਅੱਗ ਤੇ ਪਕਾਉਣਾ*—ਅੱਜ ਤੁਸੀਂ ਕੀ ਰਿੰਨ੍ਹਿਆ ਹੈ?

**ਰਿਫ਼ਿਊਜੀ**—*ਪੁ. ਆਪਣਾ ਦੇਸ਼ ਛੱਡ ਕੇ ਕਿਸੇ ਹੋਰ ਦੇਸ਼ ਵਿਚ ਆਇਆ ਵਿਅਕਤੀ*—ਦੇਸ਼ ਦੀ ਵੰਡ ਹੋਣ ਤੇ ਲੱਖਾਂ ਆਦਮੀ ਰਿਫ਼ਿਊਜੀ ਬਣ ਗਏ ਸਨ।

**ਰਿਮ**—*ਪੁ. ਸਾਈਕਲ ਦਾ ਲੋਹੇ ਦਾ ਚੱਕਰ*—ਮੇਰੇ ਸਾਈਕਲ ਦਾ ਰਿਮ ਬਦਲਣ ਵਾਲਾ ਹੈ।

**ਰਿਮਝਿਮ**—*ਇ. ਕਿਣਮਿਣਕਾਣੀ, ਕੂੰਦਾ ਬਾਂਦੀ*—ਗਰਮੀਆਂ ਦੇ ਮੌਸਮ ਵਿਚ ਰਿਮਝਿਮ ਬੜੀ ਸੁਹਾਵਣੀ ਲਗਦੀ ਹੈ।

**ਰਿਵਾਜ**—*ਪੁ. ਸਮਾਜ ਵਿਚ ਪ੍ਰਚਲਤ ਕੋਈ ਰਸਮ*—ਪਹਿਲਾਂ ਬਸੰਤ ਵਾਲੇ ਦਿਨ ਪੀਲੀਆਂ ਪੱਗਾਂ ਬੰਨ੍ਹਣ ਦਾ ਬੜਾ ਰਿਵਾਜ ਹੁੰਦਾ ਸੀ।

**ਰਿਵਾਜੀ**—*ਵਿ. ਰਿਵਾਜ ਨਾਲ ਸਬੰਧਤ*—ਰਿਵਾਜੀ ਗੱਲਾਂ ਵਿਚ ਪੜ੍ਹੇ-ਲਿਖੇ ਲੋਕ ਬਹੁਤਾ ਵਿਸ਼ਵਾਸ ਨਹੀਂ ਰਖਦੇ।

**ਰਿੜਕਣਾ**—*ਕ੍ਰਿ. ਸਕ, ਕਿਸੇ ਤਰਲ ਪਦਾਰਥ ਵਿਚ ਮਧਾਣੀ ਆਦਿ ਫੇਰਨਾ*—ਅਸੀਂ ਗਰਮੀਆਂ ਵਿਚ ਹਰ ਰੋਜ਼ ਦਹੀਂ ਰਿੜਕ ਕੇ ਪੀਂਦੇ ਹਾਂ।

*ਪੁ. ਉਹ ਭਾਂਡਾ ਜਿਸ ਵਿਚ ਦਹੀਂ ਆਦਿ ਰਿੜਕਿਆ ਜਾਂਦਾ ਹੈ*—ਇੰਨੀ ਜਲਦੀ ਮੱਖਣ ਕਿਵੇਂ ਨਿਕਲ ਆਵੇਗਾ, ਅਜੇ ਤਾਂ ਦੁੱਧ ਰਿੜਕਣੇ ਵਿਚ ਪਾਇਆ ਹੀ ਹੈ।

**ਰਿੜ੍ਹਨਾ**—*ਕ੍ਰਿ. ਅਕ. ਜ਼ਮੀਨ ਨਾਲ ਲੱਗ ਕੇ ਚੱਲਣਾ*—ਤੁਰਨਾ ਸਿੱਖਣ ਤੋਂ ਪਹਿਲਾਂ ਬੱਚਾ ਰਿੜ੍ਹਨਾ ਸਿਖਦਾ ਹੈ।

**ਰਿੜੀ**—*ਇ. ਕਣਕ ਦਾ ਬੋਹਲ ਚੁੱਕਣ ਮਗਰੋਂ ਲਾਗੀਆਂ ਦੇ ਬੱਚਿਆਂ ਨੂੰ ਦਿੱਤੇ ਜਾਣ ਵਾਲੇ ਦਾਣੇ*—ਕਿਸਾਨ ਕਣਕ ਸਾਂਭਣ ਮਗਰੋਂ ਰਿੜੀ ਲਾਗੀਆਂ ਤੇ ਕੰਮੀਆਂ ਆਦਿ ਵਿਚ ਵੰਡ ਦਿੰਦੇ ਹਨ।

**ਰੀਸ**—*ਇ. ਕਿਸੇ ਨੂੰ ਵੇਖ ਕੇ ਉਸੇ ਤਰ੍ਹਾਂ ਦਾ ਕੰਮ ਕਰਨ ਦਾ ਭਾਵ ਜਾਂ ਕਿਰਿਆ, ਬਰਾਬਰੀ*—ਬਾਂਦਰ ਆਦਮੀ ਦੇ ਹਰ ਕੰਮ ਦੀ ਰੀਸ ਕਰਦਾ ਹੈ; ਸੁਰਿੰਦਰ ਤਾਂ ਅਮੀਰ ਮਾਪਿਆਂ ਦਾ ਮੁੰਡਾ ਹੈ, ਤੂੰ ਉਸ ਦੀ ਰੀਸ ਕਿਵੇਂ ਕਰ ਸਕਦਾ ਹੈਂ।

**ਰੀਸੋ ਰੀਸੀ**—*ਕ੍ਰਿ. ਵਿ. ਰੀਸ ਨਾਲ*—ਉਹ ਰੀਸੀ ਰੀਸੀ ਕਾਲਜ ਤਾਂ ਦਾਖ਼ਲ ਹੋ ਗਿਆ ਹੈ ਪਰ ਉਸ ਦਾ ਪਾਸ ਹੋਣਾ ਔਖਾ ਹੈ।

**ਰੀਂਗਣਾ**—*ਕ੍ਰਿ. ਅਕ. ਧਰਤ ਤੇ ਢਿੱਡ ਦੇ ਭਾਰ ਚੱਲਣਾ*—ਸੱਪ ਰੀਂਗਣ ਵਾਲੇ ਜਾਨਵਰਾਂ 'ਚੋਂ ਗਿਣਿਆ ਜਾਂਦਾ ਹੈ।

**ਰੀਜ਼ਰਵ**—*ਵਿ. ਰਾਖਵਾਂ*—ਦੂਰ ਦਾ ਸਫ਼ਰ ਕਰਨ ਲਈ ਸਾਨੂੰ ਸੀਟਾਂ ਪਹਿਲਾਂ ਹੀ ਰੀਜ਼ਰਵ ਕਰਾ ਲੈਣੀਆਂ ਚਾਹੀਦੀਆਂ ਹਨ।

**ਰੀਝ**—*ਇ. ਸੱਧਰ*—ਬੰਦੇ ਦੀਆਂ ਸਾਰੀਆਂ ਰੀਝਾਂ ਕਦੇ ਵੀ ਪੂਰੀਆਂ ਨਹੀਂ ਹੁੰਦੀਆਂ।

**ਰੀਝਣਾ**—*ਕ੍ਰਿ. ਅਕ. ਖ਼ੁਸ਼ ਹੋਣਾ, ਪ੍ਰਸੰਨ ਹੋਣਾ*—ਆਦਮੀ ਦਾ ਕੋਈ ਪਤਾ ਨਹੀਂ ਹੁੰਦਾ ਕਿਸੇ ਦੀ ਕਿਸ ਗੱਲ ਤੇ ਰੀਝ ਜਾਵੇ।

**ਰੀਝਾਉਣਾ**—*ਕ੍ਰਿ. ਸਕ. ਰਿਝਾਉਣਾ*—ਪੁਰਾਣੇ ਜ਼ਮਾਨੇ ਵਿਚ ਦੇਵੀ ਦੇਵਤਿਆਂ ਨੂੰ ਰੀਝਾਉਣ ਲਈ ਬਲੀ ਦੇਣ ਦਾ ਆਮ ਰਿਵਾਜ ਸੀ।

**ਰੀਝਾਂ ਲਾਹੁਣਾ**—*ਮੁਹਾ. ਸੱਧਰਾਂ ਪੂਰੀਆਂ ਕਰਨਾ*—ਅਜੇ ਨਰਿੰਦਰ ਹੋਰਾਂ ਨੇ ਕੋਠੀ ਵਿਚ ਰਹਿਣ ਦੀਆਂ ਰੀਝਾਂ ਲਾਹੀਆਂ ਵੀ ਨਹੀਂ ਸਨ ਕਿ ਉਨ੍ਹਾਂ ਦੀ ਬਦਲੀ ਹੋ ਗਈ।

**ਰੀਟਾਇਰ**—*ਵਿ. ਜੋ ਨੌਕਰੀ ਦਾ ਸਮਾਂ ਪੂਰਾ ਕਰ ਕੇ ਨੌਕਰੀ ਤੋਂ ਹਟ ਗਿਆ ਹੋਵੇ*—ਰਾਮ ਦੇ ਪਿਤਾ ਨੂੰ ਰੀਟਾਇਰ ਹੋਇਆਂ ਦੋ ਸਾਲ ਹੋ ਗਏ ਹਨ।

**ਰੀਟਾਇਰਡ**—*ਵਿ. ਨੌਕਰੀ ਤੋਂ ਸੇਵਾ ਮੁਕਤ ਹੋਇਆ ਹੋਇਆ*—ਅੱਜ ਕੱਲ੍ਹ ਸਰਕਾਰ ਰੀਟਾਇਰਡ ਕਰਮਚਾਰੀਆਂ ਨੂੰ ਕਾਫ਼ੀ ਸਹੂਲਤਾਂ ਦੇ ਰਹੀ ਹੈ।

**ਰੀਤ, ਰੀਤੀ**—*ਇ. ਰਸਮ, ਰਿਵਾਜ*—ਕਈ ਲੋਕਾਂ ਵਿਚ ਇਹ ਰੀਤ ਹੈ ਕਿ ਉਹ ਟਿੱਕੇ ਦਾ ਤਿਉਹਾਰ ਨਹੀਂ ਮਨਾਉਂਦੇ।

**ਰੀਂ ਰੀਂ**—*ਇ. ਬੱਚਿਆਂ ਦੇ ਰੋਣ ਦੀ ਕਿਰਿਆ*—ਉਸ ਨੂੰ ਪੈਸੇ ਦਿਉਗੇ ਤਾਂ ਹੀ ਉਸ ਨੇ ਰੀਂ ਰੀਂ ਬੰਦ ਕਰਨੀ ਹੈ।

**ਰੀਂ ਰੀਂ ਲਾਉਣਾ**—*ਮੁਹਾ. ਉੱਚੀ ਉੱਚੀ ਰੋਣਾ*—ਕਾਕਾ, ਕਿਸੇ ਦੀ ਗੱਲ ਵੀ ਸੁਣਨ ਦੇ, ਤੂੰ ਕੀ ਰੀਂ ਰੀਂ ਲਾਈ ਹੋਈ ਹੈ।

**ਰੀੜ੍ਹ ਦੀ ਹੱਡੀ**—*ਇ. ਕੰਗਰੋੜ ਦੀ ਹੱਡੀ; ਬਹੁਤ ਜ਼ਰੂਰੀ ਤੇ ਮਹੱਤਵਪੂਰਨ ਅੰਗ*—ਰੀੜ੍ਹ ਦੀ ਹੱਡੀ ਦੀਆਂ ਬੀਮਾਰੀਆਂ ਲਈ ਸਖ਼ਤ ਮੰਜੇ ਤੇ ਲੇਟ ਕੇ ਅਰਾਮ ਕਰਨਾ ਜ਼ਰੂਰੀ ਹੈ; ਮਾਂ ਘਰ ਵਿਚ ਪਰਿਵਾਰ ਦੀ ਸੰਭਾਲ ਲਈ ਰੀੜ੍ਹ ਦੀ ਹੱਡੀ ਦਾ ਕੰਮ ਕਰਦੀ ਹੈ।

**ਰੁਆਉਣਾ**—*ਪੁ. ਕਿਸੇ ਨੂੰ ਰੋਣ ਲਾ ਦੇਣਾ*—ਛੋਟੀਆਂ ਛੋਟੀਆਂ ਗੱਲਾਂ ਪਿੱਛੇ ਬੱਚਿਆਂ ਨੂੰ ਰੁਆਉਣਾ ਨਹੀਂ ਚਾਹੀਦਾ।

**ਰੁੱਸਣਾ**—*ਕ੍ਰਿ. ਅਕ. ਨਾਰਾਜ਼ ਹੋਣਾ—ਨਿੱਕੀ ਨਿੱਕੀ ਗੱਲ ਤੇ ਰੁੱਸਣਾ ਚੰਗੀ ਗੱਲ ਨਹੀਂ ਹੁੰਦੀ ।*

**ਰੁਸੇਵਾਂ**—*ਪੁ. ਰੋਸਾ*—ਸਾਨੂੰ ਪਤਾ ਤਾਂ ਲੱਗੇ ਤੈਨੂੰ ਕਿਸ ਗੱਲ ਦਾ ਰੁਸੇਵਾਂ ਹੈ?

**ਰੁਹਬ**—*ਪੁ. ਰੋਹਬ*—ਸਾਡੇ ਸਕੂਲ ਦੇ ਹੈੱਡਮਾਸਟਰ ਸਾਹਿਬ ਦਾ ਸਕੂਲ ਵਿਚ ਬੜਾ ਰੁਹਬ ਹੈ।

**ਰੁਹਬਦਾਰ**—*ਵਿ. ਰੋਹਬ ਵਾਲਾ*—ਸੁਨੀਤਾ ਦੇ ਪਿਤਾ ਜੀ ਬੜੇ ਰੁਹਬਦਾਰ ਆਦਮੀ ਹਨ।

**ਰੁਕਣਾ**—*ਕ੍ਰਿ. ਅਕ. ਠਹਿਰਨਾ; ਬਾਜ਼ ਆਉਣਾ*—ਜੇ ਤੁਸੀਂ ਅੱਜ ਦਾ ਦਿਨ ਰੁਕੋ ਤਾਂ ਕਲ੍ਹ ਤੁਹਾਨੂੰ ਪਿਤਾ ਜੀ ਮਿਲ ਜਾਣਗੇ ; ਉਸ ਨੂੰ ਬੜਾ ਹੀ ਸਮਝਾਇਆ ਹੈ ਪਰ ਉਹ ਸ਼ਰਾਰਤਾਂ ਕਰਨ ਤੋਂ ਨਹੀਂ ਰੁਕਦਾ।

**ਰੁੱਕਾ**—*ਪੁ. ਕਾਗ਼ਜ਼ ਦਾ ਟੁਕੜਾ*—ਜੋ ਕੁਝ ਤੁਸੀਂ ਉਸ ਨੂੰ ਕਹਿਣਾ ਹੈ, ਇਕ ਰੁੱਕੇ ਤੇ ਲਿਖ ਦਿਉ।

**ਰੁੱਖ**—*ਪੁ. ਬ੍ਰਿਛ, ਦਰਖ਼ਤ*—ਸਾਡੇ ਬਾਗ਼ ਵਿਚ ਵਧੇਰੇ ਕਰ ਕੇ ਅੰਬਾਂ ਦੇ ਰੁੱਖ ਲੱਗੇ ਹੋਏ ਹਨ ।

**ਰੁੱਖਾ**—*ਵਿ. ਜਿਸਦੇ ਨਾਲ ਸਬਜ਼ੀ ਆਦਿ ਨਾ ਹੋਵੇ; ਕੌੜਾ ਬੋਲਣ ਵਾਲਾ, ਖ਼ੁਸ਼ਕ*—ਰੋਟੀ ਰੁੱਖੀ ਕਿਉਂ ਖਾਂਦੇ ਹੋ, ਸਬਜ਼ੀ ਹੋਰ ਲੈ ਲਉ; ਰੁੱਖੇ ਸੁਭਾਅ ਵਾਲਾ ਆਦਮੀ ਕਿਸੇ ਨੂੰ ਚੰਗਾ ਨਹੀਂ ਲਗਦਾ; ਅੱਜ ਹਵਾ ਬੜੀ ਰੁੱਖੀ ਤੇ ਠਾਰਵੀਂ ਹੈ।

**ਰੁੱਖਾ-ਸੁੱਖਾ**—*ਵਿ. ਰੁੱਖਾ ਮਿੱਸਾ*—ਘਰ ਵਿਚ ਜੋ ਰੁੱਖਾ-ਸੁੱਖਾ ਖਾਣਾ ਤਿਆਰ ਹੈ, ਜ਼ਰੂਰ ਖਾ ਕੇ ਜਾਉ।

**ਰੁੱਖਾਪਣ**—*ਪੁ. ਰੁੱਖੇ ਹੋਣ ਦਾ ਭਾਵ*—ਤੁਸੀਂ ਇਤਨਾ ਰੁੱਖਾਪਣ ਕਿਉਂ ਵਿਖਾ ਰਹੇ ਹੋ?

**ਰੁੱਖਾ-ਮਿੱਸਾ**—*ਵਿ. ਰੁੱਖਾ-ਸੁੱਖਾ*—ਘਰ ਵਿਚ ਜੋ ਰੁੱਖਾ-ਮਿੱਸਾ ਭੋਜਨ ਤਿਆਰ ਸੀ ਉਸ ਨੇ ਮਹਿਮਾਨਾਂ ਨੂੰ ਦੇ ਦਿੱਤਾ।

**ਰੁਚੀ**—*ਇ. ਦਿਲਚਸਪੀ; ਝੁਕਾਉ*—ਦੀਪਕ ਨੂੰ ਆਪਣੇ ਘਰ ਦੇ ਕਿਸੇ ਕੰਮ ਵਿਚ ਕੋਈ ਰੁਚੀ ਨਹੀਂ; ਬੱਚੇ ਦੀ ਰੁਚੀ ਅਨੁਸਾਰ ਹੀ ਉਸ ਨੂੰ ਵਿਸ਼ੇ ਲੈ ਕੇ ਦੇਣੇ ਚਾਹੀਦੇ ਹਨ।

**ਰੁਜ਼ਗਾਰ**—*ਪੁ. ਉਪਜੀਵਿਕਾ, ਧੰਦਾ*—ਅੱਜ-ਕੱਲ੍ਹ ਰੁਜ਼ਗਾਰ ਹਾਸਲ ਕਰਨ ਲਈ ਬੜੇ ਪਾਪੜ ਵੇਲਣੇ ਪੈਂਦੇ ਹਨ।

**ਰੁੱਝਣਾ**—*ਕ੍ਰਿ. ਅਕ. ਕੰਮ ਵਿਚ ਲੱਗਣਾ*—ਤੂੰ ਤਾਂ ਹਰ ਵਕਤ ਪੜ੍ਹਾਈ ਵਿਚ ਰੁੱਝਿਆ ਰਹਿੰਦਾ ਹੈਂ, ਕਦੀ ਖੇਡ ਵੀ ਲਿਆ ਕਰ।

**ਰੁੱਝੇ ਰਹਿਣਾ**—*ਮੁਹਾ. ਕੰਮ ਵਿਚ ਲੱਗੇ ਰਹਿਣਾ*—ਤੂੰ ਤਾਂ ਹਰ ਵਕਤ ਘਰ ਵਿਚ ਹੀ ਰੁੱਝੀ ਰਹਿੰਦੀ ਹੈਂ, ਕਦੀ ਸਾਡੇ ਕੋਲ ਵੀ ਆ ਜਾਇਆ ਕਰ।

**ਰੁਝੇਵਾਂ**—*ਪੁ. ਕੰਮ ਵਿਚ ਰੁੱਝੇ ਹੋਣ ਦਾ ਭਾਵ*—ਰੁਝੇਵੇਂ ਕਾਰਣ ਮੈਂ ਕੱਲ੍ਹ ਤੁਹਾਡੇ ਕੋਲ ਨਹੀਂ ਆ ਸਕਿਆ।

**ਰੁਤਬਾ**—*ਪੁ. ਅਹੁਦਾ*—ਪਰਮਿੰਦਰ ਦੇ ਪਿਤਾ ਜੀ ਦਫ਼ਤਰ ਵਿਚ ਕਿਸੇ ਚੰਗੇ ਰੁਤਬੇ ਤੇ ਲੱਗੇ ਹੋਏ ਹਨ।

**ਰੁੰਨਣਾ**—*ਕ੍ਰਿ. ਅਕ. ਰੋਣਾ*—ਵੇਲੇ ਤੋਂ ਖੁੰਝਿਆ ਹੋਇਆ ਆਦਮੀ ਸਾਰੀ ਉਮਰ ਰੁੰਨਦਾ ਹੀ ਰਹਿੰਦਾ ਹੈ।

**ਰੁਮਕਣਾ**—*ਕ੍ਰਿ. ਅਕ. ਹੌਲੀ ਹੌਲੀ ਵਗਣਾ (ਹਵਾ ਦਾ)*—ਸਵੇਰ ਵੇਲੇ ਮੌਸਮ ਬਹੁਤ ਸੁਹਾਵਣਾ ਹੁੰਦਾ ਹੈ ਤੇ ਠੰਢੀ ਠੰਢੀ ਹਵਾ ਰੁਮਕਦੀ ਹੈ।

**ਰੁਮਕਾ**—*ਪੁ. ਹਵਾ ਦਾ ਬੁੱਲਾ, ਝੋਕਾ*—ਗਰਮੀਆਂ ਵਿਚ ਠੰਢੀ ਹਵਾ ਦਾ ਰੁਮਕਾ ਸਰੀਰ ਵਿਚ ਜਾਨ ਪਾ ਦਿੰਦਾ ਹੈ।

**ਰੁਮਾਲ**—*ਪੁ. ਕੱਪੜੇ ਦਾ ਛੋਟਾ ਚੌਰਸ ਟੁਕੜਾ; ਰੁਮਾਲਾ*—ਮੈਲੇ ਰੁਮਾਲ ਨਾਲ ਅੱਖਾਂ ਨਾ ਪੂੰਝੋ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਵਧੀਆ ਰੁਮਾਲ ਲਿਆਉਣਾ।

**ਰੁਮਾਲਾ**—*ਪੁ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਚੜ੍ਹਾਇਆ ਜਾਣ ਵਾਲਾ ਚੌਰਸ ਕੱਪੜਾ*—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਤੇ ਰੁਮਾਲਾ ਚੜ੍ਹਾਉਣਾ ਜ਼ਰੂਰੀ ਹੁੰਦਾ ਹੈ।

**ਰੁਲਣਾ**—*ਕ੍ਰਿ. ਅਕ. ਇੱਧਰ ਉੱਧਰ ਧੱਕੇ ਖਾਣਾ*—ਅੱਜ ਕੱਲ੍ਹ ਨੌਕਰੀ ਲੈਣ ਲਈ ਬੜਾ ਰੁਲਣਾ ਪੈਂਦਾ ਹੈ।

**ਰੁੜ੍ਹਨਾ**—*ਕ੍ਰਿ. ਅਕ. ਉੱਪਰੋਂ ਹੇਠਾਂ ਨੂੰ ਆਉਣਾ; ਡੁਲ੍ਹਣਾ*—ਪੈਰ ਤਿਲ੍ਹਕਣ ਕਰਕੇ ਕਾਕਾ ਪੌੜੀਆਂ ਤੋਂ ਰੁੜ੍ਹਦਾ ਹੇਠਾਂ ਆ ਗਿਆ; ਕੜਾਹੀ ਉਲਟਣ ਕਰਕੇ ਸਾਰਾ ਦੁੱਧ ਰੁੜ੍ਹ ਗਿਆ ਹੈ।

**ਰੂੰ**—*ਇ. ਉਹ ਕਪਾਹ ਜਿਸ ਵਿਚੋਂ ਵੜੇਵੇਂ ਕੱਢੇ ਹੋਏ ਹੋਣ*—ਅਸੀਂ ਰਜਾਈ ਵਿਚ ਸਾਢੇ ਤਿੰਨ ਕਿਲੋ ਰੂੰ ਪੁਆਈ ਹੈ।

**ਰੂਹ**—*ਇ. ਦਿਲ, ਜੀਅ*—ਅੱਜ ਤਬੀਅਤ ਖ਼ਰਾਬ ਹੋਣ ਕਰਕੇ ਮੇਰੀ ਕੰਮ ਕਰਨ ਨੂੰ ਰੂਹ ਨਹੀਂ ਕਰਦੀ।

*ਇ. ਜਿੰਦ*—ਰੂਹ ਕਦੇ ਮਰਦੀ ਨਹੀਂ।

**ਰੂਹਾਨੀ**—*ਵਿ. ਆਤਮਾ ਸਬੰਧੀ*—ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਰੂਹਾਨੀ ਆਨੰਦ ਦਿੰਦੀਆਂ ਹਨ।

**ਰੂੰਗਾ**—*ਪੁ. ਖ਼ਰੀਦੇ ਹੋਏ ਸੌਦੇ ਨਾਲ ਮਿਲੀ ਛੋਟੀ ਮੋਟੀ ਚੀਜ਼, ਝੂੰਗਾ*—ਬੱਚੇ ਸੌਦਾ ਖ਼ਰੀਦ ਕੇ ਦੁਕਾਨਦਾਰ ਤੋਂ ਰੂੰਗਾ ਜ਼ਰੂਰ ਮੰਗਦੇ ਹਨ।

**ਰੂਟ**—*ਪੁ. ਜਾਣ ਦਾ ਰਸਤਾ*—53 ਨੰਬਰ ਬੱਸ ਦਾ ਰੂਟ ਬੜਾ ਲੰਮਾ ਹੈ।

**ਰੂੰਦਾਰ**—*ਵਿ. ਉਹ ਚੀਜ਼ ਜਿਸ ਵਿਚ ਰੂੰ ਭਰੀ ਹੋਵੇ*—ਪਹਿਲੇ ਜ਼ਮਾਨੇ ਵਿਚ ਰੂੰਦਾਰ ਵਾਸਕਟਾਂ ਪਾਉਣ ਦਾ ਬੜਾ ਰਿਵਾਜ ਸੀ।

**ਰੂਪ**—*ਪੁ. ਸ਼ਕਲ, ਸੂਰਤ : ਸੁੰਦਰਤਾ, ਖ਼ੂਬਸੂਰਤੀ*—ਬੰਦੇ ਦਾ ਰੂਪ ਨਹੀਂ ਵੇਖਿਆ ਜਾਂਦਾ ਉਸ ਦੇ ਗੁਣ ਵੇਖੇ ਜਾਂਦੇ ਹਨ ; ਜਦੋਂ ਦਾ ਉਸ ਕੋਲ ਪੈਸਾ ਆਇਆ ਹੈ, ਉਸ ਦਾ ਰੂਪ ਨਿਖਰ ਗਿਆ ਹੈ।

**ਰੂਪਮਾਨ**—*ਵਿ. ਉਜਾਗਰ, ਪ੍ਰਗਟ*—ਧਨੀ ਰਾਮ ਚਾਤ੍ਰਿਕ ਨੇ ਮੇਲੇ ਦੇ ਦ੍ਰਿਸ਼ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਰੂਪਮਾਨ ਕੀਤਾ ਹੈ।

**ਰੂਪ ਰੇਖਾ**—*ਇ. ਖ਼ਾਕਾ, ਕਿਸੇ ਵਿਸ਼ੇ ਸਬੰਧੀ ਸੰਖੇਪ ਜਾਣਕਾਰੀ*—ਕੋਈ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਉਸ ਦੀ ਰੂਪ ਰੇਖਾ ਤਿਆਰ ਕਰ ਲੈਣੀ ਚਾਹੀਦੀ ਹੈ।

**ਰੂੰ ਰੂੰ ਕਰਨਾ**—*ਮੁਹਾ. ਕਿਸਮਤ ਨੂੰ ਰੋਂਦੇ ਰਹਿਣਾ*—ਸਮੇਂ ਨੂੰ ਅਜਾਈਂ ਗੁਆ ਕੇ ਪਿੱਛੋਂ ਰੂੰ ਰੂੰ ਕਰਨ ਦਾ ਕੋਈ ਲਾਭ ਨਹੀਂ ਹੁੰਦਾ।

**ਰੂੜੀ**—*ਇ. ਕੂੜੇ ਅਤੇ ਗੋਹੇ ਆਦਿ ਦਾ ਢੇਰ*—ਪਿੰਡ ਤੋਂ ਬਾਹਰ ਖੇਤਾਂ ਵਿਚ ਰੂੜੀ ਦੇ ਢੇਰ ਆਮ ਵੇਖਣ ਵਿਚ ਆਉਂਦੇ ਹਨ।

**ਰੇਸ਼ਮ**—*ਪੁ. ਚਮਕੀਲੀਆਂ ਮੁਲਾਇਮ ਤਾਰਾਂ ਜੋ ਰੇਸ਼ਮ ਦੇ ਕੀੜੇ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ*—ਰੇਸ਼ਮ ਦੀ ਕਾਢ ਸਭ ਤੋਂ ਪਹਿਲਾਂ ਚੀਨ ਵਿਚ ਹੋਈ।

**ਰੇਸ਼ਮੀ**—*ਵਿ. ਰੇਸ਼ਮ ਤੋਂ ਬਣਿਆ ਹੋਇਆ*—ਵਿਆਹ ਵਿਚ ਰੇਸ਼ਮੀ ਕੱਪੜੇ ਪਾਏ ਹੀ ਸੋਹਣੇ ਲਗਦੇ ਹਨ।

**ਰੇਸ਼ਾ**—*ਪੁ. ਬਾਰੀਕ ਤੰਦ ਜਾਂ ਤਾਰ ਵਾਲੀ ਕੋਈ ਚੀਜ਼*—ਰੇਸ਼ਮ ਦੇ ਰੇਸ਼ੇ ਨਾਲ ਰੇਸ਼ਮੀ ਕੱਪੜੇ ਤਿਆਰ ਕੀਤੇ ਜਾਂਦੇ ਹਨ।

**ਰੇਹ**—*ਇ. ਇਕ ਤਰ੍ਹਾਂ ਦੀ ਖਾਦ*—ਰੇਹ ਪਾਉਣ ਤੋਂ ਬਿਨਾਂ ਫ਼ਸਲ ਚੰਗੀ ਨਹੀਂ ਹੁੰਦੀ।

**ਰੇਖ ਵਿਚ ਮੇਖ ਮਾਰਨਾ**—*ਮੁਹਾ. ਖੋਟੀ ਕਿਸਮਤ ਨੂੰ ਬਦਲ ਦੇਣਾ*—ਸੰਤਾਂ ਨੇ ਸੁਰਿੰਦਰ ਦੀ ਰੇਖ ਵਿਚ ਅਜਿਹੀ ਮੇਖ ਮਾਰੀ ਕਿ ਉਸ ਨੂੰ ਵਪਾਰ ਵਿਚ ਬੜਾ ਲਾਭ ਹੋਇਆ।

**ਰੇਖਾ**—*ਇ. ਹੱਥਾਂ ਪੈਰਾਂ ਦੀਆਂ ਉਹ ਲਕੀਰਾਂ ਜਿਨ੍ਹਾਂ ਨੂੰ ਵੇਖ ਕੇ ਜੋਤਸ਼ੀ ਕਿਸਮਤ ਦਸਦੇ ਹਨ*—ਉਸ ਦੀਆਂ ਹੱਥ ਦੀਆਂ ਰੇਖਾਵਾਂ ਤੋਂ ਪਤਾ ਲਗਦਾ ਹੈ ਕਿ ਉਸ ਦੀ ਕਿਸਮਤ ਬੜੀ ਚੰਗੀ ਹੈ।

**ਰੇਖਾ-ਗਣਿਤ**—*ਇ. ਜੁਮੈਟਰੀ*—ਅਨਿਲ ਨੇ ਰੇਖਾ-ਗਣਿਤ ਵਿਚ ਸੌ ਵਿਚੋਂ ਨੱਬੇ ਨੰਬਰ ਲਏ ਹਨ।

**ਰੇਗਮਾਰ**—*ਪੁ. ਇਕ ਮੋਟਾ ਕਾਗ਼ਜ਼ ਜਿਸ ਉੱਤੇ ਸਰੇਸ਼ ਨਾਲ ਕੱਚ ਦਾ ਧੂੜਾ ਲਾਇਆ ਹੁੰਦਾ ਹੈ*—ਰੇਗਮਾਰ ਆਮ ਤੌਰ ਤੇ ਜੰਗਾਲ ਉਤਾਰਨ ਦੇ ਕੰਮ ਆਉਂਦਾ ਹੈ।

**ਰੇਗਿਸਤਾਨ**—*ਪੁ. ਮਾਰੂਥਲ*—ਹੁਣ ਤਾਂ ਰੇਗਿਸਤਾਨ ਵਿਚ ਨਹਿਰਾਂ ਰਾਹੀਂ ਖੇਤੀ ਕਰਨ ਦੇ ਪ੍ਰਬੰਧ ਕੀਤੇ ਜਾ ਰਹੇ ਹਨ।

**ਰੇਗਿਸਤਾਨੀ**—*ਵਿ. ਰੇਗਿਸਤਾਨ ਦਾ*—ਊਠ ਨੂੰ ਰੇਗਿਸਤਾਨੀ ਜਹਾਜ਼ ਕਿਹਾ ਜਾਂਦਾ ਹੈ।

**ਰੇਡੀਉ**—*ਪੁ. ਇਕ ਯੰਤਰ ਜਿਸ ਰਾਹੀਂ ਤਾਰ ਦੇ ਸਬੰਧ ਤੋਂ ਬਿਨਾਂ ਰੇਡੀਉ ਸਟੇਸ਼ਨ ਤੇ ਕਹੀ ਗੱਲ ਕਿਤੇ ਵੀ ਸੁਣੀ ਜਾ ਸਕਦੀ ਹੈ*—ਅੱਜ ਕੱਲ੍ਹ ਟੈਲੀਵਿਜ਼ਨ ਦੇ ਆਉਣ ਨਾਲ ਰੇਡੀਉ ਦੀ ਮਹੱਤਤਾ ਘਟ ਗਈ ਹੈ।

**ਰੇਡੀਉ ਸਟੇਸ਼ਨ**—*ਪੁ. ਉਹ ਥਾਂ ਜਿੱਥੋਂ ਰੇਡੀਉ ਦੇ ਪ੍ਰੋਗਰਾਮ ਬਰਾਡ-ਕਾਸਟ ਕੀਤੇ ਜਾਂਦੇ ਹਨ*—ਪਿੱਛੇ ਜਿਹੇ ਰੋਹਤਕ ਵੀ ਨਵਾਂ ਰੇਡੀਉ ਸਟੇਸ਼ਨ ਬਣ ਗਿਆ ਹੈ।

**ਰੇਤ**—*ਇ. ਰੇਤਾ*—ਰੇਤ ਦਰਿਆਵਾਂ ਦੇ ਕੰਢਿਆਂ ਤੋਂ ਮਿਲਦੀ ਹੈ।

**ਰੇਤ ਦੇ ਮਹਿਲ ਉਸਾਰਨਾ**—*ਮੁਹਾ. ਝੂਠੀਆਂ ਆਸਾਂ ਬੰਨ੍ਹਣਾ*—ਇਨਸਾਨ ਨੂੰ ਰੇਤ ਦੇ ਮਹਿਲ ਉਸਾਰਨ ਦੀ ਬਜਾਏ ਅਸਲੀ ਤੌਰ ਤੇ ਕੰਮ ਕਰਨਾ ਚਾਹੀਦਾ ਹੈ।

**ਰੇਤਲ**—*ਵਿ. ਰੇਤ ਵਾਲੀ ਜ਼ਮੀਨ*—ਰੇਗਿਸਤਾਨ ਦੀ ਧਰਤੀ ਰੇਤਲ ਹੋਣ ਕਰਕੇ ਘੱਟ-ਉਪਜਾਊ ਹੁੰਦੀ ਹੈ।

**ਰੇਤਾ**—*ਇ. ਰੇਤ*—ਤੁਹਾਨੂੰ ਰੇਤੇ ਦਾ ਇਕ ਟਰੱਕ ਹੋਰ ਮੰਗਵਾਉਣਾ ਪਵੇਗਾ।

**ਰੇਲ**—*ਇ. ਰੇਲ-ਗੱਡੀ*—ਅੱਜ ਕਲ੍ਹ ਲੋਕ ਛੋਟੇ ਸਫ਼ਰ ਲਈ ਰੇਲ ਨਾਲੋਂ ਬੱਸ ਦਾ ਸਫ਼ਰ ਵਧੇਰੇ ਪਸੰਦ ਕਰਦੇ ਹਨ।

**ਰੇਲਵੇ**—*ਪੁ. ਰੇਲ ਦਾ ਵਿਭਾਗ*—ਆਜ਼ਾਦੀ ਤੋਂ ਬਾਅਦ ਭਾਰਤੀ ਰੇਲਵੇ ਨੇ ਬੜੀ ਤਰੱਕੀ ਕੀਤੀ ਹੈ।

**ਰੇਵੀਆ**—*ਇ. ਘੋੜੇ ਦੀ ਇਕ ਚਾਲ*—ਪ੍ਰੀਤਮ ਸਿੰਘ ਹਮੇਸ਼ਾ ਆਪਣਾ ਘੋੜਾ ਰੇਵੀਏ ਤੇ ਰਖਦਾ ਹੈ।

**ਰੇੜਕਾ**—*ਪੁ. ਝਗੜਾ*—ਲੋਕ ਐਵੇਂ ਹੀ ਛੋਟੀ ਜਿਹੀ ਗੱਲ ਤੇ ਰੇੜਕਾ ਪਾ ਲੈਂਦੇ ਹਨ।

**ਰੇੜ੍ਹਨਾ**—*ਕ੍ਰਿ. ਸਕ. ਘਸੀਟ ਕੇ ਲੈ ਜਾਣਾ*—ਵੱਡੇ ਸੰਦੂਕ ਨੂੰ ਰੇੜ੍ਹ ਕੇ ਕਮਰੇ ਦੀ ਸੱਜੀ ਨੁੱਕਰੇ ਲਗਾ ਦਿਉ।

**ਰੇੜ੍ਹਾ**—*ਪੁ. ਇਕ ਪ੍ਰਕਾਰ ਦਾ ਗੱਡਾ*—ਤੁਹਾਡੇ ਸਾਰੇ ਸਾਮਾਨ ਲਈ ਦੋ ਰੇੜ੍ਹੇ ਕਾਫ਼ੀ ਹਨ।

**ਰੇੜ੍ਹੀ**—*ਇ. ਛੋਟਾ ਰੇੜ੍ਹਾ*—ਅੱਜ ਰੇੜ੍ਹੀ ਵਾਲਿਆਂ ਨੇ ਹੜਤਾਲ ਕੀਤੀ ਹੋਈ ਹੈ।

**ਰੈਸਟ ਹਾਊਸ**—*ਪੁ. ਸਰਕਾਰੀ ਅਫ਼ਸਰਾਂ ਦੇ ਰਹਿਣ ਦੀ ਥਾਂ*—ਸਰਕਾਰੀ ਅਫ਼ਸਰਾਂ ਨੂੰ ਆਮ ਕਰਕੇ ਰੈਸਟ ਹਾਊਸ ਵਿਚ ਹੀ ਠਹਿਰਾਇਆ ਜਾਂਦਾ ਹੈ।

**ਰੈਸਟੋਰੈਂਟ**—*ਪੁ. ਅਜਿਹਾ ਹੋਟਲ ਜਿਸ ਤੇ ਕੇਵਲ ਚਾਹ ਆਦਿ ਪੀਣ ਦਾ ਪਰਬੰਧ ਹੋਵੇ*—ਆਮ ਕਰਕੇ ਬੱਸ ਅੱਡੇ ਦੇ ਨੇੜੇ ਕਈ ਰੈਸਟੋਰੈਂਟ ਬਣੇ ਹੁੰਦੇ ਹਨ।

**ਰੈਕ**—*ਪੁ. ਫੱਟੇ ਲਾ ਕੇ ਬਣਾਇਆ ਹੋਇਆ ਲੱਕੜੀ ਆਦਿ ਦਾ ਢਾਂਚਾ ਜਿਸ ਉੱਤੇ ਚੀਜ਼ਾਂ ਰੱਖੀਆਂ ਜਾਂਦੀਆਂ ਹਨ*—ਬੱਚਿਆਂ ਨੂੰ ਆਪਣੀਆਂ ਕਿਤਾਬਾਂ ਰੈਕ ਵਿਚ ਠੀਕ ਢੰਗ ਨਾਲ ਰੱਖਣੀਆਂ ਚਾਹੀਦੀਆਂ ਹਨ।

**ਰੈਗੂਲੇਟਰ**—*ਪੁ. ਬਿਜਲੀ ਦੇ ਪੱਖੇ ਅਤੇ ਗੈਸ ਆਦਿ ਨੂੰ ਨਿਯਮਿਤ ਰੱਖਣ ਵਾਲਾ ਇਕ ਯੰਤਰ*—ਰੈਗੂਲੇਟਰ ਠੀਕ ਕਰਕੇ ਨਾ ਲਾਉਣ ਕਾਰਣ ਗੈਸ ਲੀਕ ਹੋਣ ਦਾ ਖ਼ਤਰਾ ਹੁੰਦਾ ਹੈ।

**ਰੈਣ**—*ਇ. ਰਾਤ*—"ਦਿਨ ਖੇਡ ਕੇ ਵਾਂਗ ਚਦਾਇਤ ਰੁਲ੍ਹਿਆ, ਅਤੇ ਸੁੱਤਿਆ ਬੀਤਦੀ ਰੈਣ ਤੇਨੂੰ"। (ਪੰ. ਪੁ. 8)

**ਰੈਬਟਾ**—*ਪੁ. ਥੱਪੜ, ਚਪੇੜ, ਲੱਫੜ*—ਝੂਠ ਬੋਲਣ ਤੇ ਪਿਤਾ ਨੇ ਬੱਚੇ ਨੂੰ ਇਕ ਰੈਬਟਾ ਮਾਰਿਆ।

**ਰੋਸ**—*ਪੁ. ਨਾਰਾਜ਼ਗੀ, ਗੁੱਸਾ*—ਸਿਆਣੇ ਆਦਮੀ ਛੋਟੀਆਂ ਛੋਟੀਆਂ ਗੱਲਾਂ ਤੇ ਰੋਸ ਨਹੀਂ ਕਰਿਆ ਕਰਦੇ।

**ਰੋਸਾ**—*ਪੁ. ਗੁੱਸਾ, ਨਾਰਾਜ਼ਗੀ*—ਦੱਸ ਤਾਂ ਦਿਓ ਤੁਹਾਨੂੰ ਕਿਸ ਗੱਲ ਦਾ ਰੋਸਾ ਹੈ?

**ਰੋਹ**—*ਪੁ. ਗੁੱਸਾ*—ਬਲਵੰਤ ਸਿੰਘ ਨਿੱਕੀ ਜਿਹੀ ਗੱਲ ਵੀ ਨਹੀਂ ਸਹਾਰ ਸਕਦਾ, ਉਸ ਨੂੰ ਝਟ ਰੋਹ ਚੜ੍ਹ ਜਾਂਦਾ ਹੈ।

**ਰੋਹੀ**—*ਇ. ਜੰਗਲ*—ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਰੋਹੀਆਂ ਨੂੰ ਖਤਮ ਕਰਕੇ ਖੇਤੀ ਦੇ ਯੋਗ ਬਣਾਇਆ ਜਾਵੇ।

**ਰੋਕ**—*ਇ. ਰੁਕਾਵਟ; ਕਿਸੇ ਸੌਦੇ ਨੂੰ ਰੋਕਣ ਲਈ ਦਿੱਤੀ ਰਕਮ*—ਕਿਸੇ ਦੇ ਕੰਮ ਵਿਚ ਰੋਕ ਪਾਉਣਾ ਕੋਈ ਚੰਗੀ ਆਦਤ ਨਹੀਂ. ਜੇ ਤੁਹਾਨੂੰ ਮੱਝ ਪਸੰਦ ਹੈ ਤਾਂ ਮੱਝ ਵਾਲੇ ਨੂੰ ਰੋਕ ਦੇ ਦੇਉ।

**ਰੋਕਣਾ**—*ਕ੍ਰਿ. ਸਕ. ਅੱਗੋਂ ਨਾ ਵਧਣ ਦੇਣਾ; ਵਰਜਣਾ; ਬੰਦ ਕਰਨਾ*—ਚੋਰ ਨੂੰ ਪੁਲਿਸ ਤੋਂ ਬਿਨਾਂ ਰੋਕਣਾ ਔਖਾ ਹੈ, ਬੱਚਿਆਂ ਨੂੰ ਭੈੜੀਆਂ ਆਦਤਾਂ ਤੋਂ ਸ਼ੁਰੂ ਤੋਂ ਹੀ ਰੋਕਣਾ ਚੰਗਾ ਹੁੰਦਾ ਹੈ. ਅਸੀਂ ਇਕ ਮਿੰਟ ਲਈ ਵੀ ਆਪਣਾ ਸਾਹ ਨਹੀਂ ਰੋਕ ਸਕਦੇ।

**ਰੋਕਥਾਮ**—*ਇ. ਰੋਕ, ਰੁਕਾਵਟ*—ਹੈਜ਼ੇ ਦੀ ਰੋਕਥਾਮ ਲਈ ਸਰਕਾਰ ਬੜੀ ਯਤਨਸ਼ੀਲ ਹੈ।

**ਰੋਗ**—*ਪੁ. ਬੀਮਾਰੀ*—ਰੋਗ ਰੋਈ ਵੀ ਹੋਵੇ ਭੈੜਾ ਹੀ ਹੁੰਦਾ ਹੈ।

**ਰੋਗਨ**—*ਪੁ. ਇਕ ਤਰ੍ਹਾਂ ਦਾ ਚਿੱਟਾ ਤਰਲ ਪਦਾਰਥ ਜਿਸ ਨਾਲ ਦਰਵਾਜ਼ੇ ਆਦਿ ਰੰਗੇ ਜਾਂਦੇ ਹਨ*—ਮੇਲੀ ਸਿੰਘ ਨੇ ਰੋਗਨ ਤਿਆਰ ਕਰਨ ਦੀ ਫੈਕਟਰੀ ਲਾਈ ਹੈ।

**ਰੋਗੀ**—*ਪੁ. ਬੀਮਾਰ*—ਰੋਗੀ ਦੀ ਹਾਲਤ ਕਿੰਨੀ ਚੰਗੀ ਨਹੀਂ ਲਗਦੀ, ਡਾਕਟਰ ਨੂੰ ਬੁਲਾ ਲਵੋ।

**ਰੋਜ਼**—*ਪੁ. ਦਿਨ*—ਤੈਨੂੰ ਇਹ ਕੰਮ ਖ਼ਤਮ ਕਰਨ ਤੇ ਕਿੰਨੇ ਰੋਜ਼ ਲੱਗਣਗੇ?

*ਕ੍ਰਿ. ਵਿ. ਹਰ ਰੋਜ਼*—ਤੂੰ ਰੋਜ਼ ਉਨ੍ਹਾਂ ਦੇ ਘਰ ਨਾ ਜਾਇਆ ਕਰ।

**ਰੋਜ਼ਨਾਮਚਾ**—*ਪੁ. ਉਹ ਰਜਿਸਟਰ ਜਾਂ ਕਿਤਾਬ ਜਿਸ ਵਿਚ ਹਰ ਰੋਜ਼ ਦਾ ਹਾਲ ਲਿਖਿਆ ਹੋਵੇ*—ਪਹਿਲਾਂ ਕਈ ਬਾਦਸ਼ਾਹ ਆਪਣੇ ਰਾਜ ਦੇ ਹਾਲਾਤ ਰੋਜ਼ਨਾਮਚਿਆਂ ਵਿਚ ਲਿਖਵਾਇਆ ਕਰਦੇ ਸਨ।

**ਰੋਜ਼ਾਨਾ**—*ਵਿ. ਰੋਜ਼ ਦਾ*—ਪੰਜਾਬੀ ਦੇ ਬਹੁਤੇ ਰੋਜ਼ਾਨਾ ਅਖ਼ਬਾਰ ਜਲੰਧਰ ਤੋਂ ਪ੍ਰਕਾਸ਼ਿਤ ਹੁੰਦੇ ਹਨ।

*ਕ੍ਰਿ. ਵਿ. ਹਰ ਰੋਜ਼*—ਰੋਜ਼ਾਨਾ ਸੈਰ ਕਰਨਾ ਸਿਹਤ ਲਈ ਚੰਗਾ ਹੁੰਦਾ ਹੈ।

**ਰੋਜ਼ੀ**—*ਇ. ਰੋਜ਼ੀ, ਜੀਵਿਕਾ*—ਭਾਰਤ ਦੇ ਬਹੁਤੇ ਲੋਕੀ ਖੇਤੀ-ਬਾੜੀ ਤੋਂ ਹੀ ਆਪਣੀ ਰੋਜ਼ੀ ਕਮਾਉਂਦੇ ਹਨ।

**ਰੋਜ਼ੀ ਨੂੰ ਲੱਤ ਮਾਰਨਾ**—*ਮੁਹਾ. ਰੋਜ਼ਗਾਰ ਨੂੰ ਛੱਡ ਦੇਣਾ*—ਲੱਗੀ ਰੋਜ਼ੀ ਨੂੰ ਲੱਤ ਮਾਰ ਕੇ ਤੂੰ ਸਿਆਣਪ ਨਹੀਂ ਕੀਤੀ।

**ਰੋਟੀ**—*ਇ. ਫੁਲਕਾ, ਭੋਜਨ, ਖਾਣਾ*—ਸਰਦੀਆਂ ਵਿਚ ਸਰ੍ਹੋਂ ਦਾ ਸਾਗ ਅਤੇ ਮੱਕੀ ਦੀ ਰੋਟੀ ਮੱਖਣ ਨਾਲ ਬਹੁਤ ਹੀ ਸੁਆਦ ਲਗਦੀ ਹੈ; ਅੱਜ ਸਾਡੀ ਰੋਟੀ ਰਮੇਸ਼ ਹੋਰਾਂ ਦੇ ਘਰ ਹੈ।

**ਰੋਟੀ ਕਰਨਾ**—*ਮੁਹਾ. ਕਿਸੇ ਨੂੰ ਖਾਣੇ ਆਦਿ ਲਈ ਸੱਦਾ ਦੇਣਾ*—ਵਿਆਹ ਉਪਰੰਤ ਨਜ਼ਦੀਕੀ ਰਿਸ਼ਤੇਦਾਰਾਂ ਵੱਲੋਂ ਨਵੇਂ ਜੋੜੇ ਨੂੰ ਰੋਟੀ ਕਰਨਾ ਵੀ ਇਕ ਰਸਮ ਹੈ।

**ਰੋਟੀ ਟੁਕ**—*ਪੁ. ਰੋਟੀ ਆਦਿ*—ਰੋਟੀ ਟੁਕ ਖਾਣ ਤੋਂ ਪਿੱਛੋਂ ਸੈਰ ਕਰਨਾ ਸਿਹਤ ਲਈ ਫ਼ਾਇਦੇਮੰਦ ਹੈ।

**ਰੋਟੀ-ਪਾਣੀ**—*ਪੁ. ਰੋਟੀ, ਭੋਜਨ ਆਦਿ*—ਦੱਸੋ ਤੁਹਾਡਾ ਰੋਟੀ-ਪਾਣੀ ਦਾ ਕੀ ਪ੍ਰਬੰਧ ਹੈ?

**ਰੋਂਡ**—*ਇ. ਖੇਡ ਵਿਚ ਹਾਰ ਤੋਂ ਇਨਕਾਰੀ ਹੋਣ ਦਾ ਭਾਵ*—ਰੋਂਡ ਪਾਉਣ ਵਾਲੇ ਬੱਚੇ ਨੂੰ ਖੇਡ ਵਿਚ ਕੋਈ ਪਸੰਦ ਨਹੀਂ ਕਰਦਾ।

**ਰੋਡਾ**—*ਵਿ. ਜਿਸ ਦਾ ਸਿਰ ਮੁੰਨਿਆ ਹੋਵੇ*—ਬ੍ਰਿਜ ਲਾਲ ਦੇ ਸਿਰ ਦਾ ਤਾਂ ਇਕ ਵੀ ਵਾਲ ਨਹੀਂ ਰਿਹਾ, ਉਸਦਾ ਸਾਰਾ ਸਿਰ ਰੋਡਾ ਹੋ ਗਿਆ ਹੈ।

**ਰੋਣਾ**—*ਕ੍ਰਿ. ਅਕ. ਕਿਸੇ ਦੁੱਖ ਕਾਰਣ ਅੱਖਾਂ ਵਿਚੋਂ ਹੰਝੂ ਵਹਾਉਣਾ, ਪਛਤਾਉਣਾ*—ਬੱਚਾ ਬਹੁਤ ਜ਼ਿਆਦਾ ਪੀੜ ਕਰਕੇ ਜ਼ੋਰ ਜ਼ੋਰ ਨਾਲ ਰੋ ਰਿਹਾ ਸੀ. ਜੇ ਤੁਸੀਂ ਮੇਰੀ ਗੱਲ ਨਹੀਂ ਮੰਨੋਗੇ ਤਾਂ ਪਿੱਛੋਂ ਰੋਵੋਗੇ।

**ਰੋਣਾ-ਧੋਣਾ** (ਰੋਣਾ ਪਿੱਟਣਾ) *ਪੁ.*—*ਬਹੁਤ ਜ਼ਿਆਦਾ ਰੋਣਾ, ਵਿਰਲਾਪ ਕਰਨਾ*—ਮਰਗਤ ਉਪਰੰਤ ਸਾਰੇ ਧਰਮ ਰੋਣਾ ਧੋਣਾ ਕਰਨ ਤੋਂ ਵਰਜਦੇ ਹਨ।

**ਰੋਲ**—*ਪੁ. ਅਦਾਕਾਰ ਦਾ ਕੰਮ*—ਕੱਲ੍ਹ ਦੇ ਨਾਟਕ ਵਿਚ ਸੁਨੀਤਾ ਦੀ ਮਾਂ ਦਾ ਰੋਲ ਬੜਾ ਹੀ ਚੰਗਾ ਸੀ।

**ਰੋਲਣਾ**—*ਕ੍ਰਿ. ਸਕ. ਹੱਥਾਂ ਨਾਲ ਉੱਤੇ ਉੱਤੇ ਸਾਫ਼ ਚੀਜ਼ ਛਾਂਟਣਾ, ਬੇਕਦਰੀ ਕਰਨਾ, ਇੱਧਰ ਉੱਧਰ ਕਰਨਾ*—ਅਨਾਜ ਨੂੰ ਸਾਫ਼ ਕਰਨ ਲਈ ਹੱਥਾਂ ਨਾਲ ਰੋਲਣਾ ਪੈਂਦਾ ਹੈ; ਘਰ ਵਿਚ ਬਜ਼ੁਰਗਾਂ ਨੂੰ ਕਦੇ ਵੀ ਰੋਲਣਾ ਨਹੀਂ ਚਾਹੀਦਾ. ਕਿਸੇ ਦੀ ਚੀਜ਼ ਨੂੰ ਲਾਪ੍ਰਵਾਹੀ ਨਾਲ ਰੋਲਣਾ ਨਹੀਂ ਚਾਹੀਦਾ।

**ਰੋੜ**—*ਪੁ. ਪੱਥਰ ਦਾ ਛੋਟਾ ਟੋਟਾ*—ਇਸ ਮਿੱਟੀ ਦਾ ਗਾਰਾ ਨਹੀਂ ਬਣਨਾ, ਇਸ ਵਿਚ ਬੜੇ ਰੋੜ ਹਨ।

**ਰੋੜ੍ਹਨਾ**—*ਕ੍ਰਿ. ਸਕ. ਵਹਾਉਣਾ; ਬਰਬਾਦ ਕਰਨਾ; ਡੋਲ੍ਹਣਾ*—ਨਾਲੀ ਵਿਚੋਂ ਬੜੀ ਬੋ ਆ ਰਹੀ ਹੈ, ਥੋੜ੍ਹਾ ਜਿਹਾ ਪਾਣੀ ਰੋੜ੍ਹ ਦਿਓ; ਸਿਆਣੇ ਬੱਚੇ ਮਾਪਿਆਂ ਦੀ ਕਮਾਈ ਐਵੇਂ ਨਹੀਂ ਰੋੜ੍ਹਦੇ; ਤੇਲ ਧਿਆਨ ਨਾਲ ਬੋਤਲ ਵਿਚ ਪਾਣਾ, ਰੋੜ੍ਹ ਨਾ ਦੇਣਾ।

**ਰੋੜਾ**—*ਪੁ. ਠੀਕਰ*—ਰੋੜਾ ਮਾਰਨ ਕਰਕੇ ਬੱਚੇ ਦੇ ਸਿਰ ਵਿਚ ਜ਼ਖ਼ਮ ਹੋ ਗਿਆ ਹੈ।

**ਰੋੜਾ ਅਟਕਾਉਣਾ**—*ਮੁਹਾ. ਰੁਕਾਵਟ ਪਾਉਣਾ*—ਕਿਸੇ ਦੇ ਬਣਦੇ ਕੰਮ ਵਿਚ ਰੋੜਾ ਨਹੀਂ ਅਟਕਾਉਣਾ ਚਾਹੀਦਾ।

**ਰੌ**—*ਇ. ਲਹਿਰ (ਬਿਜਲੀ ਆਦਿ ਦੀ), ਵੇਗ*—ਬਟਣ ਦੱਬਣ ਦੀ ਦੇਰ ਸੀ ਕਿ ਬਿਜਲੀ ਦੀ ਰੌ ਨਾਲ ਸਾਰੇ ਬਲਬ ਜਗ ਪਏ; ਕਵਿਤਾ ਕਵੀ ਦੇ ਅੰਦਰ ਕਿਸੇ ਪ੍ਰਕਾਰ ਦੀ ਚੱਲੀ ਹੋਈ ਰੌ ਕਾਰਣ ਹੀ ਲਿਖੀ ਜਾ ਸਕਦੀ ਹੈ।

**ਰੌਸ਼ਨ**—*ਵਿ. ਰੋਸ਼ਨੀ ਵਾਲਾ*—ਬਿਜਲੀ ਜਗਾਦਿਆਂ ਹੀ ਸਾਰਾ ਕਮਰਾ ਰੌਸ਼ਨ ਹੋ ਗਿਆ।

**ਰੌਸ਼ਨੀ**—*ਇ. ਚਾਨਣ*—ਪੜ੍ਹਨ ਵੇਲੇ ਰੌਸ਼ਨੀ ਪੂਰੀ ਹੋਣੀ ਚਾਹੀਦੀ ਹੈ ਤਾਂ ਜੋ ਨਜ਼ਰ ਤੇ ਅਸਰ ਨਾ ਪਵੇ।

**ਰੌਂਗਟੇ**—*ਪੁ. ਸਰੀਰ ਦੇ ਬਰੀਕ ਵਾਲ, ਲੂੰ*—ਸੰਨ 1947 ਦਾ ਕਤਲੇਆਮ ਸੁਣ ਕੇ ਅੱਜ ਵੀ ਰੌਂਗਟੇ ਖੜ੍ਹੇ ਹੋ ਜਾਂਦੇ ਹਨ।

**ਰੌਂਗਟੇ ਖੜ੍ਹੇ ਹੋ ਜਾਣਾ**—*ਮੁਹਾ. ਸਹਿਮ ਜਾਣਾ*—ਰਮੇਸ਼ ਦੀ ਦਰਦ ਭਰੀ ਕਹਾਣੀ ਸੁਣ ਕੇ ਮੇਰੇ ਤਾਂ ਰੌਂਗਟੇ ਖੜ੍ਹੇ ਹੋ ਗਏ।

**ਰੌਚਕ**—*ਵਿ. ਮਨ ਨੂੰ ਭਾਉਂਦਾ ਵਾਲਾ*—ਪੰਜੌਰ ਦੇ ਬਾਗ਼ ਦੇ ਰੌਚਕ ਦ੍ਰਿਸ਼ ਵੇਖ ਕੇ ਦਰਸ਼ਕ ਬੜੇ ਖ਼ੁਸ਼ ਹੁੰਦੇ ਹਨ।

**ਰੌਚਕਤਾ**—*ਇ. ਰੌਚਕ ਹੋਣ ਦਾ ਭਾਵ*—ਰੌਚਕਤਾ ਦੇ ਪੱਖੋਂ ਉਸ ਦੀ ਕਹਾਣੀ ਬੜੀ ਸੋਹਣੀ ਸੀ।

**ਰੌਣਕ**—*ਇ. ਚਹਿਲ-ਪਹਿਲ; ਚਮਕ*—ਵੱਡੇ ਵੱਡੇ ਸ਼ਹਿਰਾਂ ਵਿਚ ਹਰ ਸਮੇਂ ਰੌਣਕ ਰਹਿੰਦੀ ਹੈ. ਅੱਜ ਕਈ ਦਿਨਾਂ ਬਾਅਦ ਉਸਦੇ ਚਿਹਰੇ ਤੇ ਰੌਣਕ ਆਈ ਹੈ।

**ਰੌਣਕ-ਮੇਲਾ**—*ਪੁ. ਰੌਣਕ, ਚਹਿਲ ਪਹਿਲ*—ਵਿਆਹ ਵਿਚ ਰਿਸ਼ਤੇਦਾਰਾਂ ਦੇ ਆਉਣ ਨਾਲ ਘਰ ਵਿਚ ਚੰਗਾ ਰੌਣਕ-ਮੇਲਾ ਲੱਗ ਜਾਂਦਾ ਹੈ।

**ਰੌਣਕੀ**—*ਵਿ. ਰੌਣਕ ਲਾਉਣ ਵਾਲਾ*—ਸਤੀਸ਼ ਦੇ ਸਾਰੇ ਦੋਸਤ ਬੜੇ ਰੌਣਕੀ ਹਨ।

**ਰੌਣੀ**—*ਇ. ਵਾਹੁਣ ਤੋਂ ਪਹਿਲਾਂ ਖੇਤ ਨੂੰ ਪਾਣੀ ਦੇਣ ਦਾ ਭਾਵ*—ਰੌਣੀ ਕਰਨ ਨਾਲ ਜ਼ਮੀਨ ਨਰਮ ਹੋ ਜਾਂਦੀ ਹੈ।

**ਰੌਂਦ**—*ਇ. ਬੰਦੂਕ ਆਦਿ ਦੀ ਗੋਲੀ*—ਬੰਦੂਕ ਨੂੰ ਰੱਖਣ ਤੋਂ ਪਹਿਲਾਂ ਉਸ ਵਿਚੋਂ ਰੌਂਦ ਕੱਢ ਲੈਣੇ ਚਾਹੀਦੇ ਹਨ।

**ਰੌਲ**—*ਇ. ਵਾਰੀ*—ਅਖੰਡ ਪਾਠ ਵਿਚ ਪਾਠੀ ਆਪਣੀ ਰੌਲ ਸਿਰ ਪਾਠ ਕਰਦੇ ਹਨ।

**ਰੌਲਾ**—*ਪੁ. ਸ਼ੋਰ*—ਵੇਖਣਾ ਤਾਂ ਸਹੀ ਬਾਹਰ ਕਿਉਂ ਰੌਲਾ ਪੈ ਰਿਹਾ ਹੈ?

**ਰੌਲਾ-ਗੌਲਾ**—*ਪੁ. ਰੌਲਾ-ਰੱਪਾ*—ਇੰਨੇ ਰੌਲੇ ਗੌਲੇ ਵਿਚ ਕੰਮ ਕਰਨਾ ਬੜਾ ਮੁਸ਼ਕਲ ਹੈ।

**ਰੌਲਾ ਪਾਉਣਾ**—*ਮੁਹਾ. ਸ਼ੋਰ ਮਚਾਉਣਾ, ਗੰਡਾ ਪਾਉਣਾ*—ਪੜ੍ਹਾਈ ਵਿਚ ਨਿਕੰਮੇ ਵਿਦਿਆਰਥੀ ਕਲਾਸ ਵਿਚ ਪੜ੍ਹਨ ਦੀ ਥਾਂ ਵਧੇਰੇ ਰੌਲਾ ਪਾਉਂਦੇ ਹਨ।

**ਰੌਲਾ-ਰੱਪਾ**—*ਪੁ. ਰੌਲਾ, ਸ਼ੋਰ-ਸ਼ਰਾਬਾ*—ਬਾਗ਼ ਵਿਚ ਰੌਲਾ-ਰੱਪਾ ਨਹੀਂ ਹੁੰਦਾ, ਇਸ ਲਈ ਉੱਥੇ ਪੜ੍ਹਾਈ ਚੰਗੀ ਹੋ ਜਾਂਦੀ ਹੈ।

## ਲ

**ਲਸੰਸ**—*ਪੁ. ਕਿਸੇ ਵਿਅਕਤੀ ਜਾਂ ਸੰਸਥਾ ਵੱਲੋਂ ਕੋਈ ਕੰਮ ਕਰਨ ਲਈ ਦਿੱਤੇ ਗਏ ਅਧਿਕਾਰ ਦਾ ਪੱਤਰ*—ਲਸੰਸ ਤੋਂ ਬਿਨਾਂ ਬੰਦੂਕ ਆਦਿ ਹਥਿਆਰ ਰੱਖਣਾ ਅਪਰਾਧ ਹੈ।

**ਲਸਣ**—*ਪੁ. ਗੰਢੇ ਦੀ ਕਿਸਮ ਦਾ ਇਕ ਬੂਟਾ*—ਲਸਣ ਦੀ ਤਾਸੀਰ ਗਰਮ ਹੁੰਦੀ ਹੈ।

**ਲੱਸੀ**—*ਇ. ਰਿੜਕੀ ਹੋਈ ਦਹੀਂ ਜਿਸ ਵਿਚੋਂ ਮੱਖਣ ਕੱਢ ਲਿਆ ਗਿਆ ਹੋਵੇ; ਪਾਣੀ ਪਾ ਕੇ ਰਿੜਕੀ ਹੋਈ ਦਹੀਂ*—ਬਹੁਤੇ ਲੋਕੀ ਮਿੱਸੀ ਰੋਟੀ ਨਾਲ ਲੱਸੀ ਪੀਣਾ ਪਸੰਦ ਕਰਦੇ ਹਨ. ਮਿੱਠੀ ਲੱਸੀ ਪੀਉਗੇ ਜਾਂ ਲੂਣ ਵਾਲੀ?

**ਲਹਾਉਣਾ**—*ਕ੍ਰਿ. ਪ੍ਰੇ. ਲਾਹੁਣ ਦਾ ਕੰਮ ਕਿਸੇ ਹੋਰ ਤੋਂ ਕਰਾਉਣਾ, ਉਤਰਵਾਉਣਾ*—ਸਫ਼ਰ ਕਰਦਿਆਂ ਬੱਸ ਜਾਂ ਰੇਲ ਗੱਡੀ ਵਿਚ ਜ਼ਿਆਦਾ ਸਾਮਾਨ ਕੁਲੀ ਤੋਂ ਲਹਾਉਣਾ ਪੈਂਦਾ ਹੈ।

**ਲਹਿੰਗਾ**—*ਪੁ. ਇਸਤਰੀਆਂ ਦੇ ਲੱਕ ਦਾ ਘੇਰੇਦਾਰ ਪਹਿਰਾਵਾ, ਘੱਗਰਾ*—ਅੱਜ ਕੱਲ੍ਹ ਵਿਆਹ ਸ਼ਾਦੀ ਵਿਚ ਕਈ ਲੜਕੀਆਂ ਲਹਿੰਗਾ ਪਾਉਣਾ ਵਧੇਰੇ ਪਸੰਦ ਕਰਦੀਆਂ ਹਨ।

**ਲਹਿਜਾ**—*ਪੁ. ਬੋਲਣ ਦਾ ਢੰਗ, ਅੰਦਾਜ਼*—ਕਿਸੇ ਵਿਅਕਤੀ ਦੇ ਲਹਿਜੇ ਤੋਂ ਉਸਦੀ ਸ਼ਖ਼ਸੀਅਤ ਬਾਰੇ ਪਤਾ ਲੱਗ ਜਾਂਦਾ ਹੈ।

**ਲਹਿਣਾ**—*ਕ੍ਰਿ. ਅਕ. ਉਤਰਨਾ, ਖੁਰਨਾ; ਛਿਪਣਾ*—ਜਦੋਂ ਸਾਰਾ ਸਾਮਾਨ ਲਹਿ ਜਾਏ ਤਾਂ ਮਜ਼ਦੂਰਾਂ ਨੂੰ ਪੈਸੇ ਦੇ ਦੇਣਾ. ਸਵੈਟਰ ਦਾ ਰੰਗ ਪਹਿਲੀ ਵਾਰ ਧੋਣ ਨਾਲ ਹੀ ਲਹਿ ਗਿਆ ਹੈ. ਗਰਮੀਆਂ ਵਿਚ ਸੂਰਜ ਦੇਰ ਨਾਲ ਲਹਿੰਦਾ ਹੈ।

**ਲਹਿਣੇਦਾਰ**—*ਵਿ. ਜਿਸ ਨੇ ਰਕਮ ਲੈਣੀ ਹੋਵੇ, ਸਾਹੂਕਾਰ, ਸ਼ਾਹ*—ਪਿੰਡਾਂ ਵਿਚ ਗ਼ਰੀਬ ਕਿਸਾਨਾਂ ਨੂੰ ਕਰਜ਼ਾ ਆਮ ਤੌਰ ਤੇ ਲਹਿਣੇਦਾਰ ਪਾਸੋਂ ਹੀ ਲੈਣਾ ਪੈਂਦਾ ਹੈ।

**ਲਹਿੰਦਾ**—*ਪੁ. ਉਹ ਦਿਸ਼ਾ ਜਿਸ ਪਾਸੇ ਸੂਰਜ ਡੁੱਬਦਾ ਹੈ, ਪੱਛਮ*—ਆਮ ਕਰਕੇ ਲੋਕ ਮਕਾਨਾਂ ਦਾ ਮੂੰਹ ਲਹਿੰਦੇ ਵੱਲ ਨਹੀਂ ਰੱਖਦੇ।

**ਲਹਿਰ**—*ਇ. ਅੰਦੋਲਨ; ਤਰੰਗ*—ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਲਗਭਗ ਹਰ ਭਾਰਤੀ ਨੇ ਹਿੱਸਾ ਲਿਆ ਸੀ. ਸਮੁੰਦਰ ਵਿਚ ਹਰ ਵਕਤ ਲਹਿਰਾਂ ਉੱਠਦੀਆਂ ਰਹਿੰਦੀਆਂ ਹਨ।

**ਲਹਿਰਨਾ**—*ਕ੍ਰਿ. ਅਕ. ਕੱਪੜੇ, ਫ਼ਸਲ ਆਦਿ ਦਾ ਹਵਾ ਵਿਚ ਹਿਲੋਣਾ*—ਹਵਾ ਵਿਚ ਲਹਿਰਦਾ ਹੋਇਆ ਝੰਡਾ ਬੜਾ ਚੰਗਾ ਲਗਦਾ ਹੈ।

**ਲਹਿਰ-ਬਹਿਰ**—*ਇ. ਖ਼ੁਸ਼ਹਾਲੀ, ਰੌਣਕ*—ਅੱਗੇ ਉਨ੍ਹਾਂ ਦਾ ਕੰਮ ਬਹੁਤ ਘੱਟ ਸੀ ਪਰ ਹੁਣ ਤਾਂ ਉਨ੍ਹਾਂ ਦੇ ਘਰ ਬੜੀ ਲਹਿਰ ਬਹਿਰ ਹੈ; ਸੁਣਾਉ ਬਈ! ਅੱਜ ਕੀ ਗੱਲ ਹੈ, ਘਰ ਵਿਚ ਬੜੀ ਲਹਿਰ-ਬਹਿਰ ਲੱਗੀ ਹੋਈ ਹੈ।

**ਲਹਿਰਾਉਣਾ**—*ਕ੍ਰਿ. ਅਕ. ਘਾਹ, ਫ਼ਸਲ, ਕੱਪੜੇ ਆਦਿ ਦਾ ਹਵਾ ਵਿਚ ਹੌਲੀ ਹੌਲੀ ਹਿੱਲਣਾ*—ਰੱਸੀ ਤੇ ਟੰਗੇ ਕੱਪੜੇ ਹਵਾ ਨਾਲ ਲਹਿਰਾ ਰਹੇ ਸਨ।

**ਲਹਿਰੀਆ**—*ਪੁ. ਕੱਪੜਾ ਜਿਸ ਉੱਤੇ ਲਹਿਰਾਂ ਵਰਗੀਆਂ ਧਾਰੀਆਂ ਹੋਣ*—ਅੱਜ-ਕੱਲ੍ਹ ਕੁੜੀਆਂ ਲਹਿਰੀਆ ਦੁਪੱਟਾ ਬਹੁਤ ਸ਼ੌਕ ਨਾਲ ਲੈਂਦੀਆਂ ਹਨ।

**ਲਹਿਰੀ-ਬਹਿਰੀ**—*ਵਿ. ਮੌਜਾਂ ਮਾਨਣ ਵਾਲਾ, ਰੌਣਕੀ, ਮੌਜੀ*—ਲਹਿਰੀ ਬਹਿਰੀ ਸੁਭਾਅ ਦਾ ਬੰਦਾ ਹਰ ਥਾਂ ਰੌਣਕ ਲਾ ਦਿੰਦਾ ਹੈ।

**ਲਹਿਲਾਉਣਾ**—*ਕ੍ਰਿ. ਅਕ. ਹਰੇ ਬੂਟੇ ਜਾਂ ਘਾਹ ਆਦਿ ਦਾ ਹਵਾ ਵਿਚ ਲਹਿਰਾਉਣਾ*—ਹਵਾ ਦੇ ਚੱਲਣ ਨਾਲ ਖੇਤ ਵੀ ਲਹਿਲਾਉਣ ਲੱਗ ਪੈਂਦੇ ਹਨ।

**ਲਹੂ**—*ਪੁ. ਖ਼ੂਨ*—ਪੰਜਾਬੀਆਂ ਦੇ ਲਹੂ ਵਿਚ ਵੀਰਤਾ ਅਤੇ ਦਲੇਰੀ ਭਰੀ ਹੋਈ ਹੈ।

**ਲਹੂ ਨਾਲ ਖੇਡਣਾ**—*ਮੁਹਾ. ਕੁਰਬਾਨੀ ਦੇਣਾ*—ਭਾਰਤ ਦੀ ਧਰਤੀ ਤੇ ਕਈ ਪੀਰ ਪੈਗੰਬਰ ਆਪਣੇ ਦੇਸ਼ ਤੇ ਕੌਮ ਦੀ ਰੱਖਿਆ ਖ਼ਾਤਰ ਆਪਣੇ ਲਹੂ ਨਾਲ ਖੇਡ ਗਏ।

**ਲਹੂ ਨਿਚੋੜਨਾ**—*ਮੁਹਾ. ਜ਼ੁਲਮ ਕਰਨਾ*—ਹਰ ਜ਼ਮਾਨੇ ਵਿਚ ਅਮੀਰ ਗ਼ਰੀਬ ਦਾ ਲਹੂ ਨਿਚੋੜਦਾ ਰਿਹਾ ਹੈ।

**ਲਹੂ ਪੀਣਾ**—*ਮੁਹਾ. ਜ਼ੁਲਮ ਕਰਨਾ*—ਜਦੋਂ ਤਕ ਅਮੀਰ ਗ਼ਰੀਬਾਂ ਦਾ ਲਹੂ ਪੀਣਾ ਬੰਦ ਨਹੀਂ ਕਰਨਗੇ, ਸਮਾਜ ਵਿਚ ਸ਼ਾਂਤੀ ਨਹੀਂ ਹੋ ਸਕਦੀ।

*ਵਿ. ਜ਼ਾਲਮ*—ਜੇ ਹਾਕਮ ਹੀ ਲਹੂ ਪੀਣਾ ਹੋਵੇ ਤਾਂ ਪਰਜਾ ਨੂੰ ਸੁਖ ਕਿਵੇਂ ਮਿਲ ਸਕਦਾ ਹੈ।

**ਲਹੂ ਲੁਹਾਣ**—*ਵਿ. ਲਹੂ ਨਾਲ ਭਰਿਆ ਹੋਇਆ*—ਮੁੰਡਿਆਂ ਨੇ ਸਤਿੰਦਰ ਨੂੰ ਹਾਕੀਆਂ ਮਾਰ ਮਾਰ ਕੇ ਲਹੂ ਲੁਹਾਣ ਕਰ ਦਿੱਤਾ।

**ਲੱਕ**—*ਪੁ. ਲੱਤਾਂ ਅਤੇ ਧੜ ਵਿਚਕਾਰਲਾ ਹਿੱਸਾ, ਕਮਰ*—ਕਲ੍ਹ ਦਾ ਮੇਰਾ ਲੱਕ ਬੜਾ ਦੁੱਖ ਰਿਹਾ ਹੈ।

**ਲੱਕ ਟੁੱਟਣਾ**—*ਮੁਹਾ. ਬਹੁਤ ਜ਼ਿਆਦਾ ਥੱਕ ਜਾਣਾ*—ਸਵੇਰ ਦਾ ਕੰਮ ਕਰ ਕੇ ਮੇਰਾ ਲੱਕ ਟੁੱਟ ਗਿਆ ਹੈ।

**ਲੱਕ ਬੰਨ੍ਹਣਾ**—*ਮੁਹਾ. ਕਿਸੇ ਕੰਮ ਨੂੰ ਕਰਨ ਲਈ ਤਿਆਰ ਹੋ ਜਾਣਾ, ਕਿਸੇ ਕੰਮ ਨੂੰ ਕਰਨ ਦਾ ਪੱਕਾ ਇਰਾਦਾ ਬਣਾ ਲੈਣਾ*—ਜਦੋਂ ਕੋਈ ਆਦਮੀ ਲੱਕ ਬੰਨ੍ਹ ਹੀ ਲਵੇ ਤਾਂ ਕੋਈ ਵੀ ਕੰਮ ਕਰਨਾ ਮੁਸ਼ਕਲ ਨਹੀਂ ਹੁੰਦਾ; ਜੇ ਤੂੰ ਇਮਤਿਹਾਨ ਵਿਚੋਂ ਪਾਸ ਹੋਣਾ ਹੈ ਤਾਂ ਹੁਣ ਤੋਂ ਹੀ ਪੜ੍ਹਾਈ ਲਈ ਲੱਕ ਬੰਨ੍ਹ ਲੈ।

**ਲਕਵਾ**—*ਪੁ. ਇਕ ਬੀਮਾਰੀ ਜਿਸ ਨਾਲ ਮੂੰਹ ਵਿੰਗਾ ਹੋ ਜਾਂਦਾ ਹੈ, ਅਧਰੰਗ*—ਖ਼ੂਨ ਦਾ ਦਬਾਅ ਜ਼ਿਆਦਾ ਵਧਣ ਨਾਲ ਲਕਵਾ ਹੋਣ ਦਾ ਡਰ ਰਹਿੰਦਾ ਹੈ।

**ਲੱਕੜ**—*ਇ. ਲੱਕੜੀ*—ਅੱਜ ਕਲ੍ਹ ਘਰਾਂ ਵਿਚ ਲੱਕੜਾਂ ਬਾਲਣ ਦਾ ਰਿਵਾਜ ਬਹੁਤ ਘਟ ਗਿਆ ਹੈ।

**ਲੱਕੜਹਾਰਾ**—*ਪੁ. ਲੱਕੜੀਆਂ ਕੱਟਣ ਵਾਲਾ ਵਿਅਕਤੀ*—ਰਾਮੂ ਦਾ ਪਿਤਾ ਲੱਕੜਹਾਰੇ ਦਾ ਕੰਮ ਕਰਦਾ ਸੀ।

**ਲੱਕੜੀ**—*ਇ. ਲੱਕੜ*—ਕਸ਼ਮੀਰੀ ਲੋਕ ਲੱਕੜੀ ਦੀਆਂ ਚੀਜ਼ਾਂ ਤੇ ਵੇਲ ਬੂਟੇ ਪਾਉਣ ਵਿਚ ਬੜੇ ਮਾਹਰ ਹਨ।

**ਲੰਕਾ ਲੁਟਵਾਉਣਾ**—*ਮੁਹਾ. ਆਪਣਾ ਘਰ ਆਪ ਲੁਟਵਾਉਣਾ*—ਕੋਈ ਵੀ ਆਦਮੀ ਆਪਣੀ ਲੰਕਾ ਲੁਟਵਾਉਣਾ ਨਹੀਂ ਚਾਹੁੰਦਾ ਪਰ ਅਜਿਹਾ ਮਜਬੂਰੀ ਵਿਚ ਹੀ ਕਰਨਾ ਪੈਂਦਾ ਹੈ।

**ਲਕੀਰ**—*ਇ. ਲੀਕ*—ਸ਼ੁਰੂ ਵਿਚ ਬੱਚੇ ਕਾਪੀ ਜਾਂ ਸਲੇਟ ਤੇ ਲਕੀਰਾਂ ਮਾਰਨਾ ਹੀ ਸਿੱਖਦੇ ਹਨ।

**ਲਕੀਰ ਦਾ ਫ਼ਕੀਰ**—*ਵਿ. ਪੁਰਾਣੀਆਂ ਲਕੀਰਾਂ ਤੇ ਤੁਰਨ ਵਾਲਾ, ਜੋ ਰਸਮਾਂ ਰਿਵਾਜਾਂ ਤੋਂ ਬਾਹਰ ਨਾ ਜਾਵੇ*—ਮਨੁੱਖ ਨੂੰ ਲਕੀਰ ਦਾ ਫ਼ਕੀਰ ਨਹੀਂ ਹੋਣਾ ਚਾਹੀਦਾ ਸਗੋਂ ਸਮੇਂ ਦੇ ਨਾਲ ਨਾਲ ਚੱਲਣਾ ਚਾਹੀਦਾ ਹੈ।

**ਲਕੀਰਨਾ**—*ਕ੍ਰਿ. ਸਕ. ਲਕੀਰਾਂ ਮਾਰਨਾ*—ਲਕੀਰੇ ਸ਼ਬਦਾਂ ਦੇ ਅਰਥ ਦੱਸ ਕੇ ਉਨ੍ਹਾਂ ਦੇ ਵਾਕ ਬਣਾਉ।

**ਲੱਖ**—*ਵਿ. ਸੌ ਹਜ਼ਾਰ*—ਕਲ੍ਹ ਦੇ ਜਲਸੇ ਵਿਚ ਲੱਖਾਂ ਦੀ ਗਿਣਤੀ ਵਿਚ ਲੋਕ ਸ਼ਾਮਲ ਹੋਏ।

**ਲੱਖਪਤੀ**—*ਵਿ. ਜਿਸ ਪਾਸ ਲੱਖਾਂ ਰੁਪਏ ਹੋਣ*—ਵਪਾਰ ਵਿਚ ਆਦਮੀ ਜਲਦੀ ਲੱਖਪਤੀ ਬਣ ਜਾਂਦਾ ਹੈ।

**ਲੱਖਾਂ ਵਿੱਚ ਖੇਡਣਾ**—*ਮੁਹਾ. ਬਹੁਤ ਜ਼ਿਆਦਾ ਅਮੀਰ ਹੋਣਾ*—ਲੱਖਾਂ ਵਿਚ ਖੇਡਣਾ ਹਰ ਇਨਸਾਨ ਦੀ ਦਿਲੀ ਖ਼ਾਹਿਸ਼ ਹੁੰਦੀ ਹੈ।

**ਲੰਗ**—*ਪੁ. ਲੰਗੜਾ ਕੇ ਚੱਲਣ ਦੀ ਕਿਰਿਆ ਜਾਂ ਭਾਵ*—ਲੰਗ ਮਾਰਕੇ ਚੱਲਣ ਵਾਲੇ ਵਿਅਕਤੀ ਨੂੰ ਤੇਜ਼ ਤੁਰਨ ਵਿਚ ਮੁਸ਼ਕਲ ਪੇਸ਼ ਆਉਂਦੀ ਹੈ।

**ਲੱਗਣਾ**—*ਕ੍ਰਿ. ਅਕ. ਬੂਟੇ ਆਦਿ ਤੇ ਫਲ ਆਉਣਾ; ਖ਼ਰਚ ਹੋਣਾ; ਨੌਕਰ ਹੋਣਾ; ਰੁੱਝਣਾ; ਦੀਰਘਾ ਕਰਨਾ*—ਕਈ ਬੂਟਿਆਂ ਨੂੰ ਸਾਰਾ ਸਾਲ ਹੀ ਫਲ ਲਗਦੇ ਰਹਿੰਦੇ ਹਨ; ਮਕਾਨ ਬਣਾਉਣ ਤੇ ਤੁਹਾਡਾ ਕਿੰਨਾ ਰੁਪਿਆ ਲੱਗਾ ਹੈ; ਤੁਸੀ ਇਸ ਦਫ਼ਤਰ ਵਿਚ ਕਦੋਂ ਲੱਗੇ ਸੀ; ਮਹਿੰਦਰ ਅੱਜਕਲ੍ਹ ਆਪਣੇ ਕੰਮ ਵਿਚ ਹੀ ਲੱਗੀ ਰਹਿੰਦੀ ਹੈ ਅਤੇ ਬਹੁਤ ਘੱਟ ਮਿਲਦੀ ਹੈ; ਪਤਾ ਨਹੀਂ ਉਹ ਤੁਹਾਡੇ ਨਾਲ ਕਿਉਂ ਲਗਦਾ ਹੈ ?

**ਲਗਦੀ ਲਾਉਣਾ**—*ਮੁਹਾ. ਮਨਚਾਹੀ ਕੀਮਤ ਲੈਣਾ*—ਦੁਕਾਨਦਾਰ ਅਣਜਾਣ ਗਾਹਕਾਂ ਨੂੰ ਲਗਦੀ ਲਾ ਲੈਂਦੇ ਹਨ।

**ਲੱਗਦੇ ਹੱਥੀਂ**—*ਕ੍ਰਿ. ਵਿ. ਨਾਲੋ ਨਾਲ*—ਅਧਿਆਪਕ ਨੇ ਵਿਦਿਆਰਥੀਆਂ ਨੂੰ ਆਖਿਆ ਕਿ ਇਕ ਕੰਮ ਮੁਕਾ ਕੇ ਲੱਗਦੇ ਹੱਥੀਂ ਦੂਜੇ ਕੰਮ ਨੂੰ ਵੀ ਨਿਪਟਾ ਲੈਣਾ ਚਾਹੀਦਾ ਹੈ।

**ਲਗਨ**—*ਇ. ਰੁਚੀ, ਧੁਨ*—ਪ੍ਰਿੰਸੀਪਲ ਤੇਜਾ ਸਿੰਘ ਨੂੰ ਗੁਰਬਾਣੀ ਨਾਲ ਬੜੀ ਲਗਨ ਸੀ; ਕੰਮ ਕਰਨ ਦੀ ਲਗਨ ਹੋਣੀ ਚਾਹੀਦੀ ਹੈ, ਫਿਰ ਕੋਈ ਵੀ ਕੰਮ ਔਖਾ ਨਹੀਂ।

**ਲਗਭਗ**—*ਕ੍ਰਿ. ਵਿ. ਅੰਦਾਜ਼ੇ ਅਨੁਸਾਰ*—ਮੈਂ ਸਕੂਲੋਂ ਲਗਭਗ ਚਾਰ ਵਜੇ ਆ ਜਾਂਦਾ ਹਾਂ।

**ਲਗਰ**—*ਇ. ਕਰੂੰਬਲ*—ਸਰ੍ਹੋਂ ਦੀਆਂ ਲਗਰਾਂ ਨੂੰ ਫੁੱਲ ਲੱਗੇ ਵੇਖ ਕੇ ਕਿਸਾਨ ਖ਼ੁਸ਼ ਹੋ ਜਾਂਦਾ ਹੈ।

**ਲੰਗਰ**—*ਪੁ. ਗੁਰਦੁਆਰੇ, ਮੰਦਰ ਆਦਿ ਵਿਚ ਉਹ ਥਾਂ ਜਿੱਥੇ ਯਾਤਰੂਆਂ ਨੂੰ ਮੁਫ਼ਤ ਰੋਟੀ ਖੁਆਈ ਜਾਂਦੀ ਹੈ; ਲੰਗਰ ਵਿਚ ਮਿਲਣ ਵਾਲੀ ਰੋਟੀ*—ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਹੁਣ ਲੰਗਰ ਦੀ ਬਹੁਤ ਵੱਡੀ ਇਮਾਰਤ ਬਣ ਗਈ ਹੈ; ਹਰ ਗੁਰਦੁਆਰੇ ਵਿਚ ਗੁਰਪੁਰਬ ਵਾਲੇ ਦਿਨ ਲੰਗਰ ਵਰਤਦਾ ਹੈ।

**ਲੰਗਰ ਮਸਤਾਨਾ ਹੋਣਾ**—*ਮੁਹਾ. ਲੰਗਰ ਖ਼ਤਮ ਹੋ ਜਾਣਾ*—ਤੁਸੀਂ ਦੇਰ ਨਾਲ ਪੁੱਜੇ ਹੋ, ਹੁਣ ਤਾਂ ਲੰਗਰ ਮਸਤਾਨਾ ਹੋ ਗਿਆ ਹੈ।

**ਲਗਾਉਣਾ**—*ਕ੍ਰਿ. ਸਕ. ਲਾਉਣਾ (ਬੂਟੇ ਆਦਿ) ; ਖ਼ਰਚ ਕਰਨਾ; ਨੌਕਰੀ ਤੇ ਰੱਖਣਾ; ਰੁਝੇਵੇਂ ਵਿਚ ਰੱਖਣਾ*—ਤੁਸੀ ਆਪਣੀ ਬਗ਼ੀਚੀ ਵਿਚ ਕਿਹੜੇ ਕਿਹੜੇ ਬੂਟੇ ਲਗਾਏ ਹੋਏ ਹਨ; ਤੁਸੀਂ ਆਪਣੇ ਮਕਾਨ ਦੀ ਉਸਾਰੀ ਤੇ ਕਿੰਨੇ ਪੈਸੇ ਲਗਾਏ ਹਨ; ਜੇ ਤੁਸੀਂ ਮੇਰੇ ਲੜਕੇ ਨੂੰ ਨੌਕਰੀ ਤੇ ਲਗਾ ਲਉ ਤਾਂ ਮੈਂ ਬੜਾ ਧੰਨਵਾਦੀ ਹੋਵਾਂਗਾ ; ਜਦੋਂ ਤਕ ਮੈਂ ਕੰਮ ਨਹੀਂ ਮੁਕਾ ਲੈਂਦੀ ਤੁਸੀਂ ਕਾਕੇ ਨੂੰ ਖੇਡ ਵਿਚ ਲਗਾਈ ਰੱਖੋ।

**ਲਗਾਖਰ**—*ਪੁ. ਉਹ ਚਿੰਨ੍ਹ ਜੋ ਆਮ ਕਰ ਕੇ ਲਗਾਂ ਦੇ ਅੰਤ ਵਿਚ ਅੱਖਰਾਂ ਨਾਲ ਲਗਾਏ ਜਾਂਦੇ ਹਨ*—ਬਿੰਦੀ, ਟਿੱਪੀ ਤੇ ਅੱਧਕ ਗੁਰਮੁਖੀ ਦੇ ਤਿੰਨ ਲਗਾਖਰ ਹਨ।

**ਲਗਾਤਾਰ**—*ਕ੍ਰਿ. ਵਿ. ਨਿਰੰਤਰ*—ਸਵੇਰ ਤੋਂ ਲਗਾਤਾਰ ਵਰਖਾ ਹੋ ਰਹੀ ਹੈ।

**ਲਗਾਮ**—*ਇ. ਘੋੜੇ ਨੂੰ ਕਾਬੂ ਰੱਖਣ ਲਈ ਉਸ ਦੇ ਮੂੰਹ ਵਿਚ ਪਾਈ ਹੋਈ ਰੱਸੀ ਜਾਂ ਚਮੜੇ ਦਾ ਤਸਮਾ*—ਉਸ ਨੇ ਟਾਂਗਾ ਕੀ ਚਲਾਉਣਾ ਹੈ, ਉਸ ਨੂੰ ਤਾਂ ਅਜੇ ਲਗਾਮ ਫੜਨੀ ਵੀ ਨਹੀਂ ਆਉਂਦੀ।

**ਲਗਾਮ ਦੇਣਾ**—*ਮੁਹਾ. ਕਾਬੂ ਵਿਚ ਰੱਖਣਾ*—ਸੋਢੀ ਨੇ ਬੰਤੇ ਦੇ ਗਾਲ੍ਹ ਕੱਢਣ ਤੇ ਉਸ ਨੂੰ ਜ਼ਬਾਨ ਤੇ ਲਗਾਮ ਦੇਣ ਲਈ ਆਖਿਆ।

**ਲੰਗਾਰ**—*ਪੁ. ਲੀਰ*—ਗਰੀਬਾਂ ਦੇ ਕੱਪੜਿਆਂ ਦੇ ਹਮੇਸ਼ਾਂ ਲੰਗਾਰ ਲਟਕਦੇ ਰਹਿੰਦੇ ਹਨ।

**ਲੰਗੂਰ**—*ਪੁ. ਬਾਂਦਰ ਦੀ ਨਸਲ ਦਾ ਇਕ ਜਾਨਵਰ*—ਲੰਗੂਰ ਦੀ ਪੂਛ ਲੰਮੀ ਤੇ ਮੂੰਹ ਕਾਲਾ ਹੁੰਦਾ ਹੈ।

**ਲੰਗੋਟੀਆ**—*ਵਿ. ਪੱਕਾ ਮਿੱਤਰ, ਬਚਪਨ ਦਾ ਦੋਸਤ*—ਸੁਦਾਮਾ ਕ੍ਰਿਸ਼ਨ ਜੀ ਦਾ ਲੰਗੋਟੀਆ ਯਾਰ ਸੀ।

**ਲੰਘਣਾ**—*ਕ੍ਰਿ. ਅਕ. ਇਕ ਪਾਸੇ ਤੋਂ ਦੂਜੇ ਪਾਸੇ ਜਾਣਾ; ਬੀਤਣਾ; ਅੰਦਰ ਨੂੰ ਜਾਣਾ (ਸੰਘ ਵਿਚੋਂ)*—ਸ਼ਹਿਰ ਦੇ ਚੌਂਕ ਵਿਚੋਂ ਸਵੇਰ ਵੇਲੇ ਬੱਚਿਆਂ ਦਾ ਲੰਘਣਾ ਬੜਾ ਹੀ ਮੁਸ਼ਕਲ ਹੁੰਦਾ ਹੈ; ਕਿੰਨਾ ਹੀ ਸਮਾਂ ਲੰਘ ਗਿਆ ਹੈ, ਕਾਕੇ ਦੀ ਕੋਈ ਚਿੱਠੀ ਨਹੀਂ ਆਈ; ਮੇਰਾ ਗਲਾ ਇੰਨਾ ਦੁਖਦਾ ਹੈ ਕਿ ਪਾਣੀ ਦਾ ਘੁੱਟ ਵੀ ਨਹੀਂ ਲੰਘਦਾ।

**ਲੰਘਾਉਣਾ**—*ਕ੍ਰਿ. ਸਕ. ਇਕ ਪਾਸੇ ਤੋਂ ਦੂਜੇ ਪਾਸੇ ਲੈ ਜਾਣਾ; ਗੁਜ਼ਾਰਾ ਕਰਨਾ, ਬਤੀਤ ਕਰਨਾ; ਅੰਦਰ ਨੂੰ ਕਰਨਾ (ਸੰਘ ਚੋਂ)*—ਮਾਈ ਜੀ ਦਾ ਹੱਥ ਫੜ ਕੇ ਜ਼ਰਾ ਸੜਕ ਤੋਂ ਲੰਘਾ ਦਿਉ; ਇਕ ਆਦਮੀ ਦੀ ਕਮਾਈ ਨਾਲ ਅੱਜ ਕਲ੍ਹ ਵਕਤ ਲੰਘਾਉਣਾ ਬੜਾ ਮੁਸ਼ਕਲ ਹੈ; ਮੇਰੇ ਲਈ ਤਾਂ ਵਿਹਲੇ ਬਹਿ ਕੇ ਸਮਾਂ ਲੰਘਾਉਣਾ ਵੀ ਮੁਸ਼ਕਲ ਹੋ ਜਾਂਦਾ ਹੈ; ਹੁਣ ਤਾਂ ਮੈਂ ਇੰਨਾ ਰੱਜ ਗਿਆ ਹਾਂ ਕਿ ਇਕ ਗਰਾਹੀ ਵੀ ਨਹੀਂ ਲੰਘਾਈ ਜਾਂਦੀ।

**ਲਘੂਤਮ**—*ਪੁ. ਗਣਿਤ ਵਿਚ ਛੋਟੀ ਤੋਂ ਛੋਟੀ ਸੰਖਿਆ ਜੋ ਦੋ ਜਾਂ ਦੋ ਤੋਂ ਵੱਧ ਸੰਖਿਆਵਾਂ ਨੂੰ ਪੂਰਾ ਪੂਰਾ ਵੰਡੇ*—ਅਧਿਆਪਕ ਨੇ ਜਮਾਤ ਵਿਚ ਵਿਦਿਆਰਥੀਆਂ ਨੂੰ ਲਘੂਤਮ ਦੇ ਸਵਾਲ ਸਮਝਾਏ।

**ਲੰਙਾ**—*ਵਿ. ਇਕ ਟੰਗ ਵਾਲਾ, ਲੰਗੜਾ*—ਰਾਮੂ ਛੋਟੀ ਉਮਰ ਵਿਚ ਹੀ ਦਰਖ਼ਤ ਤੋਂ ਡਿੱਗਣ ਕਾਰਣ ਲੰਙਾ ਹੋ ਗਿਆ ਸੀ।

**ਲਚਕ**—*ਇ. ਨਰਮ ਹੋਣ ਦਾ ਭਾਵ*—ਜਿਮਨਾਸਟਿਕ ਵਾਲੇ ਬੱਚਿਆਂ ਦੇ ਸਰੀਰ ਵਿਚ ਬੜੀ ਲਚਕ ਹੁੰਦੀ ਹੈ।

**ਲਚਕੀਲਾ**—*ਵਿ. ਲਚਕ ਵਾਲਾ*—ਸਰਕਸ ਵਿਚ ਕੰਮ ਕਰਨ ਲਈ ਸਰੀਰ ਦਾ ਲਚਕੀਲਾ ਹੋਣਾ ਬਹੁਤ ਜ਼ਰੂਰੀ ਹੈ।

**ਲੱਛਣ**—*ਪੁ. ਤੌਰ ਤਰੀਕਾ, ਚਾਲ ਢਾਲ, ਕਿਸੇ ਚੀਜ਼ ਦੀ ਵਿਸ਼ੇਸ਼ਤਾ ਜਿਸ ਤੋਂ ਉਸ ਦੀ ਪਛਾਣ ਹੋਵੇ*—ਭੈੜੇ ਲੱਛਣਾਂ ਵਾਲੇ ਨੂੰ ਕੋਈ ਵੀ ਪਸੰਦ ਨਹੀਂ ਕਰਦਾ; ਕਾਂਬਾ ਲੱਗ ਕੇ ਬੁਖ਼ਾਰ ਚੜ੍ਹਨਾ ਮਲੇਰੀਏ ਦਾ ਇਕ ਲੱਛਣ ਹੈ।

**ਲੱਛਮੀ**—*ਇ. ਧਨ, ਦੌਲਤ, ਪੈਸਾ; ਕੰਨਿਆ, ਲੜਕੀ*—ਦੀਵਾਲੀ ਵਾਲੇ ਦਿਨ ਲੱਛਮੀ ਦੀ ਪੂਜਾ ਕੀਤੀ ਜਾਂਦੀ ਹੈ; ਘਰ ਵਿਚ ਪਹਿਲੀ ਜਨਮੀ ਲੜਕੀ ਨੂੰ ਲੱਛਮੀ ਸਮਝਿਆ ਜਾਂਦਾ ਹੈ।

**ਲੱਛਾ**—*ਪੁ. ਸੂਤਰ ਜਾਂ ਰੇਸ਼ਮ ਦੀ ਅੱਟੀ; ਇਕ ਕਿਸਮ ਦੀ ਮਿਠਾਈ ਜਿਸ ਵਿਚ ਰੇਸ਼ਮ ਵਰਗੀਆਂ ਖੰਡ ਦੀਆਂ ਬਰੀਕ ਤਾਰਾਂ ਹੁੰਦੀਆਂ ਹਨ, ਬੁੱਢੀ ਮਾਈ ਦਾ ਝਾਟਾ*—ਬੱਚੇ ਨੇ ਸਾਰਾ ਲੱਛਾ ਖੋਲ੍ਹ ਕੇ ਉਲਝਾ ਦਿੱਤਾ; ਬੱਚੇ ਲੱਛਾ ਖਾ ਕੇ ਬੜੇ ਖ਼ੁਸ਼ ਹੁੰਦੇ ਹਨ।

**ਲੱਜ**—*ਇ. ਇੱਜ਼ਤ ; ਮੋਟੀ ਰੱਸੀ*—ਬੱਚਿਆਂ ਨੂੰ ਆਪਣੇ ਮਾਪਿਆਂ ਦੀ ਲੱਜ ਦਾ ਪੂਰਾ ਖ਼ਿਆਲ ਰੱਖਣਾ ਚਾਹੀਦਾ ਹੈ ; ਲੱਜ ਨਾਲ ਬਾਲਟੀ ਬੰਨ੍ਹ ਕੇ ਖੂਹ ਵਿਚੋਂ ਪਾਣੀ ਕੱਢਿਆ ਜਾਂਦਾ ਹੈ।

**ਲੱਜਾ**—*ਇ. ਸ਼ਰਮ*—ਆਪਣੇ ਕੰਮ ਆਪ ਕਰਨ ਵਿੱਚ ਲੱਜਾ ਨਹੀਂ ਮਹਿਸੂਸ ਕਰਨੀ ਚਾਹੀਦੀ।

**ਲਟਕਾਉਣਾ**—*ਕ੍ਰਿ. ਸਕ. ਅਟਕਾਉਣਾ; ਟੰਗਣਾ*—ਕਿਸੇ ਦੇ ਕੰਮ ਨੂੰ ਫ਼ਜ਼ੂਲ ਲਟਕਾਉਣਾ ਨਹੀਂ ਚਾਹੀਦਾ; ਫਟੇ ਦੁੱਧ ਦਾ ਪਨੀਰ ਬਣਾਉਣ ਲਈ ਉਸਨੂੰ ਕੱਪੜੇ ਵਿਚ ਬੰਨ੍ਹਕੇ ਉੱਚੀ ਥਾਂ ਤੇ ਲਟਕਾਉਣਾ ਹੁੰਦਾ।

**ਲਟਬੌਰਾ**—*ਵਿ. ਮਸਤ*—ਬਸੰਤ ਰੁੱਤ ਵਿਚ ਭੌਰੇ ਫੁੱਲਾਂ ਉੱਤੇ ਲਟਬੌਰੇ ਹੋਏ ਫਿਰਦੇ ਹਨ।

**ਲਟਰਮ ਪਟਰਮ**—*ਪੁ. ਨਿਕਸੁਕ, ਲਟਾਪਟਾ*—ਹਰ ਸਮੇਂ ਲਟਰਮ ਪਟਰਮ ਖਾਣ ਨਾਲ ਬਦਹਜ਼ਮੀ ਹੋ ਜਾਂਦੀ ਹੈ।

**ਲਟਾ ਪੀਂਘ**—*ਵਿ. ਕੰਮ ਵਿਚ ਮਗਨ*—ਲਟਾ ਪੀਂਘ ਹੋਏ ਬਿਨਾਂ ਕੋਈ ਕੰਮ ਸਿਰੇ ਨਹੀਂ ਚੜ੍ਹ ਸਕਦਾ।

**ਲੱਟੂ**—*ਵਿ. ਉਹ ਜੋ ਕਿਸੇ ਤੇ ਮੋਹਿਤ ਹੋਵੇ*—ਰਾਜਾ ਦੁਸ਼ਿਅੰਤ ਸ਼ਕੁੰਤਲਾ ਨੂੰ ਵੇਖਦਿਆਂ ਹੀ ਉਸਤੇ ਲੱਟੂ ਹੋ ਗਿਆ ਸੀ।

**ਲਟੂਰੀ**—*ਇ. ਵਾਲਾਂ ਦੀ ਲਿਟ*—ਕਈ ਬੰਦਿਆਂ ਦੀ ਲਟੂਰੀ ਲਟਕਦੀ ਰਹਿੰਦੀ ਹੈ।

**ਲਟੈਣ**—*ਇ. ਵੱਡਾ ਸ਼ਤੀਰ*—ਪੁਰਾਣੇ ਜ਼ਮਾਨੇ ਵਿੱਚ ਛੱਤ ਵਿਚ ਜ਼ਿਆਦਾ ਤਰ ਲਟੈਣ ਹੀ ਪਾਈ ਜਾਂਦੀ ਸੀ।

**ਲੱਠ**—*ਇ. ਚਰਖੇ ਜਾਂ ਪਹੀਏ ਆਦਿ ਦਾ ਧੁਰਾ*—ਚਰਖੇ ਦੀ ਲੱਠ ਘੁਮਾਉਣ ਨਾਲ ਪੂਣੀਆਂ ਕੱਤੀਆਂ ਜਾਂਦੀਆਂ ਹਨ।

**ਲੱਠਾ**—*ਪੁ. ਚਿੱਟਾ ਮੋਟਾ ਕੱਪੜਾ*—ਖਾਦੀ ਭੰਡਾਰ ਤੋਂ ਲੱਠਾ ਬਹੁਤ ਸਸਤਾ ਮਿਲਦਾ ਹੈ।

**ਲੰਡਰ**—*ਵਿ. ਲਫ਼ੰਗਾ, ਆਵਾਰਾ*—ਲੰਡਰ ਮੁੰਡੇ ਮਾਂ-ਬਾਪ ਨੂੰ ਬਹੁਤ ਤੰਗ ਕਰਦੇ ਹਨ।

**ਲੱਡੂ**—*ਪੁ. ਇਕ ਪ੍ਰਕਾਰ ਦੀ ਵੇਸਣ ਅਤੇ ਮਿੱਠੇ ਆਦਿ ਤੋਂ ਤਿਆਰ ਕੀਤੀ ਮਿਠਾਈ*—ਬਜ਼ਾਰੋਂ ਬਰੀਕ ਬੂੰਦੀ ਦੇ ਲੱਡੂ ਲਿਆਉਣਾ।

**ਲੱਡੂ ਵੰਡਣਾ**—*ਮੁਹਾ. ਬਹੁਤ ਖ਼ੁਸ਼ੀ ਮਨਾਉਣਾ*—ਇਸ ਵਾਰ ਸਾਡੀ ਟੀਮ ਦੇ ਹਾਰਨ ਤੇ ਵਿਰੋਧੀ ਟੀਮ ਨੇ ਲੱਡੂ ਵੰਡੇ ਹਨ।

**ਲੰਡੇ**—*ਇ. ਮਹਾਜਨੀ ਲਿਪੀ*—ਦੁਕਾਨਦਾਰ ਆਪਣਾ ਹਿਸਾਬ ਕਿਤਾਬ ਲੰਡਿਆਂ ਵਿਚ ਹੀ ਕਰਦੇ ਹਨ।

**ਲੱਤ**—*ਇ. ਟੰਗ*—ਸਰੀਰ ਬਿਰਧ ਹੋਣ ਤੇ ਸੈਰ ਕਰਨ ਨਾਲ ਲੱਤਾਂ ਵਿਚ ਤਾਕਤ ਕਾਇਮ ਰਹਿੰਦੀ ਹੈ।

**ਲੱਤ ਅੜਾਉਣਾ**—*ਮੁਹਾ. ਨਾਜਾਇਜ਼ ਦਖ਼ਲ ਦੇਣਾ*—ਕਈ ਲੋਕਾਂ ਦਾ ਦੂਜਿਆਂ ਦੇ ਕੰਮਾਂ ਵਿਚ ਫ਼ਜ਼ੂਲ ਲੱਤ ਅੜਾਉਣਾ ਸੁਭਾਅ ਹੀ ਬਣ ਜਾਂਦਾ ਹੈ।

**ਲੱਤ ਮਾਰਨਾ**—*ਮੁਹਾ. ਛੱਡ ਦੇਣਾ*—ਸੌਂਗੀ ਨੌਕਰੀ ਨੂੰ ਲੱਤ ਮਾਰਨਾ ਕੋਈ ਸਿਆਣਪ ਵਾਲੀ ਗੱਲ ਨਹੀਂ।

**ਲੱਤਾਂ ਪਸਾਰ ਕੇ ਬੈਠਣਾ**—*ਮੁਹਾ. ਫਿਕਰ ਤੋਂ ਰਹਿਤ ਹੋਣਾ*—ਮੰਮੀ ਸਵੇਰੇ ਸਵੇਰੇ ਕੰਮ ਮੁਕਾ ਲੈਂਦੀ ਹੈ ਤੇ ਫਿਰ ਸਾਰਾ ਦਿਨ ਲੱਤਾਂ ਪਸਾਰ ਕੇ ਬੈਠੀ ਰਹਿੰਦੀ ਹੈ।

**ਲਤਾੜਨਾ**—*ਕ੍ਰਿ. ਸਕ. ਪੈਰਾਂ ਹੇਠ ਮਿੱਧਣਾ, ਪੈਰਾਂ ਨਾਲ ਕਿਸੇ ਨੂੰ ਘੁੱਟਣਾ*—ਮੇਲਿਆਂ ਆਦਿ ਦੀ ਭੀੜ ਵਿਚ ਜੇ ਕੋਈ ਡਿੱਗ ਪਵੇ ਤਾਂ ਲਤਾੜਿਆ ਜਾਂਦਾ ਹੈ, ਜ਼ਰਾ ਮੈਨੂੰ ਲਤਾੜ ਦਿਉ, ਮੇਰਾ ਸਰੀਰ ਦੁਖ ਰਿਹਾ ਹੈ।

**ਲਤੀਫ਼ਾ**—*ਪੁ. ਹਸਾਉਣੀ ਗੱਲ, ਚੁਟਕਲਾ*—ਲਤੀਫ਼ਾ ਸੁਣਾਉਣਾ ਵੀ ਇਕ ਕਲਾ ਹੈ।

**ਲੱਥਣਾ**—*ਕ੍ਰਿ. ਅਕ. ਹੇਠਾਂ ਆਉਣਾ, ਉੱਤਰਨਾ, ਉੱਤਰਨਾ (ਰੰਗ ਆਦਿ ਦਾ)*—ਚੰਗੀ ਤਰ੍ਹਾਂ ਵੇਖ ਲਉ ਕਿ ਬੱਸ ਤੋਂ ਸਾਰਾ ਸਮਾਨ ਲੱਥ ਗਿਆ ਹੈ; ਚੁੰਨੀ ਦਾ ਰੰਗ ਲੱਥਦਾ ਹੈ, ਇਸ ਨੂੰ ਅਲੱਗ ਧੋਣਾ।

**ਲੱਥਪੱਥ**—*ਵਿ. ਲਿੱਬੜਿਆ ਹੋਇਆ*—ਸ਼ਰਾਬੀ ਦੇ ਨਾਲੇ ਵਿੱਚ ਡਿੱਗਣ ਨਾਲ ਉਸਦੇ ਕੱਪੜੇ ਗਾਰੇ ਨਾਲ ਲੱਥਪੱਥ ਹੋ ਗਏ।

**ਲੱਦਣਾ**—*ਕ੍ਰਿ. ਸਕ. ਕਿਸੇ ਪਸ਼ੂ, ਵਿਅਕਤੀ ਜਾਂ ਚੀਜ਼ ਤੇ ਬਹੁਤ ਸਾਰੀਆਂ ਚੀਜ਼ਾਂ ਰੱਖਣਾ*—ਸਾਮਾਨ ਸੰਭਾਲ ਕੇ ਲੱਦਣਾ, ਕੋਈ ਚੀਜ਼ ਰਹਿ ਨਾ ਜਾਵੇ।

**ਲੱਪ**—*ਇ. ਕੋਈ ਚੀਜ਼ ਪਾਉਣ ਲਈ ਕੜਛੀ ਵਾਂਗ ਸਿੱਧਾ ਕੀਤਾ ਹੱਥ*—ਬਾਹਰ ਖੜੇ ਫ਼ਕੀਰ ਨੂੰ ਦੋ ਲੱਪਾਂ ਆਟੇ ਦੀਆਂ ਪਾ ਦਿਉ।

**ਲਪਕਣਾ**—*ਕ੍ਰਿ. ਅਕ. ਬਹੁਤ ਤੇਜ਼ੀ ਨਾਲ ਅੱਗੇ ਵਧਣਾ*—ਮਦਨ ਨੇ ਕ੍ਰਿਕਟ ਦੀ ਖੇਡ ਵਿਚ ਬੜੀ ਤੇਜ਼ੀ ਨਾਲ ਆਉਂਦੀ ਗੇਂਦ ਨੂੰ ਲਪਕ ਕੇ ਰਸਤੇ ਵਿਚ ਫੜ ਲਿਆ।

**ਲੱਪਾ**—*ਪੁ. ਚੁੰਨੀ ਨੂੰ ਲਾਉਣ ਵਾਲਾ ਚੌੜਾ ਗੋਟਾ*—ਰੰਗ ਬਰੰਗੀਆਂ ਚੁੰਨੀਆਂ ਨੂੰ ਲੱਪਾ ਲਾਇਆ ਸੋਹਣਾ ਲਗਦਾ ਹੈ।

**ਲਪੇਟਣਾ**—*ਕ੍ਰਿ. ਸਕ. ਧਾਗੇ ਆਦਿ ਨੂੰ ਕਿਸੇ ਚੀਜ਼ ਦੇ ਆਲੇ ਦੁਆਲੇ ਇੱਕਠਾ ਕਰਨਾ*—ਨਾਨੀ ਜੀ ਗਲੋਟਿਆਂ ਦਾ ਸੂਤਰ ਅਟੇਰਨ ਤੇ ਲਪੇਟਦੇ ਹਨ।

**ਲਪੇਟਵੀਂ**—*ਵਿ. ਗੁੰਝਲਦਾਰ, ਪੇਚੀਦਾ*—ਵਿਚੋਲੇ ਰਿਸ਼ਤਾ ਕਰਵਾਉਣ ਸਮੇਂ ਕਈ ਵਾਰ ਲਪੇਟਵੀਂ ਗੱਲ ਕਰਦੇ ਹਨ।

**ਲਫ਼ੰਗਾ**—*ਪੁ. ਲੋਫਰ, ਅਵਾਰਾ, ਬਦਮਾਸ਼*—ਲਫ਼ੰਗਾ ਬੰਦਾ ਸਾਰੇ ਆਂਢ-ਗੁਆਂਢ ਦਾ ਮਾਹੌਲ ਖਰਾਬ ਕਰ ਦਿੰਦਾ ਹੈ।

**ਲੰਬਾ**—*ਵਿ. ਜਿਸ ਦਾ ਇਕ ਸਿਰਾ ਦੂਜੇ ਸਿਰੇ ਤੋਂ ਬਹੁਤ ਦੂਰੀ ਤੇ ਹੋਵੇ; ਉੱਚੇ ਕੱਦ ਵਾਲਾ*—ਕਮਰਾ ਲੰਬਾ ਜ਼ਿਆਦਾ ਹੈ ਅਤੇ ਚੌੜਾ ਘੱਟ, ਸਾਡੇ ਪਿੰਡ ਵਿਚੋਂ ਸਤਪੌਲ ਦਾ ਕੱਦ ਸਭ ਨਾਲੋਂ ਲੰਬਾ ਹੈ।

**ਲੰਬਾਈ**—*ਇ. ਲੰਬੇ ਹੋਣ ਦਾ ਭਾਵ*—ਇਸ ਕਮੀਜ਼ ਦੀ ਲੰਬਾਈ ਪਹਿਲੀ ਕਮੀਜ਼ ਨਾਲੋਂ ਜ਼ਿਆਦਾ ਰੱਖਣਾ।

**ਲਬੇੜਨਾ**—*ਕ੍ਰਿ. ਸਕ. ਮਿੱਟੀ, ਗਾਰੇ ਆਦਿ ਨਾਲ ਕਿਸੇ ਚੀਜ਼ ਨੂੰ ਭਰ ਲੈਣਾ*—ਸਿਆਹੀ ਡੋਲ੍ਹ ਕੇ ਬੱਚੇ ਨੇ ਸਾਰੇ ਕੱਪੜੇ ਲਬੇੜ ਲਏ ਹਨ।

**ਲੱਭਣਾ**—*ਕ੍ਰਿ. ਸਕ. ਤਲਾਸ਼ ਕਰਨਾ, ਪ੍ਰਾਪਤ ਕਰਨਾ*—ਕਾਫ਼ੀ ਦੇਰ ਤੋਂ ਬਟੂਆ ਲੱਭ ਰਿਹਾ ਹਾਂ, ਪਤਾ ਨਹੀਂ ਕਿਥੇ ਰੱਖਿਆ ਗਿਆ ਹੈ, ਅੰਗ੍ਰੇਜ਼ੀ ਦੀ ਇਹ ਕਿਤਾਬ ਬਾਜ਼ਾਰ ਵਿਚੋਂ ਬੜੀ ਮੁਸ਼ਕਲ ਨਾਲ ਲੱਭੀ ਹੈ।

*ਕ੍ਰਿ. ਅਕ. ਪ੍ਰਾਪਤ ਹੋਣਾ*—ਕੰਮ ਕਰਨ ਨਾਲ ਹੀ ਤੈਨੂੰ ਕੁਝ ਲੱਭੇਗਾ, ਫੋਕੀਆਂ ਗੱਲਾਂ ਮਾਰਨ ਨਾਲ ਨਹੀਂ।

**ਲੰਮ-ਸਲੰਮਾ**—*ਵਿ. ਲੰਮਾ, ਬਹੁਤ ਲੰਬਾ*—ਲੰਮ-ਸਲੰਮਾ ਗੱਭਰੂ ਬਹੁਤ ਸੋਹਣਾ ਲਗਦਾ ਹੈ।

**ਲਮਕਣਾ**—*ਕ੍ਰਿ. ਅਕ. ਅਟਕਣਾ; ਕਿਸੇ ਕੰਮ ਆਦਿ ਦਾ ਕੁਝ ਸਮੇਂ ਲਈ ਰੁਕ ਜਾਣਾ*—ਲਮਕਣ ਨਾਲ ਕੱਦ ਲੰਬਾ ਹੋ ਜਾਂਦਾ ਹੈ, ਜੇ ਇਕ ਵਾਰ ਕੰਮ ਲਮਕ ਜਾਏ ਤਾਂ ਦੇਰ ਹੋ ਹੀ ਜਾਂਦੀ ਹੈ।

**ਲਮਕਾਉਣਾ**—*ਕ੍ਰਿ. ਸਕ. ਲਟਕਾਉਣਾ; ਕਿਸੇ ਕੰਮ ਨੂੰ ਕੁਝ ਸਮੇਂ ਲਈ ਰੋਕ ਦੇਣਾ*—ਬੱਚੇ ਨੂੰ ਕੋਠੇ ਤੋਂ ਹੇਠਾਂ ਨਾ ਲਮਕਾਉ, ਡਿਗ ਪਵੇਗਾ, ਤੁਸੀਂ ਆਪਣੇ ਕੰਮ ਨੂੰ ਹੁਣ ਹੋਰ ਨਾ ਲਮਕਾਉ, ਨਹੀਂ ਤਾਂ ਸਾਨੂੰ ਨੁਕਸਾਨ ਹੋਵੇਗਾ।

**ਲਮਢੀਂਗ**—*ਪੁ. ਇਕ ਪੰਛੀ*—ਲੂੰਮੜੀ ਤੇ ਲਮਢੀਂਗ ਦੀ ਕਹਾਣੀ ਨੂੰ ਆਪਣੇ ਸ਼ਬਦਾਂ ਵਿਚ ਲਿਖੋ।

**ਲੰਮੀ ਕੌਡੀ**—*ਇ. ਉਹ ਕਬੱਡੀ ਜਿਸ ਵਿਚ ਸਾਹ ਪਾਉਣ ਗਏ ਖਿਡਾਰੀ ਨੇ ਇਕ ਜਾਂ ਇਕ ਤੋਂ ਵੱਧ ਵਿਰੋਧੀਆਂ ਨੂੰ ਹੱਥ ਲਾ ਕੇ ਮੁੜ ਆਉਣਾ ਹੁੰਦਾ ਹੈ ਤੇ ਵਿਰੋਧੀ ਉਸ ਦੇ ਹੱਥ ਲਗਾਣ ਤੋਂ ਬਚਦੇ ਹਨ, ਉਸ ਨੂੰ ਫੜਦੇ ਨਹੀਂ*—ਸਕੂਲ ਦੇ ਵਿਦਿਆਰਥੀ ਸ਼ਾਮ ਨੂੰ ਲੰਮੀ ਕੌਡੀ ਖੇਡਦੇ ਹਨ।

**ਲਲਕਾਰਨਾ**—*ਕ੍ਰਿ. ਸਕ. ਵੰਗਾਰਨਾ*—ਜਗਦੇਵ ਨੇ ਮੋਹਨ ਨੂੰ ਲਲਕਾਰ ਕੇ ਆਖਿਆ "ਜੇ ਹਿੰਮਤ ਹੈ ਤਾਂ ਬਾਹਰ ਨਿਕਲ"।

**ਲਲਕਾਰਾ**—*ਪੁ. ਚੁਣੌਤੀ, ਵੰਗਾਰ*—ਸੋਹਨ ਸਿੰਘ ਨੇ ਲਲਕਾਰਾ ਮਾਰ ਕੇ ਵਿਰੋਧੀ ਪਾਰਟੀ ਨੂੰ ਉਕਸਾਇਆ।

**ਲਲਕਾਰਾ ਮਾਰਨਾ**—*ਮੁਹਾ. ਲਲਕਾਰਨਾ*—ਪਹਿਲਵਾਨ ਦੇ ਲਲਕਾਰਾ ਮਾਰਨ ਤੇ ਕੋਈ ਵੀ ਅਖਾੜੇ ਵਿਚ ਘੁਲਣ ਲਈ ਨਾ ਆਇਆ।

**ਲੱਲ੍ਹਾ**—*ਵਿ. ਭੋਲਾ, ਸਿੱਧਾ, ਸਿੱਧੜ*—ਲੱਲ੍ਹੇ ਬੱਚੇ ਨੂੰ ਗੱਲ ਸਮਝਾਉਣ ਲਈ ਬੜੀ ਮਗਜ਼ ਖਪਾਈ ਕਰਨੀ ਪੈਂਦੀ ਹੈ।

**ਲੱਲੀ-ਛੱਲੀ (ਲੱਲੂ-ਪੰਜੂ)**—*ਪੁ. ਜਣਾ-ਖਣਾ, ਐਰਾ ਗੈਰਾ*—ਕਈ ਲੋਕ ਵਿਆਹਾਂ ਤੇ ਲੱਲੀ-ਛੱਲੀ ਨੂੰ ਬੁਲਾ ਲੈਂਦੇ ਹਨ।

**ਲਵਾ**—*ਵਿ. ਨਰਮ, ਕੂਲਾ*—ਖੀਆ ਲਵਾ ਵੇਖ ਕੇ ਲਿਆਉਣਾ।

**ਲਵੇ**—*ਕ੍ਰਿ. ਵਿ. ਨੇੜੇ, ਕੋਲ*—ਮੇਰੀ ਗੱਲ ਜ਼ਰਾ ਲਵੇ ਹੋ ਕੇ ਸੁਣੀਂ।

**ਲਵੇਰਾ**—*ਪੁ.* ਦੁੱਧ ਦੇਣ ਵਾਲਾ ਪਸ਼ੂ—ਪੁਰਾਣੇ ਸਮਿਆਂ ਵਿਚ ਆਮ ਤੌਰ ਤੇ ਹਰ ਘਰ ਵਿਚ ਕੋਈ ਨਾ ਕੋਈ ਲਵੇਰਾ ਜ਼ਰੂਰ ਹੁੰਦਾ ਸੀ।

**ਲਵੇਰੀ**—*ਇ.* ਦੁੱਧ ਦੇਣ ਵਾਲਾ ਪਸ਼ੂ (ਗਾਂ, ਮੱਝ)—ਘਰ ਦੀ ਲਵੇਰੀ ਹੋਣ ਕਾਰਣ ਗੁਰਮੁਖ ਸਿੰਘ ਨੂੰ ਦੁੱਧ ਦਾ ਬੜਾ ਆਰਾਮ ਹੈ।

**ਲੜ**—*ਪੁ.* ਕੱਪੜੇ ਆਦਿ ਦਾ ਸਿਰਾ—ਚੁੰਨੀ ਲੜ ਤੋਂ ਫਟ ਗਈ ਹੈ।

**ਲੜਖੜਾਉਣਾ**—*ਕ੍ਰਿ. ਅਕ.* ਚੱਲਣ ਸਮੇਂ ਪੈਰ ਦਾ ਆਪਣੀ ਥਾਂ ਤੇ ਨਾ ਟਿਕਣਾ, ਥਿੜਕ ਕੇ (ਜੀਭ ਦਾ) ਬੋਲਣਾ—ਕਮਜ਼ੋਰੀ ਕਾਰਣ ਉਹ ਤੁਰਨ ਸਮੇਂ ਲੜਖੜਾ ਕੇ ਡਿੱਗ ਪਿਆ; ਗੱਲ ਕਰਨ ਵੇਲੇ ਉਸ ਦੀ ਜ਼ਬਾਨ ਕਈ ਵਾਰ ਲੜਖੜਾ ਜਾਂਦੀ ਹੈ।

**ਲੜਨਾ**—*ਕ੍ਰਿ. ਅਕ.* ਲੜਾਈ ਕਰਨਾ, ਝਗੜਾ ਕਰਨਾ, ਡੰਗ ਮਾਰਨਾ—ਜਦੋਂ ਕਦੀ ਵੀ ਦੇਸ਼ ਤੇ ਹਮਲਾ ਹੋਇਆ ਹੈ ਤਾਂ ਸਾਡੀਆਂ ਫ਼ੌਜਾਂ ਪੂਰੀ ਬਹਾਦਰੀ ਨਾਲ ਲੜੀਆਂ ਹਨ; ਤੂੰ ਤਾਂ ਹਰ ਵਕਤ ਲੜਦਾ ਰਹਿੰਦਾ ਹੈਂ; ਪਤਾ ਨਹੀਂ ਸੁੱਤੇ ਹੋਏ ਦੀ ਬਾਂਹ ਤੇ ਕੀ ਚੀਜ਼ ਲੜ ਗਈ ਹੈ?

**ਲੜ ਫੜਨਾ**—*ਮੁਹਾ.* ਆਸਰਾ ਲੈਣਾ—ਕਿਸੇ ਬੀਮਾਰੀ ਦਾ ਠੀਕ ਤਰ੍ਹਾਂ ਇਲਾਜ ਕਰਾਉਣ ਲਈ ਕਿਸੇ ਚੰਗੇ ਡਾਕਟਰ ਦਾ ਲੜ ਫੜਨਾ ਚਾਹੀਦਾ ਹੈ।

**ਲੜ ਲਾਉਣਾ**—*ਮੁਹਾ.* ਆਸਰਾ ਦੇਣਾ, ਸਹਾਰਾ ਦੇਣਾ—ਗ਼ਰੀਬਾਂ ਤੇ ਦੁਖੀਆਂ ਨੂੰ ਕੋਈ ਵਿਰਲਾ ਹੀ ਲੜ ਲਾਉਂਦਾ ਹੈ।

**ਲੜਾਉਣਾ**—*ਕ੍ਰਿ. ਸਕ.* ਲੜਾਈ ਕਰਾਉਣਾ, ਯੁੱਧ ਕਰਾਉਣਾ; ਝਗੜਾ ਕਰਾਉਣਾ—ਵੱਡੇ ਦੇਸ਼ਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਛੋਟੇ ਦੇਸ਼ਾਂ ਨੂੰ ਆਪਸ ਵਿਚ ਲੜਾਇਆ ਜਾਵੇ; ਲਗਦਾ ਹੈ ਕਿ ਤੂੰ ਸਾਨੂੰ ਦੋਹਾਂ ਨੂੰ ਜ਼ਰੂਰ ਲੜਾਏਂਗੀ।

**ਲੜਾਈ**—*ਇ.* ਯੁੱਧ; ਝਗੜਾ—ਪਾਨੀਪਤ ਦੀ ਤੀਜੀ ਲੜਾਈ ਦੀ ਭਾਰਤੀ ਇਤਿਹਾਸ ਵਿਚ ਬੜੀ ਮਹੱਤਤਾ ਹੈ; ਪਿੰਡਾਂ ਵਿਚ ਖੇਤ ਦੇ ਪਾਣੀ ਪਿੱਛੇ ਹੀ ਕਈ ਵਾਰੀ ਲੜਾਈ ਹੋ ਜਾਂਦੀ ਹੈ।

**ਲੜਾਕਾ**—*ਵਿ.* ਜੋ ਹਰ ਵੇਲੇ ਝਗੜਨ ਲਈ ਤਿਆਰ ਰਹੇ—ਪਤਾ ਨਹੀਂ ਤੂੰ ਦਿਨੋ ਦਿਨ ਇੰਨਾ ਲੜਾਕਾ ਕਿਉਂ ਹੁੰਦਾ ਜਾ ਰਿਹਾ ਹੈਂ?

**ਲੜੀ**—*ਇ.* ਕ੍ਰਮ; ਫੁੱਲਾਂ ਆਦਿ ਦੇ ਹਾਰ ਦੀ ਕਤਾਰ—ਲੇਖ ਇਸ ਤਰ੍ਹਾਂ ਲਿਖਣਾ ਚਾਹੀਦਾ ਹੈ ਕਿ ਜਿਸ ਵਿਚ ਖ਼ਿਆਲਾਂ ਦੀ ਲੜੀ ਨਾ ਟੁੱਟੇ; ਵਿਆਹ ਵਾਲੀ ਕਾਰ ਫੁੱਲਾਂ ਦੀਆਂ ਲੜੀਆਂ ਨਾਲ ਸਜੀ ਹੋਈ ਸੀ।

**ਲੜੀਵਾਰ**—*ਕ੍ਰਿ. ਵਿ.* ਤਰਤੀਬਵਾਰ, ਲੜੀਬੱਧ—ਟੀ. ਵੀ. ਉੱਤੇ ਚਲ ਰਹੇ ਲੜੀਵਾਰ ਮਹਾਂਭਾਰਤ ਨੂੰ ਬਹੁਤ ਸਲਾਹਿਆ ਗਿਆ ਹੈ।

**ਲਾਉਣਾ**—*ਕ੍ਰਿ. ਸਕ.* (ਬੂਟਾ ਆਦਿ) ਲਗਾਉਣਾ; ਖ਼ਰਚ ਕਰਨਾ; ਨੌਕਰੀ ਤੇ ਰੱਖਣਾ; ਰੁਝੇਵੇਂ ਵਿਚ ਰੱਖਣਾ—ਮਾਲੀ ਨੂੰ ਬੂਟੇ ਲਾਉਣ ਲਈ ਕਹਿ ਦਿਉ; ਕੱਪੜੇ ਤੇ ਬਹੁਤ ਪੈਸੇ ਨਾ ਲਾਇਓ; ਅਸੀਂ ਆਪਣੀ ਫ਼ੈਕਟਰੀ ਵਿਚ 15 ਆਦਮੀ ਕੰਮ ਤੇ ਲਾਏ ਹੋਏ ਹਨ; ਮੈਂ ਤਾਂ ਤੁਹਾਡੇ ਪਾਸ ਕੰਮ ਲਈ ਆਇਆ ਸੀ, ਤੁਸੀਂ ਤਾਂ ਮੈਨੂੰ ਤਾਸ਼ ਖੇਡਣ ਹੀ ਲਾ ਲਿਆ।

**ਲਾਊਡਸਪੀਕਰ**—*ਪੁ.* ਆਵਾਜ਼ ਉੱਚੀ ਕਰਨ ਵਾਲਾ ਇਕ ਯੰਤਰ—ਵੱਡੇ ਸਮਾਗਮਾਂ ਵਿਚ ਲਾਊਡਸਪੀਕਰ ਲਾਉਣਾ ਜ਼ਰੂਰੀ ਹੋ ਜਾਂਦਾ ਹੈ।

**ਲਾਇਕ**—*ਵਿ.* ਯੋਗ, ਸਿਆਣਾ—ਛੋਟੇ ਜਿਹਾ ਮਕਾਨ ਸਾਡੇ ਰਹਿਣ ਦੇ ਲਾਇਕ ਨਹੀਂ; ਮੁਖ਼ਤਿਆਰ ਸਿੰਘ ਦਾ ਵੱਡਾ ਮੁੰਡਾ ਬੜਾ ਲਾਇਕ ਨਿਕਲਿਆ ਹੈ।

**ਲਾਈਲੱਗ**—*ਵਿ.* ਬਿਨਾਂ ਸੋਚੇ-ਸਮਝੇ ਕਿਸੇ ਦੇ ਪਿੱਛੇ ਲੱਗਣ ਵਾਲਾ—ਲਾਈਲੱਗ ਆਦਮੀ ਦਾ ਕੋਈ ਇਤਬਾਰ ਨਹੀਂ ਹੁੰਦਾ।

**ਲਾਸ**—*ਇ.* ਸੋਟੀ ਆਦਿ ਲੱਗਣ ਕਰਕੇ ਸਰੀਰ ਤੇ ਪਿਆ ਲਕੀਰ ਵਰਗਾ ਨਿਸ਼ਾਨ—ਬੱਚੇ ਨੂੰ ਇੰਨਾ ਨਹੀਂ ਮਾਰਨਾ ਚਾਹੀਦਾ ਕਿ ਲਾਸਾਂ ਹੀ ਪੈ ਜਾਣ।

**ਲਾਸ਼**—*ਇ.* ਮੁਰਦਾ—ਮੁਸਲਮਾਨ ਲਾਸ਼ ਨੂੰ ਦਬਾਉਂਦੇ ਅਤੇ ਹਿੰਦੂ ਸਸਕਾਰ ਕਰਦੇ ਹਨ।

**ਲਾਸਣਾ**—*ਕ੍ਰਿ. ਸਕ.* ਸਰੀਰ ਤੇ ਬੈਂਤਾਂ ਦੇ ਨਿਸ਼ਾਨ ਪਾਉਣਾ—ਪੁਰਾਣੇ ਜ਼ਮਾਨੇ ਵਿਚ ਕਈ ਮਾਸਟਰ ਮੁੰਡਿਆਂ ਨੂੰ ਬੈਂਤ ਮਾਰ ਮਾਰ ਕੇ ਲਾਸ ਦਿੰਦੇ ਸਨ।

**ਲਾਸਾਨੀ**—*ਵਿ.* ਜਿਸ ਵਰਗਾ ਕੋਈ ਹੋਰ ਨਾ ਹੋਵੇ, ਅਦੁੱਤੀ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੁਨੀਆਂ ਦੇ ਇਤਿਹਾਸ ਵਿਚ ਇਕ ਲਾਸਾਨੀ ਮਿਸਾਲ ਹੈ।

**ਲਾਹ ਧਰਨਾ**—*ਮੁਹਾ.* ਮਾਰ ਦੇਣਾ—"ਕਸਮਾਂ ਖਾਧੀਆਂ ਖਸਮਾਂ ਨੂੰ ਲਾਹ ਧਰਨਾ।" (ਪੰ. ਪੁ. 6)

**ਲਾਹਨਤ**—*ਇ.* ਕਿਸੇ ਨੂੰ ਬੁਰਾ ਭਲਾ ਕਹਿਣ ਦਾ ਭਾਵ—ਨਿਕੰਮੇ ਬੰਦੇ ਨੂੰ ਹਰ ਕੋਈ ਲਾਹਨਤ ਹੀ ਪਾਉਂਦਾ ਹੈ।

**ਲਾਹਾ**—*ਪੁ.* ਫ਼ਾਇਦਾ—ਮਨੁੱਖੀ ਜੀਵਨ ਅਜਾਈਂ ਗੁਆਉਣ ਦੀ ਥਾਂ ਉਸਦਾ ਲਾਹਾ ਲੈਣਾ ਚਾਹੀਦਾ ਹੈ।

**ਲਾਹੁਣਾ**—*ਕ੍ਰਿ. ਸਕ.* ਉਤਾਰਨਾ; ਖਿੱਚਣਾ—ਮੀਂਹ ਆ ਗਿਆ ਹੈ, ਕੋਠੇ ਤੋਂ ਮੰਜੇ ਲਾਹ ਲਉ; ਬੱਚੇ ਦੀ ਇਕ ਬੈਠੇ ਦੀ ਅਤੇ ਇਕ ਖੜ੍ਹੇ ਦੀ ਫ਼ੋਟੋ ਲਾਹੁਣਾ।

**ਲਾਹੇਵੰਦ**—*ਵਿ.* ਲਾਭਦਾਇਕ, ਫ਼ਾਇਦੇਮੰਦ—ਦੁੱਧ ਪੀਣਾ ਸਿਹਤ ਲਈ ਲਾਹੇਵੰਦ ਹੈ।

**ਲਾਹੌਰ ਦੇ ਸ਼ੌਕੀਨ ਤੇ ਝੋਲੇ ਵਿਚ ਗਾਜਰਾਂ**—*ਅਖੌ.* ਜਦੋਂ ਕੋਈ ਫੋਕਾ ਵਿਖਾਵਾ ਕਰੇ ਤਾਂ ਕਹਿੰਦੇ ਹਨ—ਉਂਝ ਤਾਂ ਜਸਵੰਤ ਸਿੰਘ ਆਪਣੇ ਆਪ ਨੂੰ ਬੜਾ ਅਮੀਰ ਸਮਝਦਾ ਹੈ ਪਰ ਵਿਆਹ ਤੇ ਤਾਂ ਉਸ ਨੇ ਕੋਈ ਖ਼ਾਸ ਖ਼ਰਚ ਨਹੀਂ ਕੀਤਾ ਤਾਹੀਓਂ ਤਾਂ ਕਹਿੰਦੇ ਹਨ ਕਿ ਲਾਹੌਰ ਦੇ ਸ਼ੌਕੀਨ ਤੇ ਝੋਲੇ ਵਿਚ ਗਾਜਰਾਂ।

**ਲਾਖ**—*ਇ.* ਇਕ ਮਸ਼ਹੂਰ ਲਾਲ ਰੰਗ ਦਾ ਪਦਾਰਥ ਜਿਸ ਨੂੰ ਖ਼ਾਸ ਰੁੱਖਾਂ ਤੇ ਲਾਲ ਰੰਗ ਦੇ ਕੀੜੇ ਬਣਾਉਂਦੇ ਹਨ—ਗੁਪਤ ਕਾਗ਼ਜ਼ਾਤ ਨੂੰ ਲਿਫ਼ਾਫ਼ੇ ਵਿਚ ਬੰਦ ਕਰਕੇ ਲਾਖ ਨਾਲ ਮੋਹਰਬੰਦ ਕੀਤਾ ਜਾਂਦਾ ਹੈ।

**ਲਾਗ**— *ਇ. ਨਾਲ ਲੱਗਣ ਦਾ ਭਾਵ*-*ਪੁ. ਲਾਗੀ ਨੂੰ ਦਿੱਤੀ ਜਾਣ ਵਾਲੀ ਰਕਮ*—ਖੁਰਕ ਆਦਿ ਬੀਮਾਰੀਆਂ ਲਾਗ ਦੀਆਂ ਹੁੰਦੀਆਂ ਹਨ; ਜੋ ਕੁਝ ਨਾਈ ਦਾ ਲਾਗ ਬਣਦਾ ਹੈ, ਉਸ ਨੂੰ ਦੇ ਦਿਉ।

**ਲਾਗਤ**—*ਇ. ਅਸਲ ਕੀਮਤ; ਮੁੱਲ*—ਜੋ ਕੁਝ ਤੁਹਾਡੀ ਲਾਗਤ ਹੈ, ਉਸ ਤੋਂ ਇਕ ਰੁਪਿਆ ਵੱਧ ਲੈ ਲਉ; ਤੁਸੀਂ ਪਹਿਲਾਂ ਦੱਸੋ ਕਿਤਾਬ ਦੀ ਲਾਗਤ ਕਿੰਨੀ ਹੈ?

**ਲਾਗਬਾਜ਼ੀ**—*ਇ. ਵੈਰ, ਖੁਣਸ, ਦੁਸ਼ਮਣੀ*—ਦਫ਼ਤਰੀ ਕੰਮ ਕਾਜ ਵਿਚ ਲਾਗਬਾਜ਼ੀ ਨਾਲ ਕੰਮ ਨਹੀਂ ਕਰਨਾ ਚਾਹੀਦਾ।

**ਲਾਗਲਾ**—*ਵਿ. ਨੇੜੇ ਦਾ; ਨਾਲ ਦਾ*—ਅਮਰੀਕ ਸਿੰਘ ਸਾਡੇ ਲਾਗਲੇ ਪਿੰਡ ਹੀ ਰਹਿੰਦਾ ਹੈ; ਤੁਹਾਡੇ ਲਾਗਲੇ ਮਕਾਨ ਵਿਚ ਕੌਣ ਰਹਿੰਦਾ ਹੈ?

**ਲਾਂਗੜ**—*ਪੁ. ਪਤੰਗ ਦਾ ਸੰਤੁਲਨ ਕਾਇਮ ਕਰਨ ਲਈ ਨਾਲ ਬੰਨ੍ਹੀ ਲੀਰ, ਧੋਤੀ ਦਾ ਲੜ ਜਿਸ ਨੂੰ ਦੋਹਾਂ ਲੱਤਾਂ ਵਿਚੋਂ ਕੱਢ ਕੇ ਪਿੱਛੇ ਟੰਗਦੇ ਹਨ;* ਬੱਚੇ ਪਤੰਗ ਨੂੰ ਲਾਂਗੜ ਬੰਨ੍ਹ ਕੇ ਉਡਾਉਂਦੇ ਹਨ; ਧੋਤੀ ਬੰਨ੍ਹਣ ਵਾਲਾ ਆਪਣੀ ਲਾਂਗੜ ਨੂੰ ਹੀ ਕਸਦਾ ਰਹਿੰਦਾ ਹੈ।

*ਵਿ. ਪਿੱਛੇ ਲੱਗਿਆ ਰਹਿਣ ਵਾਲਾ*—ਕਈ ਆਦਮੀ ਆਪਣਾ ਕੰਮ ਕਢਵਾਉਣ ਲਈ ਮੰਤਰੀਆਂ ਪਿੱਛੇ ਲਾਂਗੜ ਬਣੇ ਫਿਰਦੇ ਰਹਿੰਦੇ ਹਨ।

**ਲਾਗਾਦੇਗਾ**—*ਪੁ. ਲਗਾਉ, ਸਬੰਧ*—ਵੱਡੇ ਸ਼ਹਿਰਾਂ ਵਿਚ ਲੋਕ ਕਿਸੇ ਨਾਲ ਬਹੁਤਾ ਲਾਗਾਦੇਗਾ ਨਹੀਂ ਰਖਦੇ।

**ਲਾਗੀ**—*ਪੁ. ਲਾਗ ਲੈਣ ਵਾਲਾ ਵਿਅਕਤੀ*—ਵਿਆਹ ਸ਼ਾਦੀਆਂ ਵਿਚ ਲਾਗੀਆਂ ਨੂੰ ਲਾਗ ਤਾਂ ਦੇਣਾ ਹੀ ਪੈਂਦਾ ਹੈ।

**ਲਾਗੂ**—*ਵਿ. ਜਾਰੀ ਹੋਣ ਵਾਲਾ*—ਭਾਰਤ ਦਾ ਸੰਵਿਧਾਨ 26 ਜਨਵਰੀ, 1950 ਨੂੰ ਲਾਗੂ ਹੋਇਆ ਸੀ।

**ਲਾਗੇ**—*ਕ੍ਰਿ. ਵਿ. ਨੇੜੇ, ਕੋਲ*—ਜਦੋਂ ਸਾਡਾ ਸਮਝੌਤਾ ਹੋਇਆ ਤਾਂ ਕ੍ਰਿਸ਼ਨਾ ਸਾਡੇ ਲਾਗੇ ਹੀ ਬੈਠੀ ਸੀ।

**ਲਾਗੇ-ਚਾਗੇ**—*ਕ੍ਰਿ. ਵਿ. ਨੇੜੇ-ਤੇੜੇ*—ਸਾਡੇ ਪਿੰਡ ਦੇ ਲਾਗੇ ਚਾਗੇ ਕੋਈ ਚੰਗਾ ਸਕੂਲ ਨਹੀਂ ਹੈ।

**ਲਾਂਘਾ**—*ਪੁ. ਲੰਘਣ ਦੀ ਥਾਂ, ਲੰਘਣ ਦਾ ਰਸਤਾ*—ਉਨ੍ਹਾਂ ਨੇ ਵਿਚਕਾਰ ਲਾਂਘਾ ਰੱਖ ਕੇ ਦੋਨੋਂ ਪਾਸੇ ਕਮਰੇ ਬਣਾਏ ਹੋਏ ਹਨ; ਜਲਸੇ ਵਿਚ ਇਤਨੀ ਭੀੜ ਸੀ ਕਿ ਕਿੰਨੀ ਦੇਰ ਤਕ ਲਾਂਘਾ ਹੀ ਨਾ ਮਿਲਿਆ।

**ਲਾਚਾਰ**—*ਵਿ. ਬੇਬੱਸ*—ਲਾਚਾਰ ਹੋ ਕੇ ਹੀ ਸੰਤਾ ਸਿੰਘ ਨੂੰ ਨੌਕਰੀ ਛੱਡਣੀ ਪਈ ਹੈ।

**ਲਾਚਾਰੀ**—*ਇ. ਬੇਵੱਸ ਹੋਣ ਦਾ ਭਾਵ, ਮਜਬੂਰੀ*—ਕਈ ਕੰਮ ਤਾਂ ਸਾਨੂੰ ਲਾਚਾਰੀ ਵਿਚ ਕਰਨੇ ਪੈਂਦੇ ਹਨ।

**ਲਾਟ**—*ਇ. ਅੱਗ 'ਚੋਂ ਨਿਕਲਣ ਵਾਲਾ ਭਾਂਬੜ*—ਸੜ ਰਹੇ ਮਕਾਨ ਦੀਆਂ ਲਾਟਾਂ ਦੂਰੋਂ ਹੀ ਦਿਸ ਰਹੀਆਂ ਸਨ।

**ਲਾਟਰੀ**—*ਇ. ਇਨਾਮ ਕੱਢਣ ਦਾ ਇਕ ਢੰਗ ਜਿਸ ਵਿਚ ਰਕਮ ਜਾਂ ਚੀਜ਼ ਉਸ ਵਿਅਕਤੀ ਨੂੰ ਦਿੱਤੀ ਜਾਂਦੀ ਹੈ, ਜਿਸ ਦੇ ਨਾਂ ਦੀ ਪਰਚੀ ਨਿਕਲੇ*—ਇਸ ਵਾਰ ਪੰਜਾਬ ਦੀ ਲਾਟਰੀ ਦਾ ਪਹਿਲਾਂ ਇਨਾਮ ਇਕ ਲੱਖ ਰੁਪਏ ਦਾ ਰੱਖਿਆ ਗਿਆ ਹੈ।

**ਲਾਠੀ**—*ਇ. ਡਾਂਗ*—ਬਾਮੂ ਨੇ ਛੋਟੀ ਜਿਹੀ ਗੱਲ ਤੇ ਹੀ ਰਾਮੂ ਦਾ ਲਾਠੀ ਨਾਲ ਸਿਰ ਪਾੜ ਦਿੱਤਾ।

**ਲਾਠੀ ਚਾਰਜ**—*ਪੁ. ਪੁਲਿਸ ਵੱਲੋਂ ਲੋਕਾਂ ਦੇ ਇਕੱਠ ਤੇ ਲਾਠੀਆਂ ਮਾਰਨ ਦਾ ਭਾਵ ਜਾਂ ਕਿਰਿਆ*—ਕਲ੍ਹ ਪੁਲਿਸ ਨੇ ਭੀੜ ਤੇ ਹਲਕਾ ਜਿਹਾ ਲਾਠੀ ਚਾਰਜ ਕੀਤਾ।

**ਲਾਡ**—*ਪੁ. ਬੱਚੇ ਆਦਿ ਨੂੰ ਪਿਆਰ ਦੇਣ ਦੀ ਕਿਰਿਆ ਜਾਂ ਭਾਵ*—ਬੱਚਿਆਂ ਨਾਲ ਬਹੁਤ ਜ਼ਿਆਦਾ ਲਾਡ ਕਰਨਾ ਚੰਗਾ ਨਹੀਂ ਹੁੰਦਾ।

**ਲਾਡਲਾ**—*ਵਿ. ਬਹੁਤ ਪਿਆਰਾ*—ਹਿੰਮਤ ਸਿੰਘ ਆਪਣੇ ਮਾਤਾ ਪਿਤਾ ਦਾ ਲਾਡਲਾ ਪੁੱਤਰ ਹੈ।

**ਲਾਣਾ**—*ਪੁ. ਟੱਬਰ, ਕੋੜਮਾ*—ਕਈ ਲੋਕ ਵਿਆਹ ਵਿਚ ਸਾਰਾ ਲਾਣਾ ਲੈ ਕੇ ਪਹੁੰਚ ਜਾਂਦੇ ਹਨ।

**ਲਾਣੇਦਾਰ**—*ਵਿ. ਆਗੂ, ਚੌਧਰੀ, ਮੋਹਰੀ*—ਲਾਣੇਦਾਰ ਨੂੰ ਆਪਣੇ ਪਰਿਵਾਰ ਦਾ ਪੂਰਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ।

**ਲਾਦੂ**—*ਵਿ. ਜਿਸ ਉੱਤੇ ਭਾਰ ਲੱਦਿਆ ਜਾਵੇ*—ਖੋਤਾ ਇਕ ਲਾਦੂ ਜਾਨਵਰ ਹੈ।

**ਲਾਪਰਵਾਹ**—*ਵਿ. ਅਣਗਹਿਲੀ ਕਰਨ ਵਾਲਾ*—ਤੇਰੇ ਵਰਗਾ ਲਾਪਰਵਾਹ ਆਦਮੀ ਮੈਂ ਅੱਜ ਤਕ ਨਹੀਂ ਵੇਖਿਆ।

**ਲਾਪਰਵਾਹੀ**—*ਇ. ਲਾਪਰਵਾਹ ਹੋਣ ਦਾ ਭਾਵ*—ਡਾਕਟਰ ਦੀ ਲਾਪਰਵਾਹੀ ਕਈ ਵਾਰੀ ਮਰੀਜ਼ ਲਈ ਜਾਨ ਲੇਵਾ ਬਣ ਜਾਂਦੀ ਹੈ।

**ਲਾਂਬੂ**—*ਪੁ. ਅੱਗ ਨਾਲ ਬਲਦਾ ਹੋਇਆ ਕੁਸ ਜਿਸ ਨਾਲ ਚਿਤਾ ਨੂੰ ਅੱਗ ਲਾਈਦੀ ਹੈ; ਅੱਗ ਦੀ ਲਾਟ*—ਮਾਂ ਜਾਂ ਪਿਓ ਦੀ ਚਿਤਾ ਨੂੰ ਆਮ ਤੌਰ ਤੇ ਵੱਡਾ ਮੁੰਡਾ ਹੀ ਲਾਂਬੂ ਲਾਉਂਦਾ ਹੈ; ਝੁੱਗੀ ਨੂੰ ਅੱਗ ਲੱਗਣ ਕਾਰਣ ਲਾਂਬੂ ਬੜੇ ਉੱਚੇ ਉੱਠ ਰਹੇ ਸਨ।

**ਲਾਭ**—*ਪੁ. ਨਫ਼ਾ, ਫਾਇਦਾ*—ਸਾਬਣ ਦੇ ਕੰਮ ਵਿਚ ਇਸ ਸਾਲ ਉਨ੍ਹਾਂ ਨੂੰ ਬੜਾ ਲਾਭ ਹੋਇਆ ਹੈ; ਕਸਰਤ ਕਰਨ ਦੇ ਬੜੇ ਲਾਭ ਹਨ।

**ਲਾਭ-ਹਾਣ**—*ਪੁ. ਨਫ਼ਾ ਤੇ ਨੁਕਸਾਨ*—ਵਪਾਰ ਵਿਚ ਲਾਭ-ਹਾਣ ਤਾਂ ਚਲਦਾ ਹੀ ਰਹਿੰਦਾ ਹੈ।

**ਲਾਭਦਾਇਕ**—*ਵਿ. ਨਫ਼ਾ ਦੇਣ ਵਾਲਾ; ਫਾਇਦਾ ਦੇਣ ਵਾਲਾ*—ਕਲ੍ਹ ਵਾਲਾ ਸੌਦਾ ਕੋਈ ਬਹੁਤਾ ਲਾਭਦਾਇਕ ਨਹੀਂ ਰਿਹਾ; ਹਰੀਆਂ ਸਬਜ਼ੀਆਂ ਸਿਹਤ ਲਈ ਬੜੀਆਂ ਲਾਭਦਾਇਕ ਹੁੰਦੀਆਂ ਹਨ।

**ਲਾਮ ਡੋਰੀ**—*ਇ. ਲੰਮੀ ਕਤਾਰ*—ਵੱਡੇ ਵੱਡੇ ਸ਼ਹਿਰਾਂ ਵਿਚ ਸੜਕਾਂ ਤੇ ਮੋਟਰਾਂ ਅਤੇ ਬਸਾਂ ਦੀ ਲਾਮ ਡੋਰੀ ਲੱਗੀ ਹੀ ਰਹਿੰਦੀ ਹੈ।

**ਲਾਰ**—*ਇ. ਮੂੰਹ ਦੀ ਥੁੱਕ*—ਲਾਰ ਭੋਜਨ ਨੂੰ ਗਿੱਲਾ ਕਰ ਕੇ ਚਬਾਉਣ ਅਤੇ ਹਜ਼ਮ ਕਰਨ ਵਿਚ ਮਦਦ ਦਿੰਦੀ ਹੈ।

**ਲਾਰਾ**—*ਪੁ. ਝੂਠਾ ਇਕਰਾਰ*—ਸਾਡਾ ਦਰਜ਼ੀ ਕਦੇ ਵੀ ਵੇਲੇ ਸਿਰ ਕੰਮ ਨਹੀਂ ਦਿੰਦਾ, ਉਂਜ ਹੀ ਲਾਰੇ ਲਾਉਂਦਾ ਰਹਿੰਦਾ ਹੈ।

**ਲਾਰਾ-ਲੱਪਾ**—*ਪੁ. ਝੂਠਾ ਇਕਰਾਰ, ਲਾਰਾ*—ਜੋ ਕੰਮ ਕਰਨਾ ਹੈ ਤਾਂ ਕਰ ਦਿਉ ਐਵੇਂ ਲਾਰਾ-ਲੱਪਾ ਨਾ ਲਾਉ।

**ਲਾਲ**—*ਵਿ. ਸੁਰਖ਼, ਗੁੱਸੇ ਵਿਚ ਆਇਆ ਹੋਇਆ*—ਵਿਆਹ ਸਮੇਂ ਆਮ ਤੌਰ ਤੇ ਲਾੜੀ ਲਾਲ ਰੰਗ ਦਾ ਸੂਟ ਪਾਉਂਦੀ ਹੈ; ਗੱਲ ਤਾਂ ਕੋਈ ਵੀ ਨਹੀਂ, ਐਵੇਂ ਲਾਲ ਕਿਉਂ ਹੋ ਰਿਹਾ ਹੈਂ?

*ਪੁ. ਇਕ ਰਤਨ; ਪਿਆਰਾ ਬੱਚਾ*—ਹੀਰੇ, ਮੋਤੀ ਅਤੇ ਲਾਲ ਰਾਜੇ ਮਹਾਰਾਜਿਆਂ ਜਾਂ ਅਮੀਰਾਂ ਕੋਲ ਹੀ ਹੁੰਦੇ ਹਨ; ਦੇਸ਼ ਦੀ ਆਜ਼ਾਦੀ ਲਈ ਮਾਵਾਂ ਦੇ ਲਾਲ ਕੁਰਬਾਨ ਹੋ ਗਏ।

**ਲਾਲਸਾ**—*ਇ. ਪ੍ਰਬਲ ਇੱਛਾ*—ਸੁਰਿੰਦਰ ਦੇ ਮਾਤਾ-ਪਿਤਾ ਦੀ ਲਾਲਸਾ ਹੈ ਕਿ ਉਹ ਡਾਕਟਰ ਬਣੇ।

**ਲਾਲ ਸੁਰਖ਼**—*ਵਿ. ਗੂੜ੍ਹਾ ਲਾਲ*—ਵਡੇਰੀ ਉਮਰ ਦੇ ਆਦਮੀ ਲਾਲ ਸੁਰਖ਼ ਰੰਗ ਦੇ ਕੱਪੜੇ ਪਸੰਦ ਨਹੀਂ ਕਰਦੇ।

**ਲਾਲਚ**—*ਪੁ. ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਦੀ ਤੀਬਰ ਇੱਛਾ, ਲੋਭ*—ਲਾਲਚ ਕਰਨ ਵਾਲਾ ਵਿਅਕਤੀ ਘਾਟੇ ਵਿਚ ਰਹਿੰਦਾ ਹੈ।

**ਲਾਲਚੀ**—*ਵਿ. ਜੋ ਲਾਲਚ ਕਰੇ*—ਪਤਾ ਨਹੀਂ ਅੱਜ ਕਲ੍ਹ ਉਹ ਇੰਨਾ ਲਾਲਚੀ ਕਿਉਂ ਹੋ ਗਿਆ ਹੈ?

**ਲਾਲੜੀ**—*ਇ. ਰੱਤੀ*—ਸੋਨਾ ਲਾਲੜੀਆਂ ਨਾਲ ਤੁਲਦਾ ਹੈ ਪਰ ਲੋਹਾ ਮਣਾਂ ਅਤੇ ਸੇਰਾਂ ਨਾਲ।

**ਲਾਲਾ**—*ਪੁ. ਹਿੰਦੂਆਂ ਦੇ ਨਾਂ ਤੋਂ ਪਹਿਲਾਂ ਲੱਗਣ ਵਾਲਾ ਆਦਰ ਸੂਚਕ ਸ਼ਬਦ, ਪਿਤਾ*—ਲਾਲਾ ਧਨੀ ਰਾਮ ਚਾਤ੍ਰਿਕ ਪੰਜਾਬੀ ਦੇ ਉੱਘੇ ਕਵੀਆਂ ਵਿਚੋਂ ਹੋਏ ਹਨ; ਤੁਹਾਡੇ ਲਾਲਾ ਜੀ ਅਜ ਕਲ੍ਹ ਕੀ ਕੰਮ ਕਰਦੇ ਹਨ?

**ਲਾਲੀ**—*ਇ. ਚਿਹਰੇ ਦੀ ਚਮਕ, ਸੁਰਖ਼ੀ*—ਇਮਤਿਹਾਨ ਵਿਚੋਂ ਪਾਸ ਹੋਣ ਦੀ ਖ਼ਬਰ ਸੁਣ ਕੇ ਵੀਨਾ ਦੇ ਚਿਹਰੇ ਤੇ ਲਾਲੀ ਆ ਗਈ; ਸੂਰਜ ਦੇ ਚੜ੍ਹਨ ਅਤੇ ਛਿਪਣ ਵੇਲੇ ਦੀ ਲਾਲੀ ਵੇਖਣਯੋਗ ਹੁੰਦੀ ਹੈ।

**ਲਾਲੀਆਂ ਚੜ੍ਹਨਾ**—*ਮੁਹਾ. ਬਹੁਤ ਖ਼ੁਸ਼ ਹੋਣਾ*—ਲਾਟਰੀ ਨਿਕਲਣ ਦੀ ਖ਼ਬਰ ਸੁਣ ਕੇ ਪ੍ਰੇਮ ਨੂੰ ਤਾਂ ਲਾਲੀਆਂ ਚੜ੍ਹ ਗਈਆਂ।

**ਲਾਲੀਆਂ ਤਾੜਨਾ**—*ਮੁਹਾ. ਗੁੱਸੇ ਨਾਲ ਵੇਖਣਾ*—"ਇਨ੍ਹਾਂ ਅੱਖ ਉਹ ਵੈਰੀ ਦੀ ਕੱਢ ਦੇਣੀ, ਜਿਹੜੀ ਅੱਜ ਪਈ ਲਾਲੀਆਂ ਤਾੜਦੀ ਏ।" (ਪੰ. ਪ੍ਰ. 8)

**ਲਾਲੋ ਲਾਲ ਹੋਣਾ**—*ਮੁਹਾ. ਬਹੁਤ ਗੁੱਸੇ ਵਿਚ ਆਉਣਾ*—ਨੌਜਵਾਨ ਮੁੰਡੇ ਬਹੁਤ ਛੇਤੀ ਜੋਸ਼ ਵਿਚ ਆ ਕੇ ਲਾਲੋ ਲਾਲ ਹੋ ਜਾਂਦੇ ਹਨ।

**ਲਾਵਾ**—*ਪੁ. ਉਹ ਪਿਘਲਿਆ ਹੋਇਆ ਮਾਦਾ ਜੋ ਜਵਾਲਾ-ਮੁਖੀ ਪਹਾੜਾਂ ਵਿਚੋਂ ਫੁੱਟ ਕੇ ਨਿਕਲਦਾ ਹੈ; ਮਜ਼ਦੂਰੀ ਲੈ ਕੇ ਵਾਢੀ ਕਰਨ ਵਾਲਾ ਆਦਮੀ*—ਜਦੋਂ ਧਰਤੀ ਵਿਚੋਂ ਲਾਵਾ ਬਾਹਰ ਨਿਕਲਦਾ ਹੈ ਤਾਂ ਹੀ ਭੂਚਾਲ ਆਉਂਦਾ ਹੈ; ਵਾਢੀ ਹੋਣ ਵਾਲੀ ਹੈ, ਲਾਵਿਆਂ ਦਾ ਪ੍ਰਬੰਧ ਪਹਿਲਾਂ ਹੀ ਕਰ ਲਵੋ।

**ਲਾਵਾਰਸ**—*ਵਿ. ਜਿਸ ਦਾ ਕੋਈ ਵਾਰਸ ਨਾ ਹੋਵੇ*—ਪੁਲਿਸ ਨੇ ਲਾਸ਼ ਨੂੰ ਲਾਵਾਰਸ ਸਮਝ ਕੇ ਉਸ ਦਾ ਸਸਕਾਰ ਕਰਵਾ ਦਿੱਤਾ।

**ਲਿਉੜ**—*ਪੁ. ਕੰਧ ਤੋਂ ਲੱਥੀ ਹੋਈ ਸੁੱਕੀ ਤਹਿ (ਖਲੇਪੜ)*—ਕੱਚੇ ਘਰਾਂ ਨੂੰ ਜੇ ਠੀਕ ਤਰ੍ਹਾਂ ਲਿੱਪ-ਪੋਚ ਕੇ ਨਾ ਰੱਖਿਆ ਜਾਵੇ ਤਾਂ ਲਿਉੜ ਡਿੱਗਣ ਲੱਗ ਪੈਂਦੇ ਹਨ।

**ਲਿਆਕਤ**—*ਇ. ਯੋਗਤਾ, ਸਿਆਣਪ*—ਪਰਮਿੰਦਰ ਨੇ ਆਪਣੀ ਲਿਆਕਤ ਨਾਲ ਹੀ ਇੰਨੀ ਤਰੱਕੀ ਕੀਤੀ ਹੈ; ਮਨਜੀਤ ਨੇ ਸਹੁਰੇ ਘਰ ਵਿਚ ਆਪਣੇ ਚੰਗੇ ਸੁਭਾਅ ਅਤੇ ਲਿਆਕਤ ਨਾਲ ਸਭ ਦਾ ਦਿਲ ਜਿੱਤ ਲਿਆ ਹੈ।

**ਲਿਸ਼ਕ**—*ਇ. ਚਮਕ*—ਕੱਪੜੇ ਦੀ ਲਿਸ਼ਕ ਤਾਂ ਚੰਗੀ ਹੈ, ਹੰਢਣ ਵਿਚ ਪਤਾ ਨਹੀਂ ਕਿਸ ਤਰ੍ਹਾਂ ਦਾ ਹੋਵੇਗਾ।

**ਲਿਸ਼ਕਣਾ**—*ਕ੍ਰਿ. ਅਕ. ਚਮਕਣਾ*—ਕਲੀ ਕਰਾਉਣ ਨਾਲ ਕਮਰਾ ਲਿਸ਼ਕਣ ਲੱਗ ਪਿਆ ਹੈ।

**ਲਿਸ਼ਕ ਪੁਸ਼ਕ**—*ਇ. ਚਮਕ, ਦਮਕ*—ਅੱਜ ਕੱਲ੍ਹ ਦੇ ਜ਼ਮਾਨੇ ਵਿਚ ਲੋਕ ਲਿਸ਼ਕ ਪੁਸ਼ਕ ਵਿਚ ਵਧੇਰੇ ਵਿਸ਼ਵਾਸ ਰਖਦੇ ਹਨ।

**ਲਿਸ਼ਕਾਉਣਾ**—*ਕ੍ਰਿ. ਸਕ. ਚਮਕਾਉਣਾ*—ਕਈ ਆਦਮੀ ਆਪਣੇ ਬੂਟਾਂ ਨੂੰ ਹਮੇਸ਼ਾ ਲਿਸ਼ਕਾ ਕੇ ਰਖਦੇ ਹਨ।

**ਲਿਸ਼ਕਾਰਾ**—*ਪੁ. ਚਮਕ, ਲਿਸ਼ਕਾਰ*—ਧੁੱਪ ਦੇ ਲਿਸ਼ਕਾਰੇ ਤੋਂ ਬਚਣ ਲਈ ਕਾਲੀਆਂ ਐਨਕਾਂ ਦੀ ਵਰਤੋਂ ਕੀਤੀ ਜਾਂਦੀ ਹੈ।

**ਲਿਸ਼ਕਿਆ-ਪੁਸ਼ਕਿਆ**—*ਵਿ. ਸਜਿਆ ਹੋਇਆ*—ਹਰੀਸ਼ ਨੂੰ ਜਦੋਂ ਵੀ ਵੇਖੋ ਉਹ ਲਿਸ਼ਕਿਆ-ਪੁਸ਼ਕਿਆ ਹੀ ਨਜ਼ਰ ਆਉਂਦਾ ਹੈ।

**ਲਿੱਸਾ**—*ਵਿ. ਕਮਜ਼ੋਰ*—ਚਿੰਤਾ ਅਤੇ ਫ਼ਿਕਰ ਨਾਲ ਬੰਦਾ ਲਿੱਸਾ ਹੋ ਜਾਂਦਾ ਹੈ।

**ਲਿੱਸਾਪਣ**—*ਪੁ. ਲਿੱਸਾ ਹੋਣ ਦਾ ਭਾਵ*—ਬੀਮਾਰੀ ਨਾਲ ਆਇਆ ਲਿੱਸਾਪਣ ਹੌਲੀ ਹੌਲੀ ਹੀ ਦੂਰ ਹੁੰਦਾ ਹੈ।

**ਲਿਹਾਜ਼**—*ਪੁ. ਰਿਆਇਤ*—ਤੁਸੀਂ ਤਾਂ ਹਰ ਮਾਮਲੇ ਵਿਚ ਉਸ ਦਾ ਲਿਹਾਜ਼ ਕਰਦੇ ਹੋ।

**ਲਿਖਣਾ**—*ਕ੍ਰਿ. ਸਕ. ਕਿਸੇ ਗੱਲ ਨੂੰ ਲਿਪੀ ਦੇ ਰੂਪ ਵਿਚ ਲਿਆਉਣਾ*—ਲਿਖਣ ਤੋਂ ਪਹਿਲਾਂ ਬੱਚੇ ਨੂੰ ਪੜ੍ਹਨਾ ਸਿਖਾਇਆ ਜਾਂਦਾ ਹੈ।

**ਲਿਖਤ**—*ਇ. ਲਿਖਾਈ, ਰਚਨਾ*—ਨੰਬਰ ਲਾਉਣ ਵੇਲੇ ਚੰਗੀ ਲਿਖਤ ਦਾ ਧਿਆਨ ਰੱਖਿਆ ਜਾਂਦਾ ਹੈ, ਭਾਈ ਵੀਰ ਸਿੰਘ ਦੀਆਂ ਲਿਖਤਾਂ ਵਿਚ ਧਾਰਮਕ ਰੰਗਤ ਜ਼ਿਆਦਾ ਹੈ।

**ਲਿਖਤੀ**—*ਵਿ. ਲਿਖਿਆ ਹੋਇਆ*—ਉਸ ਦੀ ਨਿਯੁਕਤੀ ਦਾ ਜ਼ਬਾਨੀ ਹੁਕਮ ਤਾਂ ਹੋ ਗਿਆ ਹੈ, ਅਜੇ ਲਿਖਤੀ ਹੁਕਮ ਹੋਣਾ ਹੈ।

**ਲਿਖਾਉਣਾ**—*ਕ੍ਰਿ. ਸਕ. ਲਿਖਣ ਦਾ ਕੰਮ ਕਰਾਉਣਾ*—ਮੈਨੂੰ ਤਾਂ ਖ਼ਤ ਲਿਖਣਾ ਨਹੀਂ ਆਉਂਦਾ, ਕਿਸੇ ਤੋਂ ਲਿਖਾਉਣਾ ਪਵੇਗਾ।

**ਲਿਖਾਈ**—*ਇ. ਲਿਖਣ ਦਾ ਕੰਮ ਜਾਂ ਭਾਵ, ਲਿਖਤ*—ਪਹਿਲਾਂ ਸਕੂਲਾਂ ਵਿਚ ਬੱਚਿਆਂ ਤੋਂ ਲਿਖਾਈ ਤਖ਼ਤੀਆਂ ਤੇ ਕਰਵਾਈ ਜਾਂਦੀ ਸੀ; ਠੀਕ ਜਵਾਬ ਦੇ ਨਾਲ ਜੇ ਲਿਖਾਈ ਵੀ ਚੰਗੀ ਹੋਵੇ ਤਾਂ ਵਧੇਰੇ ਪ੍ਰਭਾਵ ਪੈਂਦਾ ਹੈ।

**ਲਿਖਾਰੀ**—*ਪੁ. ਲਿਖਣ ਵਾਲਾ ਆਦਮੀ, ਲੇਖਕ*—ਮੈਂ ਤਾਂ ਲਿਖਾਰੀ ਹਾਂ, ਜੋ ਤੁਸੀਂ ਲਿਖਾਉਗੇ, ਲਿਖ ਦਿਆਂਗਾ; ਪਿਛਲੇ ਸਾਲ ਪੰਜਾਬੀ ਲਿਖਾਰੀਆਂ ਦੀ ਕਾਨਫ਼ਰੰਸ ਦਿੱਲੀ ਵਿਖੇ ਹੋਈ ਸੀ।

**ਲਿਜਾਣਾ**—*ਕ੍ਰਿ. ਸਕ. ਲੈ ਜਾਣਾ*—ਸਫ਼ਰ ਵਿਚ ਜ਼ਿਆਦਾ ਸਾਮਾਨ ਲਿਜਾਣ ਨਾਲ ਬੜੀ ਦਿੱਕਤ ਹੁੰਦੀ ਹੈ।

**ਲਿਟ**—*ਇ. ਵਾਲਾਂ ਦਾ ਗੁੱਛਾ*—ਸਿਰ ਵਿਚ ਸੱਟ ਲੱਗਣ ਕਰਕੇ ਉਸ ਦੇ ਵਾਲਾਂ ਦੀਆਂ ਲਿਟਾਂ ਬਣ ਗਈਆਂ ਹਨ।

**ਲਿੱਦ**—*ਇ. ਘੋੜੇ, ਗਧੇ, ਹਾਥੀ ਆਦਿ ਦਾ ਮਲ*—ਹਾਥੀ ਦੀ ਲਿੱਦ ਨੂੰ ਕਈ ਦੇਸੀ ਦਵਾਈਆਂ ਵਿਚ ਵਰਤਿਆ ਜਾਂਦਾ ਹੈ।

**ਲਿਪਟਣਾ**—*ਕ੍ਰਿ. ਸਕ. ਜੁੜਨਾ, ਚਿਬੜਨਾ*—ਛੋਟੇ ਬੱਚੇ ਹਰ ਸਮੇਂ ਮਾਂ ਨਾਲ ਹੀ ਲਿਪਟਣਾ ਚਾਹੁੰਦੇ ਹਨ।

**ਲਿੰਪਣਾ**—*ਕ੍ਰਿ. ਸਕ. ਕਿਸੇ ਚੀਜ਼ ਤੇ ਗਾੜ੍ਹੇ ਤਰਲ ਪਦਾਰਥ ਦਾ ਲੇਪ ਕਰਨਾ*—ਕੋਠਾ ਚੋਂਦਾ ਹੈ, ਇਸ ਨੂੰ ਲਿਪਣਾ ਪਵੇਗਾ।

**ਲਿਪਾਈ**—*ਇ. ਪੋਚਾ; ਲਿੰਪਣ ਦੀ ਮਜ਼ਦੂਰੀ*—ਦੀਵਾਰਾਂ, ਫ਼ਰਸ਼ ਆਦਿ ਉੱਤੇ ਗਾਰੇ ਜਾਂ ਸੀਮਿੰਟ ਦੀ ਲਿਪਾਈ ਕੀਤੀ ਜਾਂਦੀ ਹੈ; ਅੱਜ ਕੱਲ੍ਹ ਲਿਪਾਈ ਬੜੀ ਮਹਿੰਗੀ ਹੋ ਗਈ ਹੈ।

**ਲਿਪਿਆ-ਪੋਚਿਆ**—*ਵਿ. ਸਾਫ਼ ਕੀਤਾ ਹੋਇਆ*—ਭਾਵੇਂ ਉਸ ਦਾ ਕਮਰਾ ਕੱਚਾ ਸੀ ਪਰ ਲਿਪਿਆ-ਪੋਚਿਆ ਸੀ।

**ਲਿਫਣਾ**—*ਕ੍ਰਿ. ਅਕ. ਕਿਸੇ ਚੀਜ਼ ਦਾ ਹੇਠਾਂ ਵਲ ਝੁਕਣਾ*—ਮੇਜ਼ ਦੀ ਲੱਕੜ ਗਿੱਲੀ ਹੋਣ ਕਰਕੇ ਵਿਚਕਾਰੋਂ ਲਿਫ ਗਈ ਹੈ।

**ਲਿਫ਼ਾਫ਼ਾ**—*ਪੁ. ਇਕ ਕਿਸਮ ਦੀ ਕਾਗਜ਼ ਦੀ ਛੋਟੀ ਥੈਲੀ ਜਿਸ ਵਿਚ ਪੱਤਰ ਆਦਿ ਬੰਦ ਕੀਤੇ ਜਾਂਦੇ ਹਨ, ਚੀਜ਼ਾਂ ਆਦਿ ਪਾਉਣ ਲਈ ਕਾਗਜ਼ ਆਦਿ ਦਾ ਇਕ ਕਿਸਮ ਦਾ ਛੋਟਾ ਥੈਲਾ*—ਲਿਫ਼ਾਫ਼ੇ ਵਿਚ ਕਦੇ ਵੀ ਨੋਟ ਆਦਿ ਨਾ ਪਾ ਕੇ ਭੇਜੇ ਜਾਣ; ਅੱਜ ਕਲ੍ਹ ਪਲਾਸਟਿਕ ਦੇ ਲਿਫ਼ਾਫ਼ੇ ਵੀ ਬਣਨੇ ਸ਼ੁਰੂ ਹੋ ਗਏ ਹਨ।

**ਲਿੱਬੜਨਾ**—*ਕ੍ਰਿ. ਸਕ. ਕੱਪੜੇ ਜਾਂ ਹੱਥ ਆਦਿ ਨਾਲ ਕਿਸੇ ਗਿੱਲੀ ਚੀਜ਼ ਦਾ ਲੱਗਣਾ*—ਚਿੱਕੜ ਵਿਚ ਡਿੱਗਣ ਨਾਲ ਮੇਰੇ ਸਾਰੇ ਕੱਪੜੇ ਲਿੱਬੜ ਗਏ ਹਨ।

**ਲਿਬਾਸ**—*ਪੁ. ਪਹਿਰਾਵਾ; ਭੇਸ*—ਚੰਗਾ ਲਿਬਾਸ ਆਦਮੀ ਦੀ ਸ਼ਖ਼ਸੀਅਤ ਵਿਚ ਵਾਧਾ ਕਰਦਾ ਹੈ; ਪਹਿਲੇ ਜ਼ਮਾਨੇ ਵਿਚ ਕਈ ਰਾਜੇ ਲਿਬਾਸ ਬਦਲ ਕੇ ਲੋਕਾਂ ਦੀਆਂ ਤਕਲੀਫ਼ਾਂ ਨੂੰ ਜਾਣਨ ਦੀ ਕੋਸ਼ਿਸ਼ ਕਰਦੇ ਸਨ।

**ਲੀਕ**—*ਇ. ਲਕੀਰ*—ਬੱਚੇ ਨੂੰ ਸਭ ਤੋਂ ਪਹਿਲਾਂ ਲੀਕਾਂ ਮਾਰਨਾ ਹੀ ਸਿਖਾਇਆ ਜਾਂਦਾ ਹੈ।

**ਲੀਕ ਲਾਉਣਾ**—*ਮੁਹਾ. ਬਦਨਾਮ ਕਰਨਾ*—ਤੇਰੇ ਇਸ ਭੈੜੇ ਕੰਮ ਨੇ ਸਾਰੇ ਖ਼ਾਨਦਾਨ ਤੇ ਲੀਕ ਲਾ ਦਿੱਤੀ ਹੈ।

**ਲੀਖ**—*ਇ. ਜੂੰ ਦਾ ਆਂਡਾ*—ਕਾਕੇ ਦੇ ਸਿਰ ਵਿਚੋਂ ਜੂੰ ਤਾਂ ਕੋਈ ਨਹੀਂ ਨਿਕਲੀ ਪਰ ਲੀਖਾਂ ਬਹੁਤ ਹਨ।

**ਲੀਡਰ**—*ਪੁ. ਨੇਤਾ*—ਲਾਲਾ ਲਾਜਪਤ ਰਾਏ ਪੰਜਾਬ ਦੇ ਉੱਘੇ ਲੀਡਰ ਹੋਏ ਹਨ।

**ਲੀਡਰੀ**—*ਇ. ਲੀਡਰ ਹੋਣ ਦਾ ਭਾਵ*—ਪੰਡਤ ਨਹਿਰੂ ਦੀ ਲੀਡਰੀ ਵਿਚ ਭਾਰਤ ਨੇ ਬੜੀ ਤਰੱਕੀ ਕੀਤੀ ਹੈ।

**ਲੀਨ**—*ਵਿ. ਮਗਨ, ਮਸਤ*—ਹਰਵਿੰਦਰ ਸਿੰਘ ਦੇ ਪਿਤਾ ਜੀ ਹਰ ਵੇਲੇ ਪੂਜਾ-ਪਾਠ ਵਿਚ ਲੀਨ ਰਹਿੰਦੇ ਹਨ।

**ਲੀਰ**—*ਇ. ਕੱਪੜੇ ਦਾ ਲੰਮਾ ਅਤੇ ਪਤਲਾ ਟੁਕੜਾ*—ਕਮੀਜ਼ ਵਿਚੋਂ ਜ਼ਿਆਦਾ ਕੱਪੜਾ ਤਾਂ ਨਹੀਂ ਦੋ ਚਾਰ ਲੀਰਾਂ ਹੀ ਬਚੀਆਂ ਹਨ।

**ਲੀਰੋ-ਲੀਰ**—*ਵਿ. ਬਹੁਤ ਜ਼ਿਆਦਾ ਫਟਿਆ ਹੋਇਆ*—ਸਾਈਕਲ ਵਿਚ ਫਸਣ ਕਰਕੇ ਮੇਰਾ ਪਜਾਮਾ ਲੀਰੋ-ਲੀਰ ਹੋ ਗਿਆ ਹੈ।

**ਲੀਲ੍ਹਾ**—*ਇ. ਕੌਤਕ ਵਿਖਾਉਣਾ*—ਸ੍ਰੀ ਕ੍ਰਿਸ਼ਨ ਜੀ ਨੇ ਬਿੰਦਰਾਬਨ ਵਿਚ ਬੜੀ ਲੀਲ੍ਹਾ ਰਚਾਈ ਹੈ।

**ਲੀੜਾ**—*ਪੁ. ਕੱਪੜਾ*—ਅੱਜ ਕੱਲ੍ਹ ਦੀ ਮਹਿੰਗਾਈ ਦੇ ਜ਼ਮਾਨੇ ਵਿਚ ਵਧੀਆ ਲੀੜਾ ਖ਼ਰੀਦਣਾ ਹਰ ਇਕ ਦੇ ਵਸ ਦੀ ਗੱਲ ਨਹੀਂ।

**ਲੁਆਉਣਾ**—*ਕ੍ਰਿ. ਪ੍ਰੇ. ਲਾਉਣ ਦਾ ਕੰਮ ਕਰਾਉਣਾ*—ਤੁਸੀਂ ਆਪਣੇ ਮਕਾਨ ਵਿਚ ਬਿਜਲੀ ਕਿਸ ਤੋਂ ਲੁਆਈ ਹੈ?

**ਲੁਹਾਰ**—*ਪੁ. ਲੋਹੇ ਦਾ ਸਾਮਾਨ ਜਾਂ ਸੰਦ ਬਣਾਉਣ ਵਾਲਾ; ਉਪਰੋਕਤ ਕੰਮ ਕਰਨ ਵਾਲੀ ਕੌਮ*—ਅੱਜ ਕੱਲ੍ਹ ਉਸ ਦਾ ਮੁੰਡਾ ਲੁਹਾਰ ਦਾ ਕੰਮ ਸਿੱਖ ਰਿਹਾ ਹੈ, ਇਸ ਗਲੀ ਵਿਚ ਲੁਹਾਰਾਂ ਦੇ ਕਈ ਘਰ ਹਨ।

**ਲੁਹਾਰਾ**—*ਪੁ. ਲੁਹਾਰ ਦਾ ਕੰਮ*—ਤਕੜੇ ਸਰੀਰ ਦਾ ਆਦਮੀ ਹੀ ਲੁਹਾਰਾ ਕਰ ਸਕਦਾ ਹੈ।

*ਵਿ. ਲੁਹਾਰ ਜਾਂ ਲੁਹਾਰ ਦੇ ਕੰਮ ਨਾਲ ਸਬੰਧਤ*—ਉਸ ਦੇ ਪਿਤਾ ਜੀ ਨੂੰ ਲੁਹਾਰਾ ਕੰਮ ਕਰਦਿਆਂ ਕਈ ਸਾਲ ਹੋ ਗਏ ਹਨ।

**ਲੁੱਕ**—*ਇ. ਕਾਲੇ ਰੰਗ ਦਾ ਗਾੜ੍ਹਾ ਰੋਗਨ ਜਿਹੜਾ ਸੜਕਾਂ ਲਈ ਵਰਤਿਆਂ ਜਾਂਦਾ ਹੈ*—ਸਾਡੀ ਗਲੀ ਵਿਚ ਰੋੜੀ ਤਾਂ ਵਿਛ ਗਈ ਹੈ, ਬਸ ਲੁੱਕ ਪੈ ਕੇ ਪੱਕੀ ਹੋਣ ਵਾਲੀ ਹੈ।

**ਲੁਕਣ-ਮੀਟੀ**—*ਇ. ਇਕ ਖੇਡ ਦਾ ਨਾਂ*—ਲੁਕਣ-ਮੀਟੀ ਖੇਡਣ ਵਾਲੇ ਮੁੰਡੇ ਲੁਕ ਜਾਂਦੇ ਹਨ ਅਤੇ ਜਿਸ ਦੇ ਸਿਰ ਵਾਰੀ ਹੋਵੇ, ਉਹ ਉਨ੍ਹਾਂ ਵਿਚੋਂ ਕਿਸੇ ਇਕ ਨੂੰ ਲੱਭ ਕੇ ਛੂਹਣ ਦੀ ਕੋਸ਼ਿਸ਼ ਕਰਦਾ ਹੈ।

**ਲੁਕਣਾ**—*ਕ੍ਰਿ. ਅਕ. ਛਿਪਣਾ*—ਮਾਂ ਕੋਲੋਂ ਡਰਦਾ ਬੱਚਾ ਮੇਜ਼ ਹੇਠਾਂ ਲੁਕ ਗਿਆ।

**ਲੁਕਾਉਣਾ**—*ਕ੍ਰਿ. ਸਕ. ਛਿਪਾਉਣਾ*—ਲਾੜੀ ਦੀਆਂ ਭੈਣਾਂ ਨੇ ਲਾੜੇ ਦੇ ਬੂਟ ਪਤਾ ਨਹੀਂ ਕਿੱਥੇ ਲੁਕਾ ਦਿੱਤੇ?

**ਲੁਕਾਈ**—*ਇ. ਆਮ ਲੋਕ, ਜਨਤਾ*—ਸਾਰੇ ਧਰਮ ਲੁਕਾਈ ਦੇ ਭਲੇ ਦਾ ਸੰਦੇਸ਼ ਦਿੰਦੇ ਹਨ।

**ਲੁਛ ਲੁਛ ਕਰਨਾ**—*ਮੁਹਾ. ਤੜਫ ਤੜਫ ਕੇ ਮਰਨਾ*—ਜੇ ਮੱਛੀ ਨੂੰ ਪਾਣੀ ਵਿਚੋਂ ਬਾਹਰ ਕੱਢ ਦਈਏ ਤਾਂ ਉਹ ਲੁਛ ਲੁਛ ਕੇ ਮਰ ਜਾਂਦੀ ਹੈ।

**ਲੁੱਟ**—*ਇ. ਲੁੱਟਣ ਦਾ ਭਾਵ ਜਾਂ ਕਿਰਿਆ*—ਮਹਿਮੂਦ ਗਜ਼ਨਵੀ ਨੇ ਸਤਾਰ੍ਹਾਂ ਵਾਰ ਹਮਲਾ ਕਰ ਕੇ ਭਾਰਤ ਵਿਚੋਂ ਬਹੁਤ ਕੁਝ ਲੁੱਟ ਲਿਆ ਸੀ।

**ਲੁੱਟਣਾ**—*ਕ੍ਰਿ. ਸਕ. ਜ਼ਬਰਦਸਤੀ ਖੋਹਣਾ; ਬਹੁਤ ਜ਼ਿਆਦਾ ਨਫ਼ਾ ਲੈਣਾ*—ਕੱਲ੍ਹ ਡਾਕੂਆਂ ਨੇ ਇਕ ਬੈਂਕ ਲੁੱਟ ਲਿਆ ਹੈ; ਦੁਕਾਨਦਾਰ ਨੂੰ ਚਾਹੀਦਾ ਹੈ ਕਿ ਉਹ ਗਾਹਕਾਂ ਤੋਂ ਉਚਿਤ ਨਫ਼ਾ ਲਵੇ, ਉਨ੍ਹਾਂ ਨੂੰ ਲੁੱਟੇ ਨਾ।

**ਲੁੱਟਮਾਰ**—*ਇ. ਲੁੱਟ-ਖਸੁੱਟ*—ਅੱਜ ਕੱਲ੍ਹ ਬਜ਼ਾਰਾਂ ਵਿਚ ਲੁਟਮਾਰ ਆਮ ਹੀ ਮਚੀ ਹੋਈ ਹੈ।

**ਲੁਟਾਉਣਾ**—*ਕ੍ਰਿ. ਸਕ. ਫ਼ਜ਼ੂਲ ਖ਼ਰਚ ਕਰਨਾ*—ਪੈਸਾ ਲੁਟਾਉਣਾ ਕੋਈ ਸਿਆਣਪ ਦੀ ਗੱਲ ਨਹੀਂ ਹੈ।

**ਲੁੱਡੀ**—*ਇ. ਪੰਜਾਬ ਦੀ ਇਕ ਪ੍ਰਸਿੱਧ ਖੇਡ*—ਲੁੱਡੀ ਦੀ ਖੇਡ ਵਿਚ ਕੁੜੀਆਂ ਘੇਰਾ ਪਾ ਕੇ ਨਚਦੀਆਂ ਅਤੇ ਗਾਉਂਦੀਆਂ ਹਨ।

**ਲੁੱਡੀ ਪਾਉਣਾ**—*ਮੁਹਾ. ਬਹੁਤ ਜ਼ਿਆਦਾ ਖ਼ੁਸ਼ ਹੋਣਾ*—ਨਤੀਜਾ ਨਿਕਲਣ ਤੇ ਪਾਸ ਹੋਏ ਬੱਚੇ ਲੁੱਡੀ ਪਾਉਂਦੇ ਜਾ ਰਹੇ ਸਨ।

**ਲੁੱਡੋ**—*ਇ. ਇਕ ਖੇਡ ਦਾ ਨਾਂ*—ਲੁੱਡੋ ਬੱਚਿਆ ਦੀ ਬੜੀ ਪਿਆਰੀ ਖੇਡ ਹੈ।

**ਲੂ**—*ਇ. ਹੁਨਾਲੇ ਦੀ ਗਰਮ ਹਵਾ*—ਜੇਠ ਹਾੜ੍ਹ ਦੀ ਲੂ ਵਿਚ ਦੁਪਹਿਰ ਨੂੰ ਘਰੋਂ ਬਾਹਰ ਨਿਕਲਣਾ ਮੁਸ਼ਕਲ ਹੁੰਦਾ ਹੈ।

**ਲੂੰ/ਲੂੰਈਂ**—*ਪੁ. ਮਨੁੱਖੀ ਸਰੀਰ ਦੇ ਬਰੀਕ ਤੇ ਨਰਮ ਵਾਲ*—ਲੂੰਈਂ ਦੇ ਹੇਠਲੇ ਸੁਰਾਖ ਸਾਡੇ ਸਰੀਰ ਦੀ ਅੰਦਰਲੀ ਸਫ਼ਾਈ ਵਿਚ ਸਹਾਇਕ ਹੁੰਦੇ ਹਨ।

**ਲੂਹਣਾ**—*ਕ੍ਰਿ. ਸਕ. ਲੂ ਦਾ ਸਰੀਰ ਨੂੰ ਬਹੁਤ ਜ਼ਿਆਦਾ ਤਕਲੀਫ਼ ਦੇਣਾ*—ਜੇਠ ਹਾੜ੍ਹ ਦੀ ਗਰਮੀ ਵਿਚ ਬਾਹਰ ਨਿਕਲਿਆਂ ਸਰੀਰ ਲੂਹਿਆ ਜਾਂਦਾ ਹੈ।

*ਕ੍ਰਿ. ਅਕ. ਸੜਨਾ*—ਅੱਗ ਘੱਟ ਕਰ ਦੇ, ਤਵੇ ਤੇ ਰੋਟੀਆਂ ਲੂਹੀਆ ਜਾ ਰਹੀਆਂ ਹਨ।

**ਲੂੰਗੀ**—*ਇ. ਤਹਿਮਤ*—ਅੱਜ ਕੱਲ੍ਹ ਮਰਦਾਂ ਵਿਚ ਲੂੰਗੀ ਬੰਨ੍ਹਣ ਦਾ ਰਿਵਾਜ ਆਮ ਹੋ ਗਿਆ ਹੈ।

**ਲੂਣ ਮਿਰਚ ਲਾਉਣਾ**—*ਮੁਹਾ. ਗੱਲ ਨੂੰ ਵਧਾ ਚੜ੍ਹਾ ਕੇ ਦੱਸਣਾ*—ਕਈ ਵਿਅਕਤੀਆਂ ਦਾ ਹਰ ਗੱਲ ਨੂੰ ਲੂਣ ਮਿਰਚ ਲਾਉਣ ਦਾ ਸੁਭਾਅ ਹੀ ਬਣ ਜਾਂਦਾ ਹੈ।

**ਲੂਤੀ**—*ਇ. ਚੁਗਲੀ*—ਬਸੰਤ ਕੌਰ ਦਾ ਤਾਂ ਲੂਤੀਆਂ ਲਾਉਣ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ।

**ਲੂਲ੍ਹਾ**—*ਪੁ. ਜਿਸ ਦੀਆਂ ਲੱਤਾਂ ਨਾ ਹੋਣ ਜਾਂ ਖ਼ਰਾਬ ਹੋ ਗਈਆਂ ਹੋਣ*—ਲੂਲ੍ਹਿਆਂ ਲੰਗੜਿਆ ਦੀ ਸਹਾਇਤਾ ਕਰਨਾ ਸਾਡਾ ਫ਼ਰਜ਼ ਹੈ।

**ਲੂੰ ਲੂੰ ਖਿੜਨਾ**—*ਮੁਹਾ. ਬਹੁਤ ਖ਼ੁਸ਼ ਹੋਣਾ*—ਮਾਂ ਦਾ ਆਪਣੇ ਬੱਚੇ ਨੂੰ ਹਸਦਿਆਂ ਵੇਖ ਕੇ ਲੂੰ ਲੂੰ ਖਿੜ ਜਾਂਦਾ ਹੈ।

**ਲੇਸ**—*ਇ. ਚਿਪਕਣ ਵਾਲੀ ਚੀਜ਼; ਕਿਸੇ ਚੀਜ਼ ਦਾ ਬਹੁਤ ਥੋੜ੍ਹਾ ਹਿੱਸਾ, ਅੰਸ਼*—ਭਿੰਡੀ ਅਤੇ ਅਰਬੀ ਦੀ ਸਬਜ਼ੀ ਵਿਚ ਲੇਸ ਹੁੰਦੀ ਹੈ, ਭਾਵੇਂ ਮਨੁੱਖ ਸੰਤ ਵੀ ਬਣ ਜਾਵੇ ਪਰ ਉਸ ਵਿਚ ਹਉਮੈਂ ਦੀ ਲੇਸ ਫਿਰ ਵੀ ਰਹਿੰਦੀ ਹੈ।

**ਲੇਖ**—*ਪੁ. ਕਿਸੇ ਵਿਸ਼ੇ ਤੇ ਲਿਖ ਕੇ ਪ੍ਰਗਟ ਕੀਤੇ ਵਿਚਾਰ; ਕਿਸਮਤ*—ਅਗਲੇ ਹਫਤੇ ਸਾਡੇ ਸਕੂਲ ਵਿਚ ਲੇਖ ਲਿਖਣ ਦਾ ਮੁਕਾਬਲਾ ਹੋਵੇਗਾ; ਜੇ ਲੇਖ ਚੰਗੇ ਹੋਣ ਤਾਂ ਸਾਰੇ ਕੰਮ ਆਪਣੇ ਆਪ ਹੁੰਦੇ ਜਾਂਦੇ ਹਨ।

**ਲੇਖਕ**—*ਪੁ. ਲਿਖਾਰੀ; ਪੁਸਤਕ ਲਿਖਣ ਵਾਲਾ*—ਲਿਖਾਰੀਆਂ ਨੂੰ ਉਤਸ਼ਾਹ ਦੇਣਾ ਹਰ ਸਰਕਾਰ ਦਾ ਫ਼ਰਜ਼ ਹੈ; "ਪਹਿਲ" ਕਵਿਤਾ ਦਾ ਲੇਖਕ ਡਾ. ਚਰਨ ਸਿੰਘ ਸ਼ਹੀਦ ਹੈ।

**ਲੇਖਾ**—*ਪੁ. ਹਿਸਾਬ*—ਲੇਖੇ ਵਿਚ ਕਿਸੇ ਦਾ ਲਿਹਾਜ਼ ਨਹੀਂ ਹੁੰਦਾ।

**ਲੇਖਾ ਜੋਖਾ**—*ਪੁ. ਹਿਸਾਬ-ਕਿਤਾਬ*—31 ਮਾਰਚ ਤਕ ਦੁਕਾਨਦਾਰ ਆਪਣਾ ਲੇਖਾ ਜੋਖਾ ਪੂਰਾ ਕਰ ਲੈਂਦੇ ਹਨ।

**ਲੇਖੇ ਲੱਗਣਾ**—*ਮੁਹਾ. ਕਿਸੇ ਦੇ ਕੰਮ ਆਉਣਾ*—ਜੇ ਮੇਰੀ ਜ਼ਿੰਦਗੀ ਗਰੀਬਾਂ ਦੀ ਸੇਵਾ ਕਰਦਿਆਂ ਲੇਖੇ ਲੱਗ ਜਾਵੇ ਤਾਂ ਮੈਂ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਾਂਗਾ।

**ਲੇਟਣਾ**—*ਕ੍ਰਿ. ਅਕ. ਲੰਮੇ ਪੈਣਾ, ਆਰਾਮ ਕਰਨਾ*—ਜਦੋਂ ਮੈਂ ਉਸ ਦੇ ਘਰ ਗਿਆ ਤਾਂ ਉਹ ਲੇਟਿਆ ਹੋਇਆ ਸੀ; ਕਈ ਆਦਮੀਆਂ ਨੂੰ ਰੋਟੀ ਖਾਣ ਤੋਂ ਬਾਅਦ ਲੇਟਣ ਦੀ ਆਦਤ ਹੁੰਦੀ ਹੈ।

**ਲੇਟੀ**—*ਇ. ਮੈਦੇ ਆਦਿ ਦਾ ਮਾਵਾ; ਗਾਂ, ਮੱਝ ਆਦਿ ਨੂੰ ਦਿੱਤਾ ਜਾਣ ਵਾਲਾ ਲੱਪਸੀ ਵਰਗਾ ਮਿੱਠਾ ਦਲੀਆ*—ਜਿਲਦਸਾਜ਼ ਜਿਲਦਾਂ ਬੰਨ੍ਹਣ ਵੇਲੇ ਲੇਟੀ ਦੀ ਵਰਤੋਂ ਕਰਦਾ ਹੈ; ਮੱਝ, ਗਾਂ ਆਦਿ ਤੋਂ ਜ਼ਿਆਦਾ ਦੁੱਧ ਲੈਣ ਲਈ ਉਨ੍ਹਾਂ ਨੂੰ ਲੇਟੀ ਦੇਂਦੇ ਹਨ।

**ਲੇਪ**—*ਪੁ. ਕਿਸੇ ਘੁਲਣ ਵਾਲੇ ਪਦਾਰਥ ਨੂੰ ਕਿਸੇ ਤਰਲ ਪਦਾਰਥ ਵਿਚ ਘੋਲ ਕੇ ਬਣਾਏ ਘੋਲ ਨਾਲ ਲਿੱਪਣ ਦੀ ਕਿਰਿਆ*—ਚੁੱਲ੍ਹੇ ਦੀ ਮਿੱਟੀ ਲੱਥ ਗਈ ਹੈ, ਇਸ ਤੇ ਗੋਹੇ ਦਾ ਪਤਲਾ ਜਿਹਾ ਲੇਪ ਕਰ ਦਿਉ।

**ਲੇਫ਼**—*ਪੁ. ਰਜਾਈ*—ਸਰਦੀਆਂ ਵਿਚ ਲੇਫ਼ ਦੀ ਨਿੱਘ ਬੜੀ ਚੰਗੀ ਲੱਗਦੀ ਹੈ।

**ਲੇਰ**—*ਇ. ਰੋਣ ਸਮੇਂ ਨਿਕਲੀ ਚੀਕ, ਭੁੱਬ*—ਜਿਉਂ ਹੀ ਉਸਨੂੰ ਆਪਣੇ ਪਤੀ ਦੀ ਮੌਤ ਦੀ ਖ਼ਬਰ ਮਿਲੀ ਤਾਂ ਉਸ ਦੀ ਲੇਰ ਨਿਕਲ ਗਈ।

**ਲੇਲ੍ਹੜੀ**—*ਇ. ਤਰਲਾ*—ਉਸ ਨੂੰ ਜ਼ਰੂਰ ਕੁਝ ਦਿਉ ਉਹ ਤਾਂ ਕਦੋਂ ਦਾ ਤੁਹਾਡੀਆਂ ਲੇਲ੍ਹੜੀਆਂ ਲੈ ਰਿਹਾ ਹੈ।

**ਲੇਵਾ**—*ਪੁ. ਗਊ ਆਦਿ ਦੁੱਧ ਦੇਣ ਵਾਲੇ ਪਸ਼ੂਆਂ ਦੀ ਉਹ ਥੈਲੀ ਜਿਸ ਵਿਚ ਦੁੱਧ ਜਮ੍ਹਾਂ ਹੁੰਦਾ ਹੈ*—ਵਲਾਇਤੀ ਗਊਆਂ ਦਾ ਲੇਵਾ ਕਾਫ਼ੀ ਵੱਡਾ ਹੁੰਦਾ ਹੈ, ਇਸੇ ਕਰਕੇ ਦੁੱਧ ਵੀ ਬਹੁਤ ਦਿੰਦੀਆਂ ਹਨ।

**ਲੇਵੀ**—*ਇ. ਚੀਜ਼ਾਂ ਨੂੰ ਜੋੜਨ ਵਾਲੀ ਇਕ ਵਸਤੂ*—ਫਟੀ ਹੋਈ ਗੁੱਡੀ ਨੂੰ ਲੇਵੀ ਨਾਲ ਜੋੜ ਦਿਉ।

**ਲੈਕਚਰ**—*ਪੁ. ਭਾਸ਼ਣ*—ਇਸ ਸ਼ਨਿੱਚਰਵਾਰ ਨੂੰ ਸਾਡੇ ਸਕੂਲ ਵਿਚ ਪੰਜਾਬੀ ਦੇ ਇਕ ਉੱਘੇ ਲੇਖਕ ਦਾ ਲੈਕਚਰ ਹੋਵੇਗਾ।

**ਲੈਕਚਰ ਝਾੜਨਾ**—*ਮੁਹਾ. ਬਹੁਤ ਜ਼ਿਆਦਾ ਸਿੱਖਿਆ ਦੇਣਾ*—ਭਾਵੇਂ ਤੁਸੀਂ ਕਿੰਨਾ ਹੀ ਲੈਕਚਰ ਝਾੜੋ, ਉਸ ਢੀਠ ਤੇ ਕੋਈ ਅਸਰ ਨਹੀਂ ਹੋਣਾ।

**ਲੈਟਰ-ਬਕਸ**—*ਪੁ. ਡਾਕਖਾਨੇ ਵੱਲੋਂ ਚਿੱਠੀਆਂ ਪਾਉਣ ਲਈ ਥਾਂ ਥਾਂ ਤੇ ਲਾਲ ਰੰਗ ਦਾ ਲਾਇਆ ਗਿਆ ਬਕਸਾ*—ਡਾਕੀਆ ਸਾਡੇ ਮਹੱਲੇ ਦੇ ਲੈਟਰ ਬਕਸ ਵਿਚੋਂ ਪੰਜ ਵਜੇ ਡਾਕ ਕਢਦਾ ਹੈ।

**ਲੈਣ ਦੇਣ**—*ਪੁ. ਲੈਣ ਜਾਂ ਦੇਣ ਦਾ ਭਾਵ ਜਾਂ ਕਿਰਿਆ*—ਅੱਜ ਕਲ੍ਹ ਸਾਡਾ ਉਨ੍ਹਾਂ ਦੇ ਨਾਲ ਲੈਣ ਦੇਣ ਬਹੁਤ ਘੱਟ ਹੈ।

**ਲੈਣਾ**—*ਕ੍ਰਿ. ਸਕ. ਪ੍ਰਾਪਤ ਕਰਨਾ, ਖਰੀਦਣਾ, ਉਧਾਰ ਚੁੱਕਣਾ*—ਰਾਜਿੰਦਰ ਤਾਂ ਹਿਸਾਬ ਵਿਚੋਂ ਹਮੇਸ਼ਾ ਪੂਰੇ ਨੰਬਰ ਲੈਂਦਾ ਹੈ, ਕਈ ਗਾਹਕ ਲੈਂਦੇ ਤਾਂ ਕੁਝ ਨਹੀਂ, ਐਵੇਂ ਦੁਕਾਨਦਾਰ ਦਾ ਸਮਾਂ ਖਰਾਬ ਕਰਦੇ ਹਨ, ਇਸ ਮਹੀਨੇ ਮੈਂ ਤਨਖਾਹ ਤੋਂ ਇਲਾਵਾ ਸ਼ਾਮ ਤੋਂ ਸੌ ਰੁਪਿਆ ਲੈ ਬੈਠਾ ਹਾਂ।

**ਲੈ ਦੇ ਹੋਣਾ**—*ਮੁਹਾ. ਝਗੜਾ ਹੋਣਾ*—ਬੱਚਿਆਂ ਵਿਚ ਆਮ ਕਰਕੇ ਛੋਟੀ ਜਿਹੀ ਗੱਲ ਤੇ ਹੀ ਲੈ ਦੇ ਹੋ ਜਾਂਦੀ ਹੈ।

**ਲੋ**—*ਇ. ਦੀਵੇ ਦੀ ਲਾਟ, ਚਾਨਣਾ*—ਦੀਵੇ ਵਿਚ ਤੇਲ ਪਾ ਦਿਉ, ਕਿਉਂਕਿ ਉਸ ਦੀ ਲੋ ਘਟ ਰਹੀ ਹੈ, ਅਜੇ ਹਨੇਰਾ ਹੈ, ਥੋੜ੍ਹੀ ਲੋ ਹੋ ਲੈਣ ਦਿਉ, ਫਿਰ ਚੱਲਾਂਗੇ।

**ਲੋਈ**—*ਇ. ਉਪਰ ਵਾਲੀ ਗਰਮ ਚਾਦਰ*—ਕਸ਼ਮੀਰੀ ਲੋਈ ਬੜੀ ਨਿੱਘੀ ਹੁੰਦੀ ਹੈ।

**ਲੋਹ-ਕਾਲ**—*ਪੁ. ਮਸ਼ੀਨੀ ਯੁੱਗ*—ਲੋਹ ਕਾਲ ਵਿਚ ਗਿਆਨ ਤੇ ਵਿਗਿਆਨ ਨੇ ਉੱਨਤੀ ਕੀਤੀ ਹੈ।

**ਲੋਹੜਾ**—*ਪੁ. ਜ਼ੁਲਮ*—ਲੋਹੜਾ ਹੀ ਪੈ ਗਿਆ ਹੈ, ਉਸ ਦੇ ਜਵਾਨ ਮੁੰਡੇ ਨੂੰ ਕਿਸੇ ਨੇ ਕਤਲ ਕਰ ਦਿੱਤਾ ਹੈ।

**ਲੋਹੜੀ**—*ਇ. ਸਰਦੀਆਂ ਦਾ ਇਕ ਤਿਉਹਾਰ*—ਲੋਹੜੀ ਤੋਂ ਅਗਲੇ ਦਿਨ ਮਾਘੀ ਦਾ ਤਿਉਹਾਰ ਹੁੰਦਾ ਹੈ।

**ਲੋਹੜੀ ਮੰਗਣਾ**—*ਮੁਹਾ. ਲੋਹੜੀ ਦੇ ਤਿਉਹਾਰ ਲਈ ਬੱਚਿਆਂ ਦਾ ਪੈਸੇ ਆਦਿ ਮੰਗਣਾ*—ਲੋਹੜੀ ਤੋਂ ਕਈ ਦਿਨ ਪਹਿਲਾਂ ਬੱਚੇ ਲੋਹੜੀ ਮੰਗਣਾ ਸ਼ੁਰੂ ਕਰ ਦਿੰਦੇ ਹਨ।

**ਲੋਹਾ**—*ਪੁ. ਕਾਲੇ ਰੰਗ ਦੀ ਇਕ ਪ੍ਰਸਿੱਧ ਧਾਤ*—ਲੋਹੇ ਤੋਂ ਅਨੇਕ ਪ੍ਰਕਾਰ ਦੀਆਂ ਚੀਜ਼ਾਂ ਬਣਦੀਆਂ ਹਨ।

**ਲੋਹਾ-ਲਾਖਾ**—*ਵਿ. ਬਹੁਤ ਜ਼ਿਆਦਾ ਕ੍ਰੋਧ ਵਿਚ ਆਇਆ ਹੋਇਆ*—ਜਦੋਂ ਮੈਂ ਸਾਰਿਆਂ ਦੇ ਸਾਹਮਣੇ ਸੱਚੀ ਗੱਲ ਦੱਸੀ ਤਾਂ ਉਹ ਲੋਹਾ-ਲਾਖਾ ਹੋ ਗਿਆ।

**ਲੋਕ**—*ਪੁ. ਜਨਤਾ, ਆਦਮੀ*—ਅੱਜ ਦਾ ਯੁੱਗ ਲੋਕਾਂ ਦਾ ਯੁਗ ਹੈ; ਭਲੇ ਲੋਕਾਂ ਦਾ ਕੰਮ ਰੱਬ ਆਪ ਹੀ ਕਰਦਾ ਹੈ।

**ਲੋਕ-ਉਪਕਾਰੀ**—*ਵਿ. ਆਮ ਲੋਕਾਂ ਤੇ ਉਪਕਾਰ ਕਰਨ ਵਾਲਾ*—ਮਹਾਤਮਾ ਬੁੱਧ ਬਚਪਣ ਤੋਂ ਹੀ ਲੋਕ-ਉਪਕਾਰੀ ਸੁਭਾਅ ਦੇ ਸਨ।

**ਲੋਕ-ਸੇਵਾ**—*ਇ. ਆਮ ਲੋਕਾਂ ਦੇ ਭਲੇ ਲਈ ਕੀਤੀ ਜਾਣ ਵਾਲੀ ਸੇਵਾ*—ਭਲੇ ਪੁਰਸ਼ ਆਪਣਾ ਜੀਵਨ ਲੋਕ ਸੇਵਾ ਲਈ ਹੀ ਲਾ ਦਿੰਦੇ ਹਨ।

**ਲੋਕ ਗੀਤ**—*ਪੁ. ਆਮ ਲੋਕਾਂ ਵੱਲੋਂ ਆਪ ਰਚੇ ਗਏ ਗੀਤ ਜਿਸ ਵਿਚ ਬਹੁਤ ਡੂੰਘੇ ਜਜ਼ਬੇ ਹੁੰਦੇ ਹਨ*—ਪੰਜਾਬ ਦੇ ਲੋਕ ਗੀਤਾਂ ਵਿਚ ਸਮੁੱਚੇ ਪੰਜਾਬੀ ਜੀਵਨ ਦੀ ਝਾਕੀ ਮਿਲਦੀ ਹੈ।

**ਲੋਕਤਾ**—*ਇ. ਲੋਕ*—ਖਿਮਾਵਾਨ ਤੇ ਉਜਲੇ ਮਨ ਵਾਲਿਆਂ ਦੇ ਕੋਲੋਂ, ਨਵੀਂ ਲੋਕਤਾ ਦੇ ਸਿਰ ਅੱਜ ਤਾਜ ਦਿੱਸੇ।

**ਲੋਕ ਦਿਖਾਵਾ**—*ਪੁ. ਵਿਖਾਵਾ, ਅਡੰਬਰ*—ਕਈ ਲੋਕ ਕੰਮ ਘੱਟ ਕਰਦੇ ਹਨ ਪਰ ਲੋਕ ਦਿਖਾਵਾ ਜ਼ਿਆਦਾ ਕਰਦੇ ਹਨ।

**ਲੋਕ-ਨਾਚ**—*ਪੁ. ਉਹ ਪੁਰਾਤਨ ਨਾਚ ਜਿਹੜੇ ਆਮ ਲੋਕਾਂ ਵਿਚ ਪ੍ਰਸਿੱਧ ਅਤੇ ਹਰਮਨ ਪਿਆਰੇ ਹੋਣ*—ਲੋਕ ਨਾਚ ਦੀ ਸਭ ਤੋਂ ਸੁਚੱਜੀ ਵੰਨਗੀ ਕਿੱਕਲੀ ਹੈ।

**ਲੋਕ-ਪ੍ਰਿਯ**—*ਵਿ. ਹਰ ਕਿਸੇ ਨੂੰ ਚੰਗਾ ਲੱਗਣ ਵਾਲਾ*—ਰਮੇਸ਼ ਆਪਣੇ ਮਿੱਠੇ ਸੁਭਾਅ ਕਰਕੇ ਆਪਣੇ ਦੋਸਤਾਂ ਵਿਚ ਬੜਾ ਲੋਕ-ਪ੍ਰਿਯ ਹੈ।

**ਲੋਕ-ਪ੍ਰਿਯਤਾ**—*ਇ. ਲੋਕ-ਪ੍ਰਿਯ ਹੋਣ ਦਾ ਭਾਵ*—ਪੰਡਤ ਨਹਿਰੂ ਦੀ ਲੋਕ ਪ੍ਰਿਯਤਾ ਸਦਕੇ ਹੀ ਬੱਚੇ ਉਨ੍ਹਾਂ ਨੂੰ ਚਾਚਾ ਨਹਿਰੂ ਕਹਿ ਕੇ ਬੁਲਾਉਂਦੇ ਸਨ।

**ਲੋਕ-ਭਲਾਈ**—*ਇ. ਜਨਤਾ ਦੇ ਭਲੇ ਦਾ ਕੰਮ*—ਸ਼ਹਿਨਸ਼ਾਹ ਅਕਬਰ ਨੇ ਲੋਕ-ਭਲਾਈ ਨੂੰ ਮੁੱਖ ਰੱਖ ਕੇ ਦੀਨੇ-ਇਲਾਹੀ ਨਾਂ ਦਾ ਇਕ ਨਵਾਂ ਧਰਮ ਚਲਾਇਆ ਸੀ।

**ਲੋਕਾਚਾਰੀ**—*ਇ. ਲੋਕ ਲੱਜਾ ਨੂੰ ਸਾਹਮਣੇ ਰੱਖ ਕੇ ਕੀਤਾ ਕੰਮ*—ਕਈ ਲੋਕ ਲੋਕਾਚਾਰੀ ਦੇ ਭਰਮ ਵਿਚ ਫਸ ਕੇ ਆਪਣਾ ਝੁੱਗਾ ਚੌੜ ਕਰ ਲੈਂਦੇ ਹਨ।

**ਲੋਗੜ**—*ਪੁ. ਪੁਰਾਣੀ ਰੂੰ*—ਰੂੰਬੀਆਂ ਸੱਟਾਂ ਤੇ ਲੋਗੜ ਨੂੰ ਕੋਸਾ ਕਰਕੇ ਸੇਕ ਕੀਤਿਆਂ ਅਰਾਮ ਮਿਲਦਾ ਹੈ।

**ਲੋਚਣਾ**—*ਕ੍ਰਿ. ਸਕ. ਚਾਹੁਣਾ, ਇੱਛਾ ਕਰਨਾ, ਤਰਸਣਾ*—ਕਿਹੜਾ ਆਦਮੀ ਹੈ ਜਿਹੜਾ ਆਪਣੇ ਲਈ ਸੁਖ ਨਹੀਂ ਲੋਚਦਾ; ਕਈ ਬਦਕਿਸਮਤ ਆਦਮੀ ਔਲਾਦ ਨੂੰ ਲੋਚਦੇ ਹੀ ਮਰ ਜਾਂਦੇ ਹਨ।

**ਲੋਚਾ**—*ਇ. ਖ਼ਾਹਿਸ਼, ਇੱਛਾ*—ਹਰ ਮਾਂ-ਬਾਪ ਨੂੰ ਇਹ ਹੀ ਲੋਚਾ ਹੁੰਦੀ ਹੈ ਕਿ ਉਸ ਦਾ ਬੱਚਾ ਪੜ੍ਹ ਲਿਖ ਕੇ ਸਿਆਣਾ ਬਣੇ।

**ਲੋਟ**—*ਪੁ. ਠੀਕ, ਦਰੁਸਤ, ਪਾਸਾ*—ਕਈਆਂ ਨੂੰ ਸਭ ਕੰਮ ਲੋਟ ਆ ਜਾਂਦੇ ਹਨ; ਡਾਕਟਰ ਨੇ ਮਰੀਜ਼ ਨੂੰ ਸਿੱਧੇ ਲੋਟ ਪੈਣ ਦੀ ਸਲਾਹ ਦਿੱਤੀ।

**ਲੋਟ ਪੋਟ ਹੋਣਾ**—*ਮੁਹਾ. ਬਹੁਤ ਖੁਸ਼ ਹੋਣਾ, ਖਿੜਖੜਾ ਕੇ ਹੱਸਣਾ*—ਬੱਚੇ ਜੈ ਕ੍ਰਿਸ਼ਨ ਦੇ ਚੁਟਕਲੇ ਸੁਣ ਕੇ ਲੋਟ ਪੋਟ ਹੋ ਗਏ।

**ਲੋਟ ਪੋਟਣੀ**—*ਇ. ਹੱਸ ਹੱਸ ਕੇ ਲੋਟ ਪੋਟ ਹੋਣ ਦੀ ਕਿਰਿਆ ਜਾਂ ਭਾਵ*—ਡਰਾਮੇ ਵਿਚ ਸੁਮੀਤੀ ਦੀਆਂ ਬਣਾਉਟੀ ਲੋਟ ਪੋਟਣੀਆਂ ਵੇਖ ਕੇ ਸਾਰੇ ਬੱਚੇ ਹੱਸ ਰਹੇ ਸਨ।

**ਲੋਟਾ**—*ਪੁ. ਮਿੱਟੀ ਜਾਂ ਧਾਤੂ ਦਾ ਟੂਟੀਦਾਰ ਗੜਵਾ*—ਸਾਧ ਸੰਤ ਆਪਣੇ ਕੋਲ ਲੋਟਾ ਜ਼ਰੂਰ ਰਖਦੇ ਹਨ।

**ਲੋਪ**—*ਪੁ. ਅਲੋਪ*—ਮਾਲਕ ਮਕਾਨ ਨੇ ਚੋਰ ਨੂੰ ਤਾਂ ਵੇਖ ਲਿਆ ਪਰ ਹਨੇਰਾ ਇਨਾ ਸੀ ਕਿ ਉਹ ਪਤਾ ਨਹੀਂ ਕਿੱਥੇ ਲੋਪ ਹੋ ਗਿਆ?

**ਲੋਭ**—*ਪੁ. ਲਾਲਚ*—ਲੋਭ ਕਰਨਾ ਚੰਗੀ ਆਦਤ ਨਹੀਂ।

**ਲੋਭੀ**—*ਵਿ. ਲੋਭ ਕਰਨ ਵਾਲਾ*—'ਲੋਭੀ ਕੁੱਤੇ' ਦੀ ਕਹਾਣੀ ਆਪਣੇ ਸ਼ਬਦਾਂ ਵਿਚ ਲਿਖੋ।

**ਲੋਰ**—*ਇ. ਮਨ ਦੀ ਮੌਜ*—ਜਦੋਂ ਨਿਰਮਲ ਸਿੰਘ ਲੋਰ ਵਿਚ ਹੋਵੇ ਤਾਂ ਉਸ ਤੋਂ ਜੋ ਮਰਜ਼ੀ ਕੰਮ ਕਰਵਾ ਲਉ।

**ਲੋਰੀ**—*ਇ. ਬੱਚੇ ਨੂੰ ਸੁਆਉਣ ਲਈ ਗਾਇਆ ਜਾਣ ਵਾਲਾ ਗੀਤ*—ਮਾਂ ਬੱਚੇ ਨੂੰ ਲੋਰੀ ਦੇ ਕੇ ਸੁਆ ਰਹੀ ਹੈ।

**ਲੋੜ**—*ਇ. ਜ਼ਰੂਰਤ*—ਸਾਡੇ ਦਫ਼ਤਰ ਵਿਚ ਦੋ ਕਲਰਕਾਂ ਅਤੇ ਇਕ ਚਪੜਾਸੀ ਦੀ ਲੋੜ ਹੈ।

**ਲੋੜਵੰਦ**—*ਵਿ. ਜਿਸ ਨੂੰ ਲੋੜ ਹੋਵੇ*—ਲੋੜਵੰਦ ਆਦਮੀ ਦੀ ਸਹਾਇਤਾ ਕਰਨਾ ਚੰਗੀ ਗੱਲ ਹੈ।

**ਲੋੜੀਂਦਾ**—*ਵਿ. ਉਹ ਚੀਜ਼ ਜਿਸ ਦੀ ਲੋੜ ਹੋਵੇ*—ਵਿਆਹ ਲਈ ਲੋੜੀਂਦਾ ਸਾਮਾਨ ਖ਼ਰੀਦਣ ਵਿਚ ਕੁਝ ਦਿਨ ਲੱਗ ਜਾਣਗੇ।

**ਲੌਂਗ**—*ਪੁ. ਇਕ ਬਿਰਛ ਅਤੇ ਉਸ ਦਾ ਫਲ ; ਲੌਂਗ ਦੀ ਸ਼ਕਲ ਦਾ ਨੱਕ ਦਾ ਇਕ ਗਹਿਣਾ*—ਲੌਂਗਾਂ ਦੀ ਤਾਸੀਰ ਗਰਮ ਹੁੰਦੀ ਹੈ; ਅੱਜ ਕਲ੍ਹ ਲੌਂਗ ਪਾਉਣ ਦਾ ਰਿਵਾਜ ਘਟ ਗਿਆ ਹੈ।

## ਵ

**ਵੱਸ**—*ਵਿ. ਕਾਬੂ, ਅਖ਼ਤਿਆਰ*—ਚੋਰ ਬੜੀ ਮੁਸ਼ਕਲ ਨਾਲ ਉਨ੍ਹਾਂ ਦੇ ਵੱਸ ਵਿਚ ਆਇਆ ; ਇਹ ਕੰਮ ਕਰਨਾ ਮੇਰੇ ਵੱਸ ਵਿਚ ਨਹੀਂ।

**ਵੰਸ਼**—*ਪੁ. ਖ਼ਾਨਦਾਨ, ਕੁਲ*—ਚੰਦਰ ਗੁਪਤ ਮੋਰੀਆ ਵੰਸ਼ ਨਾਲ ਸੰਬੰਧ ਰਖਦਾ ਸੀ।

**ਵਸਣਾ**—*ਕ੍ਰਿ. ਅਕ. ਰਹਿਣਾ, ਵਰ੍ਹਨਾ (ਮੀਂਹ ਦਾ), ਆਬਾਦ ਹੋਣਾ*—ਭਾਰਤ ਵਿਚ 80% ਲੋਕ ਪਿੰਡਾਂ ਵਿਚ ਵਸਦੇ ਹਨ; ਅੰਨ੍ਹੇਵਾਹ ਮੀਂਹ ਨਾ ਵਸਣ ਕਰਕੇ ਫ਼ਸਲਾਂ ਦਾ ਬੜਾ ਨੁਕਸਾਨ ਹੋ ਗਿਆ ਹੈ; ਅੰਮ੍ਰਿਤਸਰ ਸ਼ਹਿਰ ਨੂੰ ਵਸਿਆਂ 400 ਸਾਲ ਤੋਂ ਵੱਧ ਸਮਾਂ ਹੋ ਗਿਆ ਹੈ।

**ਵਸਨੀਕ**—*ਪੁ. ਵਾਸੀ*—ਸਾਡੇ ਪ੍ਰਿੰਸੀਪਲ ਸਾਹਿਬ ਪਟਿਆਲੇ ਦੇ ਵਸਨੀਕ ਹਨ।

**ਵਸ ਪਾਉਣਾ**—*ਮੁਹਾ. ਕਿਸੇ ਦੇ ਅਧੀਨ ਕਰਨਾ*—ਰੱਬ ਕਿਸੇ ਨੂੰ ਕਿਸੇ ਦੇ ਵਸ ਨਾ ਪਾਵੇ।

**ਵਸਾਉਣਾ**—*ਕ੍ਰਿ. ਸਕ. ਆਬਾਦ ਕਰਨਾ*—ਅੰਮ੍ਰਿਤਸਰ ਸ਼ਹਿਰ ਸ੍ਰੀ ਗੁਰੂ ਰਾਮ ਦਾਸ ਜੀ ਨੇ ਵਸਾਇਆ ਸੀ।

**ਵਸੀਅਤ**—*ਇ. ਕਿਸੇ ਆਦਮੀ ਦੀ ਆਪਣੀ ਜਾਇਦਾਦ ਦੀ ਵੰਡ ਬਾਰੇ ਆਖ਼ਰੀ ਲਿਖ਼ਤ*—ਵਸੀਅਤ ਅਨੁਸਾਰ ਤਾਂ ਦੀਦਾਰ ਸਿੰਘ ਦੀ ਜਾਇਦਾਦ ਦੇ ਹੱਕਦਾਰ ਉਸ ਦੇ ਸਾਰੇ ਬੱਚੇ ਹਨ।

**ਵਸੀਲਾ**—*ਪੁ. ਸਾਧਨ*—ਤੁਹਾਡੇ ਤੋਂ ਬਿਨਾਂ ਮੇਰਾ ਕੋਈ ਵਸੀਲਾ ਨਹੀਂ, ਇਹ ਕੰਮ ਤਾਂ ਤੁਸੀਂ ਹੀ ਕਰਨਾ ਹੈ।

**ਵਸੂਲ**—*ਵਿ. ਪ੍ਰਾਪਤ ਕੀਤਾ ਹੋਇਆ*—ਸ਼ਾਹੂਕਾਰ ਨੇ ਕੁਲਦੀਪ ਸਿੰਘ ਤੋਂ ਪੂਰਾ ਕਰਜ਼ਾ ਵਸੂਲ ਕਰ ਲਿਆ ਹੈ।

**ਵਸੂਲੀ**—*ਇ. ਵਸੂਲ ਕਰਨ ਦਾ ਭਾਵ*—ਪੂਰੇ ਮਾਲ ਦੀ ਵਸੂਲੀ ਉਪਰੰਤ ਹੀ ਰਸੀਦ ਦਿੱਤੀ ਜਾ ਸਕਦੀ ਹੈ।

**ਵਹਾਉਣਾ**—*ਕ੍ਰਿ. ਸਕ. ਰੋੜ੍ਹਨਾ*—ਗੁਸਲਖ਼ਾਨੇ ਦੀ ਮਿੱਟੀ ਨੂੰ ਪਾਣੀ ਨਾਲ ਵਹਾ ਦਿਉ।

**ਵਹਿਸ਼ੀ**—*ਵਿ. ਜੰਗਲੀ*—1947 ਦੀ ਵੰਡ ਸਮੇਂ ਕਈ ਲੋਕ ਵਹਿਸ਼ੀ ਬਣ ਗਏ ਸਨ।

**ਵਹਿਣ**—*ਪੁ. ਵਹਾਅ*—ਪਹਾੜੀ ਇਲਾਕੇ ਵਿਚ ਦਰਿਆ ਦਾ ਵਹਿਣ ਬੜਾ ਤੇਜ਼ ਹੁੰਦਾ ਹੈ।

**ਵਹਿਣਾਂ 'ਚ ਪੈਣਾ**—*ਮੁਹਾ. ਸੋਚਾਂ ਵਿਚ ਪੈਣਾ*—ਪਤਾ ਨਹੀਂ ਕੀ ਗੱਲ ਹੈ, ਜਦੋਂ ਵੇਖੋ ਉਹ ਤਾਂ ਵਹਿਣਾਂ 'ਚ ਹੀ ਪਈ ਰਹਿੰਦੀ ਹੈ।

**ਵਹਿਮ**—*ਪੁ. ਸ਼ੱਕ*—ਤੁਹਾਨੂੰ ਹਰ ਗੱਲ ਤੇ ਵਹਿਮ ਕਰਨ ਦੀ ਕਿਉਂ ਆਦਤ ਪੈ ਗਈ ਹੈ ?

**ਵਹਿਮੀ**—*ਵਿ. ਵਹਿਮ ਕਰਨ ਵਾਲਾ, ਭਰਮੀ, ਸ਼ੱਕੀ*—ਵਹਿਮੀ ਬੰਦੇ ਦਾ ਕੋਈ ਇਲਾਜ ਨਹੀਂ ਹੁੰਦਾ।

**ਵਹਿੜਕਾ**—*ਪੁ. 1 ਤੋਂ 3 ਸਾਲ ਤਕ ਦਾ ਵੱਛਾ, ਵਹਿੜਾ*—ਪਹਿਲੇ ਪਹਿਲ ਵਹਿੜਕੇ ਨੂੰ ਹਲ ਵਾਹੁਣ ਲਈ ਚਾਲੂ ਕਰਨ ਵਿਚ ਥੋੜ੍ਹੀ ਮੁਸ਼ਕਲ ਪੇਸ਼ ਆਉਂਦੀ ਹੈ।

**ਵਹੀ**—*ਇ. ਦੁਕਾਨਦਾਰਾਂ ਦਾ ਹਿਸਾਬ ਰੱਖਣ ਵਾਲਾ ਇਕ ਕਿਸਮ ਦਾ ਲੰਮਾ ਜਿਹਾ ਰਜਿਸਟਰ ਜਾਂ ਕਾਪੀ*—ਵਹੀ ਤੋਂ ਵੇਖ ਕੇ ਦੱਸਣਾ ਮੈਂ ਤੁਹਾਡੇ ਪਿਛਲੇ ਮਹੀਨੇ ਦੇ ਕਿੰਨੇ ਪੈਸੇ ਦੇਣੇ ਹਨ ?

**ਵਹੀਰ**—*ਇ. ਇਕੱਠੇ ਤੁਰਨ ਵਾਲੇ ਲੋਕ*—ਪੁਰਾਣੇ ਜ਼ਮਾਨੇ ਵਿਚ ਲੋਕ ਵਹੀਰਾਂ ਦੀ ਸ਼ਕਲ ਵਿਚ ਸਫ਼ਰ ਕਰਿਆ ਕਰਦੇ ਸਨ।

**ਵਹੀਰ ਘੱਤਣਾ**—*ਮੁਹਾ. ਬਹੁਤ ਸਾਰੇ ਲੋਕਾਂ ਦਾ ਇਕੱਠੇ ਹੋ ਕੇ ਆਉਣਾ*—ਪ੍ਰਧਾਨ ਮੰਤਰੀ ਦਾ ਭਾਸ਼ਣ ਸੁਣਨ ਲਈ ਲੋਕੀ ਵਹੀਰਾਂ ਘੱਤ ਕੇ ਪੁੱਜੇ।

**ਵਹੁਟੀ**—*ਇ. ਪਤਨੀ, ਲਾੜੀ*—ਅੱਜ ਕਲ੍ਹ ਹਰ ਕੋਈ ਚਾਹੁੰਦਾ ਹੈ ਕਿ ਉਸ ਦੀ ਵਹੁਟੀ ਪੜ੍ਹੀ ਲਿਖੀ ਹੋਵੇ ; ਲਾਵਾਂ ਦਾ ਵੇਲਾ ਹੋ ਗਿਆ ਹੈ, ਵਹੁਟੀ ਨੂੰ ਛੇਤੀ ਲੈ ਆਉ।

**ਵਕਤ**—*ਪੁ. ਸਮਾਂ, ਵੇਲਾ, ਜ਼ਮਾਨਾ; ਵਿਹਲ*—ਬੀਤਿਆ ਸਮਾਂ ਮੁੜ ਵਾਪਸ ਨਹੀਂ ਆਉਂਦਾ ; ਕੋਈ ਵਕਤ ਸੀ ਜਦੋਂ ਚੀਜ਼ਾਂ ਬੜੀਆਂ ਸਸਤੀਆਂ ਹੁੰਦੀਆਂ ਸਨ; ਜੇ ਵਕਤ ਮਿਲਿਆ ਤਾਂ ਤੁਹਾਨੂੰ ਮਿਲਣ ਲਈ ਜ਼ਰੂਰ ਆਵਾਂਗਾ।

**ਵਕਤ ਸਿਰ**—*ਕ੍ਰਿ. ਵਿ. ਠੀਕ ਸਮੇਂ ਤੇ*—ਖ਼ਿਆਲ ਸੀ ਕਿ ਮੈਨੂੰ ਦੇਰ ਹੋ ਜਾਵੇਗੀ ਪਰ ਮੈਂ ਵਕਤ ਸਿਰ ਹੀ ਪਹੁੰਚ ਗਿਆ।

**ਵਕਤ ਵੇਖਣਾ**—*ਮੁਹਾ. ਮੌਕੇ ਅਨੁਸਾਰ ਕੰਮ ਕਰਨਾ*—ਸਿਆਣਾ ਆਦਮੀ ਉਹੀ ਹੈ, ਜਿਹੜਾ ਵਕਤ ਵੇਖ ਕੇ ਕੰਮ ਕਰੇ।

**ਵਕਾਲਤ**—*ਇ. ਵਕੀਲ ਦਾ ਕੰਮ*—ਸਰਵਨ ਸਿੰਘ ਨੇ ਨੌਕਰੀ ਛੱਡ ਕੇ ਵਕਾਲਤ ਸ਼ੁਰੂ ਕਰ ਲਈ ਹੈ।

**ਵਕੀਲ**—*ਪੁ. ਕਿਸੇ ਵੱਲੋਂ ਮੁਕੱਦਮੇ ਲਈ ਅਦਾਲਤ ਵਿਚ ਪੇਸ਼ ਹੋਣ ਵਾਲਾ ਵਿਅਕਤੀ*—ਸ. ਹਰਜੀਤ ਸਿੰਘ ਹਾਈ ਕੋਰਟ ਦੇ ਇਕ ਪ੍ਰਸਿੱਧ ਵਕੀਲ ਹਨ।

**ਵੱਖ**—*ਵਿ. ਵੱਖਰਾ, ਅਲੱਗ*—ਅੱਜ ਕਲ੍ਹ ਉਹ ਆਪਣੇ ਮਾਤਾ ਪਿਤਾ ਨਾਲੋਂ ਵੱਖ ਰਹਿੰਦਾ ਹੈ।

**ਵਖਤ**—*ਪੁ. ਮੁਸੀਬਤ*—ਵਖਤ ਪੈਣ ਤੇ ਕੋਈ ਵੀ ਮਦਦ ਨਹੀਂ ਕਰਦਾ।

**ਵਖਤਾਂ ਦਾ ਮਾਰਿਆ**—*ਵਿ. ਮੁਸੀਬਤਾਂ ਵਿਚ ਫਸਿਆ*—ਮੈਂ ਤਾਂ ਅੱਗੇ ਹੀ ਵਖਤਾਂ ਦਾ ਮਾਰਿਆ ਹਾਂ, ਮੈਨੂੰ ਹੋਰ ਕਿਉਂ ਤੰਗ ਕਰਦੇ ਹੋ?

**ਵੱਖਰਾ**—*ਵਿ. ਵੱਖ*—ਮੈਨੂੰ ਪੜ੍ਹਾਈ ਲਈ ਇਕ ਵੱਖਰਾ ਕਮਰਾ ਚਾਹੀਦਾ ਹੈ।

**ਵੱਖ-ਵੱਖ**—*ਕ੍ਰਿ. ਵਿ. ਵੱਖ-ਵੱਖ*—ਇਸ ਸਕੂਲ ਵਿਚ ਕੁੜੀਆਂ ਅਤੇ ਮੁੰਡਿਆਂ ਦੀਆਂ ਵੱਖ-ਵੱਖਰੀਆਂ ਕਲਾਸਾਂ ਹਨ।

**ਵੱਖੀ**—*ਇ. ਢਿੱਡ ਦਾ ਖੱਬਾ ਜਾਂ ਸੱਜਾ ਪਾਸਾ*—ਠੰਢ ਲੱਗਣ ਨਾਲ ਕਈ ਵਾਰੀ ਵੱਖੀ ਵਿਚ ਦਰਦ ਹੋਣ ਲੱਗ ਪੈਂਦਾ ਹੈ।

**ਵੱਖ-ਵੱਖਰਾ**—*ਵਿ. ਵੱਖ-ਵੱਖ*—ਇਸ ਸਕੂਲ ਵਿਚ ਕੁੜੀਆਂ ਅਤੇ ਮੁੰਡਿਆਂ ਦੀਆਂ ਵੱਖ-ਵੱਖਰੀਆਂ ਕਲਾਸਾਂ ਹਨ।

*ਕ੍ਰਿ. ਵਿ.* ਵੱਖ ਵੱਖ—ਇਸਤਰੀਆਂ ਅਤੇ ਮਰਦਾਂ ਦੀ ਰਿਹਾਇਸ਼ ਦਾ ਵੱਖ ਵੱਖਰਾ ਪ੍ਰਬੰਧ ਕਰ ਦਿਉ।

**ਵੱਗ**—*ਪੁ. ਪਸ਼ੂਆਂ ਦਾ ਸਮੂਹ, ਚੌਣਾ*—ਪਾਲੀ ਨੂੰ ਵੱਗ ਦੀ ਸੰਭਾਲ ਚੰਗੀ ਤਰ੍ਹਾਂ ਕਰਨੀ ਚਾਹੀਦੀ ਹੈ।

**ਵੰਗ**—*ਇ. ਸੋਨੇ ਜਾਂ ਕੱਚ ਦਾ ਇਕ ਕਿਸਮ ਦਾ ਕੜੇ ਵਰਗਾ ਗਹਿਣਾ*—ਹਰ ਕੌਰ ਨੇ ਕੁਝ ਹੀ ਦਿਨ ਹੋਏ ਨਵੀਆਂ ਵੰਗਾਂ ਬਣਵਾਈਆਂ ਹਨ।

**ਵਗਣਾ**—*ਕ੍ਰਿ. ਅਕ. ਵਹਿਣਾ; ਚਲਣਾ (ਹਵਾ ਦਾ)*—ਸੱਟ ਲੱਗਣ ਕਰਕੇ ਉਸ ਦੀ ਲੱਤ ਵਿਚੋਂ ਲਹੂ ਵਗ ਰਿਹਾ ਹੈ; ਅੱਜ ਬੜੀ ਠੰਢੀ ਹਵਾ ਵਗ ਰਹੀ ਹੈ।

**ਵਗਦੀ ਕਰਨਾ**—*ਮੁਹਾ. ਵਾਹੀ ਯੋਗ ਬਣਾਉਣਾ*—ਸਾਡੇ ਦੇਸ਼ ਦੀ ਜੇ ਸਾਰੀ ਬੰਜਰ ਧਰਤੀ ਵਗਦੀ ਕਰ ਦਿੱਤੀ ਜਾਵੇ ਤਾਂ ਦੇਸ਼ ਖੁਸ਼ਹਾਲ ਹੋ ਸਕਦਾ ਹੈ।

**ਵਗਾਹੁਣਾ**—*ਕ੍ਰਿ. ਸਕ. ਜ਼ੋਰ ਨਾਲ ਸੁੱਟਣਾ*—ਚੀਜ਼ਾਂ ਹੌਲੀ ਹੌਲੀ ਰੱਖ, ਇਸ ਤਰ੍ਹਾਂ ਕਿਉਂ ਵਗਾਹੁੰਦਾ ਏਂ?

**ਵਗਾਰ**—*ਇ. ਬਿਨਾਂ ਮਜ਼ਦੂਰੀ ਦਿੱਤਿਆਂ ਕੰਮ ਕਰਾਉਣ ਦਾ ਭਾਵ ਜਾਂ ਕਿਰਿਆ*—ਕਈ ਵਾਰੀ ਦੂਜੇ ਤੋਂ ਫ਼ਾਇਦਾ ਉਠਾਉਣ ਲਈ ਉਸ ਦੀਆਂ ਵਗਾਰਾਂ ਵੀ ਕਰਨੀਆਂ ਪੈਂਦੀਆਂ ਹਨ।

**ਵੰਗਾਰ**—*ਇ. ਲਲਕਾਰ*—ਦੁਸ਼ਮਣ ਦੀ ਵੰਗਾਰ ਸੁਣ ਕੇ ਸੁਰਜੀਤ ਇਕਦਮ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ।

**ਵੰਗਾਰਨਾ**—*ਕ੍ਰਿ. ਸਕ. ਲਲਕਾਰਨਾ*—ਸੌਦਾਗਰ ਪਹਿਲਵਾਨ ਦੇ ਵੰਗਾਰਨ ਦੀ ਦੇਰ ਸੀ ਕਿ ਸੁੱਚਾ ਸਿੰਘ ਝੱਟ ਹੀ ਘੁਲਣ ਲਈ ਅਖਾੜੇ ਵਿਚ ਆ ਗਿਆ।

**ਵਚਨ**—*ਪੁ. ਇਕਰਾਰ; ਵਿਆਕਰਣ ਅਨੁਸਾਰ ਸ਼ਬਦ ਦਾ ਇਕ ਜਾਂ ਅਨੇਕ ਰੂਪ ਜਾਣਨ ਦਾ ਢੰਗ*—ਮੈਨੂੰ ਅਫ਼ਸੋਸ ਹੈ ਕਿ ਮੈਂ ਵਚਨ ਪੂਰਾ ਨਹੀਂ ਕਰ ਸਕਿਆ; ਪੰਜਾਬੀ ਵਿਆਕਰਣ ਅਨੁਸਾਰ ਵਚਨ ਦੋ ਪ੍ਰਕਾਰ ਦੇ ਹੁੰਦੇ ਹਨ।

**ਵਚਨ ਨਿਭਾਉਣਾ**—*ਮੁਹਾ. ਇਕਰਾਰ ਪੂਰਾ ਕਰਨਾ*—ਜੇ ਤੁਸੀਂ ਉਸਦੀ ਸਹਾਇਤਾ ਕਰਨ ਲਈ ਕਿਹਾ ਹੈ ਤਾਂ ਤੁਹਾਨੂੰ ਵਚਨ ਨਿਭਾਉਣਾ ਹੀ ਚਾਹੀਦਾ ਹੈ।

**ਵਚਿੱਤਰ**—*ਵਿ. ਅਦਭੁਤ*—ਇਹ ਸੰਸਾਰ ਪਰਮਾਤਮਾ ਦੀ ਇਕ ਵਚਿੱਤਰ ਰਚਨਾ ਹੈ।

**ਵਛੇਰਾ**—*ਪੁ. ਘੋੜੇ ਦਾ ਨਰ ਬੱਚਾ*—ਅਸੀਂ ਤਾਂ ਕੇਵਲ ਘੋੜੀ ਹੀ ਵੇਚਣੀ ਹੈ ਵਛੇਰਾ ਤਾਂ ਆਪ ਰੱਖਣਾ ਹੈ।

**ਵੱਜਣਾ**—*ਕ੍ਰਿ. ਅਕ. ਆਵਾਜ਼ ਨਿਕਲਣਾ; ਵਕਤ ਹੋਣਾ (ਘੜੀ ਆਦਿ ਉੱਤੇ); ਲੱਗਣਾ (ਸੱਟ ਆਦਿ ਦਾ)*—ਘੰਟੀ ਵਜਦਿਆਂ ਹੀ ਬੱਚੇ ਕਲਾਸ ਵਿਚੋਂ ਚਲੇ ਗਏ; ਤੁਹਾਡੀ ਘੜੀ ਤੇ ਕਿੰਨੇ ਵਜੇ ਹਨ; ਬਹੁਤ ਜ਼ਿਆਦਾ ਸੱਟ ਵੱਜਣ ਕਰਕੇ ਗੋਡਾ ਸੁੱਜ ਗਿਆ ਹੈ।

**ਵਜ਼ਨ**—*ਪੁ. ਭਾਰ, ਬੋਝ; ਕਵਿਤਾ ਵਿਚ ਛੰਦ ਦਾ ਤੋਲ; ਅਸਰ, ਪ੍ਰਭਾਵ*—ਕਈ ਵਾਰ ਜ਼ਿਆਦਾ ਵਜ਼ਨ ਚੁੱਕਣ ਨਾਲ ਚੁੱਕ ਪੈ ਜਾਂਦੀ ਹੈ; ਕਵੀ ਨੂੰ ਕਵਿਤਾ ਲਿਖਣ ਵੇਲੇ ਤੁਕਾਂਤ ਜੋੜਦੇ ਸਮੇਂ ਵਜ਼ਨ ਦਾ ਖ਼ਿਆਲ ਰੱਖਣਾ ਚਾਹੀਦਾ ਹੈ; ਵਜ਼ਨ ਵਾਲੀ ਗੱਲ ਹਰੇਕ ਨੂੰ ਕੀਲ ਲੈਂਦੀ ਹੈ।

**ਵਜਾਉਣਾ**—*ਕ੍ਰਿ. ਸਕ. ਆਵਾਜ਼ ਕੱਢਣਾ; ਵਕਤ ਦੱਸਣਾ*—ਬੱਚਾ ਬੰਸਰੀ ਵਜਾ ਰਿਹਾ ਹੈ; ਤੁਹਾਡੀ ਘੜੀ ਕੀ ਵਜਾ ਰਹੀ ਹੈ?

**ਵੰਜਾਉਣਾ**—*ਕ੍ਰਿ. ਸਕ. ਗੁਆਉਣਾ*—ਸਾਰਾ ਦਿਨ ਤੂੰ ਖੇਡਾਂ ਵਿਚ ਵੰਜਾ ਦਿੱਤਾ ਹੈ, ਹੁਣ ਕੁਝ ਪੜ੍ਹਾਈ ਵੀ ਕਰ ਲੈ।

**ਵਜ਼ੀਫ਼ਾ**—*ਪੁ. ਕਿਸੇ ਵਿਦਿਆਰਥੀ ਨੂੰ ਪੜ੍ਹਾਈ ਆਦਿ ਵਿਚ ਬਹੁਤ ਚੰਗੇ ਨੰਬਰ ਲੈਣ ਤੇ ਸਰਕਾਰ ਜਾਂ ਕਿਸੇ ਹੋਰ ਸੰਸਥਾ ਵਲੋਂ ਮਿਲਣ ਵਾਲੀ ਰਕਮ*—ਕੁਲਦੀਪ ਕੌਰ ਨੇ ਇਸ ਸਾਲ ਯੂਨੀਵਰਸਿਟੀ ਵਿਚੋਂ ਅਵੱਲ ਰਹਿਣ ਕਾਰਨ ਵਜ਼ੀਫ਼ਾ ਪ੍ਰਾਪਤ ਕੀਤਾ ਹੈ।

**ਵਜੇ**—*ਪੁ. ਵਕਤ ਹੋਣ ਦਾ ਭਾਵ*—ਤੁਹਾਡੀ ਘੜੀ ਤੇ ਕਿੰਨੇ ਵਜੇ ਹਨ?

*ਕ੍ਰਿ. ਵਿ. ਵਕਤ ਤੇ*—ਤੁਸੀਂ ਅੱਜ ਕਿੰਨੇ ਵਜੇ ਸਾਡੇ ਘਰ ਆਉਗੇ?

**ਵੰਞਣਾ**—*ਕ੍ਰਿ. ਅਕ. ਜਾਣਾ*—ਤੂੰ ਇਥੋਂ ਵੰਞਣਾ ਹੈ ਕਿ ਨਹੀਂ?

**ਵੰਝਲੀ**—*ਇ. ਬੰਸਰੀ*—ਰਾਂਝੇ ਦੀ ਵੰਝਲੀ ਸੁਣ ਕੇ ਮੱਝਾਂ ਵੀ ਮਸਤ ਹੋ ਜਾਂਦੀਆਂ ਸਨ।

**ਵੱਟ**—*ਇ. ਪੈਲੀ ਦਾ ਉੱਚਾ ਕੰਢਾ; ਵਲ; ਤਿਊੜੀ*—ਵੱਟ ਟੁੱਟਣ ਕਰਕੇ ਸਾਡੇ ਖੇਤ ਦਾ ਪਾਣੀ ਬਾਪੂ ਦੇ ਖੇਤ ਵਿਚ ਚਲਾ ਗਿਆ ਹੈ; ਸੂਤੀ ਕੱਪੜਿਆਂ ਵਿਚ ਛੇਤੀ ਵੱਟ ਪੈ ਜਾਂਦੇ ਹਨ; ਰਾਮੂ ਦੀ ਮਾਂ ਨਾਲ ਜਦੋਂ ਵੀ ਗੱਲ ਕਰੋ ਉਹ ਮੱਥੇ ਤੇ ਵੱਟ ਪਾ ਲੈਂਦੀ ਹੈ।

**ਵੱਟਕ**—*ਇ. ਚੀਜ਼ਾਂ ਦੀ ਵਿਕਰੀ ਤੋਂ ਦੁਕਾਨਦਾਰ ਨੂੰ ਪ੍ਰਾਪਤ ਹੋਈ ਰਕਮ*—ਤੁਹਾਡੀ ਰੋਜ਼ ਦੀ ਕਿੰਨੀ ਕੁ ਵੱਟਕ ਹੋਵੇਗੀ?

**ਵੱਟਣਾ**—*ਕ੍ਰਿ. ਸਕ. ਸੂਤ, ਧਾਗਿਆਂ ਆਦਿ ਨੂੰ ਰੱਸੀ ਬਣਾਉਣ ਲਈ ਮਰੋੜਨਾ; ਵੱਟਕ ਕਰਨਾ*—ਧਾਗੇ ਨੂੰ ਦੂਹਰਾ ਕਰ ਕੇ ਵੱਟ ਲਉ; ਤੁਸੀਂ ਸਾਰੇ ਦਿਨ ਵਿਚ ਕਿੰਨੇ ਪੈਸੇ ਵੱਟਦੇ ਹੋ?

*ਕ੍ਰਿ. ਅਕ. ਬਦਲਿਆ ਜਾਣਾ*—ਮੇਰੀ ਜੁੱਤੀ ਕਿਸੇ ਨਾਲ ਵਟ ਗਈ ਹੈ।

**ਵਟਾਉਣਾ**—*ਕ੍ਰਿ. ਸਕ. ਕਮਾਈ ਕਰਾਉਣਾ*—ਕੀ ਗੱਲ ਹੈ? ਇਹ ਕਿਤਾਬ ਫਟੀ ਹੋਈ ਹੈ, ਇਸ ਨੂੰ ਵਟਾ ਦਿਉ।

**ਵਟਾਂਦਰਾ**—*ਪੁ. ਵਟਾਉਣ ਦਾ ਭਾਵ ਜਾਂ ਕਿਰਿਆ, ਵੱਟਾ-ਸੱਟਾ*—ਵਿਚਾਰ-ਵਟਾਂਦਰਾ ਕਰਨ ਨਾਲ ਕਈ ਗਿਲੇ ਸ਼ਿਕਵੇ ਦੂਰ ਹੋ ਜਾਂਦੇ ਹਨ।

**ਵੱਟੀ**—*ਇ. ਛੋਟਾ ਵੱਟਾ; ਦੀਵੇ ਆਦਿ ਵਿਚ ਵੱਟ ਕੇ ਪਾਈ ਜਾਣ ਵਾਲੀ ਰੂੰ ਆਦਿ*—ਜਦੋਂ ਕਾਂ ਨੇ ਕੁਝ ਵੱਟੀਆਂ ਘੜੇ ਵਿਚ ਪਾਈਆਂ ਤਾਂ ਪਾਣੀ ਉੱਪਰ ਆ ਗਿਆ ; ਦੀਵੇ ਦੀ ਵੱਟੀ ਜ਼ਰਾ ਮੋਟੀ ਵੱਟਣਾ।

**ਵੰਡ**—*ਪੁ. ਵਰੇਂਵੇਂ, ਦਾਣਾ ਅਤੇ ਸੂੜੀ ਆਦਿ ਤੋਂ ਬਣਾਇਆ ਡੰਗਰਾਂ ਦਾ ਖੁਰਾਕਾ ; 1947 ਵਿਚ ਹੋਈ ਹਿੰਦੁਸਤਾਨ ਦੀ ਤਕਸੀਮ*—ਅੱਜ ਕਲ੍ਹ ਲੋਕ ਵੰਡ ਦੀ ਥਾਂ ਡੰਗਰਾਂ ਨੂੰ ਹਰਾ ਚਾਰਾ ਵਧੇਰੇ ਪਾਉਂਦੇ ਹਨ ; ਦੇਸ਼ ਦੀ ਵੰਡ ਸਮੇਂ ਜੋ ਤਬਾਹੀ ਹੋਈ, ਉਸ ਦੀ ਮਿਸਾਲ ਬਹੁਤ ਘੱਟ ਮਿਲਦੀ ਹੈ।

**ਵੰਡਣਾ**—*ਕ੍ਰਿ. ਸਕ. ਬਹੁਤ ਸਾਰੀਆਂ ਚੀਜ਼ਾਂ ਵਿਚੋਂ ਥੋੜ੍ਹੀ ਥੋੜ੍ਹੀ ਸਭ ਨੂੰ ਦੇਣਾ; ਹਿੱਸੇ ਕਰਨਾ ; ਵੰਡ ਦੇਣਾ (ਇਨਾਮ)*—ਇਹ ਲੱਡੂ ਸਾਰੇ ਬੱਚਿਆਂ ਨੂੰ ਵੰਡ ਦਿਉ ; ਸਿੰਧੂ ਨੇ ਮਰਨ ਤੋਂ ਪਹਿਲਾਂ ਹੀ ਆਪਣੀ ਜਾਇਦਾਦ ਪੁੱਤਰਾਂ ਵਿਚ ਵੰਡ ਦਿੱਤੀ ; ਸਕੂਲ ਦੇ ਸਾਲਾਨਾ ਸਮਾਗਮ ਵਿਚ ਇਨਾਮ ਵੰਡਣ ਦਾ ਕੰਮ ਪ੍ਰਧਾਨ ਜੀ ਕਰਨਗੇ।

**ਵਡਮੁੱਲਾ**—*ਵਿ. ਕੀਮਤੀ, ਬਹੁਮੁੱਲਾ*—ਲੋਕ ਗੀਤ ਪੰਜਾਬੀ ਸਾਹਿਤ ਦਾ ਵੱਡਮੁੱਲਾ ਖ਼ਜ਼ਾਨਾ ਹਨ।

**ਵੱਡਾ**—*ਵਿ. ਉਮਰ ਵਿਚ ਵੱਡਾ; ਬਜ਼ੁਰਗ ; ਜ਼ਿਆਦਾ ਆਕਾਰ ਦਾ*—ਬਖਤੌਰ ਸਿੰਘ ਮੇਰਾ ਵੱਡਾ ਭਰਾ ਹੈ : ਰਮੇਸ਼ ਦੇ ਚਾਚਾ ਜੀ ਹੁਣ ਕਾਫ਼ੀ ਵੱਡੇ ਹੋ ਗਏ ਹਨ ; ਸਾਨੂੰ ਤਾਂ ਉਹ ਮਕਾਨ ਚਾਹੀਦਾ ਹੈ, ਜਿਸ ਵਿਚ ਦੋ ਵੱਡੇ ਕਮਰੇ ਹੋਣ।

**ਵਡਿਆਉਣਾ**—*ਕ੍ਰਿ. ਸਕ. ਸਲਾਘਾ ਕਰਨਾ, ਪ੍ਰਸ਼ੰਸਾ ਕਰਨਾ*—ਚੰਗੇ ਕੰਮ ਲਈ ਕਿਸੇ ਨੂੰ ਵਡਿਆਉਣਾ ਉਸ ਦੀ ਹੌਸਲਾ ਅਫ਼ਜ਼ਾਈ ਕਰਨਾ ਹੁੰਦਾ ਹੈ।

**ਵਡਿਆਈ**—*ਇ. ਇੱਜ਼ਤ, ਮਾਣ; ਉਸਤਤ*—ਹਰ ਕੋਈ ਚਾਹੁੰਦਾ ਹੈ ਕਿ ਉਸ ਦੀ ਵਡਿਆਈ ਹੋਵੇ; ਜਦੋਂ ਕਾਂ ਨੇ ਲੂੰਬੜੀ ਤੋਂ ਆਪਣੀ ਵਡਿਆਈ ਸੁਣੀ ਤਾਂ ਉਹ ਕਾਂ ਕਾਂ ਕਰਨ ਲਗ ਪਿਆ।

**ਵਡੇਰਾ**—*ਵਿ. ਆਕਾਰ ਵਿਚ ਵੱਡਾ ; ਉਮਰ ਵਿਚ ਵੱਡਾ*—ਅੰਦਰਲਾ ਕਮਰਾ ਬਾਹਰਲੇ ਕਮਰੇ ਨਾਲੋਂ ਵਡੇਰਾ ਹੈ ; ਕੁਲਦੀਪ ਆਪਣੀ ਛੋਟੀ ਭੈਣ ਤੋਂ ਦੋ ਸਾਲ ਵਡੇਰਾ ਹੈ।

*ਪੁ. ਬਜ਼ੁਰਗ*—ਜਿਹੜੇ ਵਡੇਰਿਆਂ ਦਾ ਸਤਿਕਾਰ ਨਹੀਂ ਕਰਦੇ, ਉਨ੍ਹਾਂ ਦਾ ਅੱਗੋਂ ਆਪਣਾ ਵੀ ਸਤਿਕਾਰ ਨਹੀਂ ਹੁੰਦਾ।

**ਵੱਡੇ-ਵਡੇਰੇ**—*ਪੁ. ਬਜ਼ੁਰਗ*—ਸਾਡੇ ਵੱਡੇ-ਵਡੇਰੇ ਤਾਂ ਖੇਤੀ ਕਰਦੇ ਹੁੰਦੇ ਸਨ।

**ਵੱਢਣਾ**—*ਕ੍ਰਿ. ਸਕ. ਕਤਲ ਕਰਨਾ; ਦੰਦ ਮਾਰਨਾ*—ਬੰਦਾ ਵੱਢਣਾ ਕੋਈ ਸੌਖੀ ਗੱਲ ਨਹੀਂ ਹੈ; ਹਲਕੇ ਕੁੱਤੇ ਦਾ ਵੱਢਣਾ ਬੜਾ ਖ਼ਤਰਨਾਕ ਹੁੰਦਾ ਹੈ।

**ਵਢਾਂਗ**—*ਪੁ. ਦਰਖ਼ਤ ਦੀਆਂ ਉਹ ਕੱਟੀਆਂ ਹੋਈਆਂ ਪਤਲੀਆਂ ਲੱਕੜਾਂ ਜੋ ਬਾਲਣ ਦੇ ਕੰਮ ਆਉਂਦੀਆਂ ਹਨ*—ਪਿੰਡਾਂ ਵਿਚ ਆਮ ਕਰਕੇ ਲੋਕ ਵਢਾਂਗ ਨੂੰ ਬਾਲਣ ਦੇ ਲਈ ਵਰਤਦੇ ਹਨ।

**ਵਣ**—*ਪੁ. ਇਕ ਪ੍ਰਕਾਰ ਦਾ ਰੁੱਖ*—ਸਾਡੇ ਪਿੰਡ ਦੇ ਟੋਬੇ ਤੇ ਕਈ ਵਣ ਲੱਗੇ ਹੋਏ ਹਨ।

**ਵਣਜ**—*ਪੁ. ਵਪਾਰ*—ਸੁਮਿੱਤਰਾ ਦਾ ਪਤੀ ਕੱਪੜੇ ਦਾ ਵਣਜ ਕਰਦਾ ਹੈ।

**ਵਣਜ-ਵਪਾਰ**—*ਪੁ. ਵਪਾਰ*—ਅੱਜ ਕਲ੍ਹ ਬਹੁਤ ਲੋਕਾਂ ਦਾ ਝੁਕਾ ਵਣਜ ਵਪਾਰ ਵੱਲ ਹੋ ਗਿਆ ਹੈ।

**ਵਣਜਾਰਾ**—*ਪੁ. ਵਪਾਰੀ*—"ਅਸੀਂ ਜੰਗ ਨੂੰ ਘਿਰਣਾ ਕਰਦੇ, ਅਮਨਾਂ ਦੇ ਵਣਜਾਰੇ" (ਪੰ. ਪੁ. 6)

**ਵਤਨ**—*ਪੁ. ਜਨਮ ਭੂਮੀ, ਆਪਣਾ ਦੇਸ਼*—ਵਤਨ ਤੋਂ ਵੱਧ ਪਿਆਰੀ ਸ਼ੈ ਹੋਰ ਕੋਈ ਨਹੀਂ।

**ਵਤਨੀ**—*ਵਿ. ਇੱਕੋ ਵਤਨ ਦਾ*—ਜਦੋਂ ਕੋਈ ਵਤਨੀ ਮਿਲਦਾ ਹੈ ਤਾਂ ਬੜੀ ਖ਼ੁਸ਼ੀ ਹੁੰਦੀ ਹੈ।

**ਵਤੀਰਾ**—*ਪੁ. ਵਰਤਾਉ*—ਚੰਗਾ ਵਤੀਰਾ ਹੋਣ ਕਰਕੇ ਉਸ ਨੂੰ ਹਰ ਕੋਈ ਪਿਆਰ ਕਰਦਾ ਹੈ।

**ਵੱਥ**—*ਇ. ਚੀਜ਼*—"ਤੇਰੇ ਹੱਥ ਸਾਡੇ, ਥੋਹੇ ਵੱਥ ਸਾਡੀ" (ਪੰ ਪ. 6)

**ਵੱਧ**—*ਵਿ. ਜ਼ਿਆਦਾ*—ਮੇਰੇ ਛੋਟੇ ਭਰਾ ਕੋਲ ਮੇਰੇ ਨਾਲੋਂ 5 ਕਮੀਜ਼ਾਂ ਵੱਧ ਹਨ।

**ਵਧਣਾ**—*ਕ੍ਰਿ. ਅਕ. ਜ਼ਿਆਦਾ ਹੋਣਾ; ਬਾਕੀ ਰਹਿ ਜਾਣਾ; ਅੱਗੇ ਜਾਣਾ*—ਅੱਜ ਦੇ ਮਨੁੱਖ ਦੀਆਂ ਲੋੜਾਂ ਦਿਨੋ ਦਿਨ ਵਧ ਰਹੀਆਂ ਹਨ ; ਸਾਰਾ ਖ਼ਰਚ ਕਰ ਕੇ ਹੁਣ ਤੇਰੇ ਪਾਸ ਕਿੰਨੇ ਪੈਸੇ ਵਧਦੇ ਹਨ ; ਪੁਲਿਸ ਦੇ ਰੋਕਣ ਤੇ ਵੀ ਜਲੂਸ ਅੱਗੇ ਵਧਦਾ ਹੀ ਗਿਆ।

**ਵੱਧਰੀ**—*ਇ. ਚਮੜੇ, ਕੱਪੜੇ ਆਦਿ ਦੀ ਪੱਟੀ, ਤਣੀ*—ਸ਼ੀਲਾ ਦੇ ਸੈਂਡਲ ਦੀ ਵੱਧਰੀ ਟੁੱਟ ਗਈ।

**ਵਧਾਉਣਾ**—*ਕ੍ਰਿ. ਸਕ. ਜ਼ਿਆਦਾ ਕਰਨਾ; (ਦੁਕਾਨ) ਬੰਦ ਕਰਨਾ*— ਤੇਰੀ ਤਨਖ਼ਾਹ ਅਗਲੇ ਮਹੀਨੇ ਤੋਂ ਵਧਾ ਦਿਆਂਗੇ ; ਤੁਸੀਂ ਆਪਣੀ ਦੁਕਾਨ ਕਿੰਨੇ ਵਜੇ ਵਧਾਉਂਦੇ ਹੋ?

**ਵਧਾਈ**—*ਇ. ਮੁਬਾਰਕ*—ਸੀਤਾ ਨੂੰ ਉਸ ਦੇ ਮੁੰਡੇ ਦੇ ਜਨਮ ਦਿਨ ਤੇ ਸਾਰੇ ਮੁਹੱਲੇ ਵਾਲਿਆਂ ਨੇ ਵਧਾਈ ਦਿੱਤੀ।

**ਵਧੀਆ**—*ਵਿ. ਗੁਣ ਵਿਚ ਵਧ ਕੇ ਹੋਣ ਵਾਲਾ; ਖ਼ੂਬਸੂਰਤ*—ਬੱਚਿਆਂ ਨੂੰ ਵਧੀਆ ਕੱਪੜੇ ਪਾਉਣ ਦਾ ਸ਼ੌਕ ਹੁੰਦਾ ਹੈ; ਮੁੰਡੇ ਦੀ ਆਵਾਜ਼ ਬੜੀ ਵਧੀਆ ਹੈ, ਬੜਾ ਚੰਗਾ ਗਾਉਂਦਾ ਹੈ।

**ਵਧੀਕ**—*ਵਿ. ਵੱਧ, ਜ਼ਿਆਦਾ; ਵਾਧੂ*—ਇਸ ਤੋਂ ਵਧੀਕ ਮੈਂ ਖ਼ਰਚ ਨਹੀਂ ਕਰ ਸਕਾਂਗਾ; ਜੇ ਤੁਹਾਡੇ ਪਾਸ ਕੁਝ ਵਧੀਕ ਪੈਸੇ ਹੋਣ ਤਾਂ ਮੇਰੀ ਜ਼ਰੂਰ ਸਹਾਇਤਾ ਕਰਨੀ।

**ਵਧੀਕੀ**—*ਇ. ਜ਼ਿਆਦਤੀ*—ਉਸ ਦਾ ਹੱਕ ਨਾ ਦੇ ਕੇ ਉਸ ਨਾਲ ਵਧੀਕੀ ਹੋਈ ਹੈ।

**ਵੰਨ-ਸੁਵੰਨਾ**—*ਵਿ. ਤਰ੍ਹਾਂ ਤਰ੍ਹਾਂ ਦਾ*—ਭਾਈ ਵੀਰ ਸਿੰਘ ਨੇ ਕੁਦਰਤ ਦੇ ਵੰਨ-ਸੁਵੰਨੇ ਦ੍ਰਿਸ਼ਾਂ ਨੂੰ ਆਪਣੀ ਕਵਿਤਾ ਵਿਚ ਦਰਸਾਇਆ ਹੈ।

**ਵੰਨਗੀ**—*ਇ. ਨਮੂਨਾ , ਕਿਸਮ*—ਭਾਈ ਵੀਰ ਸਿੰਘ ਨੂੰ ਕੁਦਰਤ ਦਾ ਕਾਫ਼ੀ ਗਿਆਨ ਸੀ, ਇਸ ਪੁਸ਼ਟੀ ਵਜੋਂ ਉਸ ਦੀ ਕਵਿਤਾ ਦੀਆਂ ਕੁਝ ਵੰਨਗੀਆਂ ਵੀ ਦਿਉ;ਅਸੀਂ ਆਪਣੇ ਖੇਤ ਵਿਚ ਹਰ ਸਾਲ ਚੰਗੀ ਕਣਕ ਦੀ ਇੱਕੋ ਵੰਨਗੀ ਦੇ ਬੀਜ ਪਾਉਂਦੇ ਹਾਂ।

**ਵਪਾਰਕ**—*ਵਿ. ਵਪਾਰ ਨਾਲ ਸਬੰਧਤ*—ਭਾਰਤ ਦੇ ਦੂਜੇ ਦੇਸ਼ਾਂ ਨਾਲ ਚੰਗੇ ਵਪਾਰਕ ਸਬੰਧ ਹਨ।

**ਵਫ਼ਾ**—*ਇ. ਸਾਥ ਨਿਭਾਉਣ ਦਾ ਭਾਵ*—ਸੱਚਾ ਮਿੱਤਰ ਉਹੀ ਹੈ ਜੋ ਵਫ਼ਾ ਕਰਦਾ ਹੈ।

**ਵਫ਼ਾਦਾਰ**—*ਵਿ. ਵਫ਼ਾ ਕਰਨ ਵਾਲਾ, ਸਾਥ ਨਿਭਾਉਣ ਵਾਲਾ*—ਕੁੱਤਾ ਬੜਾ ਵਫ਼ਾਦਾਰ ਜਾਨਵਰ ਹੈ।

**ਵਫ਼ਾਦਾਰੀ**—*ਇ. ਵਫ਼ਾਦਾਰ ਹੋਣ ਦਾ ਭਾਵ*—ਮੈਨੂੰ ਆਪਣੇ ਨੌਕਰ ਦੀ ਵਫ਼ਾਦਾਰੀ ਤੇ ਪੂਰਾ ਯਕੀਨ ਹੈ।

**ਵਰ**—*ਪੁ. ਪਤੀ; ਵਰਦਾਨ*—ਮਾਤਾ-ਪਿਤਾ ਆਪਣੀ ਲੜਕੀ ਲਈ ਚੰਗਾ ਵਰ ਭਾਲਣ ਲਈ ਹਰ ਤਰ੍ਹਾਂ ਦਾ ਯਤਨ ਕਰਦੇ ਹਨ; ਜਦੋਂ ਸ਼ਿਵ ਜੀ ਅਰਜਨ ਦੀ ਤਪੱਸਿਆ ਤੇ ਖ਼ੁਸ਼ ਹੋ ਗਏ ਤਾਂ ਉਨ੍ਹਾਂ ਨੇ ਉਸ ਨੂੰ ਵਰ ਮੰਗਣ ਨੂੰ ਕਿਹਾ।

**ਵਰਕ**—*ਪੁ. ਸੋਨੇ ਜਾਂ ਚਾਂਦੀ ਦਾ ਪਤਲਾ ਪੱਤਰਾ*—ਹਲਵਾਈ ਮਿਠਾਈਆਂ ਨੂੰ ਆਕਰਸ਼ਿਤ ਬਣਾਉਣ ਲਈ ਉਨ੍ਹਾਂ ਤੇ ਚਾਂਦੀ ਦੇ ਵਰਕ ਲਗਾ ਦਿੰਦੇ ਹਨ।

**ਵਰਕਸ਼ਾਪ**—*ਇ. ਮਸ਼ੀਨੀ ਕੰਮ ਕਰਨ ਦੀ ਥਾਂ, ਕਾਰਖ਼ਾਨਾ*—ਗੱਡੀ ਦੀ ਮੁਰੰਮਤ ਵਰਕਸ਼ਾਪ ਤੋਂ ਹੀ ਕਰਵਾਉਣੀ ਚਾਹੀਦੀ ਹੈ।

**ਵਰਗ**—*ਪੁ. ਉਹ ਚਾਰ ਕੋਨਿਆਂ ਵਾਲਾ ਖੇਤਰ, ਕਮਰਾ ਆਦਿ ਜਿਸਦੀਆਂ ਚਾਰੇ ਬਾਹਵਾਂ ਬਰਾਬਰ ਹੋਣ; ਸ਼੍ਰੇਣੀ*—ਸਾਡਾ ਪਲਾਟ ਵਰਗ ਦੀ ਸ਼ਕਲ ਦਾ ਹੈ; ਅੱਜ ਦਫ਼ਤਰਾਂ ਵਿਚ ਚੌਥੇ ਵਰਗ ਦੇ ਮੁਲਾਜ਼ਮਾਂ ਨੇ ਹੜਤਾਲ ਕੀਤੀ ਹੋਈ ਹੈ।

**ਵਰਗਲਾਉਣਾ**—*ਕਿ. ਸਕ. ਗ਼ਲਤ ਰਾਹ ਤੇ ਪਾਉਣਾ, ਗੁੰਮਰਾਹ ਕਰਨਾ*—ਕਿਸੇ ਨੂੰ ਵਰਗਲਾਉਣਾ ਚੰਗੀ ਗੱਲ ਨਹੀਂ ਹੈ।

**ਵਰਗਾ**—*ਵਿ. ਜਿਹਾ, ਵਾਂਗ*—ਸ਼ਹਿਰ ਵਿਚ ਦੋਧੀਆਂ ਦਾ ਪਾਣੀ ਵਰਗਾ ਦੁੱਧ ਵੀ ਮਹਿੰਗਾ ਵਿਕਦਾ ਹੈ।

**ਵਰਚਾਉਣਾ**—*ਕ੍ਰਿ. ਸਕ. ਬੱਚੇ ਨੂੰ ਕੁਝ ਚੀਜ਼ ਆਦਿ ਦੇ ਕੇ ਚੁੱਪ ਕਰਾਉਣਾ*—ਮਾਂ ਨੇ ਬੱਚੇ ਨੂੰ ਵਰਚਾਉਣ ਦੀ ਬੜੀ ਕੋਸ਼ਿਸ਼ ਕੀਤੀ ਪਰ ਉਹ ਚੁੱਪ ਹੀ ਨਾ ਹੋਇਆ।

**ਵਰਜ਼ਸ਼**—*ਇ. ਕਸਰਤ*—ਸਵੇਰੇ ਉੱਠ ਕੇ ਵਰਜ਼ਸ਼ ਕਰਨਾ ਸਿਹਤ ਲਈ ਬੜਾ ਗੁਣਕਾਰੀ ਹੁੰਦਾ ਹੈ।

**ਵਰਜਣਾ**—*ਕ੍ਰਿ. ਸਕ. ਮਨ੍ਹਾਂ ਕਰਨਾ*—ਚੰਗੇ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਭੈੜੀ ਸੰਗਤ ਕਰਨ ਤੋਂ ਹਮੇਸ਼ਾ ਹੀ ਵਰਜਦੇ ਹਨ।

**ਵਰਣਨ**—*ਪੁ. ਵਿਸਤਾਰ ਨਾਲ ਦੱਸਣ ਦਾ ਭਾਵ*—ਧਨੀ ਰਾਮ ਚਾਤ੍ਰਿਕ ਨੇ ਆਪਣੀਆਂ ਕਵਿਤਾਵਾਂ ਵਿਚ ਪੰਜਾਬੀ ਸਭਿਆਚਾਰ ਦਾ ਬੜਾ ਸੁਹਣਾ ਵਰਣਨ ਕੀਤਾ ਹੈ।

**ਵਰਤਣਾ**—*ਕ੍ਰਿ. ਸਕ. ਵਰਤੋਂ ਵਿਚ ਲਿਆਉਣਾ*—ਜਦੋਂ ਤੁਸੀਂ ਇਸ ਸਾਬਣ ਨੂੰ ਵਰਤੋਗੇ ਤਾਂ ਤੁਹਾਨੂੰ ਆਪ ਹੀ ਪਤਾ ਲੱਗ ਜਾਵੇਗਾ ਕਿ ਇਹ ਚੰਗਾ ਹੈ ਕਿ ਨਹੀਂ।

*ਕ੍ਰਿ. ਅਕ. ਵੰਡਿਆ ਜਾਣਾ*—ਗੁਰਦੁਆਰੇ ਵਿਚ ਦੋਨੋਂ ਵਕਤ ਲੰਗਰ ਵਰਤਦਾ ਹੈ।

**ਵਰਤਮਾਨ**—*ਵਿ. ਹੁਣ ਦਾ*—ਵਰਤਮਾਨ ਸਮਾਂ ਵਿਗਿਆਨ ਦਾ ਯੁਗ ਹੈ।

**ਵਰਤਮਾਨ ਕਾਲ**—*ਪੁ. ਵਿਆਕਰਣ ਅਨੁਸਾਰ ਤਿੰਨਾਂ ਕਾਲਾਂ ਵਿਚੋਂ ਉਹ ਕਾਲ ਜੋ ਹੁਣ ਦੇ ਸਮੇਂ ਦਾ ਸੂਚਕ ਹੈ*—ਰਾਮ ਰੋਟੀ ਖਾਂਦਾ ਹੈ, ਵਾਕ ਵਿਚ 'ਖਾਂਦਾ ਹੈ' ਕ੍ਰਿਆ ਵਰਤਮਾਨ ਕਾਲ ਨੂੰ ਦੱਸਦੀ ਹੈ।

**ਵਰਤਾਉਣਾ**—*ਕ੍ਰਿ. ਸਕ. ਵੰਡਣਾ*—ਸੰਗਤ ਕਾਫ਼ੀ ਜ਼ਿਆਦਾ ਹੈ ਇਸ ਲਈ ਲੰਗਰ ਵਰਤਾਉਣ ਲਈ ਜ਼ਿਆਦਾ ਆਦਮੀ ਚਾਹੀਦੇ ਹਨ।

**ਵਰਤਾਰਾ**—*ਪੁ. ਵਰਤਾਉ*—ਉਹ ਆਪਣੇ ਚੰਗੇ ਵਰਤਾਰੇ ਕਾਰਣ ਲੋਕਾਂ ਵਿਚ ਛੇਤੀ ਹੀ ਹਰਮਨ ਪਿਆਰਾ ਹੋ ਗਿਆ ਹੈ।

**ਵਰਤੋਂ**—*ਇ. ਵਰਤਣ ਦਾ ਭਾਵ ਜਾਂ ਕਿਰਿਆ , ਲੈਣ ਦੇਣ*—ਸ਼ਰਾਬ ਦੀ ਵਰਤੋਂ ਸਿਹਤ ਲਈ ਬੜੀ ਹਾਨੀਕਾਰਕ ਹੁੰਦੀ ਹੈ ; ਕਾਫ਼ੀ ਦੇਰ ਤੋਂ ਸਾਡੀ ਉਨ੍ਹਾਂ ਨਾਲ ਵਰਤੋਂ ਬੰਦ ਹੈ।

**ਵਰਦਾਨ**—*ਪੁ. ਵਰ*—ਸਾਨੂੰ ਪਰਮਾਤਮਾ ਤੋਂ ਇਹ ਵਰਦਾਨ ਮੰਗਣਾ ਚਾਹੀਦਾ ਹੈ ਕਿ ਅਸੀਂ ਚੰਗੇ ਕੰਮ ਕਰਨ ਤੋਂ ਕਦੇ ਨਾ ਡਰੀਏ।

**ਵਰ੍ਹਨਾ**—*ਕ੍ਰਿ. ਅਕ. ਵਸਣਾ*—ਅੱਜ ਸਵੇਰ ਦਾ ਲਗਾਤਾਰ ਮੀਂਹ ਵਰ੍ਹ ਰਿਹਾ ਹੈ

**ਵਰਮਾਲਾ**—*ਇ. ਵਿਆਹ ਸਮੇਂ ਕੁੜੀ ਵੱਲੋਂ ਮੁੰਡੇ ਦੇ ਗਲ ਵਿਚ ਪਾਇਆ ਜਾਣ ਵਾਲਾ ਹਾਰ*—ਵਿਆਹ ਸਮੇਂ ਵਰਮਾਲਾ ਪਾਉਣ ਦਾ ਆਮ ਰਿਵਾਜ ਹੋ ਗਿਆ ਹੈ।

**ਵਰ੍ਹਾ**—*ਪੁ. ਬਾਰ੍ਹਾਂ ਮਹੀਨਿਆਂ ਦਾ ਸਮਾਂ, ਸਾਲ*—ਮੇਰਾ ਛੋਟਾ ਭਰਾ ਅੱਜ ਅੱਠ ਵਰ੍ਹਿਆਂ ਦਾ ਹੋ ਗਿਆ ਹੈ।

**ਵਰਾਂਡਾ**—*ਪੁ. ਕਮਰਿਆਂ ਦੇ ਬਾਹਰ ਵਧਾਈ ਹੋਈ ਖੁੱਲ੍ਹੀ ਜਗ੍ਹਾ*—ਸਾਡੇ ਮਕਾਨ ਦੇ ਦੋਹੀਂ ਪਾਸੀਂ ਵਰਾਂਡਾ ਹੈ।

**ਵਰ੍ਹਿਆਂ-ਬੱਧੀ**—*ਕ੍ਰਿ. ਵਿ. ਸਾਲਾਂ ਤੀਕ*—ਵਿਗਿਆਨੀ ਵਰ੍ਹਿਆਂ-ਬੱਧੀ ਮਿਹਨਤ ਕਰਨ ਤੋਂ ਬਾਅਦ ਚੰਨ ਦੀ ਯਾਤਰਾ ਕਰਨ ਵਿਚ ਸਫਲ ਹੋਏ ਹਨ।

**ਵਰੀ**—*ਇ. ਵਿਆਹ ਸਮੇਂ ਮੁੰਡੇ ਵਾਲਿਆਂ ਵੱਲੋਂ ਲਾੜੀ ਨੂੰ ਦਿੱਤੇ ਗਏ ਕੱਪੜੇ, ਗਹਿਣੇ ਆਦਿ*—ਅੱਜ ਕੱਲ੍ਹ ਵਰੀ ਜ਼ਿਆਦਾਤਰ ਦੁਲਹਨ ਦੇ ਪਸੰਦ ਦੀ ਹੀ ਬਣਾਈ ਜਾਂਦੀ ਹੈ।

**ਵਰ੍ਹੇਗੰਢ**—*ਇ. ਜਨਮ ਦਿਨ, ਸਾਲਗਿਰ੍ਹਾ*—ਬੱਚੇ ਆਪਣੀ ਵਰ੍ਹੇਗੰਢ ਬੜੇ ਚਾਅ ਨਾਲ ਮਨਾਉਂਦੇ ਹਨ।

**ਵਰੋਸਾਉਣਾ**—*ਕ੍ਰਿ. ਸਕ. ਬਖਸ਼ਸ਼ ਕਰਨਾ*—ਹੇ ਪਰਮਾਤਮਾ! ਜੇ ਤੂੰ ਸਾਨੂੰ ਬੋਲਣ ਦੀ ਦਾਤ ਨਾਲ ਵਰੋਸਾਇਆ ਹੈ ਤਾਂ ਸਾਨੂੰ ਸੱਚ ਬੋਲਣ ਦਾ ਵੀ ਵਰ ਦੇ।

**ਵਲ**—*ਪੁ. ਵੱਟ*—ਕੱਪੜਿਆਂ ਨੂੰ ਸੰਭਾਲ ਕੇ ਰੱਖ, ਕਿਤੇ ਵਲ ਨਾ ਪੈ ਜਾਣ।

*ਕ੍ਰਿ. ਵਿ. ਪਾਸੇ, ਤਰਫ਼*—ਤੂੰ ਮੇਰੇ ਵਲ ਕੀ ਵੇਖਦਾ ਹੈ, ਕਿਤਾਬ ਵਲ ਵੇਖ।

**ਵੱਲ**—*ਅਵ. ਵਿਖੇ ਪੱਤਰ ਟਾਈਪ ਕਰਨ ਸਮੇਂ 'ਵੱਲ' ਦੇ, ਸਾਹਮਣੇ ਥਾਂ ਖ਼ਾਲੀ ਛੱਡ ਦੇਣਾ*—ਜਿਨ੍ਹਾਂ ਅਧਿਕਾਰੀਆਂ ਨੂੰ ਪੱਤਰ ਭੇਜੇ ਜਾਣੇ ਹਨ, ਉਨ੍ਹਾਂ ਦੇ ਨਾਂ ਮੈਂ ਆਪੇ ਭਰ ਦਿਆਂਗਾ।

**ਵਲਗਣ**—*ਇ. ਘੇਰਾ*—ਪੁਲਿਸ ਨੇ ਜਦੋਂ ਡਾਕੂਆਂ ਨੂੰ ਆਪਣੀ ਵਲਗਣ ਵਿਚ ਲੈ ਲਿਆ ਤਾਂ ਉਨ੍ਹਾਂ ਹਾਰ ਮੰਨ ਲਈ।

**ਵਲ-ਛਲ**—*ਪੁ. ਚਾਲਾਕੀ, ਹੁਸ਼ਿਆਰੀ*—ਪਹਿਲੇ ਲੋਕਾਂ ਵਿਚ ਕੋਈ ਵਲ-ਛਲ ਨਹੀਂ ਹੁੰਦਾ ਸੀ।

**ਵਲਵਲਾ**—*ਪੁ. ਜੋਸ਼, ਜਜ਼ਬਾ*—ਦੇਸ਼ ਭਗਤਾਂ ਦੀਆਂ ਵੀਰਤਾ ਦੀਆਂ ਗਾਥਾਵਾਂ ਸੁਣ ਕੇ ਮਨ ਵਿਚ ਕੁਝ ਕਰ ਵਿਖਾਉਣ ਦਾ ਵਲਵਲਾ ਪੈਦਾ ਹੁੰਦਾ ਹੈ, ਭਾਈ ਵੀਰ ਸਿੰਘ ਦੀ ਕਵਿਤਾ ਵਲਵਲਾ ਪ੍ਰਧਾਨ ਹੁੰਦੀ ਹੈ।

**ਵਲਾ**—*ਪੁ. ਲੰਮਾ ਰਸਤਾ ਕੱਟ ਕੇ ਆਉਣ ਦਾ ਭਾਵ*—ਤੁਹਾਡੇ ਮਕਾਨ ਦਾ ਰਸਤਾ ਭੁੱਲ ਜਾਣ ਕਰਕੇ ਮੈਨੂੰ ਕਾਫ਼ੀ ਵਲਾ ਪਾ ਕੇ ਆਉਣਾ ਪਿਆ।

**ਵਲੂੰਧਰਨਾ**—*ਕ੍ਰਿ. ਸਕ. ਨਹੁੰਆਂ ਨਾਲ ਮਾਸ ਲਾਹੁਣਾ*—ਬਿੱਲੀ ਨੇ ਚੂਹੇ ਨੂੰ ਫੜ ਕੇ ਬੁਰੀ ਤਰ੍ਹਾਂ ਵਲੂੰਧਰ ਦਿੱਤਾ।

**ਵਲ੍ਹੇਟਣਾ**—*ਕ੍ਰਿ. ਸਕ. ਲਪੇਟਣਾ*—ਸਰਦੀ ਬਹੁਤ ਜ਼ਿਆਦਾ ਹੈ, ਬੱਚੇ ਨੂੰ ਕੱਪੜੇ ਵਿਚ ਚੰਗੀ ਤਰ੍ਹਾਂ ਵਲ੍ਹੇਟ ਕੇ ਰੱਖੋ।

**ਵੱਲੋਂ**—*ਕ੍ਰਿ. ਵਿ. ਤਰਫ਼ੋਂ*—ਜੇ ਬਾਜ਼ਾਰ ਵੱਲੋਂ ਤੁਸੀਂ ਆਉਗੇ ਤਾਂ ਦੇਰ ਲੱਗੇਗੀ।

**ਵੜਨਾ**—*ਕ੍ਰਿ. ਸਕ. ਮਕਾਨ ਕਮਰੇ ਆਦਿ ਦੇ ਅੰਦਰ ਜਾਣਾ*—ਸਕੂਲ ਦੀ ਘੰਟੀ ਵਜਦੇ ਹੀ ਬੱਚੇ ਆਪਣੀਆਂ ਕਲਾਸਾਂ ਦੇ ਕਮਰਿਆਂ ਵਿਚ ਜਾ ਵੜਦੇ ਹਨ।

**ਵੜਾ**—*ਪੁ. ਇਕ ਤਰ੍ਹਾਂ ਦਾ ਦਾਲ ਦਾ ਪਕੌੜਾ*—ਬਾਜ਼ਾਰੋਂ ਪਕੌੜਿਆਂ ਨਾਲ ਵੜੇ ਵੀ ਲੈ ਆਉਣਾ।

**ਵੜੀ**—*ਇ. ਦਾਲ ਦੀ ਪੀਠੀ ਵਿਚ ਮਸਾਲੇ ਆਦਿ ਪਾ ਕੇ ਬਣਾਇਆ ਹੋਇਆ ਗੋਲਾ ਜਿਸ ਨੂੰ ਸੁਕਾ ਕੇ ਸਬਜ਼ੀ ਆਦਿ ਵਿਚ ਰਿੰਨ੍ਹਿਆ ਜਾਂਦਾ ਹੈ*—ਸਬਜ਼ੀ ਵਿਚ ਵੜੀ ਪਾਉਣ ਨਾਲ ਉਸ ਦਾ ਸੁਆਦ ਵਧੀਆ ਹੋ ਜਾਂਦਾ ਹੈ।

**ਵਾਅਦਾ**—*ਪੁ. ਇਕਰਾਰ*—ਵਾਅਦਾ ਕਰ ਕੇ ਮੁੱਕਰ ਜਾਣਾ ਚੰਗੇ ਆਦਮੀਆਂ ਦਾ ਕੰਮ ਨਹੀਂ।

**ਵਾਇਰਲੈੱਸ**—*ਇ. ਬਿਨਾਂ ਤਾਰਾਂ ਦੀ ਵਰਤੋਂ ਦੇ ਖ਼ਬਰਾਂ ਪਹੁੰਚਾਉਣ ਵਾਲਾ ਯੰਤਰ*—ਵਾਇਰਲੈੱਸ ਦੀ ਵਰਤੋਂ ਜ਼ਿਆਦਾਤਰ ਪੁਲੀਸ ਅਤੇ ਮਿਲਟਰੀ ਵਾਲੇ ਹੀ ਕਰਦੇ ਹਨ।

**ਵਾਇਲ**—*ਇ. ਇਕ ਕਿਸਮ ਦਾ ਪਤਲਾ ਸੂਤੀ ਕੱਪੜਾ*—ਵਾਇਲ ਦਾ ਕੱਪੜਾ ਵਧੇਰੇ ਕਰਕੇ ਪੱਗਾਂ ਅਤੇ ਕਮੀਜ਼ਾਂ ਆਦਿ ਬਣਾਉਣ ਦੇ ਕੰਮ ਆਉਂਦਾ ਹੈ।

**ਵਾਇਲਨ**—*ਇ. ਇਕ ਸਾਜ਼ ਦਾ ਨਾਂ*—ਰਮਿੰਦਰ ਨੂੰ ਵਾਇਲਨ ਵਜਾਉਣ ਦਾ ਬੜਾ ਸ਼ੌਕ ਹੈ।

**ਵਾਈਸ ਚਾਂਸਲਰ**—*ਪੁ. ਕਿਸੇ ਯੂਨੀਵਰਸਿਟੀ ਦਾ ਇਕ ਵੱਡਾ ਅਧਿਕਾਰੀ ਜੋ ਚਾਂਸਲਰ ਤੋਂ ਇਕ ਦਰਜਾ ਥੱਲੇ ਹੁੰਦਾ ਹੈ*—ਕਿਸੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦੀ ਨਿਯੁਕਤੀ ਆਮ ਤੌਰ ਤੇ ਪੰਜ ਸਾਲਾਂ ਲਈ ਹੁੰਦੀ ਹੈ।

**ਵਾਸਕਟ**—*ਇ. ਇਕ ਤਰ੍ਹਾਂ ਦੀ ਬਟਨਾਂ ਵਾਲੀ ਜਾਕਟ*—ਵਾਸਕਟ ਪਾਉਣ ਦਾ ਫਿਰ ਰਿਵਾਜ ਹੋ ਗਿਆ ਹੈ।

**ਵਾਸਤਾ**—*ਪੁ. ਸਬੰਧ*—ਵੱਡੇ ਸ਼ਹਿਰਾਂ ਵਿਚ ਲੋਕ ਇਕ ਦੂਜੇ ਨਾਲ ਘੱਟ ਹੀ ਵਾਸਤਾ ਰਖਦੇ ਹਨ।

**ਵਾਸ਼ਨਾ**—*ਇ. ਸੁਗੰਧੀ*—ਘਿਉ ਦੀ ਵਾਸ਼ਨਾ ਤਾਂ ਚੰਗੀ ਹੈ, ਵਰਤਣ ਵਿਚ ਵੇਖੋ ਕਿਹੋ ਜਿਹਾ ਹੋਵੇਗਾ?

**ਵਾਸ਼ਪੀਕਰਣ**—*ਪੁ. ਪਾਣੀ ਦਾ ਭੁਖਾਰਾਤ ਬਣ ਕੇ ਉੱਡ ਜਾਣ ਦਾ ਭਾਵ*—ਵਾਸ਼ਪੀਕਰਣ ਦੀ ਕਿਰਿਆ ਕਾਰਣ ਹੀ ਬਰਸਾਤ ਹੁੰਦੀ ਹੈ।

**ਵਾਸਾ**—*ਪੁ. ਵਸੇਬਾ, ਰਿਹਾਇਸ਼*—ਸਾਧ ਸੰਤ ਏਕਾਂਤ ਸਥਾਨ ਤੇ ਵਾਸਾ ਰੱਖਣਾ ਪਸੰਦ ਕਰਦੇ ਹਨ।

**ਵਾਸੀ**—*ਪੁ. ਰਹਿਣ ਵਾਲਾ, ਵਸਨੀਕ*—ਹਰ ਚੰਗਾ ਦੇਸ਼ ਵਾਸੀ ਆਪਣੇ ਦੇਸ਼ ਦੀ ਭਲਾਈ ਚਾਹੁੰਦਾ ਹੈ।

**ਵਾਹ**—*ਇ. ਜ਼ੋਰ*—ਤੇਰੇ ਕੰਮ ਲਈ ਮੈਂ ਆਪਣੇ ਵਲੋਂ ਪੂਰੀ ਵਾਹ ਲਾਵਾਂਗਾ।

*ਅਵ. ਸ਼ਾਬਾਸ਼*—ਵਾਹ ਬਈ ਵਾਹ; ਮੈਨੂੰ ਤੇਰੇ ਤੋਂ ਇਹੀ ਆਸ ਸੀ।

**ਵਾਹਣ**—*ਪੁ. ਉਹ ਪੈਲੀ ਜਿਸ ਵਿਚ ਇਕ ਅੱਧ ਵਾਰ ਹਲ ਤਾਂ ਚਲਾਇਆ ਗਿਆ ਹੋਵੇ ਪਰ ਬੀਜਿਆ ਕੁਝ ਨਾ ਗਿਆ ਹੋਵੇ*—ਕਈ ਵਾਰੀ ਲੋਕ ਵਾਹਣਾਂ ਵਿਚ ਦੀ ਹੀ ਰਸਤਾ ਬਣਾ ਲੈਂਦੇ ਹਨ।

**ਵਾਹਵਾ**—*ਵਿ. ਬਹੁਤ ਜ਼ਿਆਦਾ, ਕਾਫ਼ੀ*—ਜਲਸੇ ਵਿਚ ਵਾਹਵਾ ਰੌਣਕ ਹੋ ਗਈ ਸੀ।

**ਵਾਹੀ**—*ਇ. ਹਲ ਵਾਹੁਣ ਦਾ ਕੰਮ, ਖੇਤੀ*—ਹਰੀ ਸਿੰਘ ਅਤੇ ਉਸ ਦੇ ਦੋਵੇਂ ਪੁੱਤਰ ਵਾਹੀ ਕਰਦੇ ਹਨ।

**ਵਾਹੀਕਾਰ**—*ਪੁ. ਵਾਹੀ ਕਰਨ ਵਾਲਾ, ਕਿਰਸਾਨ*—ਵਾਹੀਕਾਰਾਂ ਨੂੰ ਉਨ੍ਹਾਂ ਦੀ ਉਪਜ ਦੀ ਪੂਰੀ ਕੀਮਤ ਦੇਣ ਵਿਚ ਹੀ ਦੇਸ਼ ਦਾ ਭਲਾ ਹੈ।

**ਵਾਹੁਣਾ**—*ਕ੍ਰਿ. ਸਕ. ਹਲ ਚਲਾਉਣਾ, ਕੰਘੀ ਫੇਰਨਾ*—ਸਿਆਣੇ ਆਖਦੇ ਹਨ ਕਿ ਦੱਬ ਕੇ ਵਾਹ ਤੇ ਰੱਜ ਕੇ ਖਾਹ; ਮੈਂ ਬਸ ਸਿਰ ਵਾਹ ਕੇ ਤੁਹਾਡੇ ਨਾਲ ਚਲਦੀ ਹਾਂ।

**ਵਾਹੋਦਾਹ, ਵਾਹੋਦਾਹੀ**—*ਕ੍ਰਿ. ਵਿ. ਛੇਤੀ-ਛੇਤੀ, ਜਲਦੀ ਨਾਲ*—ਵਾਹੋ-ਦਾਹੀ ਵਿਚ ਕੀਤਾ ਕੰਮ ਆਮ ਕਰ ਕੇ ਖ਼ਰਾਬ ਹੋ ਜਾਂਦਾ ਹੈ।

**ਵਾਕ**—*ਪੁ. ਜ਼ਿਕਰਾ ; ਅਰਦਾਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹਿਆ ਗਿਆ ਸ਼ਬਦ*—ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ ; ਅਰਦਾਸ ਪਿਛੋਂ ਗ੍ਰੰਥੀ ਸਿੰਘ ਨੇ ਵਾਕ ਲਿਆ।

**ਵਾਕੰਸ਼**—*ਪੁ. ਵਾਕ ਦਾ ਹਿੱਸਾ*—ਵਾਕੰਸ਼ਾਂ ਦਾ ਆਪਣਾ ਇਕ ਵਿਸ਼ੇਸ਼ ਅਰਥ ਹੁੰਦਾ ਹੈ।

**ਵਾਕਫ਼**—*ਵਿ. ਜਾਣਨ ਵਾਲਾ*—ਰਮਿੰਦਰ ਨੂੰ ਮੈਂ ਪਹਿਲਾਂ ਤਾਂ ਨਹੀਂ ਜਾਣਦਾ ਸੀ, ਉਹ ਹੁਣੇ ਹੀ ਮੇਰਾ ਵਾਕਫ਼ ਬਣਿਆ ਹੈ।

**ਵਾਕਫ਼ੀ**—*ਇ. ਜਾਣਕਾਰੀ*—ਇਸ ਸ਼ਹਿਰ ਵਿਚ ਮੇਰੀ ਕੋਈ ਵਾਕਫ਼ੀ ਨਹੀਂ।

**ਵਾਕਫ਼ੀਅਤ**—*ਇ. ਵਾਕਫ਼ੀ*—ਅੱਜ ਕਲ੍ਹ ਵਾਕਫ਼ੀਅਤ ਤੋਂ ਬਿਨਾਂ ਕੰਮ ਹੋਣਾ ਮੁਸ਼ਕਲ ਹੈ।

**ਵਾਗ**—*ਇ. ਲਗਾਮ (ਘੋੜੇ ਦਾ)*—ਉਸ ਨੂੰ ਤਾਂ ਅਜੇ ਵਾਗਾਂ ਫੜਨੀਆਂ ਹੀ ਨਹੀਂ ਆਉਂਦੀਆਂ, ਟਾਂਗਾ ਕੀ ਚਲਾਏਗਾ ?

**ਵਾਂਗ**—*ਕ੍ਰਿ. ਵਿ. ਵਾਙੂ*—ਜੇ ਤੂੰ ਪਾਸ ਹੋਣਾ ਹੈ ਤਾਂ ਤੂੰ ਵੀ ਸਤੀਸ਼ ਵਾਂਗ ਮਿਹਨਤ ਕਰ।

**ਵਾਗਡੋਰ**—*ਇ. ਪ੍ਰਬੰਧ (ਕੰਮ ਆਦਿ ਦਾ)*—ਅੰਗ੍ਰੇਜ਼ਾਂ ਦੇ ਭਾਰਤ ਛੱਡਣ ਤੋਂ ਬਾਅਦ ਰਾਜ ਦੀ ਵਾਗਡੋਰ ਭਾਰਤੀ ਨੇਤਾਵਾਂ ਨੂੰ ਮਿਲ ਗਈ।

**ਵਾਗੀ**—*ਪੁ. ਢੋਰ ਚਾਰਨ ਵਾਲਾ ਵਿਅਕਤੀ*—ਵਾਗੀ ਗਊਆਂ ਅਤੇ ਮੱਝਾਂ ਨੂੰ ਚਰਾਉਣ ਲਈ ਬਾਹਰ ਖੇਤਾਂ ਵਲ ਲੈ ਜਾਂਦਾ ਹੈ।

**ਵਾਛੜ**—*ਇ. ਹਵਾ ਨਾਲ ਤੇਜ਼ ਅਤੇ ਵਿੰਗਾ ਪੈਣ ਵਾਲਾ ਮੀਂਹ*—ਤਾਕੀ ਬੰਦ ਕਰ ਦਿਉ, ਵਾਛੜ ਅੰਦਰ ਆ ਰਹੀ ਹੈ।

**ਵਾਜਾ**—*ਪੁ. ਹਾਰਮੋਨੀਅਮ ; ਬੈਂਡ*—ਮੇਰਾ ਛੋਟਾ ਭਰਾ ਅੱਜ ਕਲ੍ਹ ਵਾਜਾ ਵਜਾਉਣਾ ਸਿੱਖ ਰਿਹਾ ਹੈ; ਜੇ ਬਰਾਤ ਦੇ ਨਾਲ ਵਾਜਾ ਨਾ ਹੋਵੇ ਤਾਂ ਬਰਾਤ ਦਾ ਪਤਾ ਨਹੀਂ ਲੱਗਦਾ।

**ਵਾਂਝਾ**—*ਵਿ. ਕਿਸੇ ਚੀਜ਼ ਆਦਿ ਤੋਂ ਰਹਿਤ*—ਅਸੀਂ ਦੇਰ ਨਾਲ ਪੁੱਜਣ ਕਾਰਣ ਮੰਤਰੀ ਜੀ ਦਾ ਭਾਸ਼ਣ ਸੁਣਨ ਤੋਂ ਵਾਂਝੇ ਰਹਿ ਗਏ।

**ਵਾਟ**—*ਇ. ਪੈਂਡਾ; ਫ਼ਾਸਲਾ*—ਅੱਜ ਤਾਂ ਵਾਟ ਮੁੱਕਣ ਤੇ ਹੀ ਨਹੀਂ ਆ ਰਹੀ; ਮਹਾਤਮਾ ਕਲਿਆਣ ਦਾਸ ਦਾ ਡੇਰਾ ਸਾਡੇ ਪਿੰਡੋਂ ਅੱਧੇ ਕੋਹ ਦੀ ਵਾਟ ਤੇ ਹੈ।

**ਵਾਂਢੇ**—*ਕ੍ਰਿ. ਵਿ. ਘਰ ਤੋਂ ਬਾਹਰ*—ਪ੍ਰੇਮ ਸਿੰਘ ਦਾ ਬਾਪੂ ਅੱਜ ਵਾਂਢੇ ਗਿਆ ਹੋਇਆ ਹੈ।

**ਵਾਣ**—*ਪੁ. ਮੁੰਜ, ਸਣਕੜੇ ਆਦਿ ਦੀ ਵੱਟੀ ਹੋਈ ਰੱਸੀ*—ਅੱਜ ਕੱਲ੍ਹ ਵਾਣ ਦੇ ਮੰਜਿਆਂ ਦੀ ਥਾਂ ਫੋਲਡਿੰਗ ਮੰਜਿਆਂ ਨੇ ਲੈ ਲਈ ਹੈ।

**ਵਾਤਾਵਰਣ**—*ਪੁ. ਮਾਹੌਲ*—ਮਨੁੱਖ ਦਾ ਜੀਵਨ ਵਾਤਾਵਰਣ ਅਨੁਸਾਰ ਹੀ ਬਣਦਾ ਹੈ।

**ਵਾਦੀ**—*ਇ. ਘਾਟੀ ; ਆਦਤ*—ਪਹਾੜ ਦੀ ਚੋਟੀ ਤੋਂ ਵੇਖਿਆਂ ਵਾਦੀ ਦਾ ਦ੍ਰਿਸ਼ ਬੜਾ ਸੁਹਣਾ ਲਗਦਾ ਹੈ; ਕਾਕੇ ਨੂੰ ਹਰ ਵੇਲੇ ਰੋਣ ਦੀ ਬੜੀ ਭੈੜੀ ਵਾਦੀ ਪੈ ਗਈ ਹੈ।

**ਵਾਧ-ਘਾਟ**—*ਇ. ਨਫ਼ਾ ਤੇ ਨੁਕਸਾਨ*—ਵਪਾਰ ਵਿਚ ਤਾਂ ਵਾਧ-ਘਾਟ ਹੁੰਦੀ ਹੀ ਹੈ।

**ਵਾਧਾ**—*ਪੁ. ਜ਼ਿਆਦਾ ਹੋਣ ਦਾ ਭਾਵ; ਲਾਭ*—ਰੱਬ ਤੇਰੀ ਕਮਾਈ ਵਿਚ ਵਾਧਾ ਕਰੇ; ਜੇ ਵਪਾਰ ਵਿਚ ਵਾਧਾ ਹੋ ਸਕਦਾ ਹੈ ਤਾਂ ਘਾਟਾ ਵੀ ਹੋ ਸਕਦਾ ਹੈ।

**ਵਾਧੂ**—*ਵਿ. ਜ਼ਿਆਦਾ, ਬਹੁਤ ; ਲੋੜ ਤੋਂ ਵੱਧ*—ਸਾਡੇ ਕੋਲ ਇੰਨੇ ਵਾਧੂ ਪੈਸੇ ਨਹੀਂ ਕਿ ਇੰਨੀਆਂ ਮਹਿੰਗੀਆਂ ਚੀਜ਼ਾਂ ਖ਼ਰੀਦੀਏ; ਜੇ ਮੇਰੇ ਕੋਲ ਵਾਧੂ ਪੈਸੇ ਹੋਏ ਤਾਂ ਤੁਹਾਨੂੰ ਜ਼ਰੂਰ ਦਿਆਂਗਾ।

**ਵਾਪਸ**—*ਵਿ. ਮੁੜ ਕੇ ਆਇਆ ਹੋਇਆ, ਮੋੜਿਆ ਹੋਇਆ*—ਜਦੋਂ ਅਸੀਂ ਉਸ ਦੇ ਘਰ ਗਏ ਤਾਂ ਉਹ ਅਜੇ ਦਫ਼ਤਰੋਂ ਵਾਪਸ ਨਹੀਂ ਸੀ ਆਇਆ; ਮੋਹਣ ਨੇ ਮੰਗ ਲਏ ਰੁਪਏ ਵਾਪਸ ਕਰ ਦਿੱਤੇ ਹਨ।

**ਵਾਪਰਨਾ**—*ਕ੍ਰਿ. ਅਕ ਕਿਸੇ ਗੱਲ ਦਾ ਹੋਣਾ*—ਸਾਨੂੰ ਤਾਂ ਇਸ ਘਟਨਾ ਦੇ ਵਾਪਰਨ ਦਾ ਪਤਾ ਹੀ ਨਹੀਂ ਲੱਗਾ।

**ਵਾਯੂ**—*ਇ. ਹਵਾ*—ਵਾਯੂ ਕਈ ਗੈਸਾਂ ਦੇ ਮਿਸ਼ਰਣ ਤੋਂ ਬਣਦੀ ਹੈ।

**ਵਾਯੂ ਸੈਨਾ**—*ਇ. ਹਵਾਈ ਸੈਨਾ*—ਪਿੰਕੀ ਦਾ ਵੱਡਾ ਭਰਾ ਵਾਯੂ ਸੈਨਾ ਵਿਚ ਭਰਤੀ ਹੋ ਗਿਆ ਹੈ।

**ਵਾਯੂਮੰਡਲ**—*ਪੁ. ਧਰਤੀ ਦੇ ਆਲੇ ਦੁਆਲੇ ਫੈਲੀ ਹੋਈ ਹਵਾ; ਆਲਾ ਦੁਆਲਾ*—ਮਿਲ ਦੇ ਨੇੜੇ ਹੋਣ ਕਾਰਣ ਸਾਡੀ ਬਸਤੀ ਦਾ ਵਾਯੂਮੰਡਲ ਧੂੰਏਂ ਨਾਲ ਭਰਿਆ ਰਹਿੰਦਾ ਹੈ; ਪਿੰਡ ਦਾ ਵਾਯੂਮੰਡਲ ਸਿਹਤ ਲਈ ਬੜਾ ਗੁਣਕਾਰੀ ਹੁੰਦਾ ਹੈ।

**ਵਾਯੂਯਾਨ**—*ਪੁ. ਹਵਾਈ ਜਹਾਜ਼*—ਵਾਯੂਯਾਨ ਰਾਹੀਂ ਮਨੁੱਖ ਕੁਝ ਘੰਟਿਆਂ ਵਿਚ ਹੀ ਦੁਨੀਆ ਦੇ ਇਕ ਕੋਨੇ ਤੋਂ ਦੂਜੇ ਕੋਨੇ ਤੇ ਜਾ ਸਕਦਾ ਹੈ।

**ਵਾਰ**—*ਇ. ਵਾਰੀ; ਦਿਨ*—ਮੈਂ ਆਪਣੇ ਪਿਤਾ ਜੀ ਨਾਲ ਦੋ ਵਾਰ ਸ਼ਿਮਲੇ ਹੋ ਆਇਆ ਹਾਂ; ਅੱਜ ਕੀ ਵਾਰ ਹੈ ?

*ਪੁ. ਹਮਲਾ*—ਅਜੇ ਤਕ ਇਹ ਨਹੀਂ ਪਤਾ ਲੱਗ ਸਕਿਆ ਕਿ ਵਾਰ ਪਹਿਲਾਂ ਕਿਸ ਨੇ ਕੀਤਾ ਹੈ ?

**ਵਾਰਸ**—*ਪੁ. ਕਿਸੇ ਦੇ ਮਰਨ ਪਿੱਛੋਂ ਉਸ ਦੀ ਜਾਇਦਾਦ ਦਾ ਕਾਨੂੰਨੀ ਤੌਰ ਤੇ ਮਾਲਕ*—ਪਿਤਾ ਦੀ ਜਾਇਦਾਦ ਦੇ ਵਾਰਸ ਉਸ ਦੇ ਬੱਚੇ ਹੁੰਦੇ ਹਨ।

**ਵਾਰਤਕ**—*ਇ. ਗੱਦ*—ਸਾਹਿਤ ਵਿਚ ਵਾਰਤਕ ਤੋਂ ਪਹਿਲਾਂ ਕਵਿਤਾ ਦਾ ਜਨਮ ਹੁੰਦਾ ਹੈ।

**ਵਾਰਤਾ**—*ਇ. ਗੱਲ-ਬਾਤ; ਕਹਾਣੀ*—ਅੱਜ ਤੁਹਾਡੀ ਦੋਹਾਂ ਦੀ ਵਾਰਤਾ ਬੜੇ ਲੰਮੇ ਸਮੇਂ ਤਕ ਹੁੰਦੀ ਰਹੀ, ਕੀ ਕੋਈ ਖ਼ਾਸ ਗੱਲ ਸੀ; ਪੰਮੀ ਨੇ ਆਖਿਆ, 'ਦਾਦਾ ਜੀ, ਅੱਜ ਸਾਨੂੰ ਕੋਈ ਵਧੀਆ ਜਿਹੀ ਵਾਰਤਾ ਸੁਣਾਉ।'

**ਵਾਰਤਾਲਾਪ**—*ਇ. ਗੱਲ-ਬਾਤ*—ਦਰਜ਼ੀ ਤੇ ਗਾਹਕ ਦੀ ਵਾਰਤਾਲਾਪ ਆਪਣੇ ਸ਼ਬਦਾਂ ਵਿਚ ਲਿਖੋ।

**ਵਾਰਦਾਤ**—*ਇ. ਹਾਦਸਾ*—ਕਲ੍ਹ ਦੇ ਡਾਕੇ ਦੀ ਵਾਰਦਾਤ ਨੇ ਸਾਰੇ ਪਿੰਡ ਵਿਚ ਡਰ ਪੈਦਾ ਕਰ ਦਿੱਤਾ ਹੈ।

**ਵਾਰੀ**—*ਇ. ਬਹੁਤ ਸਾਰੇ ਆਦਮੀਆਂ ਵਿਚੋਂ ਹਰ ਆਦਮੀ ਨੂੰ ਤਰਤੀਬ ਅਨੁਸਾਰ ਮਿਲਿਆ ਮੌਕਾ; ਬਲਿਹਾਰ, ਵਾਰ*—ਮੇਰੀ ਵਾਰੀ ਆਉਣ ਵਿਚ ਅਜੇ ਕਾਫ਼ੀ ਸਮਾਂ ਲੱਗੇਗਾ ; ਦੇਸ਼ ਤੋਂ ਸ਼ਹੀਦ ਹੋਣ ਵਾਲਿਆਂ ਤੋਂ ਹਰ ਕੋਈ ਵਾਰੀ ਜਾਂਦਾ ਹੈ, ਨੌਕਰ ਸਵੇਰ ਦਾ ਕਿੰਨੀ ਵਾਰੀ ਬਾਜ਼ਾਰ ਜਾ ਚੁੱਕਾ ਹੈ, ਹੁਣ ਉਸ ਨੂੰ ਨਾ ਭੇਜਣਾ।

**ਵਾਰੀ ਸਿਰ**—*ਕ੍ਰਿ. ਵਿ. ਆਪਣੀ ਵਾਰੀ ਨਾਲ*—ਅਧਿਆਪਕ ਨੇ ਬੱਚਿਆਂ ਨੂੰ ਆਪੋ ਆਪਣਾ ਕੰਮ ਵਾਰੀ ਸਿਰ ਆ ਕੇ ਵਿਖਾਉਣ ਲਈ ਆਖਿਆ।

**ਵਾਰੀ ਵਾਰੀ**—*ਕ੍ਰਿ. ਵਿ. ਆਪੋ ਆਪਣੀ ਵਾਰੀ*—ਜੇ ਸਾਰੇ ਆਦਮੀ ਲਾਈਨ ਵਿਚ ਖੜੇ ਹੋ ਕੇ ਵਾਰੀ ਵਾਰੀ ਬੱਸ ਵਿਚ ਚੜ੍ਹਦੇ ਜਾਣ ਤਾਂ ਕਿਸੇ ਨੂੰ ਤਕਲੀਫ਼ ਨਹੀਂ ਹੁੰਦੀ।

**ਵਾਰੇ ਜਾਣਾ**—*ਮੁਹਾ. ਬਲਿਹਾਰ ਜਾਣਾ, ਸਦਕੇ ਜਾਣਾ*—ਹਰ ਮਾਂ ਆਪਣੇ ਬੱਚਿਆਂ ਤੋਂ ਵਾਰੇ ਜਾਂਦੀ ਹੈ।

**ਵਾਲ**—*ਪੁ. ਕੇਸ; ਸਾਈਕਲ ਆਦਿ ਦੀ ਟਿਊਬ ਦੀ ਨਲਕੀ ਉੱਤੇ ਲਾਇਆ ਜਾਣ ਵਾਲਾ ਰਬੜ ਦਾ ਇਕ ਟੁਕੜਾ*—ਸੀਤਾ ਭਾਵੇਂ ਉਮਰ ਵਿਚ ਛੋਟੀ ਹੈ ਪਰ ਉਸ ਦੇ ਵਾਲ ਚਿੱਟੇ ਹੋਣੇ ਸ਼ੁਰੂ ਹੋ ਗਏ ਹਨ ; ਸਾਈਕਲ ਦਾ ਵਾਲ ਫਟਣ ਕਰਕੇ ਪਿਛਲੇ ਪਹੀਏ ਦੀ ਫੂਕ ਨਿਕਲ ਗਈ ਹੈ।

**ਵਾਲੀ**—*ਪੁ. ਰਾਖਾ, ਰਖਵਾਲਾ; ਮਦਦਗਾਰ; ਕੰਨ ਵਿਚ ਪਾਉਣ ਵਾਲਾ ਗਹਿਣਾ*—ਪਰਮਾਤਮਾ ਸਭ ਦਾ ਵਾਲੀ ਹੈ, ਦੁੱਖ ਦੇ ਸਮੇਂ ਕੋਈ ਕਿਸੇ ਦਾ ਵਾਲੀ ਨਹੀ ਬਣਦਾ, ਅੱਜ ਕੱਲ੍ਹ ਮੁੰਡੇ ਵੀ ਫ਼ੈਸ਼ਨ ਨਾਲ ਕੰਨ ਵਿਚ ਇਕ ਵਾਲੀ ਪਾਉਣ ਲੱਗ ਪਏ ਹਨ।

**ਵਾਲੀ ਵਾਰਸ**—*ਪੁ. ਮਾਲਕ, ਖ਼ਸਮ*—ਜਿਨ੍ਹਾਂ ਬੱਚਿਆਂ ਦਾ ਕੋਈ ਵਾਲੀ ਵਾਰਸ ਨਹੀਂ ਹੁੰਦਾ ਉਨ੍ਹਾਂ ਦੀ ਯਤੀਮਖ਼ਾਨੇ ਵੱਲੋਂ ਪਾਲਣਾ ਕੀਤੀ ਜਾਂਦੀ ਹੈ।

**ਵਾ-ਵਰੋਲਾ**—*ਪੁ. ਹਵਾ ਦਾ ਮਿੱਟੀ ਭਰਿਆ ਗੋਲ ਚੱਕਰ ਜੋ ਤੇਜ਼ ਰਫ਼ਤਾਰ ਨਾਲ ਚੱਲਦਾ ਹੈ, ਵਰੋਲਾ*—ਵਾ-ਵਰੋਲਾ ਆਉਣ ਨਾਲ ਕੁਝ ਵੀ ਵਿਖਾਈ ਨਹੀਂ ਦਿੰਦਾ।

**ਵਾਵੇਲਾ**—*ਪੁ. ਦੁਹਾਈ*—ਗੁੰਡਿਆਂ ਦੇ ਕੁੱਟਣ ਨਾਲ ਸੁਰਿੰਦਰ ਨੇ ਬੜਾ ਵਾਵੇਲਾ ਕੀਤਾ ਪਰ ਮਦਦ ਲਈ ਕੋਈ ਨਾ ਆਇਆ।

**ਵਾੜ**—*ਇ. ਕਿਸੇ ਮਕਾਨ ਜਾਂ ਪੈਲੀ ਦੇ ਦੁਆਲੇ ਕੰਡਿਆਂ ਵਾਲੀਆਂ ਝਾੜੀਆਂ ਜਾਂ ਤਾਰਾਂ ਨਾਲ ਬਣਾਇਆ ਹੋਇਆ ਘੇਰਾ*—ਪਸ਼ੂਆਂ ਤੋਂ ਬਚਾਉਣ ਲਈ ਖੇਤ ਦੇ ਆਲੇ ਦੁਆਲੇ ਵਾੜ ਲਾਈ ਜਾਂਦੀ ਹੈ।

**ਵਾੜਨਾ**—*ਕ੍ਰਿ. ਸਕ. ਅੰਦਰ ਕਰਨਾ*—ਗਲੀ ਵਿਚ ਝਗੜਾ ਹੋ ਗਿਆ ਹੈ, ਤੁਸੀਂ ਆਪਣੇ ਬੱਚਿਆਂ ਨੂੰ ਅੰਦਰ ਵਾੜ ਲਉ।

**ਵਾੜਾ**—*ਪੁ. ਘਿਰੀ ਹੋਈ ਉਹ ਥਾਂ ਜਿੱਥੇ ਭੇਡਾਂ ਜਾਂ ਬੱਕਰੀਆਂ ਰੱਖੀਆਂ ਜਾਂਦੀਆਂ ਹਨ*—ਭੇਡਾਂ ਅਤੇ ਬੱਕਰੀਆਂ ਨੂੰ ਰਾਤ ਸਮੇਂ ਵਾੜੇ ਵਿਚ ਰੱਖਿਆ ਜਾਂਦਾ ਹੈ।

**ਵਿਉਂਤ**—*ਇ. ਸਕੀਮ, ਯੋਜਨਾ; ਉਪਾਅ*—ਦੇਸ਼ ਵਿਚੋਂ ਬਿਜਲੀ ਦੀ ਕਮੀ ਨੂੰ ਦੂਰ ਕਰਨ ਲਈ ਸਰਕਾਰ ਕਈ ਵਿਉਂਤਾਂ ਬਣਾ ਰਹੀ ਹੈ ; ਇਸ ਮੁਸ਼ਕਲ ਤੋਂ ਬਚਣ ਲਈ ਮੈਨੂੰ ਕੋਈ ਵਿਉਂਤ ਨਹੀਂ ਸੁੱਝ ਰਹੀ।

**ਵਿਉਪਾਰੀ**—*ਪੁ. ਵਪਾਰੀ*—ਰਾਮ ਲਾਲ, ਮਾਤੂ ਰਾਮ ਸਾਡੇ ਸ਼ਹਿਰ ਦੇ ਕੱਪੜੇ ਦੇ ਬਹੁਤ ਵੱਡੇ ਵਿਉਪਾਰੀ ਹਨ।

**ਵਿਅਕਤ**—*ਵਿ. ਪ੍ਰਗਟ, ਜ਼ਾਹਰ*—ਇਸ ਲੇਖ ਵਿਚ ਲੇਖਕ ਨੇ ਯਤੀਮ ਬੱਚਿਆਂ ਦੀ ਹਾਲਤ ਬਾਰੇ ਆਪਣੇ ਵਿਚਾਰ ਵਿਅਕਤ ਕੀਤੇ ਹਨ।

**ਵਿਅਕਤਿੱਤਵ**—*ਪੁ. ਸ਼ਖ਼ਸੀਅਤ*—ਦੇਸ਼ ਦੀ ਅਜ਼ਾਦੀ ਦੇ ਘੋਲ ਵਿਚ ਸਫ਼ਲਤਾ ਦਾ ਵਧੇਰੇ ਕਾਰਣ ਮਹਾਤਮਾ ਗਾਂਧੀ ਜੀ ਦਾ ਵਿਅਕਤਿੱਤਵ ਸੀ।

**ਵਿਅਕਤੀ**—*ਪੁ. ਆਦਮੀ, ਜੀਅ*—ਤੁਸੀਂ ਕਿੰਨੇ ਵਿਅਕਤੀਆਂ ਦੇ ਰਹਿਣ ਦਾ ਪ੍ਰਬੰਧ ਕੀਤਾ ਹੈ; ਪੰਜਾਬ ਵਿਚ ਦੁੱਧ ਦੀ ਪ੍ਰਤੀ ਵਿਅਕਤੀ ਖਪਤ ਦੇਸ਼ ਵਿਚ ਸਭ ਤੋਂ ਵਧੇਰੇ ਹੈ।

**ਵਿਅਕਤੀਗਤ**—*ਵਿ. ਨਿਜੀ, ਜਾਤੀ*—ਕਿਸੇ ਦੇ ਵਿਅਕਤੀਗਤ ਮਾਮ-ਲਿਆਂ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ।

**ਵਿਅੰਗ**—*ਪੁ. ਗੁੱਝਾ ਅਰਥ*—ਸੁਥਰੇ ਸ਼ਾਹ ਦੀ ਕਵਿਤਾ ਵਿਚ ਵਿਅੰਗ ਦੀ ਪ੍ਰਧਾਨਤਾ ਹੈ।

**ਵਿਅੰਗਮਈ**—*ਵਿ. ਵਿਅੰਗ ਵਾਲਾ*—ਚਰਨ ਸਿੰਘ ਸ਼ਹੀਦ, ਸੁਥਰਾ ਸ਼ਾਹ ਅਤੇ ਜੈਲੂਣ ਵਿਅੰਗਮਈ ਕਵਿਤਾ ਦੇ ਲੇਖਕ ਹੋਏ ਹਨ।

**ਵਿਅੰਜਨ**—*ਪੁ. ਵਰਣਮਾਲਾ ਦਾ ਉਹ ਅੱਖਰ ਜੋ ਸੁਰ ਦੀ ਸਹਾਇਤਾ ਤੋਂ ਬਿਨਾਂ ਬੋਲਿਆ ਨਹੀਂ ਜਾ ਸਕਦਾ*—ਗੁਰਮੁਖੀ ਲਿਪੀ ਵਿਚ ਤਿੰਨ ਸੁਰ ਅਤੇ ਬੱਤੀ ਵਿਅੰਜਨ ਹਨ।

**ਵਿਆਸ**—*ਪੁ. ਉਹ ਸਿੱਧੀ ਰੇਖਾ ਜੋ ਚੱਕਰ ਨੂੰ ਦੋ ਬਰਾਬਰ ਹਿੱਸਿਆਂ ਵਿਚ ਵੰਡਦੀ ਹੈ*—ਹੇਠਾਂ ਦਿੱਤੇ ਦਾਇਰਿਆਂ ਦਾ ਵਿਆਸ ਨਾਪ ਕੇ ਦੱਸੋ।

**ਵਿਆਹ**—*ਪੁ. ਸ਼ਾਦੀ*—ਅਜੇ ਕਾਕੇ ਦੇ ਵਿਆਹ ਦੀ ਤਾਰੀਖ਼ ਨਿਸ਼ਚਿਤ ਨਹੀਂ ਹੋਈ।

**ਵਿਆਹ ਕਢਾਉਣਾ**—*ਮੁਹਾ. ਵਿਆਹ ਦਾ ਸਮਾਂ ਨਿਸ਼ਚਿਤ ਕਰਾਉਣਾ*—ਕਾਕੇ ਦੀ ਮੰਗਣੀ ਤਾਂ ਹੋ ਗਈ ਹੈ, ਬਸ ਹੁਣ ਪੰਡਤ ਜੀ ਤੋਂ ਵਿਆਹ ਕਢਾਉਣਾ ਹੈ।

**ਵਿਆਹੁਣਾ**—*ਕ੍ਰਿ. ਸਕ. ਵਿਆਹ ਕਰਨਾ*—ਸਾਡੀ ਹੁਣ ਸਿਰਫ਼ ਇੱਕੋ ਕੁੜੀ ਵਿਆਹੁਣ ਵਾਲੀ ਰਹਿੰਦੀ ਹੈ।

**ਵਿਆਕਰਣ**—*ਪੁ. ਉਹ ਵਿੱਦਿਆ ਜਿਸ ਰਾਹੀਂ ਕਿਸੇ ਬੋਲੀ ਦੇ ਸ਼ੁੱਧ ਬੋਲਣ ਜਾਂ ਲਿਖਣ ਦੇ ਨਿਯਮ ਦੱਸੇ ਜਾਂਦੇ ਹਨ*—ਪੰਜਾਬੀ ਦੇ ਪਰਚੇ ਵਿਚ 30 ਨੰਬਰ ਦੇ ਵਿਆਕਰਣ ਦੇ ਸਵਾਲ ਜ਼ਰੂਰ ਹੁੰਦੇ ਹਨ।

**ਵਿਆਕੁਲ**—*ਵਿ. ਬੇਚੈਨ, ਘਬਰਾਇਆ ਹੋਇਆ*—ਮੁੰਦਰੀ ਨੂੰ ਵੇਖ ਕੇ ਰਾਜਾ ਦੁਸ਼ਿਅੰਤ ਵਿਆਕੁਲ ਹੋ ਗਿਆ ਅਤੇ ਉਸ ਨੂੰ ਭੇਂਟ ਸ਼ਕੁੰਤਲਾ ਨੂੰ ਦਿੱਤਾ ਵਚਨ ਯਾਦ ਆ ਗਿਆ।

**ਵਿਆਖਿਆ**—ਇ. ਕਿਸੇ ਸ਼ਬਦ ਜਾਂ ਵਾਕ ਆਦਿ ਦੇ ਅਰਥ ਨੂੰ ਸੌਖੀ ਸ਼ੈਲੀ ਵਿਚ ਦੱਸਣ ਦਾ ਭਾਵ—ਹੇਠ ਲਿਖੀ ਕਵਿਤਾ ਦੀ ਪ੍ਰਸੰਗ ਸਹਿਤ ਵਿਆਖਿਆ ਕਰੋ।

**ਵਿਆਖਿਆਕਾਰ**—ਪੁ. ਵਿਆਖਿਆ ਕਰਨ ਵਾਲਾ—ਪ੍ਰਿੰਸੀਪਲ ਤੇਜਾ ਸਿੰਘ ਪੰਜਾਬੀ ਸਾਹਿਤ ਦੇ ਇਕ ਉੱਘੇ ਵਿਆਖਿਆਕਾਰ ਹੋਏ ਹਨ।

**ਵਿਆਜ**—ਪੁ. ਸੂਦ—ਅੱਜ ਕਲ੍ਹ ਲਗਭਗ ਹਰੇਕ ਬੈਂਕ ਵਿਚ ਵਿਆਜ ਇੱਕੋ ਜਿਹਾ ਹੀ ਮਿਲਦਾ ਹੈ।

**ਵਿਸ**—ਇ. ਜ਼ਹਿਰ—ਦੱਸਦੇ ਹਨ ਕਿ ਉਸ ਦੀ ਮੌਤ ਵਿਸ਼ ਖਾ ਲੈਣ ਨਾਲ ਹੋਈ ਹੈ।

**ਵਿਸਮਾਦ**—ਪੁ. ਮਨ ਦੀ ਉਹ ਹਾਲਤ ਜਦੋਂ ਆਦਮੀ ਆਪਣੇ ਆਪ ਵਿਚ ਲੀਨ ਹੋ ਜਾਂਦਾ ਹੈ—ਕਵੀ ਦਾ ਦਿਲ ਕੁਦਰਤ ਦੇ ਸੁਹਾਵਣੇ ਨਜ਼ਾਰਿਆਂ ਨੂੰ ਵੇਖ ਕੇ ਵਿਸਮਾਦ ਵਿਚ ਆ ਜਾਂਦਾ ਹੈ।

**ਵਿਸਮਿਕ**—ਵਿ. ਹੈਰਾਨ ਕਰਨ ਵਾਲਾ—ਜਿਸ ਵਾਕ ਰਾਹੀਂ ਖੁਸ਼ੀ, ਗ਼ਮੀ ਅਤੇ ਹੈਰਾਨੀ ਪ੍ਰਗਟ ਕਰਨੀ ਹੋਵੇ ਉੱਥੇ ਵਿਸਮਿਕ ਚਿੰਨ੍ਹ ਦੀ ਵਰਤੋਂ ਕੀਤੀ ਜਾਂਦੀ ਹੈ।

**ਵਿੱਸਰਨਾ**—ਕ੍ਰਿ. ਅਕ. ਭੁੱਲਣਾ—ਬਹੁਤ ਜ਼ਿਆਦਾ ਰੁਝੇਵਾਂ ਹੋਣ ਕਾਰਣ ਮੈਨੂੰ ਤੁਹਾਡਾ ਕੰਮ ਕਰਨਾ ਵਿੱਸਰ ਗਿਆ ਸੀ।

**ਵਿਸ਼ਰਾਮ**—ਪੁ. ਆਰਾਮ—ਥੋੜ੍ਹੀ ਦੇਰ ਠਹਿਰ ਜਾਓ, ਮੈਂ ਵਿਸ਼ਰਾਮ ਕਰ ਕੇ ਤੁਹਾਡੇ ਨਾਲ ਚਲਦਾ ਹਾਂ।

**ਵਿਸ਼ਰਾਮ ਚਿੰਨ੍ਹ**—ਪੁ. ਵਿਆਕਰਣ ਵਿਚ ਠਹਿਰਾਓ ਦਰਸਾਉਣ ਵਾਲਾ ਚਿੰਨ੍ਹ, ਡੰਡੀ, ਕੌਮਾ ਆਦਿ—ਵਿਆਕਰਣ ਵਿਚ ਵਿਸ਼ਰਾਮ ਚਿੰਨ੍ਹਾਂ ਦੀ ਵਰਤੋਂ ਬਾਰੇ ਦੱਸਿਆ ਗਿਆ ਹੈ।

**ਵਿਸ਼ਵ**—ਪੁ. ਸੰਸਾਰ, ਦੁਨੀਆ—ਜੇ ਤੀਜੀ ਜੰਗ ਹੋਈ ਤਾਂ ਇਸ ਨਾਲ ਸਾਰੇ ਵਿਸ਼ਵ ਦੀ ਤਬਾਹੀ ਹੋਵੇਗੀ।

**ਵਿਸ਼ਵ ਵਿਦਿਆਲਾ**—ਪੁ. ਯੂਨੀਵਰਸਿਟੀ—ਗੁਰੂ ਨਾਨਕ ਦੇਵ ਵਿਸ਼ਵ ਵਿਦਿਆਲਾ ਅੰਮ੍ਰਿਤਸਰ ਵਿਖੇ 1969 ਵਿਚ ਕਾਇਮ ਹੋਇਆ ਸੀ।

**ਵਿਸ਼ਵਾਸ**—ਪੁ. ਭਰੋਸਾ—ਤੁਸੀਂ ਮੇਰੇ ਤੇ ਵਿਸ਼ਵਾਸ ਰੱਖੋ, ਤੁਹਾਡਾ ਕੰਮ ਜ਼ਰੂਰ ਹੋ ਜਾਵੇਗਾ।

**ਵਿਸ਼ਵਾਸਹੀਣ**—ਵਿ. ਜਿਸ ਨੂੰ ਵਿਸ਼ਵਾਸ ਨਾ ਰਿਹਾ ਹੋਵੇ—ਜੀਵਨ ਦੇ ਹਰ ਖੇਤਰ ਵਿਚੋਂ ਥੋੜ੍ਹੀ ਜਿਹੀ ਸੂਝ ਰੱਖਣ ਵਾਲਾ ਆਦਮੀ ਆਤਮ ਵਿਸ਼ਵਾਸੀ ਤੇ ਵਿਸ਼ਵਾਸਹੀਣ ਨੂੰ ਪਛਾਣ ਸਕਦਾ ਹੈ।

**ਵਿਸ਼ਾ**—ਪੁ. ਕੋਈ ਅਜਿਹੀ ਚੀਜ਼ ਜਾਂ ਗੱਲ ਜਿਸ ਬਾਰੇ ਕੁਝ ਆਖਿਆ, ਸਮਝਿਆ ਜਾਂ ਸੋਚਿਆ ਜਾ ਸਕੇ ; ਮਜ਼ਮੂਨ—ਅੱਜ ਦੇ ਵਾਦ ਵਿਵਾਦ ਦਾ ਵਿਸ਼ਾ ਹੈ, ਗਰੀਬੀ ਕਿਵੇਂ ਦੂਰ ਹੋ ਸਕਦੀ ਹੈ, ਦਸਵੀਂ ਤਕ ਸਾਇੰਸ ਦਾ ਵਿਸ਼ਾ ਪੜ੍ਹਨਾ ਜ਼ਰੂਰੀ ਹੈ।

**ਵਿਸਾਰਨਾ**—ਕ੍ਰਿ. ਸਕ. ਭੁਲਾਉਣਾ—ਜਦੋਂ ਦੇ ਤੁਸੀਂ ਦਿੱਲੀ ਗਏ ਹੋ, ਤੁਸੀਂ ਤਾਂ ਮੈਨੂੰ ਵਿਸਾਰ ਹੀ ਦਿੱਤਾ ਹੈ।

**ਵਿਸ਼ਾਲ**—ਪੁ. ਵੱਡਾ, ਖੁੱਲ੍ਹਾ—ਸਾਡੇ ਮਕਾਨ ਦੇ ਸਾਹਮਣੇ ਇਕ ਵਿਸ਼ਾਲ ਮੈਦਾਨ ਪਿਆ ਹੈ।

**ਵਿਸ਼ਾਲਤਾ**—ਇ. ਵਿਸ਼ਾਲ ਹੋਣ ਦਾ ਭਾਵ—ਵਿਸ਼ਾਲਤਾ ਦੇ ਪੱਖੋਂ ਪੰਜਾਬ ਵਿਚ ਪਟਿਆਲੇ ਦੇ ਬਾਰਾਂਦਰੀ ਬਾਗ ਵਰਗਾ ਹੋਰ ਕੋਈ ਬਾਗ਼ ਨਹੀਂ।

**ਵਿਸ਼ੇਸ਼**—ਵਿ. ਖ਼ਾਸ—ਅੱਜ ਸਾਡੇ ਸਕੂਲ ਵਿਚ ਇਕ ਵਿਸ਼ੇਸ਼ ਸਮਾਗਮ ਹੋ ਰਿਹਾ ਹੈ।

**ਵਿਸ਼ੇਸ਼ਣ**—ਪੁ. ਵਿਆਕਰਣ ਵਿਚ ਉਹ ਸ਼ਬਦ ਜੋ ਕਿਸੇ ਨਾਉਂ ਦੀ ਵਿਸ਼ੇਸ਼ਤਾ ਦੱਸੇ—ਅਧਿਆਪਕ ਨੇ ਬੱਚਿਆਂ ਨੂੰ ਨਾਵਾਂ ਤੋਂ ਵਿਸ਼ੇਸ਼ਣ ਬਣਾਉਣ ਦਾ ਗੁਰ ਦੱਸਿਆ।

**ਵਿਸ਼ੇਸ਼ਤਾ**—ਇ. ਵਿਸ਼ੇਸ਼ ਹੋਣ ਦਾ ਭਾਵ—ਹਰ ਆਦਮੀ ਵਿਚ ਕੋਈ ਨਾ ਕੋਈ ਵਿਸ਼ੇਸ਼ਤਾ ਜ਼ਰੂਰ ਹੁੰਦੀ ਹੈ।

**ਵਿਸ਼ੈਲਾ**—ਵਿ. ਜ਼ਹਿਰੀਲਾ—ਸੱਪ ਦਾ ਡੰਗ ਵਿਸ਼ੈਲਾ ਹੁੰਦਾ ਹੈ।

**ਵਿਹਲ**—ਇ. ਉਹ ਸਮਾਂ ਜਦੋਂ ਕੋਈ ਕੰਮ ਨਾ ਹੋਵੇ—ਜੇ ਮੈਨੂੰ ਵਿਹਲ ਮਿਲੀ ਤਾਂ ਮੈਂ ਤੁਹਾਨੂੰ ਮਿਲਣ ਲਈ ਆਵਾਂਗੀ।

**ਵਿਹਲੜ**—ਵਿ. ਵਿਹਲਾ; ਉਹ ਜਿਹੜਾ ਰੋਜ਼ਗਾਰ ਤੇ ਨਾ ਲੱਗਾ ਹੋਵੇ—ਵਿਹਲੜ ਆਦਮੀ ਨੂੰ ਫਜ਼ੂਲ ਗੱਲਾਂ ਹੀ ਸੁੱਝਦੀਆਂ ਹਨ; ਅੱਜ ਕਲ੍ਹ ਦੇ ਸਮੇਂ ਵਿਹਲੜ ਰਹਿ ਕੇ ਗੁਜ਼ਾਰਾ ਨਹੀਂ ਹੁੰਦਾ।

**ਵਿਹਲਾ**—ਵਿ. ਜਿਸ ਪਾਸ ਵਿਹਲ ਹੋਵੇ; ਉਹ ਜੋ ਰੋਜ਼ਗਾਰ ਤੇ ਨਾ ਲੱਗਾ ਹੋਵੇ—ਸਾਡਾ ਤਾਂ ਵਿਹਲੇ ਬੈਠਿਆਂ ਸਮਾਂ ਹੀ ਬਤੀਤ ਨਹੀਂ ਹੁੰਦਾ; ਅੱਜ ਕਲ੍ਹ ਦੇ ਸਮੇਂ ਵਿਚ ਰੋਜ਼ਗਾਰ ਮਿਲਣਾ ਬੜਾ ਮੁਸ਼ਕਲ ਹੈ, ਆਦਮੀ ਨੂੰ ਕਿੰਨਾ ਕਿੰਨਾ ਚਿਰ ਵਿਹਲਿਆਂ ਹੀ ਰਹਿਣਾ ਪੈਂਦਾ ਹੈ।

**ਵਿਹੜਵੀਂ**—ਇ. ਪੀਠੀ ਪਾ ਕੇ ਤਲੀ ਹੋਈ ਪੂੜੀ—ਅਸੀਂ ਐਤਵਾਰ ਨੂੰ ਆਮ ਕਰਕੇ ਵਿਹੜੀਆਂ ਦਾ ਹੀ ਨਾਸ਼ਤਾ ਕਰਦੇ ਹਾਂ।

**ਵਿਹੜਾ**—ਪੁ. ਮਕਾਨ ਵਿਚਲੀ ਉਹ ਖ਼ਾਲੀ ਥਾਂ ਜਿਸ ਤੇ ਛੱਤ ਨਾ ਹੋਵੇ—ਸਾਡੇ ਵਿਹੜੇ ਵਿਚ ਸਰਦੀਆਂ ਵਿਚ ਵੀ ਬੜੀ ਧੁੱਪ ਆਉਂਦੀ ਹੈ।

**ਵਿਹਾਰ**—ਪੁ. ਵਰਤਾਰਾ, ਵਰਤਾਉ—ਉਸ ਦੇ ਚੰਗੇ ਵਿਹਾਰ ਤੋਂ ਹਰ ਕੋਈ ਖ਼ੁਸ਼ ਹੈ।

**ਵਿਹੁ**—ਇ. ਜ਼ਹਿਰ—ਸੱਪ ਦੇ ਦੰਦਾਂ ਹੇਠ ਵਿਹੁ ਦੀ ਥੈਲੀ ਹੁੰਦੀ ਹੈ।

**ਵਿਕਣਾ**—ਕ੍ਰਿ. ਅਕ. ਵੇਚਿਆ ਜਾਣਾ—ਤੇਲ ਲਿਟਰਾਂ ਦੇ ਹਿਸਾਬ ਵਿਕਦਾ ਹੈ।

**ਵਿਕ੍ਰਾਲ**—ਵਿ. ਡਰਾਉਣਾ—ਬੱਚਿਆਂ ਦੀਆਂ ਫਿਲਮਾਂ ਵਿਚ ਵਿਕ੍ਰਾਲ ਦ੍ਰਿਸ਼ ਨਹੀਂ ਵਿਖਾਉਣੇ ਚਾਹੀਦੇ।

**ਵਿੱਕਰੀ**—ਇ. ਵਿਕਣ ਦਾ ਕੰਮ, ਵੱਟਕ—ਇਮਤਿਹਾਨਾਂ ਦੇ ਨਤੀਜੇ ਨਿਕਲਣ ਤੋਂ ਬਾਅਦ ਕਿਤਾਬਾਂ ਦੀ ਵਿੱਕਰੀ ਸ਼ੁਰੂ ਹੋ ਜਾਂਦੀ ਹੈ, ਤੁਹਾਡੀ ਦੁਕਾਨ ਦੀ ਸਾਰੇ ਦਿਨ ਦੀ ਕੁੱਲ ਵਿੱਕਰੀ ਕਿੰਨੀ ਹੁੰਦੀ ਹੈ?

**ਵਿਕਾਊ**—ਵਿ. ਵੇਚਿਆ ਜਾਣ ਵਾਲਾ—ਤੁਹਾਡੀ ਗਲੀ ਵਿਚ ਕੋਈ ਵਿਕਾਊ ਮਕਾਨ ਹੋਵੇ ਤਾਂ ਮੈਨੂੰ ਦੱਸਣਾ।

**ਵਿਕਾਸ**—ਪੁ. *ਤਰੱਕੀ, ਉੱਨਤੀ*—ਦੇਸ਼ ਦੀ ਆਜ਼ਾਦੀ ਤੋਂ ਬਾਅਦ ਉੱਤਰੀ ਭਾਰਤ ਵਿਚ ਸਿੱਖਿਆ ਦੇ ਸਾਧਨਾਂ ਵਿਚ ਬੜਾ ਵਿਕਾਸ ਹੋਇਆ ਹੈ।

**ਵਿਕਾਸਸ਼ੀਲ**—ਵਿ. *ਤਰੱਕੀ ਕਰਨ ਵਾਲਾ*—ਭਾਰਤ ਵਿਕਾਸਸ਼ੀਲ ਦੇਸ਼ਾਂ ਵਿਚੋਂ ਇਕ ਹੈ।

**ਵਿਕਾਰ**—ਪੁ. *ਮਨ ਦੇ ਪੰਜ ਮਾੜੇ ਭਾਵ*—ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਪੰਜ ਵਿਕਾਰ ਮੰਨੇ ਜਾਂਦੇ ਹਨ।

**ਵਿਖਾਉਣਾ**—ਕ੍ਰਿ. ਸਕ. *ਦਿਖਾਉਣਾ*—ਵਿਖਾਉਣਾ ਤੁਸੀਂ ਬਜ਼ਾਰੋਂ ਕੀ ਲਿਆਂਦਾ ਹੈ?

**ਵਿਖਾਵਾ**—ਪੁ. *ਵਿਖਾਉਣ ਦਾ ਭਾਵ ਜਾਂ ਕ੍ਰਿਆ, ਪ੍ਰਦਰਸ਼ਨ*—ਸਰਕਸ ਵਿਚ ਜਵਾਨਾਂ ਦੇ ਕਰਤੱਬਾਂ ਦਾ ਵਿਖਾਵਾ ਦੇਖ ਕੇ ਬੱਚੇ ਹੈਰਾਨ ਹੋ ਰਹੇ ਹਨ, ਮਿਲ ਦੇ ਮਜ਼ਦੂਰਾਂ ਵਲੋਂ ਅੱਜ ਇਕ ਬਹੁਤ ਵੱਡਾ ਵਿਖਾਵਾ ਕੀਤਾ ਜਾਣਾ ਹੈ।

**ਵਿਖਿਆਨ**—ਪੁ. *ਭਾਸ਼ਣ, ਲੈਕਚਰ*—ਪ੍ਰਧਾਨ ਮੰਤਰੀ ਜੀ ਦਾ ਵਿਖਿਆਨ ਸੁਣਨ ਲਈ ਲੋਕ ਦੂਰੋਂ ਦੂਰੋਂ ਪੁੱਜੇ ਹੋਏ ਸਨ।

**ਵਿਖੇ**—ਅਵ. *ਵਿਚ, ਵੱਲ*—ਅੱਜ ਸਾਡੇ ਸਕੂਲ ਵਿਖੇ ਇਕ ਡਰਾਮਾ ਹੋਵੇਗਾ; ਤੁਸੀਂ ਕਾਹਲੀ ਵਿਚ 'ਵਿਖੇ' ਸ਼ਬਦ ਤਾਂ ਲਿਖ ਦਿੱਤਾ ਹੈ ਪਰ ਜਿਸ ਨੂੰ ਪੱਤਰ ਸੰਬੋਧਤ ਕੀਤਾ ਗਿਆ ਹੈ, ਉਸ ਦਾ ਨਾਂ ਤੇ ਪਤਾ ਲਿਖਣਾ ਭੁੱਲ ਗਏ ਹੋ।

**ਵਿਗੜਨਾ**—ਕ੍ਰਿ. ਅਕ. *ਖ਼ਰਾਬ ਹੋਣਾ, ਨੁਕਸ ਪੈਣਾ*—ਮਾਪਿਆਂ ਦੇ ਬਹੁਤੇ ਲਾਡ ਕਾਰਣ ਬੱਚੇ ਵਿਗੜ ਜਾਂਦੇ ਹਨ; ਰੇਡੀਓ ਦੇ ਵਿਗੜਨ ਕਰ ਕੇ ਅਸੀਂ ਕਈ ਦਿਨਾਂ ਤੋਂ ਖ਼ਬਰਾਂ ਨਹੀਂ ਸੁਣ ਸਕੇ।

**ਵਿਗਾੜਨਾ**—ਕ੍ਰਿ. ਸਕ. *ਖ਼ਰਾਬ ਕਰਨਾ; ਨੁਕਸ ਪਾਉਣਾ; ਨੁਕਸਾਨ ਪਹੁੰਚਾਉਣਾ*—ਭੈੜੀ ਸੰਗਤ ਬੱਚਿਆਂ ਨੂੰ ਵਿਗਾੜਦੀ ਹੈ, ਰਾਜੇ ਨੇ ਰੇਡੀਓ ਠੀਕ ਤਾਂ ਕੀ ਕਰਨਾ ਸੀ ਸਗੋਂ ਵਿਗਾੜ ਦਿੱਤਾ ਹੈ; ਸੱਚੇ ਅਤੇ ਸੁੱਚੇ ਆਦਮੀ ਦਾ ਕੋਈ ਵੀ ਕੁਝ ਨਹੀਂ ਵਿਗਾੜ ਸਕਦਾ।

**ਵਿਗਿਆਨ**—ਪੁ. *ਸਾਇੰਸ*—ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਬੱਚਿਆਂ ਵਿਚ ਵਿਗਿਆਨ ਦੇ ਅਧਿਐਨ ਲਈ ਦਿਲਚਸਪੀ ਪੈਦਾ ਕਰੀਏ।

**ਵਿਗਿਆਨਕ**—ਵਿ. *ਵਿਗਿਆਨ ਨਾਲ ਸਬੰਧਤ*—ਅੱਜ ਕਲ੍ਹ ਵਿਗਿ-ਆਨਕ ਖੇਤਰ ਵਿਚ ਨਵੀਆਂ ਤੋਂ ਨਵੀਆਂ ਕਾਢਾਂ ਹੋ ਰਹੀਆਂ ਹਨ।

**ਵਿਗਿਆਨੀ**—ਪੁ. *ਸਾਇੰਸਦਾਨ*—ਰਾਮਾਨੰਦ ਭਾਰਤ ਦੇ ਪ੍ਰਸਿੱਧ ਵਿਗਿ-ਆਨੀ ਹੋਏ ਹਨ।

**ਵਿਘਨ**—ਪੁ. *ਰੋਕ, ਰੁਕਾਵਟ*—ਕਿਸੇ ਦੇ ਚਲਦੇ ਕੰਮ ਵਿਚ ਵਿਘਨ ਨਹੀਂ ਪਾਉਣਾ ਚਾਹੀਦਾ।

**ਵਿੱਘਾ**—ਪੁ. *ਚਾਰ ਕਨਾਲਾਂ ਜਿੰਨੀ ਜ਼ਮੀਨ, ਅੱਧਾ ਏਕੜ*—ਸ਼ਹਿਰ ਵਿਚ ਇਕ ਵਿੱਘਾ ਜ਼ਮੀਨ ਦੀ ਵੀ ਬੜੀ ਕੀਮਤ ਹੁੰਦੀ ਹੈ।

**ਵਿਚ**—ਅਵ. *ਅੰਦਰ, ਵਿਚਕਾਰ*—ਕਮਰੇ ਵਿਚ ਕੌਣ ਹੈ, ਮਿਹਰਬਾਨੀ ਕਰ ਕੇ ਤੁਸੀਂ ਉਨ੍ਹਾਂ ਦੋਹਾਂ ਵਿਚ ਸਮਝੌਤਾ ਕਰਵਾ ਦਿਉ।

**ਵਿਚਕਾਰ**—ਅਵ. *ਵਿਚਲੀ ਥਾਂ*—ਪਾਰਕ ਦੇ ਵਿਚਕਾਰ ਇਕ ਬਹੁਤ ਵੱਡਾ ਫੁਆਰਾ ਲੱਗਾ ਹੋਇਆ ਹੈ।

**ਵਿਚਕਾਰਲਾ**—ਵਿ. *ਵਿਚਲਾ*—ਵਿਚਕਾਰਲੇ ਕਮਰੇ ਨੂੰ ਸੌਣ ਦਾ ਕਮਰਾ ਬਣਾ ਦਿਉ।

**ਵਿਚਰਨਾ**—ਕ੍ਰਿ. ਅਕ. *ਫਿਰਨਾ, ਘੁੰਮਣਾ*—ਸੰਤ ਮਹਾਤਮਾ ਥਾਂ ਥਾਂ ਵਿਚਰਦੇ ਰਹਿੰਦੇ ਹਨ।

**ਵਿਚਲਾ**—ਵਿ. *ਵਿਚਕਾਰਲਾ*—ਮੋਹਣ ਦੇ ਤਿੰਨਾਂ ਪੁੱਤਰਾਂ ਵਿਚੋਂ ਵਿਚਲਾ ਪੁੱਤਰ ਬਹੁਤ ਹੀ ਸਾਊ ਹੈ।

**ਵਿਚ-ਵਿਚਾਲੇ**—ਕ੍ਰਿ. ਵਿ. *ਅੱਧ ਵਿਚਾਲੇ*—ਵੀਨੂੰ ਦੀ ਆਦਤ ਹੈ, ਜਿਹੜਾ ਕੰਮ ਸ਼ੁਰੂ ਕਰਦੀ ਹੈ, ਉਸ ਨੂੰ ਵਿਚ-ਵਿਚਾਲੇ ਹੀ ਛੱਡ ਦਿੰਦੀ ਹੈ।

**ਵਿਚਾਰ**—ਪੁ. *ਸੋਚ; ਖ਼ਿਆਲ*—ਤੈਨੂੰ ਕੀ ਦੁੱਖ ਹੈ ਜਿਹੜਾ ਤੂੰ ਹਰ ਵਕਤ ਵਿਚਾਰ ਵਿਚ ਹੀ ਪਿਆ ਰਹਿੰਦਾ ਹੈ; ਮੇਰੇ ਵਿਚਾਰ ਵਿਚ ਤੁਹਾਡਾ ਹੀ ਉੱਥੇ ਜਾਣਾ ਠੀਕ ਹੈ।

**ਵਿਚਾਰਕ**—ਪੁ. *ਵਿਚਾਰਵਾਨ ਵਿਅਕਤੀ*—ਡਾ. ਰਾਧਾ ਕ੍ਰਿਸ਼ਨਨ ਸੰਸਾਰ ਦੇ ਉੱਘੇ ਵਿਚਾਰਕਾਂ ਵਿਚ ਗਿਣੇ ਜਾਂਦੇ ਹਨ।

**ਵਿਚਾਰਧਾਰਾ**—ਇ. *ਕਿਸੇ ਖ਼ਾਸ ਵਿਅਕਤੀ ਜਾਂ ਵਰਗ ਦੇ ਵਿਚਾਰ*—ਪੱਛਮੀ ਅਤੇ ਪੂਰਬੀ ਵਿਚਾਰਧਾਰਾ ਵਿਚ ਬਹੁਤ ਜ਼ਿਆਦਾ ਅੰਤਰ ਹੈ।

**ਵਿਚਾਰਨਾ**—ਕ੍ਰਿ. ਸਕ. *ਸੋਚਣਾ, ਵਹਿਣ ਕਰਨਾ; ਪੜ੍ਹ ਕੇ ਯਾਦ ਕਰਨਾ*—ਮੈਂ ਤਾਂ ਆਪਣਾ ਸੁਝਾਅ ਦੇ ਦਿੱਤਾ ਹੈ, ਅਗੋਂ ਤੁਸੀਂ ਵਿਚਾਰ ਲਉ; ਤੁਸੀਂ ਦਿਨਾਂ ਬਾਰੇ ਨਾ ਵਿਚਾਰੋ, ਜਿਹੜਾ ਮਰਜ਼ੀ ਵਿਆਹ ਦਾ ਦਿਨ ਰੱਖ ਲਉ; ਮੈਂ ਹਰ ਰੋਜ਼ ਪੜ੍ਹੇ ਪਾਠ ਨੂੰ ਦੋ ਵਾਰ ਜ਼ਰੂਰ ਵਿਚਾਰਦਾ ਹਾਂ।

**ਵਿਚਾਰਵਾਨ**—ਵਿ. *ਫ਼ਿਲਾਸਫ਼ਰ*—ਪਲੈਟੋ ਸੰਸਾਰ ਦਾ ਇਕ ਬਹੁਤ ਪ੍ਰਸਿੱਧ ਵਿਚਾਰਵਾਨ ਹੋਇਆ ਹੈ।

**ਵਿਚਾਰਾ**—ਵਿ. *ਭੈੜੀ ਕਿਸਮਤ ਵਾਲਾ; ਗ਼ਰੀਬ*—ਜਦੋਂ ਦੀ ਸਤੀਸ਼ ਦੀ ਨੌਕਰੀ ਛੁਟੀ ਹੈ, ਵਿਚਾਰੇ ਦਾ ਬਹੁਤ ਬੁਰਾ ਹਾਲ ਹੈ; ਅੱਜ ਦੀ ਮਹਿੰਗਾਈ ਵਿਚ ਵਿਚਾਰੇ ਮਜ਼ਦੂਰਾਂ ਦਾ ਨਿਰਬਾਹ ਕਰਨਾ ਬਹੁਤ ਹੀ ਔਖਾ ਹੈ।

**ਵਿਛੜਨਾ**—ਕ੍ਰਿ. ਅਕ. *ਵੱਖ ਹੋਣਾ, ਅਲੱਗ ਹੋਣਾ; ਰਾਹ ਵਿਚ ਸਾਥੀਆਂ ਨਾਲੋਂ ਪਿੱਛੇ ਰਹਿ ਜਾਣਾ*—ਇਕ ਨਾ ਇਕ ਦਿਨ ਧੀਆਂ ਨੇ ਮਾਪਿਆਂ ਤੋਂ ਵਿਛੜਨਾ ਹੀ ਹੁੰਦਾ ਹੈ; ਦੇਵੀ ਦੇ ਦਰਸ਼ਨਾਂ ਲਈ ਘਰੋਂ ਤਾਂ ਅਸੀਂ ਇੱਕਠੇ ਹੀ ਚਲੇ ਸੀ ਪਰ ਰਸਤੇ ਵਿਚ ਸਾਡੇ ਜੀਅ ਸਾਥੋਂ ਨਾਲੋਂ ਵਿਛੜ ਗਏ ਸਨ।

**ਵਿਛਾਉਣਾ**—*ਕ੍ਰਿ. ਸਕ. ਕੋਈ ਚੀਜ਼ ਕਿਸੇ ਥਾਂ ਉੱਤੇ ਸਿੱਧੀ ਪੱਧਰੀ ਫੈਲਾਉਣਾ*—ਸੇਵਾਦਾਰ ਸੰਗਤਾਂ ਦੇ ਬੈਠਣ ਲਈ ਦਰੀਆਂ ਵਿਛਾਉਂਦੇ ਹਨ।

**ਵਿਛਾਈ**—*ਇ. ਮੰਜੀ ਆਦਿ ਉੱਤੇ ਵਿਛਾਉਣ ਵਾਲਾ ਕੱਪੜਾ*—ਰੋਗੀ ਦੀ ਵਿਛਾਈ ਕੁਝ ਦਿਨਾਂ ਪਿੱਛੋਂ ਬਦਲਣੀ ਚਾਹੀਦੀ ਹੈ।

**ਵਿਜਈ**—*ਵਿ. ਜੇਤੂ*—ਸ੍ਰੀ ਤੇਨਸਿੰਘ ਅਤੇ ਹਿਲੇਰੀ ਪਹਿਲੇ ਵਿਜਈ ਹਨ ਜਿਹੜੇ ਮਾਊਂਟਐਵਰੇਸਟ ਦੀ ਚੋਟੀ ਤੇ ਸਭ ਤੋਂ ਪਹਿਲਾਂ ਪੁੱਜੇ ਸਨ।

**ਵਿਟਹੁ**—*ਅਵ. ਤੋਂ*—"ਤੇਰੇ ਦਰਸ਼ਨ ਵਿਟਹੁ ਵਾਰੀ" (ਪੰ. ਪੁ. 8)

**ਵਿਟਰਨਾ**—*ਕ੍ਰਿ. ਅਕ. ਰੁੱਸਣਾ*—ਬਿੱਟੂ ਜਦੋਂ ਵਿਟਰ ਜਾਂਦਾ ਹੈ ਤਾਂ ਕਿਸੇ ਦਾ ਕਿਹਾ ਨਹੀਂ ਮੰਨਦਾ।

**ਵਿੱਤ**—*ਇ. ਸਮਰੱਥਾ, ਤਾਕਤ*—ਗੁਰਪੁਰਬ ਵਾਲੇ ਦਿਨ ਹਰੇਕ ਨੇ ਲੰਗਰ ਲਈ ਆਪਣੇ ਵਿੱਤ ਮੁਤਾਬਕ ਮਾਇਆ ਦਿੱਤੀ।

**ਵਿਤਕਰਾ**—*ਪੁ. ਇੱਕੋ ਜਿਹਾ ਸਲੂਕ ਨਾ ਕਰਨ ਦਾ ਭਾਵ*—ਮਾਂ ਬਾਪ ਆਪਣੀ ਔਲਾਦ ਲਈ ਕਿਸੇ ਕਿਸਮ ਦਾ ਵਿਤਕਰਾ ਨਹੀਂ ਰਖਦੇ।

**ਵਿਤਕਰੇ-ਭਰਿਆ**—*ਵਿ. ਵਿਤਕਰੇ ਵਾਲਾ*—ਭਾਰਤੀ ਸੰਵਿਧਾਨ ਅਨੁਸਾਰ ਕਿਸੇ ਵੀ ਜਾਤੀ ਵਿਰੁੱਧ ਵਿਤਕਰੇ ਭਰਿਆ ਸਲੂਕ ਨਹੀਂ ਹੋਣਾ ਚਾਹੀਦਾ।

**ਵਿੱਤੋਂ ਵੱਧ**—*ਕ੍ਰਿ. ਵਿ. ਸਮਰੱਥਾ ਤੋਂ ਜ਼ਿਆਦਾ*—ਵਿੱਤੋਂ ਵੱਧ ਖਰਚ ਕਰਨ ਵਾਲਾ ਆਦਮੀ ਦੁਖੀ ਰਹਿੰਦਾ ਹੈ।

**ਵਿੱਥ**—*ਇ. ਫ਼ਾਸਲਾ; ਵਿਰਲ*—ਸਾਡਾ ਸਕੂਲ ਪਿੰਡ ਤੋਂ ਦੋ ਮੀਲ ਦੀ ਵਿੱਥ ਤੇ ਹੈ ; ਦੋਹਾਂ ਦੀਵਾਰਾਂ ਦੀਆਂ ਵਿੱਥਾਂ ਚੰਗੀ ਤਰ੍ਹਾਂ ਸੀਮਿੰਟ ਨਾਲ ਭਰ ਦੇਣਾ।

**ਵਿਥਿਆ**—*ਇ. ਦੁੱਖ ਭਰੀ ਕਹਾਣੀ*—1947 ਵਿਚ ਪਾਕਿਸਤਾਨ ਤੋਂ ਆਏ ਸ਼ਿਫ਼ਿਉਜੀਆਂ ਦੀ ਵਿਥਿਆ ਸੁਣੀ ਨਹੀਂ ਜਾ ਸਕਦੀ ਸੀ।

**ਵਿਦਰੋਹ**—*ਪੁ. ਆਕੀ ਹੋਣ ਦਾ ਭਾਵ, ਬਗ਼ਾਵਤ*—ਸ਼ਾਹੀ ਫ਼ੌਜ ਨੇ ਬਾਦਸ਼ਾਹ ਦੇ ਖ਼ਿਲਾਫ਼ ਵਿਦਰੋਹ ਕਰ ਦਿੱਤਾ।

**ਵਿਦਰੋਹੀ**—*ਵਿ. ਆਕੀ, ਬਾਗ਼ੀ*—ਅਨਿਆ ਹੁੰਦਾ ਵੇਖ ਕੇ ਕੋਈ ਵੀ ਵਿਦਰੋਹੀ ਬਣ ਸਕਦਾ ਹੈ।

**ਵਿਦਵਤਾ**—*ਇ. ਵਿਦਵਾਨ ਹੋਣ ਦਾ ਭਾਵ*—ਪ੍ਰੋਫ਼ੈਸਰ ਸਾਹਿਬ ਦੀ ਵਿਦਵਤਾ ਤਾਂ ਸਾਰੇ ਹੀ ਮੰਨਦੇ ਹਨ।

**ਵਿਦਵਾਨ**—*ਪੁ. ਜ਼ਿਆਦਾ ਪੜ੍ਹਿਆ-ਲਿਖਿਆ ਵਿਅਕਤੀ*—ਵਿਦਵਾਨ ਦੀ ਹਰ ਥਾਂ ਤੇ ਕਦਰ ਹੁੰਦੀ ਹੈ।

**ਵਿਦਾ**—*ਇ. ਵਿਦਾਇਗੀ*—ਅਸੀਂ ਆਪਣੇ ਦੋਸਤ ਨੂੰ ਵਿਦਾ ਕਰਨ ਲਈ ਸਟੇਸ਼ਨ ਤੇ ਗਏ।

**ਵਿਦਾਇਗੀ**—*ਇ. ਵਿਦਾ*—ਵਿਆਹੁੰਦੜ ਕੁੜੀ ਦੀ ਵਿਦਾਇਗੀ ਵੇਲੇ ਸਬੰਧੀਆਂ ਦਾ ਰੋਣਾ ਕੁਦਰਤੀ ਹੈ।

**ਵਿੱਦਿਅਕ**—*ਵਿ. ਵਿੱਦਿਆ ਸਬੰਧੀ*—ਤੁਹਾਡੀ ਵਿੱਦਿਅਕ ਯੋਗਤਾ ਕਿੰਨੀ ਹੈ ?

**ਵਿੱਦਿਆ**—*ਇ. ਇਲਮ*—ਸਾਡੇ ਦੇਸ਼ ਵਿਚ ਤਕਨੀਕੀ ਵਿਦਿਆ ਦੀ ਬੜੀ ਲੋੜ ਹੈ।

**ਵਿਦਿਆਰਥੀ**—*ਪੁ. ਵਿਦਿਆ ਪ੍ਰਾਪਤ ਕਰਨਾ ਵਾਲਾ*—ਵਿਦਿਆਰਥੀਆਂ ਨੂੰ ਆਪਣੀ ਪੜ੍ਹਾਈ ਵਲ ਧਿਆਨ ਦੇਣਾ ਚਾਹੀਦਾ ਹੈ।

**ਵਿਦੇਸ਼**—*ਪੁ. ਪਰਦੇਸ, ਪਰਾਇਆ ਮੁਲਕ*—ਵਿਦੇਸ਼ ਗਏ ਲੋਕਾਂ ਨੂੰ ਆਪਣੇ ਦੇਸ਼ ਦੀ ਯਾਦ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ।

**ਵਿਧਮਾਤਾ**—*ਇ. ਕਿਸਮਤ ਲਿਖਣ ਵਾਲੀ ਦੇਵੀ*—ਵਿਧਮਾਤਾ ਦੇ ਲਿਖੇ ਨੂੰ ਕੋਈ ਟਾਲ ਨਹੀਂ ਸਕਦਾ।

**ਵਿਧਵਾ**—*ਇ. ਜਿਸ ਇਸਤਰੀ ਦਾ ਪਤੀ ਮਰ ਗਿਆ ਹੋਵੇ*—ਸਰਕਾਰ ਨੂੰ ਚਾਹੀਦਾ ਹੈ ਕਿ ਵਿਧਵਾ ਇਸਤਰੀਆਂ ਨੂੰ ਰੋਜ਼ਗਾਰ ਦੀਆਂ ਸਹੂਲਤਾਂ ਦੇਵੇ।

**ਵਿਧਵਾ-ਵਿਆਹ**—*ਪੁ. ਇਸਤਰੀ ਦਾ ਵਿਧਵਾ ਹੋ ਜਾਣ ਪਿੱਛੋਂ ਕੀਤਾ ਗਿਆ ਵਿਆਹ*—ਅਜੋਕੇ ਸਮੇਂ ਵਿਚ ਵਿਧਵਾ-ਵਿਆਹ ਕਰਨ ਵਿਚ ਹੀ ਸਮਾਜ ਦਾ ਭਲਾ ਹੈ।

**ਵਿਧਾਨ ਸਭਾ**—*ਇ. ਅਸੈਂਬਲੀ*—ਵਿਧਾਨ ਸਭਾ ਦੀ ਬੈਠਕ ਸਾਲ ਵਿਚ ਦੋ ਵਾਰ ਜ਼ਰੂਰ ਹੁੰਦੀ ਹੈ।

**ਵਿਧੀ**—*ਇ. ਢੰਗ, ਤਰੀਕਾ*—ਚੰਗੇ ਨੰਬਰ ਲੈਣ ਲਈ ਜੇ ਤੁਸੀਂ ਕੋਈ ਵਿਧੀ ਦੱਸ ਸਕੋ ਤਾਂ ਤੁਹਾਡੀ ਮਿਹਰਬਾਨੀ ਹੋਵੇਗੀ।

**ਵਿੰਨ੍ਹਣਾ**—*ਕ੍ਰਿ. ਸਕ. ਕੋਈ ਚੀਜ਼ ਚੋਭ ਕੇ ਆਰ-ਪਾਰ ਕਰਨਾ, ਛੇਕ ਕਰਨਾ ; ਕਿਸੇ ਦਾ ਦਿਲ ਦੁਖਾਉਣਾ*—ਪੁਰਾਣੇ ਜ਼ਮਾਨੇ ਦੀ ਤਰ੍ਹਾਂ ਕੰਨਾਂ ਨੂੰ ਕਈ ਥਾਂ ਤੋਂ ਵਿੰਨ੍ਹਣਾ ਦੁਬਾਰਾ ਫ਼ੈਸ਼ਨ ਵਿਚ ਆ ਗਿਆ ਹੈ, ਸਾਨੂੰ ਕੌੜੀਆਂ ਕਸੈਲੀਆਂ ਗੱਲਾਂ ਨਾਲ ਕਿਸੇ ਦਾ ਦਿਲ ਨਹੀਂ ਵਿੰਨ੍ਹਣਾ ਚਾਹੀਦਾ।

**ਵਿਭਾਗ**—*ਪੁ. ਮਹਿਕਮਾ*—ਪੰਜਾਬ ਸਰਕਾਰ ਨੇ ਭਾਸ਼ਾਵਾਂ ਦੀ ਉੱਨਤੀ ਅਤੇ ਪੰਜਾਬੀ ਦੇ ਪ੍ਰਸਾਰ ਲਈ ਇਕ ਵੱਖਰਾ ਵਿਭਾਗ ਖੋਲ੍ਹਿਆ ਹੋਇਆ ਹੈ।

**ਵਿਭਾਗੀ**—*ਵਿ. ਵਿਭਾਗ ਨਾਲ ਸਬੰਧਤ*—ਭਾਸ਼ਾ ਵਿਭਾਗ ਦੀਆਂ ਵਿਭਾਗੀ ਪੁਸਤਕਾਂ ਪੰਜਾਬ ਦੇ ਹਰ ਜ਼ਿਲ੍ਹੇ ਦੇ ਜ਼ਿਲ੍ਹਾ ਭਾਸ਼ਾ ਅਫ਼ਸਰ ਦੇ ਦਫ਼ਤਰ ਤੋਂ ਮਿਲ ਸਕਦੀਆਂ ਹਨ।

**ਵਿਰਸਾ**—*ਪੁ. ਉਹ ਜਾਇਦਾਦ ਆਦਿ ਜੋ ਵੱਡੇ ਵਡੇਰਿਆਂ ਤੋਂ ਪ੍ਰਾਪਤ ਹੋਈ ਹੋਵੇ*—ਰਣਬੀਰ ਸਿੰਘ ਨੂੰ ਤਾਂ ਵਿਰਸੇ ਵਿਚ ਸਿਰਫ਼ ਦੋ ਮਕਾਨ ਹੀ ਮਿਲੇ ਹਨ।

**ਵਿਰਕਤ**—*ਵਿ. ਦੁਨੀਆ ਦੇ ਝਮੇਲਿਆਂ ਤੋਂ ਦੂਰ ਰਹਿਣ ਵਾਲਾ*—ਹਰਦੁਆਰ ਵਿਚ ਵਿਰਕਤ ਸਾਧੂਆਂ ਦੇ ਕਈ ਡੇਰੇ ਬਣੇ ਹੋਏ ਹਨ।

**ਵਿਰਲ**—*ਇ. ਵਿੱਥ*—ਅਲਮਾਰੀ ਵਿਚ ਵਿਰਲ ਹੋਣ ਕਰ ਕੇ ਚੂਹੇ ਅੰਦਰ ਵੜ ਜਾਂਦੇ ਹਨ।

**ਵਿਰਲਾਪ**—*ਪੁ. ਵੈਣ, ਰੋਣਾ-ਪਿੱਟਣਾ*—ਜਿਉਂ ਹੀ ਉਸ ਨੂੰ ਮਾਤਾ ਦੇ ਮਰਨ ਦੀ ਖ਼ਬਰ ਮਿਲੀ ਤਾਂ ਉਸ ਨੇ ਵਿਰਲਾਪ ਕਰਨਾ ਸ਼ੁਰੂ ਕਰ ਦਿੱਤਾ।

**ਵਿਰਾਸਤ**—*ਇ. ਵਿਰਸਾ*—ਸਾਨੂੰ ਪਿੰਡ ਵਾਲਾ ਮਕਾਨ ਵਿਰਾਸਤ ਵਿਚ ਹੀ ਮਿਲਿਆ ਹੈ।

**ਵਿਰੁੱਧ**—*ਕ੍ਰਿ. ਵਿ. ਵਿਰੋਧ ਵਿਚ*—ਜੇ ਤੁਹਾਨੂੰ ਕਿਸੇ ਦੇ ਵਿਰੁੱਧ ਕੋਈ ਸ਼ਿਕਾਇਤ ਹੋਵੇ ਤਾਂ ਲਿਖ ਕੇ ਦਿਉ।

**ਵਿਰੋਲਣਾ**—*ਕ੍ਰਿ. ਸਕ. ਇਕੱਠਾ ਕਰਨਾ*—ਜ਼ਮੀਨ ਤੇ ਡੁਲ੍ਹੇ ਦਾਣਿਆਂ ਨੂੰ ਉਪਰੋਂ ਵਿਰੋਲ ਲੈਣਾ, ਬਾਕੀ ਦੇ ਛੱਡ ਦੇਣਾ।

**ਵਿਲਕਣਾ**—*ਕ੍ਰਿ. ਅਕ. ਤੜਫਣਾ*—ਕਾਕਾ ਸਵੇਰ ਦਾ ਵਿਲਕ ਰਿਹਾ ਹੈ, ਇਸ ਨੂੰ ਜ਼ਰੂਰ ਕੋਈ ਤਕਲੀਫ਼ ਹੈ।

**ਵਿਲਕਣੀ**—*ਇ. ਵਿਲਕਣ ਦਾ ਭਾਵ ਜਾਂ ਕਿਰਿਆ*—ਮਾਂ ਆਪਣੇ ਬੱਚੇ ਦੀ ਵਿਲਕਣੀ ਨਹੀਂ ਸਹਾਰ ਸਕਦੀ।

**ਵਿਲੱਖਣ**—*ਵਿ. ਅਨੋਖਾ*—ਰਾਜੇਸ਼ ਬਚਪਨ ਤੋਂ ਹੀ ਵਿਲੱਖਣ ਬੁੱਧੀ ਵਾਲਾ ਬੱਚਾ ਸੀ।

**ਵੀਹਵੀਂ**—*ਵਿ. ਵੀਹ ਨਾਲ ਸਬੰਧਤ*—ਵੀਹਵੀਂ ਸਦੀ ਵਿਚ ਵਿਗਿਆਨ ਨੇ ਬਹੁਤ ਉੱਨਤੀ ਕੀਤੀ ਹੈ।

**ਵੀਣੀ**—*ਇ. ਬਾਂਹ ਦਾ ਉਹ ਹਿੱਸਾ ਜੋ ਗੁੱਟ ਤੋਂ ਅੱਗੋਂ ਸ਼ੁਰੂ ਹੁੰਦਾ ਹੈ*—ਜਦੋਂ ਰਾਜੂ ਨੂੰ ਗੁੱਸਾ ਚੜ੍ਹਿਆ ਤਾਂ ਉਸ ਨੇ ਵਿੱਕੀ ਦੀ ਵੀਣੀ ਮਰੋੜ ਦਿੱਤੀ।

**ਵੀਰ**—*ਪੁ. ਬਹਾਦਰ ਆਦਮੀ; ਭਰਾ*—ਅਸਲ ਵੀਰ ਲੜਾਈ ਦੇ ਮੈਦਾਨ ਵਿਚੋਂ ਭੱਜਣ ਦੀ ਥਾਂ ਮਰ ਜਾਣਾ ਚੰਗਾ ਸਮਝਦੇ ਹਨ ; ਮੇਰਾ ਵੱਡਾ ਵੀਰ ਫ਼ੌਜ ਵਿਚ ਕਪਤਾਨ ਹੈ।

**ਵੀਰ ਚੱਕਰ**—*ਪੁ. ਬਹਾਦਰੀ ਵਜੋਂ ਸੈਨਿਕਾਂ ਨੂੰ ਦਿੱਤਾ ਜਾਣ ਵਾਲਾ ਇਕ ਇਨਾਮ*—ਸ਼ਰਨ ਦੇ ਪਿਤਾ ਜੀ ਨੂੰ 1971 ਦੀ ਜੰਗ ਵਿਚ ਵੀਰ ਚੱਕਰ ਮਿਲਿਆ ਸੀ।

**ਵੇਸ**—*ਪੁ. ਪਹਿਰਾਵਾ, ਲਿਬਾਸ*—ਸਾਧੂ ਸੰਤ ਸਿੱਧੇ ਸਾਦੇ ਵੇਸ ਵਿਚ ਰਹਿੰਦੇ ਹਨ।

**ਵੇਖਣਾ**—*ਕ੍ਰਿ. ਸਕ. ਤੱਕਣਾ; ਲੱਭਣਾ*—ਪੁਲਿਸ ਨੂੰ ਵੇਖਦਿਆਂ ਹੀ ਚੋਰ ਭੱਜ ਗਿਆ; ਮੈਨੂੰ ਤਾਂ ਤੁਹਾਡੀ ਕਿਤਾਬ ਮਿਲੀ ਨਹੀਂ ਤੁਸੀਂ ਆਪ ਵੇਖ ਲਉ।

**ਵੇਖਦੇ ਵੇਖਦੇ**—*ਕ੍ਰਿ. ਵਿ. ਦੇਖਦੇ ਹੋਏ, ਅੱਖਾਂ ਸਾਹਮਣੇ*—ਵੇਖਦੇ ਵੇਖਦੇ ਜ਼ਮਾਨਾ ਬਹੁਤ ਬਦਲ ਗਿਆ ਹੈ।

**ਵੇਖੋ ਵੇਖੀ**—*ਕ੍ਰਿ. ਵਿ. ਰੀਸੋ ਰੀਸੀ*—ਸਾਨੂੰ ਵੇਖੋ ਵੇਖੀ ਫ਼ਜ਼ੂਲ ਖ਼ਰਚ ਨਹੀਂ ਕਰਨਾ ਚਾਹੀਦਾ।

**ਵੇਗ**—*ਪੁ. ਵਹਿਣ; ਜਜ਼ਬਾ*—ਪਹਾੜਾਂ ਵਿਚ ਨਦੀ ਦਾ ਵੇਗ ਬਹੁਤ ਤੇਜ਼ ਹੁੰਦਾ ਹੈ; ਲਿਖਾਰੀ ਆਪਣੇ ਮਨ ਦੇ ਵੇਗਾਂ ਨੂੰ ਹੀ ਆਪਣੀਆਂ ਰਚਨਾਵਾਂ ਵਿਚ ਪ੍ਰਗਟ ਕਰਦੇ ਹਨ।

**ਵੇਚਣਾ**—*ਕ੍ਰਿ. ਸਕ. ਮੁੱਲ ਲੈ ਕੇ ਕੋਈ ਚੀਜ਼ ਦੇਣਾ*—ਤੁਸੀਂ ਆਪਣਾ ਮਕਾਨ ਕਿੰਨੇ ਦਾ ਵੇਚਿਆ ਹੈ?

**ਵੇਦ**—*ਪੁ. ਪੁਰਾਤਨ ਧਾਰਮਕ ਗ੍ਰੰਥ ਜੋ ਸੰਖਿਆ ਵਿਚ ਚਾਰ ਹਨ*—ਵੇਦ ਭਾਰਤੀ ਸੰਸਕ੍ਰਿਤੀ ਦਾ ਵਡਮੁੱਲਾ ਖ਼ਜ਼ਾਨਾ ਹਨ।

**ਵੇਦਾਂਤ**—*ਪੁ. ਸ਼ਾਸਤਰਾਂ ਵਿਚੋਂ ਇਕ ਸ਼ਾਸਤਰ*—ਪੁਰਾਣੇ ਸੰਤ ਮਹਾਤਮਾ ਵੇਦਾਂਤ ਜ਼ਰੂਰ ਪੜ੍ਹਿਆ ਕਰਦੇ ਸਨ।

**ਵੇਦੀ**—*ਇ. ਵਿਆਹ ਜਾਂ ਯੱਗ ਲਈ ਸੋਟੀਆਂ ਗੱਡ ਕੇ ਬਣਾਇਆ ਗਿਆ ਢਾਂਚਾ*—ਹਿੰਦੂਆਂ ਵਿਚ ਵੇਦੀ ਦੇ ਦੁਆਲੇ ਲਾਵਾਂ ਲਈਆਂ ਜਾਂਦੀਆਂ ਹਨ।

**ਵੇਰਵਾ**—*ਪੁ. ਕਿਸੇ ਗੱਲ ਨੂੰ ਪੂਰੀ ਤਰ੍ਹਾਂ ਦੱਸਣ ਦਾ ਭਾਵ*—ਅੱਜ ਦੀ ਅਖ਼ਬਾਰ ਵਿਚ ਕਲ੍ਹ ਦੇ ਹਾਦਸੇ ਬਾਰੇ ਵੇਰਵੇ ਨਾਲ ਖ਼ਬਰ ਛਪੀ ਹੈ।

**ਵੇਰਵੇਵਾਰ**—*ਕ੍ਰਿ. ਵਿ. ਵੇਰਵੇ ਸਹਿਤ, ਪੂਰੀ ਤਰ੍ਹਾਂ ਖੋਲ੍ਹ ਕੇ*—ਪੁਲਿਸ ਨੂੰ ਹਰ ਘਟਨਾ ਬਾਰੇ ਵੇਰਵੇਵਾਰ ਰਿਪੋਰਟ ਤਿਆਰ ਕਰਨੀ ਪੈਂਦੀ ਹੈ।

**ਵੇਲ**—*ਇ. ਜ਼ਮੀਨ ਤੇ ਫੈਲਣ ਜਾਂ ਕਿਸੇ ਆਸਰੇ ਨਾਲ ਉੱਚੀ ਥਾਂ ਤੇ ਚੜ੍ਹ ਜਾਣ ਵਾਲਾ ਬੂਟਾ; ਕੱਪੜੇ ਆਦਿ ਉੱਤੇ ਵੇਲ ਦੀ ਸ਼ਕਲ ਦੀ ਕਢਾਈ*—ਅਸੀਂ ਇਸ ਸਾਲ ਆਪਣੇ ਖੇਤ ਵਿਚ ਖ਼ਰਬੂਜ਼ਿਆਂ ਦੀਆਂ ਵੇਲਾਂ ਲਾਈਆਂ ਹਨ; ਸਾੜ੍ਹੀ ਤੇ ਸਿਰਫ਼ ਵੇਲ ਹੀ ਪਾਉਣਾ।

**ਵੇਲਣਾ**—*ਕ੍ਰਿ. ਸਕ. ਰੋਟੀ ਆਦਿ ਬਣਾਉਣ ਲਈ ਚਕਲੇ ਉੱਤੇ ਆਟੇ ਦੇ ਪੇੜੇ ਨੂੰ ਵੇਲਣੇ ਨਾਲ ਪਤਲਾ ਕਰਨਾ*—ਤੁਸੀਂ ਰੋਟੀ ਵੇਲੀ ਜਾਉ, ਤੇ ਮੈਂ ਤਲੀ ਜਾਂਦੀ ਹਾਂ।

**ਵੇਲਣਾ**—*ਪੁ. ਚੱਕਲੇ ਉੱਤੇ ਆਟੇ ਦੇ ਪੇੜੇ ਨੂੰ ਗੋਲ, ਚੌੜੇ ਤੇ ਪਤਲਾ ਕਰਨ ਵਾਲਾ ਲੱਕੜ ਆਦਿ ਦਾ ਘੜਿਆ ਹੋਇਆ ਇਕ ਸੰਦ*—ਸ਼ਿਮਲੇ ਦੇ ਵੇਲਣੇ ਬੜੇ ਮਸ਼ਹੂਰ ਹੁੰਦੇ ਹਨ।

**ਵੇਲ ਬੂਟੇ**—*ਪੁ. ਫੁੱਲ ਪੱਤੀਆਂ*—ਅੱਜ ਕੱਲ੍ਹ ਕੱਪੜਿਆਂ ਉਤੇ ਵੇਲ ਬੂਟੇ ਕਢਾਉਣ ਦਾ ਬੜਾ ਰਿਵਾਜ਼ ਹੈ।

**ਵੇਲਾ**—*ਪੁ. ਸਮਾਂ*—ਤੂੰ ਕਿਸ ਵੇਲੇ ਘਰ ਆਏਂਗਾ?

**ਵੇਲਾ ਆਉਣਾ**—*ਮੁਹਾ. ਮੌਤ ਦਾ ਵਕਤ ਆ ਜਾਣਾ*—ਜਦੋਂ ਕਿਸੇ ਦਾ ਵੇਲਾ ਆ ਜਾਵੇ ਤਾਂ ਉਸ ਨੂੰ ਕੋਈ ਨਹੀਂ ਬਚਾ ਸਕਦਾ।

**ਵੇਲੇ ਸਿਰ**—*ਕ੍ਰਿ. ਵਿ. ਵਕਤ ਸਿਰ ; ਲੋੜ ਵੇਲੇ*—ਸਾਨੂੰ ਹਰ ਕੰਮ ਵੇਲੇ ਸਿਰ ਨਿਪਟਾਉਣ ਦੀ ਆਦਤ ਹੋਣੀ ਚਾਹੀਦੀ ਹੈ; ਵੇਲੇ ਸਿਰ ਆਪਣੇ ਹੀ ਕੰਮ ਆਉਂਦੇ ਹਨ।

**ਵੇਲੇ-ਕੁਵੇਲੇ**—*ਕ੍ਰਿ. ਵਿ. ਮੌਕੇ ਬੇ-ਮੌਕੇ; ਕਦੇ ਕਦਾਈਂ*—ਸਾਨੂੰ ਵੇਲੇ ਕੁਵੇਲੇ ਲਈ ਕੁਝ ਨਾ ਕੁਝ ਬਚਾ ਕੇ ਰੱਖਣਾ ਚਾਹੀਦਾ ਹੈ; ਤੁਸੀਂ ਤਾਂ ਈਦ ਦਾ ਚੰਦ ਹੋ ਗਏ ਹੋ ਵੇਲੇ ਕੁਵੇਲੇ ਸਮਾਂ ਕੱਢ ਕੇ ਮਿਲ ਜਾਇਆ ਕਰੋ।

**ਵੇਲੇ ਦੇ ਵੇਲੇ**—*ਕ੍ਰਿ. ਵਿ. ਐਨ ਮੌਕੇ ਤੇ*—ਅੱਜ ਕੱਲ੍ਹ ਵਿਆਹ ਸ਼ਾਦੀਆਂ ਤੇ ਲੋਕ ਵੇਲੇ ਦੇ ਵੇਲੇ ਹੀ ਪਹੁੰਚਦੇ ਹਨ।

**ਵੈਸ਼ਨਵ**—*ਪੁ. ਹਿੰਦੂਆਂ ਦੀ ਇਕ ਪ੍ਰਸਿੱਧ ਜਮਾਤ*—ਵੈਸ਼ਨਵ ਭਗਵਾਨ ਵਿਸ਼ਨੂੰ ਜੀ ਦੀ ਪੂਜਾ ਕਰਦੇ ਹਨ।

**ਵੈਸਲੀਨ**—*ਇ. ਇਕ ਚਿੱਟਾ ਪਦਾਰਥ*—ਸਰਦੀਆਂ ਵਿਚ ਵੈਸਲੀਨ ਲਾਉਣ ਨਾਲ ਹੱਥ ਪੈਰ ਫਟਦੇ ਨਹੀਂ।

**ਵੈਦ**—*ਪੁ.* ਦੇਸੀ ਦਵਾਈਆਂ ਨਾਲ ਇਲਾਜ ਕਰਨ ਵਾਲਾ ਆਦਮੀ—ਸਾਡੇ ਪਿੰਡ ਵਿਚ ਪੰਡਤ ਹਰੀ ਚੰਦ ਜੀ ਬੜੇ ਹੀ ਤਜਰਬੇਕਾਰ ਅਤੇ ਸਿਆਣੇ ਵੈਦ ਹਨ।

**ਵੈਦਖ਼ਾਨਾ**—*ਪੁ.* ਦਵਾਖ਼ਾਨਾ—ਸਾਡੇ ਸ਼ਹਿਰ ਦਾ ਦਵਾਖ਼ਾਨਾ ਬਹੁਤ ਮਸ਼ਹੂਰ ਹੈ।

**ਵੈਦਿਕ**—*ਵਿ.* ਵੇਦਾਂ ਨਾਲ ਸਬੰਧਤ—ਬਹੁਤ ਸਾਰੇ ਘਰਾਂ ਵਿਚ ਹੁਣ ਵੀ ਵੈਦਿਕ ਢੰਗ ਨਾਲ ਪੂਜਾ-ਪਾਠ ਕੀਤਾ ਜਾਂਦਾ ਹੈ।

**ਵੈਰ**—*ਪੁ.* ਦੁਸ਼ਮਣੀ—ਜਿੱਥੇ ਤਕ ਹੋ ਸਕੇ ਸਾਨੂੰ ਕਿਸੇ ਨਾਲ ਵੈਰ ਨਹੀਂ ਕਰਨਾ ਚਾਹੀਦਾ।

**ਵੈਰ ਕੱਢਣਾ**—*ਮੁਹਾ.* ਦੁਸ਼ਮਣੀ ਕੱਢਣੀ, ਬਦਲਾ ਲੈਣਾ—ਗੱਲ ਨਿਪਟ ਜਾਣ ਪਿੱਛੋਂ ਵੈਰ ਕੱਢਣਾ ਚੰਗਾ ਨਹੀਂ ਹੁੰਦਾ ਹੈ।

**ਵੈਰ-ਵਿਰੋਧ**—*ਪੁ.* ਵੈਰ, ਦੁਸ਼ਮਣੀ—ਸ਼ਾਮ ਸਿੰਘ ਅਤੇ ਵਰਿਆਮ ਸਿੰਘ ਵਿਚਕਾਰ ਬੜੇ ਚਿਰਾਂ ਤੋਂ ਵੈਰ-ਵਿਰੋਧ ਚਲਿਆ ਆ ਰਿਹਾ ਹੈ।

**ਵੈਰਾਗ**—*ਪੁ.* ਦੁਨਿਆਵੀ ਚੀਜ਼ ਲਈ ਪ੍ਰੇਮ ਨਾ ਰੱਖਣ ਦਾ ਭਾਵ—ਮਹਾਤਮਾ ਬੁੱਧ ਨੂੰ ਬਚਪਣ ਤੋਂ ਹੀ ਵੈਰਾਗ ਹੋ ਗਿਆ ਸੀ।

**ਵੈਰਾਗੀ**—*ਪੁ.* ਇਕ ਤਰ੍ਹਾਂ ਦਾ ਸਾਧੂ—ਵੈਰਾਗੀ ਆਮ ਤੌਰ ਤੇ ਜਟਾਂ ਰਖਦੇ ਹਨ।

**ਵੈਰੀ**—*ਪੁ.* ਦੁਸ਼ਮਣ—ਵੈਰੀ ਨੂੰ ਕਦੀ ਵੀ ਕਮਜ਼ੋਰ ਨਾ ਸਮਝੋ।

**ਵੈਲ**—*ਪੁ.* ਭੈੜੀ ਆਦਤ—ਇਕ ਵਾਰੀ ਕੋਈ ਵੀ ਵੈਲ ਲੱਗ ਜਾਵੇ ਤਾਂ ਮੁਸ਼ਕਲ ਨਾਲ ਹੀ ਜਾਂਦਾ ਹੈ।

**ਵੈਲੀ**—*ਵਿ.* ਜਿਸ ਨੂੰ ਕੋਈ ਭੈੜੀ ਆਦਤ ਹੋਵੇ—ਵੈਲੀ ਆਦਮੀ ਤੇ ਕੋਈ ਵਿਸ਼ਵਾਸ ਨਹੀਂ ਕਰਦਾ।

**ਵੋਟ**—*ਪੁ.* ਚੋਣਾਂ ਆਦਿ ਦੇ ਮੌਕੇ ਤੇ ਆਪਣੇ ਵੱਲੋਂ ਦਿੱਤੀ ਜਾਣ ਵਾਲੀ ਰਾਏ, ਉਹ ਪਰਚੀ ਜਿਸ ਉੱਤੇ ਉਮੀਦਵਾਰਾਂ ਦੇ ਨਾਂ ਅਤੇ ਉਨ੍ਹਾਂ ਦੇ ਚੋਣ ਦਾ ਨਿਸ਼ਾਨ ਹੁੰਦਾ ਹੈ—ਅੱਜ ਕਲ੍ਹ ਲੋਕ ਇਹ ਪਤਾ ਨਹੀਂ ਲੱਗਣ ਦਿੰਦੇ ਕਿ ਉਹ ਕਿਸ ਪਾਰਟੀ ਨੂੰ ਵੋਟ ਪਾਉਣਗੇ; ਜੇ ਵੋਟਰ ਕਿਸੇ ਉਮੀਦਵਾਰ ਦੇ ਹੱਕ ਵਿਚ ਨਿਸ਼ਾਨ ਨਹੀਂ ਲਾਉਂਦਾ ਤਾਂ ਉਹ ਵੋਟ ਰੱਦ ਹੋ ਜਾਂਦਾ ਹੈ।

**ਵੋਟਰ**—*ਪੁ.* ਵੋਟ ਦੇਣ ਵਾਲਾ ਵਿਅਕਤੀ—ਵੋਟਰਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਆਪਣੀ ਵੋਟ ਦੀ ਬਿਨਾਂ ਕਿਸੇ ਡਰ ਜਾਂ ਲਾਲਚ ਦੇ ਵਰਤੋਂ ਕਰਨ।

